ਭਾਈ ਸਾਹਿਬ ਭਾਈ ਸੰਤੋਖ ਸਿੰਘ ਜੀ ਰਚਿਤ

# ਨਿਰੰਕਾਰੀ ਦਰਸ਼ਨ



## ਇਤਹਾਸ ਗੁਰੂ ਨਾਨਕ ਦੇਵ, ਗੁਰੂ ਅੰਗਦ ਦੇਵ ਅਤੇ ਗੁਰੂ ਅਮਰਦਾਸ ਜੀ



੧ਓ ਸਤਿਗੁਰ ਪ੍ਰਸਾਦਿ



# ਨਿਰੰਕਾਰੀ ਦਰਸ਼ਨ

ਸ੍ਰੀ ਮਾਨ ਕਵੀ ਚੂੜਾਮਣਿ ਭਾਈ ਸੰਤੋਖ ਸਿੰਘ ਜੀ ਰਚਿਤ

## ਨਾਨਕ ਪ੍ਰਕਾਸ਼

ਦੇ ਪੂਰਬਾਰਧ ਤੇ ਉਤਰਾਰਧ ਦਾ

## ਵਾਰਤਕ ਟੀਕਾ

ਮੁਕੰਮਲ

## ਤਵਾਰੀਖ ਗੁਰੂ ਖਾਲਸਾ

(ਤਿੰਨ ਹਿੱਸੇ) ਹਿੱਸਾ ਪਹਿਲਾ

ਸ੍ਰੀ ਮਾਨ ਗਿਆਨੀ ਗਿਆਨ ਸਿੰਘ ਜੀ

*ਟੀਕਾਕਾਰ ਤੇ ਸੰਗ੍ਰਿਹ ਕਰਤਾ—*

ਸ੍ਰੀ ਮਾਨ ਗਿਆਨੀ ਤ੍ਰਿਲੋਕ ਸਿੰਘ ਜੀ ਪ੍ਰਸਿੱਧ ਇਤਿਹਾਸਕਾਰ

ਪ੍ਰਕਾਸ਼ਕ—

ਭਾ: ਜਵਾਹਰ ਸਿੰਘ ਕ੍ਰਿਪਾਲ ਸਿੰਘ ਸਿੰਘ ਐਂਡ ਕੋ:

ਗਲੀ ਨੰ. 8, ਬਾਗ ਰਾਮਾ ਨੰਦ, ਅੰਮ੍ਰਿਤਸਰ ।

ਨੌਂਵੀ ਵਾਰ - 1000

ਨਵਾਂ ਅਡੀਸ਼ਨ - ਜੁਲਾਈ 2003

ਭੇਟਾ ਪਹਿਲਾਂ ਹਿਸਾ 300R

ਪ੍ਰਕਾਸ਼ਕ—

ਭਾ: ਜਵਾਹਰ ਸਿੰਘ ਕ੍ਰਿਪਾਲ ਸਿੰਘ ਸਿੰਘ ਐਂਡ ਕੋ:

ਗਲੀ ਨੰ. 8, ਬਾਗ ਰਾਮਾ ਨੰਦ, ਅੰਮ੍ਰਿਤਸਰ ।

# ਭੂਮਿਕਾ

*'ਬਾਬਾਣੀਆ ਕਹਾਣੀਆਂ ਪੁਤ ਸਪੁਤ ਕਰੇਨਿ ॥'*

ਗੁਰੂ ਸਾਹਿਬਾਂ ਦਾ ਇਤਿਹਾਸ ਸ਼ਰਧਾਂ, ਪ੍ਰੇਮ ਤੇ ਭਗਤੀ ਦਾ ਇਤਿਹਾਸ ਹੈ। ਇਹ ਜੀਵਨ ਨੂੰ ਸੁਰਜੀਤ ਰਖਣ ਵਾਸਤੇ ਇਕ ਅਮਰ ਸ਼ਕਤੀ ਹੈ। ਦਸ ਗੁਰੂ ਸਾਹਿਬਾਂ ਦੀਆਂ ਜਨਮ ਸਾਖੀਆਂ ਨੂੰ ਪੜ੍ਹਣ ਤੇ ਸੁਨਣ ਨਾਲ ਮਨੁਖ ਦਾ ਜਨਮ ਮਰਨ ਸੌਰਦਾ ਹੈ। ਕਿਸੇ ਦਾ ਲਿਖਿਆ ਹੋਇਆ 'ਗੁਰ ਇਤਿਹਾਸ' ਉਹੋ ਹੀ ਠੀਕ ਸਮਝਿਆ ਜਾ ਸਕਦਾ ਹੈ ਜੋ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਮਿਸ਼ਨ ਦੇ ਨਿਸ਼ਾਨੇ ਅਨੁਸਾਰ ਹੋਵੇ। ਭਰਮ ਤੇ ਸੱਕ ਦੀ ਕੋਈ ਥਾਂ ਨਾ ਹੋਵੇ। ਹੁਣ ਤਕ ਬਹੁਤ ਸਾਰੇ ਗ੍ਰੰਥ ਗੁਰੂ ਸਾਹਿਬਾਂ ਦੇ ਜੀਵਨ ਚਰਿਤ੍ਰਾਂ ਬਾਰੇ ਲਿਖੇ ਗਏ ਹਨ, ਉਨ੍ਹਾਂ ਵਿੱਚੋਂ ਕੁਝ ਐਸੇ ਭਾਸ਼ਾ ਕਾਵਯ ਵਿਚ ਹਨ ਜਿਨਾਂ ਨੂੰ ਸਧਾਰਣ ਸਿਖ ਜਨਤਾ ਨਹੀਂ ਸਮਝ ਸਕਦੀ। ਜਿਵੇਂ ਸ੍ਰੀ ਮਾਨ ਭਾਈ ਸੰਤੋਖ ਸਿੰਘ ਜੀ ਦਾ ਸੂਰਜ ਪ੍ਰਕਾਸ਼ ਭਾਈ ਪਰੇਮ ਸਿੰਘ ਜੀ ਦਾ ਸੂਰਜ ਪ੍ਰਕਾਸ਼ ਗਿਆਨੀ ਗਿਆਨ ਸਿੰਘ ਕ੍ਰਿਤ 'ਪੰਥ ਪ੍ਰਕਾਸ਼' ਭਾਈ ਰਤਨ ਸਿੰਘ ਜੀ ਭੰਗੂ ਦਾ ਪੰਥ ਪ੍ਰਕਾਸ਼ ਸਤਿਗੁਰ ਮਹਿਮਾ, ਮਹਿਮਾ ਪ੍ਰਕਾਸ਼, ਗੁਰ ਬਿਲਾਸ ਛੇਵੀਂ ਪਾਤਸ਼ਾਹੀ, ਸਤਿਗੁਰ ਸੋਭਾ ਕਵੀ ਸੈਨਾਪਤੀ ਲਿਖਤ ਆਦਿਕ ਪੁਰਾਤਨ ਗ੍ਰੰਥ ਹਨ। ਕੁਝ ਗ੍ਰੰਥ ਵੀਹਵੀਂ ਸਦੀ ਵਿਚ ਵੀ ਲਿਖੇ ਹਨ।

ਪੁਰਾਤਨ ਗ੍ਰੰਥ ਅਠਾਰਵੀਂ ਤੇ ਉਨੀਵੀ ਸਦੀ ਵਿਚ ਲਿਖੇ ਗਏ ਹਨ, ਉਸ ਸਮੇਂ ਸਿਖ ਵਿਦਵਾਨਾਂ ਦੇ ਦਿਲ ਦਿਮਾਗਾਂ ਉਤੇ ਹਿੰਦੂ—ਧਰਮ ਦਾ ਬਹੁਤ ਅਸਰ ਸੀ। ਉਸ ਅਸਰ ਦੇ ਕਾਰਨ ਗੁਰੂ ਸਾਹਿਬਾਂ ਦੇ ਮਿਸ਼ਨ ਨੂੰ ਸਮਝਣ ਤੇ ਪ੍ਰਚਾਰਨ ਵਿਚ ਕਈ ਥਾਈਂ ਤਰੁਟੀ ਰਹਿ ਗਈ ਹੈ ਉਹਨਾਂ ਤਰੁਟੀਆਂ ਨੂੰ ਵੀਹਵੀਂ ਸਦੀ ਵਿਚ ਦੂਰ ਕਰਨਾ ਅਤਿ ਜ਼ਰੂਰੀ ਹੈ। ਵਰਤਮਾਨ ਸਮਾਂ ਗਿਆਨ ਚੰਗੇਰੀ ਸੂਝ ਬੂਝ ਦਾ ਸਮਾਂ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਦੇ ਮਿਸ਼ਨ ਨੂੰ ਸਚ ਤੇ ਅਸਲ ਨੂੰ ਪ੍ਰਚਾਰਨ ਦੀ ਲੋੜ ਹੈ। ਇਸ ਆਸ਼ੇ ਨੂੰ ਸਾਹਮਣੇ ਰਖਕੇ ਸ੍ਰੀ ਮਾਨ ਗਿਆਨੀ ਤ੍ਰਿਲੋਕ ਸਿੰਘ ਜੀ ਨੇ ਦਸਾਂ ਹੀ ਸਤਿਗੁਰੂ ਸਾਹਿਬਾਂ ਦੇ ਇਤਿਹਾਸ ਨੂੰ ਲਿਖਣਾ ਪ੍ਰਾਰੰਭ ਕੀਤਾ ਹੈ ਜਿਸ ਦੀ ਪਹਿਲੀ ਪੁਸਤਕ ਇਹ ਨਿਰੰਕਾਰੀ ਦਰਸ਼ਨ ਹੈ। ਗਿਆਨੀ ਜੀ ਨੇ ਪਹਿਲਾਂ ਵੀ ਸਿਖ ਇਤਿਹਾਸ ਨਾਲ ਸਬੰਧਤ ਗ੍ਰੰਥ ਲਿਖੇ ਹਨ ਜੋ ਬੜੀ ਸ਼ਰਧਾ ਨਾਲ ਪੜੇ ਜਾਂਦੇ ਹਨ। ਨਿਰੰਕਾਰੀ ਦਰਸ਼ਨ ਦੇ ਪੜਨਤੋਂ ਪਤਾ ਲਗਦਾ ਹੈ ਗਿਆਨੀ ਜੀ ਨੇ ਬੜੀ ਖੋਜ਼ ਸ਼ਰਧਾ ਤੇ ਸਮਝ ਨਾਲ ਸਰਲ ਪੰਜਾਬੀ ਬੋਲੀ ਵਿਚ ਲਿਖਿਆ ਹੈ। ਭਰਮ ਮਨਮਤ ਦੇ ਹਨ੍ਹੇਰੇ ਨੂੰ ਦੂਰ ਕਰਕੇ 'ਸੱਤਯ ਤੇ ਗੁਰਮਤ ਦਾ ਪਰਕਾਸ਼ ਕੀਤਾ ਹੈ। ਗਿਆਨੀ ਜੀ ਦੀ ਇਹ ਸੇਵਾ ਸ਼ਲਾਘਾਯੋਗ ਹੈ। ਭਾਵੇਂ ਸਚਾ ਸਤਿਗੁਰੂ ਆਪਣੇ ਕਾਰਜ ਆਪ ਕਰਦਾ ਹੈ ਫਿਰ ਵੀ ਭਾਈ ਜਵਾਹਰ ਸਿੰਘ ਜੀ ਮਾਲਕ ਫਰਮ ਭਾਈ ਜਵਾਹਰ ਸਿੰਘ ਕ੍ਰਿਪਾਲ ਸਿੰਘ ਐਂਡ ਕੌਂ ਬਜ਼ਾਰ ਮਾਈ ਸੇਵਾਂ ਅੰਮ੍ਰਿਤਸਰ ਵੀ ਧੰਨਤਾ ਦੇ ਯੋਗ ਹਨ ਜਿੰਨਾਂ ਨੇ ਇਸ ਮਹਾਨ ਗ੍ਰੰਥ ਦੇ ਛਪਵਾਉਣ ਦਾ ਉਪਰਾਲਾ ਕੀਤਾ।

ਆਪ ਨੂੰ ਏਸੇ ਤਰਾਂ ਤਵਾਰੀਖ ਗੁਰੂ ਖਾਲਸਾ ਅਥਵਾ ਅਗਲਾ ਹਿੱਸਾ ਸੋਢੀ ਪ੍ਰਕਾਸ਼ ਜਿਸ ਵਿਚ ਚੌਥੀ ਪਾਤਸ਼ਾਹੀ ਤੇ ਨੌਵੀ 'ਪਾਤਸ਼ਾਹੀ ਤਕ ਦਾ ਮੁਕੰਮਲ ਇਤਿਹਾਸ ਲਿਖਿਆ ਹੈ ਅਤੇ ਦਸਮੇਸ਼ ਜੀ ਦਾ ਜੀਵਨ ਚਰਿਤਰ ਸੰਪੂਰਨ ਹੋ ਕੇ ਛਪ ਗਿਆ ਹੈ ਜਿਸ ਨਾਲ ਸਿਖ ਜਗਤ ਨੂੰ ਬਹੁਤ ਲਾਭ ਹੋਵੇਗਾ।

ਅੰਮ੍ਰਿਤਸਰ — ਦਾਸ

੭-੪-੫੨ — ਇੰਦਰ ਸਿੰਘ ਗਿਆਨੀ

# ਤਤਕਰਾ

## ਸ੍ਰੀ ਗੁਰੂ ਨਾਨਕ ਦੇਵ ਜੀ


| | | |
|---|---|---|
| ੧. | ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਪਹਿਲਾਂ ਹਿੰਦੁਸਤਾਨ ਦੀ ਦਸ਼ਾ | ੯ |
| ੨. | ਇਸਲਾਮ ਮਤ | ੧੧ |
| ੩. | ਭਾਰਤ ਉਤੇ ਮੁਸਲਮਾਨਾਂ ਦੇ ਹਮਲੇ | ੧੨ |
| ੪. | ੧੪੬੯ ਈਸਵੀ ਦਾ ਹਿੰਦੁਸਤਾਨ | ੧੪ |
| ੫. | ਗੁਰੂ ਨਾਨਕ ਦੇਵ ਜੀ ਦਾ ਜਨਮ ਬਾਲ ਲੀਲ੍ਹਾ | ੧੫ |
| ੬. | ਹਰਦਿਆਲ ਪੰਡਤ ਦਾ ਦੀਦਾਰ ਕਰਨਾ | ੧੬ |
| ੭. | ਬਾਲ ਲੀਲਾ | ੧੭ |
| ੮. | ਜਨੇਊ ਪਾਉਣਾ | ੧੯ |
| ੯. | ਗਊਆਂ ਚਰਾਵਣ ਜਾਣਾ | ੨੦ |
| ੧੦. | ਸਰਪ ਨੇ ਛਾਂ ਕਰਨੀ | ੨੨ |
| ੧੧. | ਮਸਤਾਨਾ ਦੀਵਾਨਾ | ੨੩ |
| ੧੨. | ਸੱਚਾ ਸੌਦਾ | ੨੬ |
| ੧੩. | ਚਪੇੜਾਂ ਖਾਣੀਆਂ | ੩੧ |
| ੧੪. | ਰਾਇ ਬੁਲਾਰ ਦੀ ਕਰੋਪੀ | ੩੪ |
| ੧੫. | ਬੀਬੀ ਨਾਨਕੀ ਜੀ ਦੀ ਸ਼ਾਦੀ | ੩੫ |
| ੧੬. | ਪਿੱਤਲ ਦਾ ਗੜਵਾ ਤੇ ਮੁੰਦਰੀ ਦਾਨ | ੩੬ |
| ੧੭. | ਤਲਵੰਡੀ ਨੂੰ ਛਡਣਾ ਤੇ ਰਾਇ ਬੁਲਾਰ ਦੀ ਬਿਹਬਲਤਾ | ੩੮ |
| ੧੮. | ਮੋਦੀਖਾਨੇ ਦੀ ਨੌਕਰੀ | ੪੦ |
| ੧੯. | ਤੇਰਾ ਹੀ ਤੇਰਾ | ੪੧ |
| ੨੦. | ਜੈ ਰਾਮ ਜੀ ਨੂੰ ਚਿੰਤਾ | ੪੩ |
| ੨੧. | ਗ੍ਰਿਹਸਤ ਮਾਰਗ ਤੇ ਗੁਰੂ ਜੀ ਦੀ ਨਿਰਲੇਪਤਾ | ੪੫ |
| ੨੨. | ਮਰਦਾਨੇ ਦਾ ਮੇਲ | ੪੬ |
| ੨੩. | ਗੁਰੂ ਨਾਨਕ ਜੀ ਦਾ ਵਿਆਹ | ੪੭ |
| ੨੪. | ਸਾਹਿਬਜ਼ਾਦੇ ਹੋਏ | ੫੦ |
| ੨੫. | ਹਿਸਾਬ ਕਿਤਾਬ ਦੀ ਪੜਤਾਲ | ੫੧ |
| ੨੬. | ਵੇਈਂ ਨਦੀ ਦੀ ਸਾਖੀ | ੫੨ |
| ੨੭. | ਗੁਰੂ ਜੀ ਕਿਥੇ ਗਏ ਸਨ ? | ੫੭ |
| ੨੮. | ਜਿਨ ਭੂਤ ਤਾਂ ਨਹੀਂ ਚੰਬੜਿਆ | ੫੯ |
| ੨੯. | ਨਾ ਕੋਈ ਹਿੰਦੂ ਹੈ ਨਾ ਮੁਸਲਮਾਨ | ੬੦ |
| ੩੦. | ਨਵਾਬ ਤੇ ਕਾਜੀ ਨਾਲ ਨਮਾਜ਼ ਪੜ੍ਹਣ ਮਸੀਤ ਵਿਚ ਜਾਣਾ | ੬੪ |
| ੩੧. | ਗੁਰੂ ਜੀ ਦਾ ਸੱਸ ਸੁਹਰੇ ਨਾਲ ਸੰਬਾਦ | ੬੬ |
| ੩੨. | ਗੁਰੂ ਜੀ ਦੀ ਪਹਿਲੀ ਪ੍ਰਚਾਰ ਫੇਰੀ ਸੁਲਤਾਨਪੁਰ ਨੂੰ ਛਡਣਾ | ੬੮ |
| ੩੩. | ਟੁਕੜੀ ਦਾ ਮੇਲਾ ਤੇ ਪੰਡਤਾਂ ਨੂੰ ਉਪਦੇਸ਼ | ੭੧ |
| ੩੪. | ਧਰਮ ਕਿਰਤ ਕਰਨ ਵਾਲਾ ਭਾਈ ਲਾਲੋ | ੭੪ |

| | | |
|---|---|---|
| ੩੫. | ਮਰਦਾਨੇ ਦਾ ਤਲਵੰਡੀ ਜਾਣਾ | ੭੯ |
| ੩੬. | ਇਹ ਕੁਰਾਹੀਆ ਹੈ | ੮੦ |
| ੩੭. | ਮਲਕ ਭਾਗੋ ਤੇ ਉਸ ਦਾ ਬ੍ਰਹਮ ਭੋਜ | ੮੧ |
| ੩੮. | ਖਾਨ ਦਾ ਪੁੱਤਰ | ੮੭ |
| ੩੯. | ਮਰਦਾਨੇ ਦਾ ਵਾਪਸ ਸੈਦਪੁਰ ਜਾਣਾ | ੮੮ |
| ੪੦. | ਮਾ ਬਾਪ ਨਾਲ ਮੇਲ ਤੇ ਰਾਏ ਬੁਲਾਰ ਦੀ ਸ਼ਰਧਾ | ੮੯ |
| ੪੧. | ਰਾਏ ਬੁਲਾਰ ਨਾਲ ਮੇਲ | ੯੨ |
| ੪੨. | ਗੁਰੂ ਜੀ ਆਪਨੇ ਘਰ ਰਹੇ | ੯੫ |
| ੪੩-੪੪. | ਦੱਖਣੀ ਪੰਜਾਬ ਦੀ ਪ੍ਰਚਾਰ ਫੇਰੀ ਮਰਦਾਨੇ ਦਾ ਲਾਲਚ | ੯੬ |
| ੪੫. | ਸੱਜਣ ਠੱਗ ਦੀ ਧਰਮਸ਼ਾਲਾ | ੯੯ |
| ੪੬. | ਬਾਬੇ ਫਰੀਦ ਨਾਲ ਮੇਲ | ੧੦੬ |
| ੪੭. | ਕੁਰਛੇਤ੍ਰ ਸੂਰਜ ਗ੍ਰਹਿਣ ਦਾ ਮੇਲਾ | ੧੧੨ |
| ੪੮. | ਪੂਰਬ ਦੇ ਹਿੰਦੂ ਤੀਰਥਾਂ ਦੀ ਯਾਤਰਾ | ੧੨੦ |
| ੪੯. | ਸਾਰੀ ਧਰਤੀ ਪਵਿੱਤ੍ਰ ਹੈ | ੧੨੩ |
| ੫੦. | ਜੇ ਹਿੰਦੂ ਹੋ ਜਾਵੋ ਤਾਂ | ੧੨੪ |
| ੫੧. | ਸ਼ੇਖ ਸ਼ਰਫ ਨਾਲ ਮੇਲ | ੧੨੫ |
| ੫੨. | ਗੁਰੂ ਜੀ ਤੇ ਸਿਕੰਦਰ ਲੋਧੀ ਦਾ ਹਾਥੀ | ੧੨੯ |
| ੫੩. | ਗੁਰੂ ਜੀ ਨੂੰ ਬਿੰਦਰਾਬਨ ਜਾਣਾ | ੧੩੪ |
| ੫੪. | ਰੀਠੇ ਮਿਠੇ ਦੀ ਸਾਖੀ | ੧੩੫ |
| ੫੫. | ਬਨਾਰਸ ਦੇ ਪੰਡਤ ਚਤਰਦਾਸ ਨਾਲ ਗਿਆਨ ਚਰਚਾ | ੧੪੧ |
| ੫੬. | ਸਾਲਸਰਾਇ ਦੀ ਸਾਖੀ | ੧੪੫ |
| ੫੭. | ਅਧਰਕਾ ਮੁਖੀ ਬਣਾਇਆ | ੧੫੧ |
| ੫੮. | ਬੁਧ ਗਯਾ ਵਿਚ ਪੰਡਤਾਂ ਨੂੰ ਉਪਦੇਸ਼ | ੧੫੨ |
| ੫੯. | ਕਾਮਰੂਪ ਦੇਸ਼ ਵਿਚ ਨੂਰਸ਼ਾਹ ਦਾ ਸੁਧਾਰ | ੧੫੫ |
| ੬੦. | ਅਸਾਮ ਕਛਾੜ ਤੇ ਪੂਰਬੀ ਬੰਗਾਲ ਦਾ ਚੱਕਰ | ੧੬੨ |
| ੬੧. | ਕਲਜੁਗ ਦੀ ਸਾਖੀ | ੧੬੩ |
| ੬੨. | ਝੰਡੇ ਬਾਢੀ ਨੂੰ ਮੰਜੀ ਬਖਸ਼ੀ | ੧੬੬ |
| ੬੩. | ਜਗਨ ਨਾਥ ਪੁਰੀ ਵਿਚ ਪੰਡਤਾਂ ਨੂੰ ਉਪਦੇਸ਼ | ੧੭੦ |
| ੬੪. | ਕੌਡੇ ਰਾਖਸ਼ ਦੀ ਸਾਖੀ | ੧੭੫ |
| ੬੫. | ਘਰ ਵਲ ਮੋੜਾ ਤੇ ਰੁਹੇਲਿਆਂ ਨੂੰ ਸਿਖਿਆ | ੧੭੯ |
| ੬੬. | ਆਗਰੇ ਦੀ ਜੱਸੀ ਮਾਈ ਦੀ ਸਾਖੀ | ੧੮੭ |
| ੬੭. | ਗੁਰੂ ਜੀ ਸੁਲਤਾਨਪੁਰ ਵਿਚ | ੧੯੦ |
| ੬੮. | ਗੁਰੂ ਜੀ ਦਾ ਆਪਣਿਆਂ ਨਾਲ ਮੇਲ | ੧੯੦ |
| ੬੯. | ਸਰਸੇ ਵਿਚ ਮੁਸਲਮਾਨ ਪੀਰਾਂ ਨਾਲ ਗੋਸ਼ਟ | ੧੯੫ |
| ੭੦. | ਬੀਕਾਨੇਰ ਤੇ ਜੈਸਲਮੇਰ ਦਾ ਰਟਨ | ੧੯੯ |
| ੭੧. | ਜਲ ਵਿਚ ਪੱਥਰ ਦੀ ਬੇੜੀ ਤਾਰਨੀ | ੨੦੨ |
| ੭੨. | ਨਾਥ ਦੁਆਰੇ ਦੀ ਸਾਖੀ | ੨੦੮ |
| ੭੩. | ਅਜਮੇਰ ਵਿਚ ਪੀਰਾਂ ਨਾਲ ਗੋਸ਼ਟ | ੨੧੧ |
| ੭੪. | ਪੁਸ਼ਕਰ ਰਾਜ ਦਾ ਮੇਲਾ | ੨੧੪ |

| | | |
|---|---|---|
| ੭੫. | ਦੱਖਣੀ ਹਿੰਦ ਵਿਚ ਸਤ੍ਯ ਧਰਮ ਦਾ ਉਪਦੇਸ਼ | ੨੧੫ |
| ੭੬. | ਗੁਰੂ ਜੀ ਰਾਮੇਸ਼ਰ ਵਿਚ | ੨੧੯ |
| ੭੭. | ਰਾਜੇ ਸ਼ਿਵਨਾਭ ਦੀ ਸਾਖੀ | ੨੨੧ |
| ੭੮. | ਰਾਜੇ ਰਾਮ ਨੂੰ ਸਤਯ ਮਾਰਗ ਦਰਸਾਇਆ | ੨੩੩ |
| ੭੯. | ਪੁੱਤਰਾਂ ਦਾ ਜੋੜਾ ਬਖਸ਼ਿਆ | ੨੩੭ |
| ੮੦. | ਬੰਬਈ ਹਾਤੇ ਵਿਚ ਪ੍ਰਚਾਰ | ੨੩੯ |
| ੮੧. | ਸੋਮਨਾਥ ਦਾ ਮੰਦਰ | ੨੪੦ |
| ੮੨. | ਦਵਾਰਕਾ ਵਿਚ ਉਪਦੇਸ਼ | ੨੪੬ |
| ੮੩. | ਕੱਛ ਦੇਸ਼ ਦਾ ਦੌਰਾ | ੨੪੯ |
| ੮੪. | ਇਕ ਦੈਂਤ ਨੂੰ ਤਾਰਨਾ | ੨੫੩ |
| ੮੫. | ਘਰ ਵਲ ਮੋੜਾ ਤੇ ਰਾਇ ਬੁਲਾਰ ਨੂੰ ਤਾਰਨਾ | ੨੫੭ |
| ੮੬. | ਕੋਹੜੀ ਦਾ ਕੋਹੜ ਦੂਰ ਕਰਨਾ | ੨੬੦ |
| ੮੭. | ਦੁਨੀ ਚੰਦ ਦੇ ਘਰ ਸ਼ਰਾਧ | ੨੬੭ |
| ੮੮. | ਪੀਰ ਹਮਜ਼ਾ ਗੌਂਸ ਦਾ ਸੁਧਾਰ | ੨੭੪ |
| ੮੯. | ਮੀਏਂ ਮਿਠੇ ਨਾਲ ਗੋਸ਼ਟ | ੨੮੫ |
| ੯੦. | ਦੋਦੇ ਸਿਖ ਦੀ ਸਾਖੀ | ੨੯੧ |
| ੯੧. | ਕਰਤਾਰਪੁਰ ਨੂੰ ਵਸਾਉਣਾ | ੨੯੩ |
| ੯੨. | ਗੁਰੂ ਜੀ ਦੇ ਪ੍ਰਵਾਰ ਦਾ ਕਰਤਾਰਪੁਰ ਆਉਣਾ | ੩੦੧ |
| ੯੩. | ਇਕ ਦਾਸੀ ਦੀ ਸਾਖੀ | ੩੦੨ |
| ੯੪. | ਬਾਬਾ ਬੁਢਾ ਜੀ ਦਾ ਮੇਲ | ੩੦੩ |
| ੯੫. | ਤੀਸਰੀ ਉਦਾਸੀ ਉਤਰਾ ਖੰਡ ਦੀ | ੩੦੬ |
| ੯੬. | ਚੰਬੇ ਤੇ ਕੁਲੂ ਵਿਚ ਧਰਮ ਪ੍ਰਚਾਰ | ੩੦੯ |
| ੯੭. | ਸੁਮੇਰ ਪਰਬਤ ਤੇ ਸਿਧਾਂ ਨਾਲ ਗੋਸ਼ਟ | ੩੧੩ |
| ੯੮. | ਚੀਨ ਤੈ ਤਿੱਬਤ ਦਾ ਦੌਰਾ | ੩੨੬ |
| ੯੯. | ਕਨਾਲ ਤੇ ਬ੍ਰਹਮੋ ਦਾਸ ਨੂੰ ਨਿਹਾਲ ਕਰਨਾ | ੩੨੭ |
| ੧੦੦. | ਬ੍ਰਹਮ ਦਾਸ ਨੇ ਨਿਹਾਲ ਹੋਣਾ | ੩੩੧ |
| ੧੦੧. | ਵੈਸ਼ਨੋ ਦੇਵੀ ਤੇ ਜੰਮੂ ਪੁਜਣਾ | ੩੩੬ |
| ੧੦੨. | ਬੀਬੀ ਨਾਨਕੀ ਜੀ ਦਾ ਬੈਕੁੰਠ ਧਾਮ ਜਾਣਾ | ੩੩੭ |
| ੧੦੩. | ਮਾਇਆ ਦੀ ਸਾਖੀ | ੩੩੯ |
| ੧੦੪. | ਮੱਕੇ ਮਦੀਨੇ ਦੀ ਫੇਰੀ | ੩੪੧ |
| ੧੦੫. | ਮਦੀਨੇ ਵਿਚ ਜਾਣਾ | ੩੫੦ |
| ੧੦੬. | ਕਾਰੂ ਬਾਦਸ਼ਾਹ ਨਾਲ ਮੇਲ | ੩੫੧ |
| ੧੦੭. | ਬਗਦਾਦ ਫੇਰੀ | ੩੫੫ |
| ੧੦੮. | ਬਲਖ ਬੁਖਾਰੇ ਤੇ ਕਾਬਲ ਜਾਣਾ | ੩੬੪ |
| ੧੦੯. | ਘੜੂਕਾ ਫਕੀਰ ਦਾ ਸੁਧਾਰ | ੩੬੬ |
| ੧੧੦. | ਵਲੀ ਕੰਧਾਰੀ | ੩੬੯ |
| ੧੧੧. | ਭਾਈ ਲਾਲੋ ਨਾਲ ਦੁਬਾਰਾ ਮੇਲ | ੩੭੫ |
| ੧੧੨. | ਬਾਬਰ ਦਾ ਜ਼ੁਲਮ | ੩੭੮ |

੧੧੩. ਗੁਰੂ ਜੀ ਬਾਬਰ ਦੇ ਕੈਦੀ ੩੮੧
੧੧੪. ਭਾਈ ਮਰਦਾਨੇ ਦਾ ਚਲਾਣਾ ੩੮੪
੧੧੫. ਕਰਤਾਰਪੁਰ ਵਿਚ ਗੁਰਮਤ ਪ੍ਰਚਾਰ ੩੮੫
੧੧੬. ਅਚਲ ਵਟਾਲੇ ਸਿਧਾਂ ਨਾਲ ਗੋਸ਼ਟ ੩੮੮
੧੧੭. ਮੁਲਤਾਨ ਦੇ ਪੀਰ ਤੇ ਗੁਰੂ ਜੀ ੩੯੦
੧੧੮. ਗੁਰੂ ਜੀ ਦਾ ਜੋਤੀ ਜੋਤਿ ਸਮਾਉਣਾ ੩੯੧

# ਸ੍ਰੀ ਗੁਰੂ ਅੰਗਦ ਦੇਵ ਜੀ

੧੧੯. ਗੁਰੂ ਜੀ ਦਾ ਜਨਮ ਤੇ ਬਚਪਨ ੩੯੪
੧੨੦. ਭਾਈ ਲਹਿਣਾ ਜੀ ਦਾ ਵਿਆਹ ੩੯੫
੧੨੧. ਭਾਈ ਫੇਰੂ ਮਲ ਦੇ ਪ੍ਰਵਾਰ ਨੇ ਮਤੇ ਦੀ ਸਰਾਇ ਨੂੰ ਛਡਣਾ ਤੇ ਖਡੂਰ ਸਾਹਿਬ ਆਉਣਾ ੩੯੬
੧੨੨. ਦੇਵੀ ਦਾ ਭਗਤ ਲਹਿਣਾ ਜੀ ੩੯੭
੧੨੩. ਭਾਈ ਜੋਧਾ ਜੀ ੩੯੮
੧੨੪. ਭਾਈ ਲਹਿਣਾ ਜੀ ਦਾ ਮੁੜ ਕਰਤਾਰਪੁਰ ਪੁਜਣਾ ੩੯੯
੧੨੫. ਭਾਈ ਲਹਿਣਾ ਜੀ ਦਾ ਗੁਰੂ ਨਾਨਕ ਜੀ ਨਾਲ ਮੇਲ ੪੦੧
੧੨੬. ਭਾਈ ਲਹਿਣਾ ਜੀ ਮੁੜ ਕਰਤਾਰਪੁਰ ੪੦੩
੧੨੭. ਸ੍ਰੀ ਗੁਰੂ ਨਾਨਕ ਦੇਵ ਜੀ ਨੇ ਲਹਿਣਾ ਜੀ ਦੀ ਪ੍ਰੀਖਿਆ ਕਰਨੀ ੪੦੪
੧੨੮. ਗੁਰੂ ਅੰਗਦ ਦੇਵ ਜੀ ਦਾ ਕਰਤਾਰਪੁਰ ਛਡਣਾ ੪੦੮
੧੨੯. ਗੁਰੂ ਜੀ ਦਾ ਗੁਪਤ ਵਾਸ ੪੦੯
੧੩੦. ਗੁਰੂ ਜੀ ਦਾ ਸੁਤੰਤਰ ਗੁਰੂ ਬਣਨਾ ੪੧੧
੧੩੧. ਗੁਰੂ ਜੀ ਦਾ ਵਿਦਿਆ ਤੇ ਇਤਿਹਾਸ ਨਾਲ ਪਿਆਰ ੪੧੫
੧੩੨. ਹਮਾਯੂ ਬਾਦਸ਼ਾਹ ਦਾ ਗੁਰੂ ਜੀ ਦੇ ਦਰਸ਼ਨ ਕਰਨ ਆਉਣਾ ੪੧੭
੧੩੩. ਭਾਈ ਮਾਣੇ ਦੀ ਸਾਖੀ ੪੨੦
੧੩੪. ਮਲੂਕਾ ਸ਼ਰਾਬੀ ੪੨੩
੧੩੫. ਗੁਰੂ ਜੀ ਦਾ ਧਰਮ ਪਰਚਾਰ ਦੌਰਾ ੪੨੫
੧੩੬. ਚੌਧਰੀ ਬਖਤਾਵਰ ਨੂੰ ਉਪਦੇਸ਼ ੪੨੮
੧੩੭. ਭਾਈ ਜੀਵਾ ਜੀ ਦਾ ਪਰੇਮ ੪੨੯
੧੩੮. ਸ਼ਿਵ ਨਾਥ ਤਪੇ ਦੀ ਸਾਖੀ ੪੩੧
੧੩੯. ਗੁਰੂ ਜੀ ਦਾ ਖਡੂਰ ਸਾਹਿਬ ਛਡਣਾ ੪੩੩
੧੪੦. ਸ਼ਿਵ ਨਾਥ ਤਪੇ ਦੀ ਮੌਤ ਤੇ ਮੀਂਹ ਵਰ੍ਹਨਾ ੪੩੪
੧੪੧. ਗੁਰੂ ਜੀ ਦਾ ਵਾਪਸ ਖਡੂਰ ਸਾਹਿਬ ਆਉਣਾ ੪੩੭
੧੪੨. ਭਾਈ ਖੇਮੇ ਦੀ ਆਸ ਪੂਰੀ ਕਰਨੀ ੪੩੮
੧੪੩. ਦੇਵਗਿਰ ਗੁਸਾਈਂ ੪੪੦
੧੪੪. ਭਾਈ ਗੁਜਰ ਜੀ ੪੪੧
੧੪੫. ਭਾਈ ਧਿੰਗਾ ਜੀ ੪੪੨
੧੪੬. ਭਾਈ ਮੂਲੇ ਸ਼ਾਹ ਤੇ ਭਾਈ ਕਿਦਾਰੀ ੪੪੬
੧੪੭. ਭਾਈ ਪਾਰੋ ਜੁਲਕਾ ੪੪੭

੧੪੮. ਗੁਰੂ ਜੀ ਦਾ ਜੋਤੀ ਜੋਤਿ ਸਮਾਉਣਾ ੪੪੯
੧੪੯. ਸ੍ਰੀ ਗੁਰੂ ਅੰਗਦ ਦੇਵ ਜੀ ਦੀਆਂ ਯਾਦਾਂ ੪੫੧

# ਸ੍ਰੀ ਗੁਰੂ ਅਮਰਦਾਸ ਜੀ

੧੫੦. ਜਨਮ, ਬਚਪਨ ਤੇ ਪਰਵਾਰ ੪੫੩
੧੫੧. ਗੁਰੂ ਅਮਰਦਾਸ ਜੀ ਨੂੰ ਨਿਗੁਰੇ ਹੋਣ ਦਾ ਪਤਾ ਲਗਣਾ ੪੫੪
੧੫੨. ਗੁਰੂ ਮਿਲਾਪ ਦਾ ਵਸੀਲਾ ੪੫੬
੧੫੩. ਗੁਰੂ ਜੀ ਨਾਲ ਮਿਲਾਪ ੪੫੯
੧੫੪. ਗੁਰੂ ਜੀ ਦੀ ਸੇਵਾ ਕਰਨੀ ੪੬੧
੧੫੫. ਗੋਇੰਦਵਾਲ ਦਾ ਵਸਾਉਣਾ ੪੬੪
੧੫੬. ਗੁਰੂ ਅਮਰਦਾਸ ਜੀ ਦਾ ਜੁਲਾਹੇ ਦੀ ਖੱਡੀ ਵਿਚ ਡਿਗਣਾ ੪੬੫
੧੫੭. ਗੁਰ ਗੱਦੀ ਮਿਲਣ ਪਿਛੋਂ ਗੁਰੂ ਜੀ ਦਾ ਨਿਤਨੇਮ ੪੬੭
੧੫੮. ਭਾਈ ਸਉਣ ਮਲ ਨੂੰ ਕਾਂਗੜੇ ਭੇਜਣਾ ੪੭੦
੧੫੯. ਦਾਤੂ ਜੀ ਦਾ ਅਮਰਦਾਸ ਜੀ ਨੂੰ ਲੱਤ ਮਾਰਨਾ ੪੭੮
੧੬੦. ਗੁਰੂ ਜੀ ਦਾ ਤਿਆਗ ਤੇ ਉਦਾਸੀ ੪੮੦
੧੬੧. ਤੇਈਏ ਤਾਪ ਦੀ ਕਥਾ ੪੮੪
੧੬੨. ਮਾਈ ਦਾਸ ਨੂੰ ਉਪਦੇਸ਼ ੪੮੭
੧੬੩. ਗੁਰੂ ਜੀ ਦੀ ਤੀਰਥ ਯਾਤਰਾ ੪੯੨
੧੬੪. ਮਰਵਾਹੇ ਖੱਤਰੀਆਂ ਦੀ ਮੂਰਖਤਾ ੪੯੬
੧੬੫. ਗੋਇੰਦੇ ਦੀ ਮੌਤ ੫੦੧
੧੬੬. ਤਪੇ ਨੂੰ ਪਾਪ ਦਾ ਫਲ ੫੦੨
੧੬੭. ਮਰਵਾਹੇ ਖੱਤਰੀਆਂ ਤੇ ਸ਼ੇਖਾਂ ਨੂੰ ਸਜ਼ਾ ੫੦੪
੧੬੮. ਬਾਉਲੀ ਇਕ ਵਡਾ ਤੀਰਥ ਹੈ ੫੦੬
੧੬੯. ਅਕਬਰ ਬਾਦਸ਼ਾਹ ਦਾ ਗੋਇੰਦਵਾਲ ਆਉਣਾ ੫੦੭
੧੭੦. ਗੋਇੰਦਵਾਲ ਵਿਚ ਵੈਸਾਖੀ ਦਾ ਮੇਲਾ ਆਉਣਾ ੫੧੩
੧੭੧. ਭਾਈ ਵਿਰਾਯਾ ੫੨੦
੧੭੨. ਬੀਰਬਲ਼ ਦਾ ਹੰਕਾਰ ੫੨੧
੧੭੩. ਗੁਰੂ ਜੀ ਦੀਆਂ ਥਾਪੀਆਂ ਬਾਈ ਮੰਜੀਆਂ ੫੨੪
੧੭੪. ਗੁਰੂ ਜੀ ਨੇ ਪੀਹੜੇ ਬਖਸ਼ੇ ੫੨੯
੧੭੫. ਲੰਗੜੇ ਸਿਖ ਦਾ ਪ੍ਰਸੰਗ ੫੩੦
੧੭੬. ਗੁਰਿਆਈ ਵਾਸਤੇ ਪ੍ਰੀਖਿਆ ਕਰਨੀ ੫੩੨
੧੭੭. ਸ੍ਰੀ ਗੁਰੂ ਅਮਰਦਾਸ ਜੀ ਦਾ ਜੋਤੀ ਜੋਤਿ ਸਮਾਉਣਾ ੫੩੪
੧੭੮. ਗੁਰੂ ਜੀ ਦੀਆਂ ਯਾਦਗਾਰਾਂ ੫੩੫
੧੭੯. ਸਤਿਗੁਰੂ ਅਮਰਦਾਸ ਜੀ ਦੀ ਮਹਿਮਾ ੫੩੭
੧੮੦. ਗੁਰੂ ਜੀ ਦੀ ਹੋਰ ਵਡਿਆਈ ੫੪੧
੧੮੧. ਭਾਈ ਗੁਰਦਾਸ ਜੀ ਦੀ ਜ਼ਬਾਨੀ ਸਤਿਗੁਰ ਮਹਿਮਾ ੫੪੫
੧੮੨. ਸ੍ਰੀ ਸਤਿਗੁਰ ਜੀ ਦੀ ਹੋਰ ਬਾਣੀ ੫੪੯

ੴ ਸਤਿਗੁਰ ਪ੍ਰਸਾਦਿ ॥

# ਸ੍ਰੀ ਗੁਰੂ ਨਾਨਕ ਦੇਵ ਜੀ

## ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਪਹਿਲਾਂ ਹਿੰਦੁਸਤਾਨ ਦੀ ਦਸ਼ਾ

ਕਦੀ ਸਾਰੇ ਹਿੰਦੁਸਤਾਨ ਵਿਚ ਬੁਧ ਧਰਮ ਦਾ ਬੋਲ ਬਾਲਾ ਸੀ, ਬੁਧ ਮਤ ਦੇ ਚੰਗੇ ਅਸੂਲਾਂ ਕਾਰਨ ਦੇਸ਼ ਦੀ ਰਾਜਸੀ, ਧਾਰਮਿਕ ਤੇ ਸਮਾਜਿਕ ਦਸ਼ਾ ਚੰਗੀ ਸੀ ਲੋਕਸਤਵਾਦੀ ਤੇ ਮਿਹਨਤੀ ਸਨ ਪਰ ਈਸਵੀ ਦੀ ਅਠਵੀਂ ਸਦੀ ਦੇ ਸ਼ੁਰੂ ਵਿਚ ਸੰਕਰਚਾਰੀਆ ਜਿਹੇ ਹਿੰਦ ਸੁਧਾਰਕਾਂ ਦੇ ਯਤਨਾਂ ਨਾਲ ਬੁਧ ਮਤ ਕਮਜ਼ੋਰ ਹੋਣ ਲੱਗਾ, ਹੌਲੀ-ਹੌਲੀ ਉਸ ਦਾ ਵੈਸ਼ਾਲ ਤੇ ਖਿਲਰਿਆ ਸਰੀਰ ਸੁੰਘੜ ਗਿਆ, ਬੁਧ ਮਤ ਚੀਨ ਤੇ ਬ੍ਰਹਮਾ ਵਲ ਚਲਿਆ ਗਿਆ ।

ਸ਼ੰਕਰਚਾਰੀਆ ਨੇ ਵੈਦਾਂ ਤੇ ਉਸ ਦੇ ਸਬੰਧਕ ਪ੍ਰਾਚੀਨ ਗਰੰਥਾਂ ਦੀਆਂ ਲਿਖਤਾਂ ਦਾ ਪ੍ਰਚਾਰ ਕਰਨ ਦੇ ਨਾਲ ਉਸ ਨੇ ਬ੍ਰਾਹਮਣਾਂ ਨੂੰ ਹਵਾ ਦਿਤੀ । ਜਾਤੀ ਵੰਡ ਦਾ ਪ੍ਰਚਾਰ ਕਰਨਾ ਸ਼ੁਰੂ ਕੀਤਾ । ਹਿੰਦ ਦੀ ਮਨੁਖਤਾ ਦੇ ਚਾਰ ਹਿਸੇ ਕੀਤੇ ਗਏ । ਬ੍ਰਾਹਮਣ, ਕਸ਼ਤ੍ਰੀ, ਵੈਸ਼ ਤੇ ਸ਼ੂਦਰ । ਬ੍ਰਾਹਮਣ ਸਭ ਤੋਂ ਉਚੇ ਤੇ ਸ਼ੂਦ੍ਰ ਸਭ ਤੋਂ ਨੀਵੇਂ ਮਿਥੇ ਗਏ । ਬ੍ਰਾਹਮਣ ਪੜ੍ਹਿਆ ਲਿਖਿਆ ਤੇ ਚੰਗੇਰੀ ਸੂਝ ਵਾਲਾ ਸੀ, ਲਾਲਚ ਦੇ ਅਧੀਨ ਹੋ ਕੇ ਉਸ ਨੇ ਅਨਪੜ੍ਹ ਤੇ ਮੂਰਖ ਲੜਾਕੇ ਰਾਜਿਆਂ ਤੇ ਸਰਦਾਰਾਂ ਨੂੰ ਆਪਣੇ ਹੱਥ ਕਰ ਲਿਆ । ਉਨ੍ਹਾਂ ਦੀ ਉਪਮਾ ਵਿਚ 'ਪੁਰਾਣਾ' ਜਿਹੇ ਗ੍ਰੰਥ ਰਚੇ । ਜਦੋਂ ਰਾਜਿਆਂ ਨੇ ਬ੍ਰਾਹਮਣ ਨੂੰ ਸਤਕਾਰਿਆ ਤਾਂ ਕੁਦਰਤੀ ਗਲ ਸੀ ਕਿ ਆਮ ਜਨਤਾ ਬ੍ਰਾਹਮਣਾਂ ਨੂੰ ਪੂਜਦੀ ।

ਚਲਾਕ ਬ੍ਰਾਹਮਣਾਂ ਨੇ ਜਨਤਾ ਕੋਲੋਂ ਪੂਜਾ ਤੇ ਸਤਿਕਾਰ ਲੈਣ ਬਦਲੇ ਅਣਡਿਠ ਤੇ ਸਰਬ ਸ਼ਕਤੀਵਾਨ ਅਕਾਲ ਪੁਰਖ ਦੀ ਪੂਜਾ ਵੱਲੋਂ ਲੋਕਾਂ ਦੀ ਰੁਚੀ ਨੂੰ ਹਟਾਉਣ ਬਦਲੇ ਪੱਥਰ ਦੀਆਂ ਮੂਰਤਾਂ ਮੰਦਰਾਂ ਵਿਚ ਰਖੀਆਂ । ਉਨ੍ਹਾਂ ਮੂਰਤੀਆਂ ਨੂੰ ਦੇਵਤੇ ਤੇ ਦੇਵੀਆਂ ਸਾਬਤ ਕਰਕੇ ਉਨ੍ਹਾਂ ਦੀ ਪੂਜਾ ਕਰਾਣ ਲਗੇ । ਜੋ ਪੂਜਾ ਚੜ੍ਹਦੀ ਉਸ ਨਾਲ ਜੀਵਨ ਲੋੜਾਂ ਪੂਰੀਆਂ ਕਰਨ ਤੋਂ ਬਿਨਾਂ ਐਸ਼ ਕਰਦੇ, ਜਿਸ ਦਾ ਫਲ ਇਹ ਹੋਇਆ ਕਿ ਹਿੰਦ ਦੇ ਲੋਕ ਪੱਥਰ ਪੂਜਾ ਹੋ ਗਏ । ਦੇਵੀਆਂ ਤੇ ਦੇਵਤਿਆਂ ਦੀ ਕੋਈ ਹਦ ਨਾ ਰਹੀ, ਮਨੁਖ ਜਾਤੀ ਦੀ ਵੰਡ ਚੌਹ ਹਿਸਿਆਂ ਤੋਂ ਵੀ ਖਿਲਰ ਕੇ

ਕਈਆਂ ਹਿਸਿਆਂ ਵਿਚ ਵੰਡੀ ਗਈ। ਕਿਸੇ ਸਿਆਣੇ ਨੇ ਕਿਹਾ ਹੈ—

ਜਿਉਂ ਕੇਲੇ ਕੇ ਪਾਤ ਸੇ ਪਾਤ ਪਾਤ ਨਿਕਸਾਤ ॥
ਤਿਉਂ ਬ੍ਰਾਹਮਣ ਕੀ ਜਾਤ ਸੇ ਜਾਤ ਜਾਤ ਨਿਕਸਾਤ ॥

ਭਾਵ ਕਿ ਜਿਵੇਂ ਕੇਲੇ ਦੇ ਪੱਤੇ ਨੂੰ ਚੁਕੀਏ ਤਾਂ ਹੇਠੋਂ ਦੂਸਰਾ ਪੱਤਾ ਨਿਕਲ ਆਉਂਦਾ ਹੈ, ਤਿਵੇਂ ਬ੍ਰਾਹਮਣਾਂ ਦੀ ਇਕ ਜਾਤ ਵਾਲੇ ਨੂੰ ਪੁਛੀਏ ਤਾਂ ਉਹ ਦਸ ਜਾਤਾਂ ਹੋਰ ਦਸ ਦੇਂਦਾ ਹੈ।

ਇਕ ਜ਼ਾਤ ਦੂਸਰੀ ਜ਼ਾਤ ਨਾਲ ਨਫਰਤ ਕਰਨ ਲਗੀ, ਵੈਰ ਵਿਰੋਧ ਵਧ ਗਏ। ਲੜਾਈਆਂ ਹੋਣ ਲਗੀਆਂ। ਲੜਾਈਆਂ ਤੇ ਘਿਰਣਾ ਦੇ ਕਾਰਨ ਭਾਰਤ ਦੀ ਆਰਥਿਕ ਸਮਾਜਿਕ ਤੇ ਰਾਜਸੀ ਸ਼ਕਤੀ ਖੇਰੂੰ-ਖੇਰੂੰ ਹੋਣ ਲਗੀ। ਬ੍ਰਾਹਮਣਾਂ ਦੀ ਪਿਠ ਪਿਛੇ ਰਾਜਿਆਂ ਦੀ ਸ਼ਕਤੀ ਹੁੰਦੀ ਸੀ, ਇਸ ਲਈ ਉਹ ਵੈਸ਼ਾਂ ਤੇ ਸੂਦਰਾਂ ਨਾਲ ਬਹੁਤ ਬੁਰਾ ਵਰਤਾਓ ਕਰਨ ਲਗੇ। ਸ਼ੂਦਰਾਂ ਨੂੰ ਤਾਂ ਪਸ਼ੂ ਕੋਲੋਂ ਵੀ ਬੁਰਾ ਸਮਝਿਆ ਜਾਣ ਲਗਾ। ਜਿਨ੍ਹਾਂ ਜ਼ਾਤਾਂ ਨੂੰ ਸ਼ੂਦਰ ਕਰਾਰ ਦਿਤਾ ਗਿਆ, ਉਨ੍ਹਾਂ ਦੀ ਗਿਣਤੀ ਹਿੰਦ ਵਿਚ ਬਹੁਤ ਸੀ। ਬਹੁਤੇ ਉਹ ਕਬੀਲੇ ਸਨ ਜੋ ਭਾਰਤ ਦੇ ਅਸਲੀ ਵਸਨੀਕ ਸਨ, ਕੋਲ ਦਰਾਵੜ ਦੇ ਭੀਲ ਆਦਿਕ। ਉਚੀਆਂ ਜ਼ਾਤਾਂ ਦੇ ਨਗਰਾਂ ਵਿਚੋਂ ਸ਼ੂਦਰਾਂ ਨੂੰ ਕੱਢ ਦਿਤਾ ਗਿਆ। ਮੰਦਰਾਂ ਵਿਚ ਸ਼ੂਦਰ ਨਾ ਤਾਂ ਪੂਜਾ ਕਰਦਾ ਸੀ ਤੇ ਨਾ ਕੋਈ ਵੇਦ ਮੰਤ੍ਰ ਸੁਣ ਸਕਦਾ ਸੀ। ਦਖਣੀ ਹਿੰਦ ਵਿਚ ਕਈਆਂ ਸੜਕਾਂ ਉਤੇ ਸ਼ੂਦਰ ਤੁਰ ਨਹੀਂ ਸੀ ਸਕਦਾ। ਸ਼ੂਦਰ ਤਰਨ ਨਾਲ ਸੜਨ ਭਿਟੀ ਜਾਂਦੀ ਸੀ, ਉਸ ਭਿਟੀ (ਅਪਵਿਤ੍ਰ) ਹੋਈ ਸੜਕ ਉਤੋਂ ਦੀ ਬ੍ਰਾਹਮਣ ਕਛਤ੍ਰੀ ਤੇ ਵੈਸ਼ ਨਹੀਂ ਤੁਰ ਸਕਦਾ ਸੀ ਜੇ ਤੁਰੇ ਤਾਂ ਉਸ ਦਾ ਧਰਮ ਭ੍ਰਿਸ਼ਟ ਹੁੰਦਾ ਸੀ। ਖਾਣ-ਪੀਣ ਲਿਬਾਸ ਤੇ ਰਹਿਣੀ-ਬਹਿਣੀ ਵਿਚ ਅਡਰਾਪਨ ਆ ਗਿਆ ਸੀ ਏਥੇ ਹੀ ਬਸ ਨਹੀਂ ਬ੍ਰਾਹਮਣ ਦੀ ਨੀਤੀ ਏਥੋਂ ਤਕ ਵਧ ਗਈ ਕਿ ਉਹ ਆਪਣੇ ਤੋਂ ਬਿਨਾਂ ਹੋਰ ਕਿਸੇ ਨੂੰ ਕੁਛ ਵੀ ਨਹੀਂ ਸੀ ਸਮਝਦਾ। ਬਾਹਰਵੀਂ ਸਦੀ ਵਿਚ ਹਿੰਦੂ ਸਮਾਜ ਤੇ ਬ੍ਰਾਹਮਣ ਦੀ ਕੀ ਦਸ਼ਾ ਸੀ ? ਇਸ ਬਾਰੇ ਅਲਾਬਰੂਨੀ ਲਿਖਦਾ ਹੈ। ਹਿੰਦੂ ਸਮਝਦਾ ਸੀ ਕਿ ਉਹਨਾਂ ਦਾ ਦੇਸ਼ ਭਾਰਤ ਵਰਸ਼ ਤੋਂ ਬਿਨਾਂ ਹੋਰ ਕੋਈ ਦੇਸ਼ ਨਹੀਂ ਉਹਨਾਂ ਵਰਗੀ ਕੋਈ ਕੌਮ ਨਹੀਂ ਉਹਨਾਂ ਦੇ ਮਹਾਰਾਜੇ ਵਰਗਾ ਕੋਈ ਮਹਾਰਾਜਾ ਨਹੀਂ ਨਾ ਕੋਈ ਉਹਨਾਂ ਦੇ ਵਰਗਾ ਧਰਮ ਹੈ। ਇਸ ਹੰਕਾਰ ਤੇ ਬੇਸਮਝੀ ਨੇ ਭਾਰਤ ਦੀ ਉਚਤਾ ਤੇ ਅਮੀਰੀ ਨੂੰ ਨੀਵਾਂ ਕਰਨਾ ਸ਼ੁਰੂ

ਕੀਤਾ । ਜਥੇਬੰਦ ਮਜਬੂਤੇ ਰਾਜ ਦਾ ਅੰਤ ਹੋ ਗਿਆ ਤੇ ਸਾਰਾ ਦੇਸ਼ ਛੋਟਿਆਂ ਛੋਟਿਆਂ ਹਜ਼ਾਰਾ ਰਿਆਸਤਾਂ ਵਿਚ ਵੰਡਿਆਂ ਗਿਆ । ਉਹਨਾਂ ਰਿਆਸਤਾਂ ਦੀ ਇਕ ਦੂਸਰੀ ਰਿਆਸਤ ਨਾਲ ਜਾਨੀ ਦੁਸ਼ਮਨੀ ਰਹਿਣ ਲਗ ਪਈ, ਨਿਤ ਲੜਾਈਆਂ ਰਹਿੰਦੀਆਂ ਅਮਨ ਦੇਸ਼ ਵਿਚੋਂ ਉਡ ਗਿਆ ।

ਇਸਤਰੀ ਬੱਚਿਆਂ ਨੂੰ ਜਨਮ ਦੇਂਦੀ ਤੇ ਬਚਿਆਂ ਨੂੰ ਪਾਲਦੀ ਅਤੇ ਸਿਖਿਆ ਦੇਂਦੀ ਹੈ । ਉਹਨਾਂ ਬਚਿਆਂ ਦੇ ਜੁਆਨੀ ਦੇ ਇਕੱਠ ਨੂੰ ਹੀ ਕਿਸੇ ਦੇਸ਼ ਦੀ ਕੌਮ ਮਿਥਿਆ ਜਾਂਦਾ ਹੈ । ਬ੍ਰਾਹਮਣ ਤੇ ਬ੍ਰਾਹਮਣ ਦੇ ਗਰੰਥਾਂ ਨੇ ਇਸਤਰੀ ਜ਼ਾਤੀ ਨੂੰ ਸ਼ੂਦਰ ਨਾਲੋਂ ਵੀ ਭੈੜਾ ਸਮਝ ਲਿਆ । ਸਮਾਜਿਕ ਤੇ ਰਾਜਸੀ ਹਕੂਕ ਉਸ ਕੋਲੋਂ ਖੋਹ ਲਏ ਗਏ ਸਨ । ਉਹ ਸਿਰਫ ਬਚੇ ਨੂੰ ਜਨਮ ਦੇ ਸਕਦੀ ਤੇ ਅੰਧ ਵਿਸ਼ਵਾਸੀ ਨਾਲ ਆਪਣੇ ਪਤੀ ਦੀ ਸੇਵਾ ਕਰ ਸਕਦੀ ਸੀ, ਭਾਵੇਂ ਪਤੀ ਸ਼ਰਾਬੀ, ਪਾਪੀ, ਅੰਨ੍ਹਾਂ, ਲੂਲਾ ਜਾਂ ਤਪਦਿਕ ਦਾ ਬੀਮਾਰ ਹੋਵੇ, ਉਹ ਮਰਦ ਦੀ ਨਿਜੀ ਪੂੰਜੀ ਬਣ ਗਈ । ਇਸ ਤਰ੍ਹਾਂ ਦੇ ਨਿਰਾਦਰ ਦਾ ਇਹ ਫਲ ਹੋਇਆ ਕਿ ਹੌਲੀ ਹੌਲੀ ਇਸਤਰੀ ਮਰਦ ਨਾਲ ਘਿਰਣਾ ਕਰਨ ਲਗੀ । ਉਹ ਬਚੇ ਨੂੰ ਜਨਮ ਤਾਂ ਜ਼ਰੂਰ ਦੇਂਦੀ ਪਰ ਧਿਆਨ ਨਾਲ ਪਾਲਦੀ ਨਾ । ਨਾ ਹੀ ਕੋਈ ਸਿਖਿਆ ਦੇਂਦੀ, ਬਚੇ ਮੂਰਖ ਤੇ ਅੰਗ ਹੀਣੇ ਹੋਣ ਲਗੇ, ਘਰ ਵਿਚ ਲੜਾਈ ਝਗੜੇ ਰਹਿਣ ਦੇ ਕਾਰਨ ਘਰ ਵਿਚੋਂ ਸ਼ਾਂਤੀ ਤੇ ਸੁਖ ਉਡ ਗਏ । ਭਾਰਤ ਦੇ ਘਰ ਜਿਥੇ ਸਵਰਗ ਦਾ ਨਮੂਨਾ ਸਨ, ਉਥੇ ਨਰਕ ਬਣ ਗਏ ।

ਇਸਤਰੀ ਮਰਦ ਦੇ ਪਿਆਰ ਦੀ ਖਿਚ ਖਤਮ ਹੋ ਗਈ । ਘਰੇਲੂ ਜੀਵਨ ਤੋਂ ਘਬਰਾ ਕੇ ਮੂਰਖੇ ਮਰਦ ਸਾਧੂ ਹੋਣ ਲਗਾ, ਕੁਰਾਹੇ ਤੁਰਿਆ, ਦਰ ਦਰ ਤੇ ਮੰਗ ਖਾਨ, ਜੰਗਲਾਂ ਵਿਚ ਇਕੱਲਾ ਬੈਠ ਕੇ ਸਰੀਰ ਨੂੰ ਸਾੜਨ ਵਿਚ ਸੁਖ ਤੇ ਸ਼ਾਂਤੀ ਸਮਝਣ ਲਗਾ ਮਨ ਦੀ ਭੜਕਣਾ ਵਧ ਗੀ ।

## ੨. ਇਸਲਾਮ ਮਤ

ਇਸਲਾਮ ਦੀ ਬਾਨੀ ਮੁਹੰਮਦ ਹੋਇਆ ਹੈ । ਇਸ ਸੰਨ ੫੭੦ ਈ: ਨੂੰ ਮਕੇ ਸ਼ਹਿਰ ਵਿਚ ਜੰਮਿਆਂ ਅਤੇ ੬੩ ਸਾਲ ਦੀ ਆਯੂ ਭੋਗ ਕੇ ਮਦੀਨੇ ਵਿਚ ਇਸ ਨੇ ਚਲਾਣਾ ਕੀਤਾ । ਮਧ ਏਸ਼ੀਆ ਦੇ ਪੁਰਾਣੇ ਯਵਨੀ ਮਤ ਦਾ ਆਸਰਾ ਲੈ ਕੇ ਇਕ ਨਵਾਂ ਮਤ ਚਲਾਇਆ ਉਸ ਮਤ ਦਾ ਨਾਮ 'ਇਸਲਾਮ' ਰਖਿਆ ਤੇ

ਉਸ ਦੇ ਪੁਜਾਰੀਆਂ ਨੂੰ ਮੁਸਲਮਾਨ ਆਖਿਆ ਜਾਣ ਲਗਾ, ਅੰਜੀਲ ਦੇ ਮੁਕਾਬਲੇ ਤੇ 'ਕੁਰਾਨ' ਨਵਾਂ ਗਰੰਥ ਰਚਿਆ ।

ਮੁਹੰਮਦ ਦੇ ਚਲਾਣੇ ਪਿਛੋਂ ਜੋ ਮਨੁਖ ਇਸਲਾਮ ਦੇ ਵਾਰਸ ਗੱਦੀ ਨਸ਼ੀਨ ਬਣੇ, ਉਹਨਾਂ ਨੂੰ ਖਲੀਫੇ ਮੁਹੰਮਦ ਦੇ ਯਾਰ-ਆਖਿਆ ਜਾਂਦਾ ਹੈ। ਉਨ੍ਹਾਂ ਖਲੀਫਿਆਂ ਨੇ ਫੈਸਲਾ ਕੀਤਾ ਕਿ ਇਸਲਾਮ ਨੂੰ ਜਗਤ ਧਰਮ ਬਨਾਣ ਬਦਲੇ ਜੋ ਜੋ ਕੁਰਬਾਨੀ ਕਰਨੀ ਪਵੇ ਉਹ ਉਹ ਕੀਤੀ ਜਾਵੇ ਡਰ ਤੇ ਲਾਲਚ ਦਾ ਹਥਿਆਰ ਵਰਤਣਾ ਪਵੇ ਤਾਂ ਉਸ ਦੇ ਵਰਤਣ ਵਿਚ ਢਿਲ ਨਾ ਕੀਤੀ ਜਾਵੇ । ਇਸ ਨਿਸ਼ਾਨੇ ਨੂੰ ਮਿਥ ਕੇ ਅਰਬ ਦੇ ਮੁਸਲਮਾਨ ਮਧ ਏਸ਼ੀਆ ਦੇ ਚੌਗਿਰਦੇ ਖਿਲਰਨ ਲਗੇ ।

## ੩. ਭਾਰਤ ਉਤੇ ਮੁਸਲਮਾਨਾਂ ਦੇ ਹਮਲੇ

ਪੁਰਾਣੇ ਸਮੇਂ ਵਿਚ ਹਿੰਦੁਸਤਾਨ ਤੇ ਅਰਬ ਦੇਸ਼ਾਂ ਦੀ ਵਿਉਪਾਰਕ ਸਾਂਝ ਸੀ। ਸਮੁੰਦਰੀ ਜਹਾਜ਼ਾਂ ਤੇ ਧਰਤੀ ਦੇ ਰਸਤਿਆਂ ਰਾਹੀਂ ਮਾਲ ਜਾਂਦਾ ਆਉਂਦਾ ਸੀ। ਸੰਨ ੭੧੨ ਈਸਵੀ ਵਿਚ ਬਸਰਾ ਦੇ ਵਿਉਪਾਰੀਆਂ ਦਾ ਜਹਾਜ਼ ਸਿੰਧ ਦੀ ਬੰਦਰਗਾਹ ਉੱਤੇ ਲੁਟਿਆ ਗਿਆ। ਜਹਾਜ਼ ਵਾਲੇ ਬਸਰੇ ਜਾ ਕੇ ਰੋਏ ਕਿ ਹਿੰਦੂਆਂ ਨੇ ਉਨ੍ਹਾਂ ਦੇ ਜਹਾਜ਼ ਦਾ ਸਾਰਾ ਮਾਲ ਲੁਟ ਲਿਆ ਹੈ । ਬਸਰੇ ਦੇ ਗਵਰਨਰ ਹਾਜਜ਼ ਨੇ ਸਿੰਧ ਦੇ ਰਾਜਾ ਧੀਰ ਕੋਲੋਂ ਇਸ ਲੁਟ ਦੀ ਜਵਾਬ ਤਲਬੀ ਕੀਤੀ ਪਰ ਧੀਰ ਨੇ ਉਸਦਾ ਕੋਈ ਉਤਰ ਨਾ ਦਿਤਾ । ਇਸ ਗੁਸੇ ਵਿਚ ਹਾਜਜ਼ ਨੇ ਆਪਣੇ ਭਤੀਜੇ ਮੁਹੰਮਦ ਬਿਨਕਾਸਮ ਨੂੰ ਛੇ ਹਜ਼ਾਰ ਘੋੜ ਸਵਾਰ ਤੇ ਤਿੰਨ ਹਜ਼ਾਰ ਊਠ ਦੇ ਕੇ ਸਿੰਧ ਦੇ ਰਾਜਾ ਧੀਰ ਨੂੰ ਸੋਧਣ ਵਾਸਤੇ ਭੇਜਿਆ । ਹਿੰਦ ਉਤੇ ਮੁਸਲਮਾਨਾਂ ਦਾ ਪਹਿਲਾ ਹਮਲਾ ਸੀ । ਸਿੰਧ ਵਿਚਲੀਆਂ ਛੋਟੀਆਂ ਛੋਟੀਆਂ ਰਿਆਸਤਾਂ ਕਾਸਮ ਦਾ ਮੁਕਾਬਲਾ ਨਾ ਕਰ ਸਕੀਆਂ। ਇਕ ਦੁਕੜ ਹਿੰਦੂ ਸਾਰੀਆਂ ਰਿਆਸਤਾਂ ਨੂੰ ਉਸ ਨੇ ਫਤਹ ਕਰ ਲਿਆ । ਉਹ ਕਰਾਚੀ ਤੋਂ ਮੁਲਤਾਨ ਤਕ ਪੁਜਾ । ਇਹ ਸਾਰਾ ਇਲਾਕਾ ਬਹੁਤ ਅਮੀਰ ਸੀ । ਕਾਸਮ ਦੇ ਆਦਮੀਆਂ ਨੇ ਜੀ ਖੋਲ੍ਹ ਕੇ ਰੁਪੈ, ਸੋਨੇ, ਚਾਂਦੀ, ਕਪੜੇ ਤੇ ਹੁਸਨ ਦੀਆਂ ਲੁਟਾਂ ਲੁਟੀਆਂ । ਹੁਸਨ ਇਸਤਰੀਆਂ ਦੀ ਲੁਟ ਵਿਚ ਰਾਜਾ ਧੀਰ ਦੀਆਂ ਦੋ ਸੁੰਦਰ ਜਵਾਨ ਤੇ ਮੁਟਿਆਰ ਧੀਆਂ ਸੁਰਈਆ ਦੇਵੀ ਤੇ ਪਰਮਲਾ ਦੇਵੀ ਸਨ । ਇਹਨਾਂ ਦੋਹਾਂ ਕੁੜੀਆਂ ਦੀ ਜੁਆਨੀ ਤੇ ਸੁੰਦਰਤਾ ਦੀਆਂ ਧੁੰਮਾਂ ਪਈਆਂ ਹੋਈਆ ਸਨ । ਹਰ

ਤਰ੍ਹਾਂ ਦੀ ਲੁਟ ਦੇ ਮਾਲ ਨੂੰ ਇਸਲਾਮ ਦੀ ਰੂਹ ਅਨੁਸਾਰ 'ਮਾਲੇ ਗਨੀਮਤ' ਆਖਿਆ ਜਾਂਦਾ ਹੈ । ਸਿੰਧ ਨੂੰ ਲੁਟਣ ਤੇ ਸ਼ਹਿਰਾਂ ਨੂੰ ਬਰਬਾਦ ਕਰਨ ਪਿਛੋਂ ਜਦੋਂ ਕਾਸਮ ਬਸਰੇ ਪੁਜਾ ਤਾਂ ਬੜੀਆਂ ਖੁਸ਼ੀਆਂ ਮਨਾਈਆਂ ਗਈਆਂ । ਇਸਲਾਮ ਦੇ ਦਸਤੂਰ ਅਨੁਸਾਰ ਲੁਟ ਦੇ ਮਾਲ ਵਿਚੋਂ ਕੁਝ ਹਿਸਾ ਧਰਮ ਦੇ ਆਗੂ ਖਲੀਫੇ ਨੂੰ ਵੀ ਦਿਤਾ ਜਾਣਾ ਜ਼ਰੂਰੀ ਹੈ । ਭਾਰਤ ਵਿਚੋਂ ਇਸ ਵਾਸਤੇ ਉਸ ਮਾਲ ਵਿਚੋਂ ਸੋਨਾ, ਚਾਂਦੀ, ਤਮੀ ਤੇ ਹੀਰੇ ਭੇਜਣ ਦੇ ਨਾਲ ਬਸਰੇ ਦੇ ਗਵਰਨਰ ਹਾਜਰ ਨੇ ਖਲੀਫੇ ਨੂੰ ਧੀਰ ਦੀਆਂ ਦੋਵੇਂ ਲੜਕੀਆਂ ਵੀ ਭੇਜ ਦਿਤੀਆਂ । ਬਾਕੀ ਦੀਆਂ ਜਵਾਨ ਲੜਕੀਆਂ ਨੂੰ ਅਰਬ ਦੀਆਂ ਮੰਡੀਆਂ ਵਿਚ ਵੇਚਿਆ ਗਿਆ ।

ਕਾਸਮ ਦੀ ਪਹਿਲੀ ਲੁਟ ਤੇ ਫਤਹ ਦਾ ਫਲ ਇਹ ਹੋਇਆ ਕਿ ਅਰਬ ਦੇ ਭੁਖੇ ਤੇ ਵਹਿਸ਼ੀ ਮੁਸਲਮਾਨ ਸਿਰਫ ਲੁਟ ਵਾਸਤੇ ਭਾਰਤ ਉਤੇ ਹਮਲਾ ਕਰਨ ਲਗੇ । ਖਲੀਫੇ ਤੇ ਰਜਵਾੜੇ ਲੋਕਾਂ ਦੀਆਂ ਸਹਾਇਤਾ ਕਰਦੇ । ਸਾਰੇ ਦੇਸ਼ਾਂ ਵਿਚ ਇਹ ਨਾਹਰਾ ਲਾਇਆ ਗਿਆ—'ਸੋਨੇ ਦੀ ਚਿੜੀਆ ਹਿੰਦ ਨੂੰ ਲੁਟੋ ਤੇ ਹਿੰਦੂਆਂ ਨੂੰ ਮੁਸਲਮਾਨ ਬਣਾਓ ।'

ਇਸਲਾਮ ਦੇ ਬਾਨੀ ਦਾ ਨਾਹਰਾ ਸੀ ਕਿ 'ਧਰਮ ਇਸਲਾਮ, ਇਕ ਅੱਲਾ ਖੁਦਾ, ਇਕ ਰਾਜ ਤੇ ਇਕ ਕੌਮ ।' ਏਸੇ ਨਾਹਰੇ ਦੇ ਅਧਾਰ ਉਤੇ ਖਲੀਫਿਆਂ ਨੇ ਸਾਰੇ ਮੁਸਲਮਾਨ ਰਾਜਾਂ ਨੂੰ ਜਥੇਬੰਦ ਕੀਤਾ । ਸੂਬਿਆਂ ਵਿਚ ਵੰਡ ਕੇ ਉਨ੍ਹਾਂ ਦੇ ਰਾਜ ਪ੍ਰਬੰਧ ਗਵਰਨਰ ਮੁਕਰਰ ਕੀਤੇ ਕੇਂਦਰੀ ਤਾਕਤ ਖਲੀਫੇ ਦੇ ਹੱਥ ਹੁੰਦੀ ਸੀ ਹੌਲੀ ਹੌਲੀ ਸੂਬੇਦਾਰ ਖਲਾਫਤ ਖੁਦਗਰਜ਼ੀ ਦਾ ਸ਼ਿਕਾਰ ਹੋ ਕੇ ਕਮਜ਼ੋਰ ਹੋ ਗਈ । ਸੂਬਿਆਂ ਗਵਰਨਰ—ਕੇਂਦਰ ਨਾਲੋਂ ਵਟ ਕੇ ਸੁਤੰਤਰ ਰਾਜ ਕਾਇਮ ਕਰ ਬੈਠੇ । ਸਾਰਾ ਰਾਜ ਤੁਰਕਾਂ ਤੇ ਅਫਗਾਨਾਂ ਦੇ ਹੱਥ ਆ ਗਿਆ । ਕਈ ਸੁਤੰਤਰ ਰਾਜ ਕਾਇਮ ਹੋ ਗਏ । ਇਹਨਾਂ ਨਵੇਂ ਬਣੇ ਬਾਦਸ਼ਾਹਾਂ ਨੇ ਭਾਰਤ ਨੂੰ ਲੁਟਣ ਦੀ ਨੀਤ ਧਾਰ ਲਈ । ਸੁਬਕਦੀਨ ਨੇ ਦਸਵੀਂ ਸਦੀ ਦੇ ਅਖੀਰ ਵਿਚ ਹਮਲਾ ਕੀਤਾ, ਉਹਦੇ ਪਿਛੋਂ ਸੁਲਤਾਨ ਮਹਿਮੂਦ-(੧੦੦੦ ਤੋਂ ੧੦੨੬ ਤਕ) ਨੇ ਸਤਾਰਾਂ ਹਮਲੇ ਕੀਤੇ । ਉਹਨਾਂ ਸਤਾਰਾਂ ਹਮਲਿਆਂ ਵਿਚ ਸਾਰੇ ਦੇਸ਼ ਨੂੰ ਬਰਬਾਦ ਕਰਕੇ ਰਖ ਦਿਤਾ । ਹਿੰਦੂ ਰਾਜਿਆਂ ਦੀ ਖੇਰੂੰ-ਖੇਰੂੰ ਹੋਈ ਸ਼ਕਤੀ ਮਹਿਮੂਦ ਨੂੰ ਰੋਕ ਨਾ ਸਕੀ । ਸੋਮਨਾਥ ਤੇ ਕਾਂਗੜੇ ਦੇ ਮੰਦਰਾਂ ਨੂੰ ਕਈ ਵਾਰ ਉਸ ਨੇ ਲੁਟਿਆ । ਲੁਟਾਂ ਤੇ ਮਾਰਾਂ ਦਾ ਤਬਾਹ ਹੋਇਆ ਤੇ ਡਰਿਆ ਹੋਇਆ

ਹਿੰਦੂ, ਹਿੰਦੂ ਸਮਾਜ ਵੇਦਾਂ ਦੇ ਧਰਮ ਨੂੰ ਤਿਆਗ ਕੇ ਮੁਸਲਮਾਨ ਹੋਣ ਲਗਾ। ਹੌਲੀ-ਹੌਲੀ ਲੁਟੇਰੇ ਹਿੰਦੁਸਤਾਨ ਦੇ ਸੁਲਤਾਨ ਬਣ ਬੈਠੇ ਤੇ ਦਿੱਲੀ ਵਿਚ ਰਾਜ ਕਰਨ ਲਗੇ ਉਸ ਵੇਲੇ ਕੀ ਰਾਜਾ ਕੀ ਕੰਗਾਲ ਜੋ ਇਸਲਾਮ ਧਾਰਣ ਕਰੇ ਸੋ ਬਚੇ ਜੋ ਨਾ ਕਰੇ ਉਹ ਮਰੇ ।

੧੦੨੬ ਈਸਵੀ ਤੋਂ ੧੪੬੯ ਈਸਵੀ ਤਕ ਦਿੱਲੀ ਤੇ ਪੰਜਾਬ ਵਿਚ ਗਜਨਵੀ, ਗੌਰੀ, ਤੁਗਲਕ ਗੁਲਾਮ ਆਦਿਕ ਕਈ ਖਾਨਦਾਨਾਂ ਨੇ ਰਾਜ ਕੀਤਾ ਇਹਨਾਂ ਨੇ ਹਿੰਦੂ ਨੂੰ ਆਪਣਾ ਘਰ ਤੇ ਦੇਸ਼ ਨਾ ਸਮਝਿਆ । ਦਿਲ ਖੋਹਲ ਕੇ ਲੁਟਿਆ ਤੇ ਮੁਸਲਮਾਨ ਕੀਤਾ । ਦੇਸ਼ ਦੀ ਧਾਰਮਿਕ ਸਮਾਜਿਕ ਰਾਜਸੀ ਅਤੇ ਇਖਲਾਕੀ ਦਸ਼ਾ ਬਹੁਤ ਮੰਦੀ ਕਰ ਦਿਤੀ ।

## ੪. ੧੪੬੯ ਈਸਵੀ ਦਾ ਹਿੰਦੁਸਤਾਨ

੧੪੬੯ ਈਸਵੀ ਵਿਚ ਦਿੱਲੀ ਦਾ ਸੁਲਤਾਨ ਬਹਿਲੋਲ ਲੋਦੀ (੧੪੫੦ ਤੋਂ ੧੪੮੮) ਸੀ । ਦਿੱਲੀ ਸਰਹਿੰਦ ਮੁਲਤਾਨ ਤੇ ਲਾਹੌਰ ਉਤੇ ਇਸ ਦਾ ਰਾਜ ਸੀ। ਬਾਕੀ ਸਾਰੇ ਭਾਰਤ ਵਿਚ ਨਿਕੇ ਵਡੇ ਹਜ਼ਾਰਾ ਅਜ਼ਾਦ ਰਾਜੇ ਸਨ, ਪਰਜਾ ਦਾ ਲੂੰ-ਲੂੰ ਦੁਖੀ ਸੀ ।

ਮੁਸਲਮਾਨ ਸੁਲਤਾਨ ਤੇ ਨਵਾਬ ਹਿੰਦੂਆਂ ਨੂੰ ਤੰਗ ਕਰਨ ਵਿਚ ਖੁਦਾ ਦੀ ਭਗਤੀ ਸਮਝਦੇ ਸੀ । ਹਿੰਦੂਆਂ ਨੂੰ ਲੁਟਿਆ, ਮਾਰਿਆ ਅਤੇ ਧਕੇ ਨਾਲ ਮੁਸਲਮਾਨ ਕੀਤਾ ਜਾਂਦਾ ਸੀ । ਹਿੰਦੂਆਂ ਉਤੇ ਵਾਧੂ ਟੈਕਸ ਲਾਏ ਜਾਂਦੇ ਸਨ। ਹਿੰਦੂ ਦੇ ਧਰਮ ਵਿਚ ਖਾਹਮ ਖਾਹ ਰੁਕਾਵਟਾਂ ਪਾਈਆਂ ਜਾਂਦੀਆਂ ਸਨ । ਦੇਵੀਆਂ ਅਤੇ ਦੇਵਤਿਆਂ ਦੇ ਮੰਦਰ ਬੁਤਾਂ ਨੂੰ ਤੋੜ ਕੇ ਤਬਾਹ ਕੀਤਾ ਜਾਂਦਾ ਸੀ । ਮੁਹੰਮਦ ਦੇ ਚੇਲੇ ਕੁਰਾਨ ਸ਼ਰ੍ਹਾਂ ਉਤੇ ਭਰੋਸਾ ਰਖਣ ਵਾਲੇ ਇਖਲਾਕੀ ਤੌਰ ਤੇ ਐਨੇ ਗਿਰ ਗਏ ਕਿ ਸਰਾਬ, ਮਾਸ, ਵਿਭਚਾਰ ਵਿਚ ਖਚਤ ਰਹਿੰਦੇ । ਕਿਸੇ ਜੁਆਨ ਬਹੂ ਬੇਟੀ ਦੀ ਅਸਮਤ ਸੁਰਖਿਤ ਨਹੀਂ ਸੀ । ਲਾਲਚ, ਕੁਕਰਮ ਤੇ ਪਾਪ ਦੀ ਕਾਲੀ ਬੋਲੀ ਹਨੇਰੀ ਨਾਲ ਸਚ ਧਰਮ ਤੇ ਸ਼ੁਧ ਚਲਨ ਦਬਿਆ ਤੇ ਲੁਕ ਗਿਆ ਸੀ। ਭਾਈ ਗੁਰਦਾਸ ਜੀ ਲਿਖਦੇ ਹਨ—

*ਠਾਕੁਰ ਦੁਆਰੇ ਢਾਹਿ ਕੈ ਤਿਹਿ ਠਉੜੀ ਮਾਸੀਤਿ ਉਸਾਰਾ ।*
*ਮਾਰਨਿ ਗਊ ਗਰੀਬ ਨੋ ਧਰਤੀ ਉਪਰਿ ਪਾਪੁ ਬਿਥਾਰਾ ।*

*ਕਾਫਿਰ ਮੁਲਹਦਿ ਇਰਮਨੀ ਰੂਮੀ ਜੰਗੀ ਦੁਸਮਣਿ ਦਾਰਾ ।*
*ਪਾਪੇ ਦਾ ਵਰਤਿਆ ਵਰਤਾਰਾ ॥੨੦॥*

ਸਾਰੇ ਦੇਸ਼ ਵਿਚ ਬਦਅਮਨੀ ਬਦ ਇਖਲਾਕੀ ਗਰੀਬੀ ਅਤੇ ਦੁਰਾਚਾਰੀ ਇੰਝ ਫੈਲੀ ਹੋਈ ਸੀ, ਜਿਵੇਂ ਰਾਜ ਦਾ ਵਾਰਸ ਕੋਈ ਨਹੀਂ ਸੀ । ਧਾਰਮਿਕ ਆਗੂਆਂ (ਮੁਖੀਆਂ) ਦਾ ਨਿਰਾਲਾ ਹੀ ਹਾਲ ਸੀ, ਕੁਝ ਤਾਂ ਲਾਲਚੀ ਦੁਰਾਚਾਰੀ ਹੋ ਚੁਕੇ ਸਨ । ਗੰਡਿਆਂ, ਲੁਟੇਰਿਆਂ ਤੇ ਰਾਜ ਦੇ ਮੁਖੀਆਂ ਕੋਲੋਂ ਡਰੀ ਗਰੀਬ ਜਨਤਾ ਜਦੋਂ ਸਾਧੂਆਂ, ਪੰਡਤਾਂ ਤੇ ਮੁਲਾਣਿਆਂ ਪਾਸ ਆਉਂਦੀ ਕਿ ਉਸਦੇ ਦੁਖ ਦੂਰ ਹੋਨ ਸ਼ਾਂਤੀ ਹਾਸਲ ਹੋਵੇ ਤਾਂ ਉਪਰੋਕਤ ਧਾਰਮਿਕ ਮੁਖੀ ਕਈਆਂ ਮਿਠਿਆਂ ਢੰਗਾਂ ਨਾਲ ਜਨਤਾ ਨੂੰ ਲੁਟਦੇ ਜੋ ਨੇਕ ਤੇ ਵਾਹਿਗੁਰੂ ਦੇ ਭੈ ਵਾਲੇ ਸਨ, ਉਹ ਸੰਸਾਰ ਨੂੰ ਅਸ਼ਾਂਤ ਦੇਖਕੇ ਆਪਣੇ ਸਰੀਰ ਨੂੰ ਕਸ਼ਟਾਂ ਤੋਂ ਬਚਾਉਣ ਬਦਲੇ ਪਹਾੜਾਂ ਦੀਆਂ ਚੋਟੀਆਂ ਤੇ ਗਾਰਾਂ ਵਿਚ ਜਾ ਲੁਕੇ ਸਨ । ਸਾਰਾ ਜਗਤ ਸੜ ਰਿਹਾ ਸੀ, ਉਹ ਹਿਮਾਲਾ ਦੀ ਬਰਫ ਵਿਚੋਂ ਸ਼ਾਂਤੀ ਅਤੇ ਸੀਤਲਤਾ ਲਭਣ ਦਾ ਯਤਨ ਕਰ ਰਹੇ ਸਨ । ਭਾਈ ਗੁਰਦਾਸ ਜੀ ਲਿਖਦੇ ਹਨ—

*ਪਾਪਿ ਗਿਰਾਸੀ ਪਿਰਥਮੀ ਧਉਲੁ ਖੜਾ ਧਰਿ ਹੇਠ ਪੁਕਾਰਾ । ਸਿਧ ਛਪਿ ਬੈਠੇ ਪਰਬਤੀ ਕਉਣੁ ਜਗਤਿ ਕਉ ਪਾਰਿ ਉਤਾਰਾ । ਜੋਗੀ ਗਿਆਨ ਵਿਹੂਣਿਆਂ ਨਿਸਦਿਨਿ ਅੰਗਿ ਲਗਾਏ ਛਾਰਾ । ਬਾਝੁ ਗੁਰੂ ਡੁਬਾ ਜਗੁ ਸਾਰਾ ॥੨੧॥*

ਕੁਦਰਤ ਦਾ ਨੇਮ ਹੈ ਜਦੋਂ ਧਰਤੀ ਉਤੇ ਵਸਣ ਵਾਲੀ ਜਨਤਾ ਦੁਖੀ ਹੋਵੇ ਤਾਂ ਈਸ਼ਵਰ ਆਪਣੀ ਸਰਬ ਸ਼ਕਤੀ ਨਾਲ ਕਿਸੇ ਐਸੇ ਮਹਾਂ ਪੁਰਖ ਅਵਤਾਰ ਨੂੰ ਭੇਜਦਾ ਹੈ ਜੋ ਜਗਤ ਸੁਧਾਰ ਕਰਕੇ ਅਸ਼ਾਂਤ, ਦੁਖੀ ਤੇ ਭੁਖੀ ਨੰਗੀ ਜਨਤਾ ਮਨੁਖਤਾ ਨੂੰ ਹੱਥ ਦੇਕੇ ਰਖਦਾ ਹੈ ਭੁਲਿਆਂ ਨੂੰ ਰਾਹ ਪਾਉਂਦਾ ਅਧਮੀਆਂ ਨੂੰ ਸਹੀ ਧਰਮ ਦਾ ਰਾਹ ਦਸਦਾ ਤੇ ਜ਼ਾਲਮਾਂ ਦੇ ਦਿਲਾਂ ਨੂੰ ਮੋਮ ਕਰਦਾ ਹੈ । ਅਕਾਲ ਪੁਰਖ ਆਪੇ ਮੇਹਰ ਕਰਕੇ ਆਪਣੀ ਮਨੁਖਤਾ ਨੂੰ ਬਲਦੇ ਭਠਾਂ ਵਿਚੋਂ ਕਢਕੇ ਸ਼ਾਂਤ ਕਰਦਾ ਹੈ ।

## ੫ ਗੁਰੂ ਨਾਨਕ ਦੇਵ ਜੀ ਦਾ ਜਨਮ ਤੇ ਬਾਲ ਲੀਲ੍ਹਾ

ਅਸ਼ਾਂਤ ਵਾਯੂ ਮੰਡਲ ਵਿਚ ਪਾਪਾਂ ਵਿਚ ਗ੍ਰਸੇ ਜੀਵਾਂ ਨੂੰ ਬਚਾਉਣ ਬਦਲੇ ਅਕਾਲ ਪੁਰਖ ਨੇ ਮੇਹਰ ਕੀਤੀ । ਪਾਪਾਂ ਦੇ ਬਦਲੇ ਭਾਂਬੜਾਂ ਨੂੰ ਬੁਝਾਉਣ ਵਾਸਤੇ

ਸ੍ਰੀ ਗੁਰੂ ਨਾਨਕ ਜੀ ਨੂੰ ਇਸ ਸੰਸਾਰ ਤੇ ਮਨੁਖ ਰੂਪ ਵਿਚ ਭੇਜਿਆ। ਦਰਿਆ ਰਾਵੀ ਤੋਂ ਪਾਰ ਬਾਰ ਦੇ ਛੋਟੇ ਜਿਹੇ ਪਿੰਡ ਤਲਵੰਡੀ ਰਾਇ ਭੋਏ ਵਿਚ ੧ ਵਿਸਾਖ ਸੁਦੀ ਤਿੰਨ[1] ਸੰਮਤ ੨੫੨੬ ਮੁਤਾਬਿਕ ੧੫ ਅਪਰੈਲ ੧੪੬੯ ਈਸਵੀ ਨੂੰ ਮਾਤਾ ਤ੍ਰਿਪਤਾ ਜੀ ਦੀ ਪਵਿਤਰ ਕੁਖ ਤੋਂ ਸ੍ਰੀ ਗੁਰੂ ਜੀ ਨੇ ਅਵਤਾਰ ਲਿਆ[2]। ਆਪ ਜੀ ਦੇ ਪਿਤਾ ਜੀ ਦਾ ਸ਼ੁਭ ਨਾਮ ਮਹਿਤਾ ਕਲਿਆਨ ਦਾਸ ਸੀ ਪਰ ਸਾਰੇ ਮਹਿਤਾ ਕਾਲੂ ਆਖ ਕੇ ਬੁਲਾਉਂਦੇ ਸਨ। ਆਪ ਬੇਦੀ ਕੁਲ ਦੇ ਸੂਰਜ ਸਨ। ਬਾਲ ਨੇ ਜਨਮ ਲਿਆ ਮਾਤਾ ਤ੍ਰਿਪਤਾ ਜੀ, ਪਿਤਾ ਕਾਲੂ ਜੀ ਅਤੇ ਬਾਕੀ ਪਰਵਾਰ ਨੂੰ ਬੇਅੰਤ ਹੀ ਖੁਸ਼ੀ ਹੋਈ। ਮਹਿਤਾ ਕਾਲੂ ਦੀ ਪਹਿਲੀ ਲੜਕੀ ਦਾ ਨਾਮ ਨਾਨਕੀ ਸੀ, ਕਿਉਂਕਿ ਉਸ ਨੇ ਆਪਣੇ ਨਾਨਕੇ ਪਿੰਡ ਜਨਮ ਲਿਆ ਸੀ, ਇਸ ਕਰਕੇ ਇਸ ਅਕਾਲ ਪੁਰਖੀ ਰੂਹ ਦਾ ਦੁਨੀਆਵੀ ਨਾਮ ਵੀ ਨਾਨਕ ਰਖਿਆ ਗਿਆ।

ਮਹਿਤਾ ਕਾਲੂ ਪਿੰਡ ਦੇ ਮਾਲਕ ਰਾਇ ਬੁਲਾਰ ਦਾ ਮੁਨਸ਼ੀ ਮੁਖਤਿਆਰੇ-ਆਮ ਤੇ ਪਿੰਡ ਦਾ ਮੁਖੀ ਸੀ। ਸਾਰੇ ਬੜਾ ਸਤਿਕਾਰ ਕਰਦੇ ਸਨ। ਜਦੋਂ ਲੋਕਾਂ ਨੇ ਸੁਣਿਆਂ ਕਿ ਕਾਲੂ ਜੀ ਦੇ ਗ੍ਰਿਹ ਲੜਕੇ ਨੇ ਜਨਮ ਲਿਆ ਹੈ ਤਾਂ ਸਭ ਮਾਈ ਭਾਈ ਵਧਾਈਆਂ ਦੇਣ ਵਾਸਤੇ ਦੌੜੇ। ਵਾਜਾ ਵਜਾਇਆ ਗਿਆ ਤੇ ਗੁੜ ਵੰਡਿਆ ਗਿਆ, ਨੰਗਿਆਂ ਭੁਖਿਆਂ ਨੂੰ ਬਸਤਰ ਤੇ ਭੋਜਨ ਨਾਲ ਤ੍ਰਿਪਤ ਕੀਤਾ ਗਿਆ।

## ੬. ਹਰਦਿਆਲ ਪੰਡਤ ਦਾ ਦੀਦਾਰ ਕਰਨਾ

ਉਸ ਵੇਲੇ ਹਰ ਹਿੰਦੂ ਘਰਾਣੇ ਦਾ ਇਕ ਕੁਲ ਪਰੋਹਤ ਹੁੰਦਾ ਸੀ। ਉਹ ਜੋਤਸ਼ ਵਿਦਿਆ ਦੇ ਅਸਰ ਜਨਮੇ ਬਾਲਕ ਦੀ ਜਨਮ ਪੱਤ੍ਰੀ ਲਿਖਦਾ, ਵਿਆਹ ਕੁੜਮਾਈ ਵੇਲੇ ਸਾਹੇ ਦਾ ਦਸਦਾ ਤੇ ਹੋਰ ਧਾਰਮਿਕ ਰਸਮਾਂ ਪੂਰੀਆਂ ਕਰਨ ਵਿਚ ਸਹਾਇਤਾ ਦੇਂਦਾ ਸੀ। ਲੜਕੇ ਨੇ ਜਨਮ ਲਿਆ ਸੁਣਕੇ ਮਹਿਤਾ ਕਾਲੂ ਜੀ ਵੀ ਆਪਣੇ ਕੁਲ ਪਰੋਹਤ ਹਰਦਿਆਲ ਵਲ ਨਸੇ ਗਏ। ਉਹਨਾਂ ਨੂੰ ਜਾਕੇ ਖੁਸ਼ੀ ਦੀ ਖਬਰ ਦਿਤੀ ਨਾਲ ਹੀ ਆਖਿਆ—ਪਰੋਹਤ ਜੀ! ਜਨਮ ਪੱਤਰੀ ਤਿਆਰ ਕਰੋ।

ਮਹਿਤਾ ਜੀ! ਜਨਮ ਪੱਤਰੀ ਤਿਆਰ ਹੋ ਜਾਵੇਗੀ ਪਰ ਮੈਂ ਬਾਲਕ ਦਾ ਚਿਹਰਾ ਤੱਕਣਾ ਚਾਹੁੰਦਾ ਹਾਂ। ਮੇਰੀ ਥਿਤ ਪੱਤ੍ਰਕਾ ਤੇ ਜੋਤਸ਼ ਵਿਦਿਆ ਦੱਸ ਰਹੀ ਹੈ ਕਿ ਆਪ ਦੇ ਗ੍ਰਿਹ ਜਿਸ ਬਾਲਕ ਨੇ ਜਨਮ ਲਿਆ ਹੈ, ਉਹ ਕੋਈ ਆਮ ਲੜਕਾ

ਨਹੀਂ, ਸਗੋਂ ਬਹੁਤ ਵੱਡਾ ਪ੍ਰਤਾਪੀ ਹੈ। ਪਰੋਹਤ ਹਰਦਿਆਲ ਨੇ ਜੋਤਸ਼ ਦਾ ਗਰੰਥ ਦੇਖਣ ਪਿਛੋਂ ਆਖਿਆ ਸੀ।

ਮਹਿਤਾ ਜੀ ਨੇ ਆਖਿਆ—ਹੁਣ ਮੇਰੇ ਸਾਥ ਚਲੋ!

ਉਸ ਵੇਲੇ ਹਰਦਿਆਲ ਕਾਲੂ ਜੀ ਦੇ ਘਰ ਆ ਗਿਆ। ਦਾਈ ਨੇ ਬੱਚੇ ਦੇ ਦਰਸ਼ਨ ਕਰਵਾ ਦਿਤੇ। ਜਦੋਂ ਪਰੋਹਤ ਨੇ ਦਰਸ਼ਨ ਕੀਤੇ ਤਾਂ ਪਰੋਹਤ ਦਾ ਸਿਰ ਝੁਕ ਗਿਆ ਉਸ ਨੇ ਬਾਲਕ ਨੂੰ ਮੱਥਾ ਟੇਕਿਆ ਜਦੋਂ ਦਾਈ ਕੋਲੋਂ ਪੁਛਿਆ ਗਿਆ ਉਸ ਨੇ ਦਸਿਆ—ਮਹਾਰਾਜ! ਕੀ ਦੱਸਾਂ! ਬੱਚੇ ਦੇ ਜਨਮ ਵੇਲੇ ਕੋਠੇ ਵਿਚ ਚਾਨਣ ਹੋ ਗਿਆ। ਚਿੱਟਾ ਚਾਨਣ ਕਈ ਤਰ੍ਹਾਂ ਦੀਆਂ ਅਗੰਮੀ ਅਵਾਜ਼ਾਂ ਆਈਆਂ ਵਧਾਈ ਹੋਵੇ ਵਧਾਈ! ਪਰ ਵਧਾਈ ਦੇਣ ਵਾਲਾ ਕੋਈ ਨੇੜੇ ਨਹੀਂ ਦਿਸਿਆ, ਬੱਚਾ ਮੁਸਕਰਾ ਪਿਆ ਸੀ, ਸਿਆਣਿਆਂ ਵਾਂਗ ਮੁਸਕਰਾਉਣ ਪਿਛੋਂ ਰੋਇਆ ਹੈ। ਚੇਹਰੇ ਦੇ ਉਪਰ ਸੁਨੈਹਰੀ ਝਲਕਾਂ ਦਾ ਚੱਕਰ ਸੀ।

ਮਨੁਖ ਨਹੀਂ ਅਵਤਾਰ ਹੈ। ਜਗਤ ਨੂੰ ਭਵਸਾਗਰ ਤੋਂ ਤਾਰਨ ਵਾਲਾ ਪ੍ਰਗਟਿਆ ਹੈ। ਆਖਦਾ ਹੋਇਆ ਪਰੋਹਤ ਹਰਦਿਆਲ ਖੁਸ਼ੀ ਨਾਲ ਦੀਵਾਨਾ ਹੋਕੇ ਘਰ ਨੂੰ ਚਲਿਆ ਗਿਆ। ਘਰ ਜਾ ਕੇ ਉਸ ਨੇ ਗੁਰੂ ਨਾਨਕ ਜੀ ਦੀ ਜਨਮ ਪੱਤਰੀ ਤਿਆਰ ਕੀਤੀ।

## ੭. ਬਾਲ ਲੀਲਾ

ਗੁਰੂ ਨਾਨਕ ਜੀ ਦਾ ਬਚਪਨ ਬੜਾ ਨਿਰਾਲਾ ਤੇ ਹੈਰਾਨ ਕਰਨ ਵਾਲਾ ਸੀ, ਆਮ ਬੱਚਿਆਂ ਵਾਂਗ ਕਦੀ ਰੋਂਦੇ ਨਾ। ਚਿਹਰਾ ਹਸੂੰ-ਹਸੂੰ ਕਰਦਾ ਹੋਇਆ ਗੁਲਾਬ ਦੇ ਫੁਲ ਵਾਂਗ ਖਿੜਿਆ ਰਹਿੰਦਾ ਤੇ ਦੇਖਣ ਵਾਲੇ ਨੂੰ ਨਵੀਂ ਜੀਵਨ ਮਹਿਕ ਦੇਂਦਾ। ਸਾਰੇ ਨਗਰ ਦੀਆਂ ਸੁੰਦਰ ਮੁਟਿਆਰ ਇਸਤਰੀਆਂ ਇਹਨਾਂ ਨੂੰ ਖਡੌਣ ਵਿਚ ਮਾਣ ਸਮਝਦੀਆਂ। ਬੈਵਣ ਤੋਂ ਰਿੜਨ ਤੇ ਰਿੜਨ ਤੋਂ ਤੁਰਨੇ ਸਿਖੇ। ਜਦੋਂ ਚਾਰ ਕੁ ਸਾਲ ਦੇ ਹੋਏ ਤਾਂ ਬਾਲਕਾਂ ਨਾਲ ਖੇਡਦੇ। ਖੇਡਦਿਆਂ ਹੋਇਆਂ ਜਦੋਂ ਕੋਈ ਸਾਧੂ ਜਾਂ ਮੰਗਤੇ ਨੂੰ ਦੇਖਦੇ ਤਾਂ ਘਰ ਜਾ ਕੇ ਉਸ ਨੂੰ ਖੈਰ ਲਿਆ ਪਾਉਂਦੇ। ਕਈ ਵਾਰ ਬਚਿਆਂ ਨੂੰ ਬੈਠਾ ਕੇ ਉਹਨਾਂ ਕੋਲੋਂ ਭਗਤੀ ਕਰਾਉਂਦੇ। ਉਹਨਾਂ ਦੇ ਨਿਰਾਲੇ ਕੌਤਕ ਦੇਖਕੇ ਸਾਰੇ ਹੈਰਾਨ ਹੁੰਦੇ। ਹਰ ਇਕ ਦੀ ਜਬਾਨੋਂ ਨਿਕਲਦਾ ਕੋਈ ਅਲਾਹੀ ਜੀਅ ਹੈ, ਕੋਈ ਅਵਤਾਰ ਹੋਵੇਗਾ।

# ਵਿਦਿਆ ਪੜ੍ਹਨੀ

ਗੁਰੂ ਨਾਨਕ ਜੀ ਦੇ ਸਮੇਂ ਅਜ ਕਲ ਵਾਂਗ ਸਕੂਲ ਨਹੀਂ ਸਨ ਹੁੰਦੇ, ਮੰਦਰਾਂ ਵਿਚ ਪਾਠਸ਼ਾਲਾ ਤੇ ਮਸੀਤਾਂ ਵਿਚ ਮੁਲਾਂ ਬੱਚਿਆਂ ਨੂੰ ਪੜ੍ਹਾਇਆ ਕਰਦੇ ਸਨ। ਪੰਡਤ ਹਿੰਦੀ ਤੇ ਸੰਸਕ੍ਰਿਤ ਪੜ੍ਹਾਉਂਦਾ ਸੀ ਤੇ ਮੁਲਾਂ ਫਾਰਸੀ, ਦੋਵੇਂ ਸਕੂਲ ਵਖਰੇ ਸਨ। ਫਾਰਸੀ ਉਸ ਵੇਲੇ ਰਾਜਸੀ ਬੋਲੀ ਸੀ, ਇਸ ਕਰਕੇ ਹਰ ਲੜਕੇ ਨੂੰ ਪੜ੍ਹਨੀ ਪੈਂਦੀ ਸੀ।

ਸਮੇਂ ਦੇ ਰਿਵਾਜ ਅਨੁਸਾਰ ਜਦੋਂ ਗੁਰੂ ਜੀ ਪੰਜ ਸਾਲ ਦੇ ਹੋਏ ਤਾਂ ਮਹਿਤਾ ਕਾਲੂ ਜੀ ਨੇ ਆਪਣੀ ਧਰਮ ਪਤਨੀ ਨਾਲ ਸਲਾਹ ਕਰਕੇ ਸ੍ਰੀ ਗੁਰੂ ਜੀ ਨੂੰ ਪਹਿਲਾਂ ਪੰਡਤ ਪਾਸ ਪੜ੍ਹਨ ਭੇਜਣ ਦੀ ਸਲਾਹ ਕੀਤੀ। ਪਿੰਡ ਦੇ ਮੁਖੀ ਦਾ ਲੜਕਾ ਸੀ ਪੰਡਤ ਕੋਲ ਛਡਣ ਵੇਲੇ ਪਤਾਸੇ ਤੇ ਮਠਿਆਈ ਲੋਕਾਂ ਨਾਲੋਂ ਬਹੁਤੀ ਖਰੀਦੀ ਗਈ ਕੁਝ ਪਾਠਸ਼ਾਲਾ ਵਿਚ ਵੰਡੀ ਤੇ ਕੁਝ ਨਗਰ ਵਿਚ। ਜਿਨਾਂ ਵੀ ਉਸ ਮਠਿਆਈ ਦਾ ਪਰਸ਼ਾਦ ਲਿਆ ਉਸ ਦੀ ਮਾਤਾ ਜੀ ਭੈਣ ਨਾਨਕੀ ਜੀ ਨੂੰ ਵਧਾਈਆਂ ਦਿਤੀਆਂ। ਗੁਰੂ ਜੀ ਦੇਵ ਨਾਗਰੀ ਪੜ੍ਹਨ ਲਗੇ। ਥੋੜੇ ਹੀ ਦਿਨਾਂ ਵਿਚ ਬਾਲ ਉਪਦੇਸ਼ ਪੜ ਗਏ ਜੋ ਲੜਕੇ ਚਾਰ ਚਾਰ ਸਾਲ ਤੋਂ ਪੜ੍ਹ ਰਹੇ ਸਨ। ਆਪ ਛਿਆਂ ਮਹੀਨਿਆਂ ਵਿਚ ਹੀ ਉਨ੍ਹਾਂ ਦੇ ਨਾਲ ਮਿਲ ਗਏ। ਪੰਡਤ ਬਹੁਤ ਪਰੇਸ਼ਾਨ ਸੀ, ਉਹ ਸੰਥਾ ਥੋਹੜੀ ਦੇਂਦਾ ਸੀ ਪਰ ਗੁਰੂ ਜੀ ਬਹੁਤੀ ਪੜ੍ਹਦੇ ਜਿਵੇਂ ਅਗੇ ਹੀ ਪੜ੍ਹੇ ਹੋਏ ਹੁੰਦੇ ਹਨ।

ਮਹਿਤਾ ਕਾਲੂ ਜੀ ਨੇ ਜਦੋਂ ਸੁਣਿਆ ਕਿ ਪੜ੍ਹਣ ਵਿਚ ਹੁਸ਼ਿਆਰ ਹੈ ਤਾਂ ਉਨ੍ਹਾਂ ਪਾਠਸ਼ਾਲਾ ਵਿਚ ਸੰਸਕ੍ਰਿਤ ਪੜ੍ਹਨ ਦੇ ਨਾਲ ਮੁਲਾਂ ਕੋਲ ਵੀ ਭੇਜਣਾ ਸ਼ੁਰੂ ਕਰ ਦਿਤਾ ਤਾਂ ਕਿ ਕਾਰ ਵਿਹਾਰ ਵਾਸਤੇ ਫਾਰਸੀ ਵੀ ਪੜ੍ਹ ਲੈਣ, ਉਥੇ ਵੀ ਗੁਰੂ ਜੀ ਕਰਾਮਾਤ ਦਿਖਾਈ ਜੋ ਮੁਲਾਂ ਨੇ ਪੜ੍ਹਾਇਆ ਸੋਈ ਸੁਣਾ ਦਿਤਾ। ਇਥੋਂ ਤਕ ਕਿ ਥੋੜ੍ਹੇ ਦਿਨਾਂ ਪਿਛੋਂ ਹੀ ਗੁਰੂ ਜੀ ਨੇ ਵਾਹਿਗੁਰੂ ਦੀ ਵਡਿਆਈ ਤੇ ਭਗਤੀ ਬਾਰੇ ਫਾਰਸੀ ਵਿਚ ਬਾਣੀ ਉਚਾਰ ਦਿਤੀ—

*ਯਕ ਅਰਜ ਗੁਫਤਮ ਪੇਸਿ ਤੋ ਦਰ ਗੋਸ ਕੁਨ ਕਰਤਾਰ ॥*
*ਹਕਾ ਕਬੀਰ ਕਰੀਮ ਤੂ ਬੇਐਬ ਪਰਵਦਗਾਰ ॥੧॥*
*ਦੁਨੀਆ ਮੁਕਾਮੇ ਫਾਨੀ ਤਹਕੀਕ ਦਿਲ ਦਾਨੀ ॥*

*ਮਮ ਸਰ ਮੂਇ ਅਜਰਾਈਲ ਗਿਰਫਤ ਦਿਲ ਹੇਚਿ ਨ ਦਾਨੀ ॥*

(ਤਿਲੰਗ ਮਹਲਾ ੧)

ਇਹ ਉਪਦੇਸ਼ ਸੁਣ ਕੇ ਮੁਲਾਂ ਨੇ ਗੁਰੂ ਜੀ ਦੇ ਚਰਨਾਂ ਉਤੇ ਮੱਥਾ ਟੇਕ ਦਿਤਾ। ਉਸਤਾਦ ਬਣਦਾ ਹੋਇਆ ਉਲਟਾ ਚੇਲਾ ਬਣ ਗਿਆ। ਇਹ ਕੌਤਕ ਉਸ ਨੇ ਮਹਿਤਾ ਕਾਲੂ ਜੀ ਤੇ ਰਾਇ ਬੁਲਾਰ ਨੂੰ ਜਾ ਸੁਣਾਇਆ।

ਰਾਏ ਬੁਲਾਰ ਦੇ ਪਿਤਾ ਨਵੇਂ ਮੁਸਲਮਾਨ ਹੋਏ ਸਨ ਇਸ ਕਰਕੇ ਰਾਇ ਬੁਲਾਰ ਹਿੰਦੂ ਸਭਿਅਤਾ ਤੇ ਹਿੰਦੂ ਸਾਧੂਆਂ ਨੂੰ ਬਹੁਤ ਮੰਨਦਾ ਸੀ। ਤਲਵੰਡੀ ਦੇ ਚੌਗਿਰਦੇ ਜੰਗਲ ਸੀ, ਉਸ ਜੰਗਲ ਵਿਚ ਸਾਧੂਆਂ ਦੇ ਟੋਲੇ ਆ ਜਾਂਦੇ। ਗੁਰੂ ਜੀ ਉਹਨਾਂ ਸਾਧੂਆਂ ਦੀ ਸੰਗਤ ਵਿਚ ਜਾ ਬੈਠਦੇ ਕਦੀ ਕਦੀ ਸ਼ਾਮਾ ਪਾ ਆਉਂਦੇ। ਮਹਿਤਾ ਕਾਲੂ ਜੀ ਦੀ ਇੱਛਾ ਸੀ ਕਿ ਉਹਦਾ ਪੁੱਤਰ ਵਿਦਿਆ ਪੜ੍ਹ ਕੇ ਨੌਕਰੀ ਜਾਂ ਵਿਉਪਾਰ ਕਰਨ ਜੋਗਾ ਹੋ ਜਾਵੇ ਪਰ ਸ੍ਰੀ ਗੁਰੂ ਜੀ ਕਿਸੇ ਹੋਰ ਹੀ ਦੁਨੀਆਂ ਦਾ ਵਾਸੀ ਸੀ। ਉਹ ਪ੍ਰਾਰਥਨਾ ਵਲ ਵਧਿਆ ਜਾਂਦਾ ਸੀ। ਕਾਲੂ ਜੀ ਨੇ ਗੁਰੂ ਜੀ ਨੂੰ ਕਈ ਵਾਰ ਰੋਕਿਆ ਕਿ ਉਹ ਸਾਧੂਆਂ ਦੇ ਕੋਲ ਨਾ ਜਾਇਆ ਕਰੇ।

## ੮. ਜਨੇਊ ਪਾਉਨਾ

(ਗੁਰੂ) ਨਾਨਕ ਜੀ ਨੌਂਵਾਂ ਸਾਲਾਂ ਦੇ ਹੋਏ ਤਾਂ ਕੁਲ ਰੀਤ ਅਨੁਸਾਰ ਮਹਿਤਾ ਕਾਲੂ ਜੀ ਨੇ ਰਿਸ਼ਤੇਦਾਰਾਂ, ਬਰਾਦਰੀ, ਮਿਤਰਾਂ ਤੇ ਪੰਡਤਾਂ ਨੂੰ ਸਦ ਕੇ ਗੁਰੂ ਜੀ ਦੇ ਗਲ ਜਨੇਊ ਪਾਉਣ ਦੀ ਰਸਮ ਨੂੰ ਪੂਰਿਆਂ ਕਰਨਾ ਚਾਹਿਆ। ਕਿਉਂਕਿ ਜਨੇਊ ਪਾਉਣ ਦੀ ਰਸਮ ਤੋਂ ਪਹਿਲਾਂ ਬੱਚੇ ਨੂੰ ਹਿੰਦੂ ਧਰਮ ਵਿਚ ਨਹੀਂ ਸੀ ਸਮਝਿਆ ਜਾਂਦਾ। ਇਸ ਰਸਮ ਉਤੇ ਚੋਖਾ ਖਰਚ ਹੁੰਦਾ ਸੀ ਜਿਨਾਂ ਸਦਿਆ ਗਿਆ। ਸਦੇ ਹੋਏ ਪ੍ਰਾਹੁਣਿਆਂ ਵਿਚ ਪਿੰਡ ਦਾ ਮਾਲਕ ਰਾਇ ਬੁਲਾਰ ਵੀ ਸੀ, ਵੇਦ ਮੰਤ੍ਰ ਪੜ੍ਹ ਕੇ ਜਦੋਂ ਪਰੋਹਤ ਗੁਰੂ ਜੀ ਨੂੰ ਜਨੇਊ ਪਾਉਣ ਲਗਾ ਤਾਂ ਗੁਰੂ ਜੀ ਅਗੋਂ ਆਖਣ ਲਗੇ ਪੰਡਤ ਜੀ! ਭਲਾ ਇਹ ਤਾਂ ਦਸੋ ਇਹ ਕੱਚੇ ਤੰਦਾਂ ਦਾ ਜਨੇਊ ਕਿਸ ਵਾਸਤੇ ਹੈ ? ਮੈਨੂੰ ਕੀ ਲਾਭ ਪਹੁੰਚਾਵੇਗਾ।

ਬਾਲਕ! ਇਸ ਜਨੇਊ ਦੇ ਪਹਿਨਣ ਤੋਂ ਬਿਨਾਂ ਤੂੰ ਅਪਵਿਤਰ ਹੈਂ। ਕਿਸੇ ਧਾਰਮਿਕ ਕਿਰਿਆ ਕਰਨ ਦੇ ਯੋਗ ਨਹੀਂ ਹਿੰਦੂ ਧਰਮ ਦੀ ਇਹ ਨਿਸ਼ਾਨੀ ਹੈ। ਹਰ ਇਕ ਨੂੰ ਜ਼ਰੂਰੀ ਪਾਉਣਾ ਪੈਂਦਾ ਹੈ। ਪੰਡਤ ਦੀ ਜ਼ਬਾਨੋਂ ਇਹ ਗਲ ਸੁਣਕੇ

ਗੁਰੂ ਜੀ ਇੰਜ ਮੁਸਕਰਾਏ ਤੇ ਹਸੇ ਜਿਵੇਂ ਕੋਈ ਬਹੁਤ ਸਿਆਣਾ ਆਦਮੀ ਕਿਸੇ ਦੇ ਕਰਮ ਨੂੰ ਝੂਠਾ ਕਰਕੇ ਹਸਦਾ ਹੈ । ਸਾਰੇ ਪ੍ਰਾਹੁਣੇ ਹੈਰਾਨ ਸਨ ਕਿ ਇਹ ਬਾਲਕ ਕੀ ਕਰ ਰਿਹਾ ਹੈ । ਮਹਿਤਾ ਕਾਲੂ ਜੀ ਤਾਂ ਬਹੁਤ ਕਰੋਧਵਾਨ ਹੋਏ ਸਨ । ਗੁਰੂ ਜੀ ਨੇ ਉਸ ਵੇਲੇ ਪੰਜਾਬੀ ਬੋਲੀ ਵਿਚ ਇਹ ਸਲੋਕ ਉਚਾਰ ਕੇ ਪੰਡਤ ਕੇ ਕਪਾਟ ਖੋਹਲੇ—

*ਦਇਆ ਕਪਾਹ ਸੰਤੋਖੁ ਸੂਤੁ ਜਤੁ ਗੰਢੀ ਸਤੁ ਵਟੁ ॥ ਏਹੁ ਜਨੇਊ ਜੀਅ ਕਾ ਹਈ ਤ ਪਾਡੇ ਘਤੁ ॥ ਨਾ ਏਹੁ ਤੁਟੈ ਨ ਮਲੁ ਲਗੈ ਨਾ ਇਹੁ ਜਲੈ ਨ ਜਾਇ ॥ ਧੰਨ ਸੁ ਮਾਣਸ ਨਾਨਕਾ ਜੋ ਗਲਿ ਚਲੇ ਪਾਇ ॥ ਚਉਕੜਿ ਮੁਲਿ ਅਣਾਇਆ ਬਹਿ ਚਉਕੈ ਪਾਇਆ ॥ ਸਿਖਾ ਕੰਨਿ ਚੜਾਈਆ ਗੁਰੁ ਬ੍ਰਾਹਮਣੁ ਥਿਆ ॥ ਓਹੁ ਮੁਆ ਓਹ ਝੜਿ ਪਇਆ ਵੇਤਗਾ ਗਇਆ ॥੧॥*

ਮ: ੧॥

*ਲਖ ਚੋਰੀਆ ਲਖ ਜਾਰੀਆ ਲਖ ਕੂੜੀਆ ਲਖ ਗਾਲਿ ॥ ਲਖ ਠਗੀਆ ਪਹਿਨਾਮੀਆ ਰਾਤਿ ਦਿਨਸੁ ਜੀਅ ਨਾਲਿ ॥ ਤਾਗੁ ਕਪਾਹਹੁ ਕਤੀਐ ਬਾਮ੍ਣੁ ਵਟੇ ਆਇ ॥ ਕੁਹਿ ਬਕਰਾ ਰਿੰਨ੍ਹਿ ਖਾਇਆ ਸਭੁ ਕੋ ਆਖੈ ਪਾਇ ॥ ਹੋਇ ਪੁਰਾਣਾ ਸੁਟੀਐ ਭੀ ਫਿਰਿ ਪਾਈਐ ਹੋਰੁ ॥ ਨਾਨਕ ਤਗੁ ਨ ਤੁਟਈ ਜੇ ਤਗਿ ਹੋਵੈ ਜੋਰੁ ॥੨॥ ਨਾਇ ਮੰਨਿਐ ਪਤਿ ਉਪਜੈ ਸਾਲਾਹੀ ਸਚੁ ਸੂਤੁ ॥ ਦਰਬਾਰ ਅੰਦਰਿ ਪਾਈਐ ਤਗੁ ਨ ਤੂਟਸਿ ਪੂਤ ॥੩॥*

ਰੱਬੀ ਬਾਣੀ ਰਾਹੀਂ ਉਚਾ ਗਿਆਨ ਸੁਣਕੇ ਪੰਡਤ ਲਾ-ਜਵਾਬ ਹੋ ਗਿਆ ਸਾਰੇ ਬੈਠੇ ਹੋਏ ਚੁਪ ਪਰੇਸ਼ਾਨ ਸਨ ।

## ੯. ਗਊਆਂ ਚਰਾਵਣ ਜਾਣਾ

ਜਗਤ ਸੁਧਾਰ ਤੇ ਈਸ਼ਵਰ ਭਗਤੀ ਬਿਨਾਂ ਤੜਪ ਰਹੀਆਂ ਰੂਹਾਂ ਨੂੰ ਸ਼ਾਂਤ ਕਰਨ ਵਾਸਤੇ ਅਕਾਲ ਪੁਰਖ ਨੇ ਗੁਰੂ ਨਾਨਕ ਜੀ ਨੂੰ ਸੰਸਾਰ ਵਿਚ ਭੇਜਿਆ ਸੀ । ਗੁਰੂ ਜੀ ਨੇ ਕਿਸੇ ਦੁਨਿਆਵੀ ਧੰਦਿਆਂ ਵਲ ਕੋਈ ਧਿਆਨ ਨਾ ਦਿੰਦੇ ਸਤਿ ਕਰਤਾਰ ਜਪਦੇ ਹੋਏ ਅਲਮਸਤ ਫਿਰਦੇ ਤੇ ਬੈਠੇ ਰਹਿੰਦੇ ਕਿਸੇ ਨਾਲ ਵਾਧੂ ਗਲਬਾਤ ਨਾ ਕਰਦੇ । ਉਹਨਾਂ ਦਾ ਉਦਾਸ ਚੇਹਰਾ ਦੇਖਕੇ ਮਹਿਤਾ ਕਾਲੂ ਬਹੁਤ ਘਰਬਾਉਂਦੇ ਤੇ ਚਿੰਤਾਵਨ ਹੁੰਦੇ ਕਿ ਬਾਲਕ ਪੜ੍ਹਨ ਵੀ ਨਹੀਂ ਜਾਂਦਾ ਸਾਧੂਆਂ

ਦੀ ਸੰਗਤ ਵਿਚ ਰਹਿੰਦਾ ਹੈ ਇਹ ਵਡਾ ਹੋ ਕੇ ਕੀ ਕਰੇਗਾ ?

ਦੁਨਿਆਵੀ ਧੰਦਿਆਂ ਨਾਲ ਜੋੜਨ ਬਦਲੇ ਕਾਲੂ ਜੀ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਗਊਆਂ ਦਾ ਛੇੜੂ ਬਣਾ ਦਿਤਾ । ਗਊਆਂ ਤੇ ਮੱਝਾਂ ਖੋਹਲ ਕੇ ਅਗੇ ਲਾਈਆਂ ਤੇ ਆਖਿਆ-ਜਾਹ ਪੁਤ੍ਰ ! ਖੁਲੀ ਜੂਹ ਵਿਚ ਚਾਰ ਕੇ ਲਿਆ। ਹੱਥ ਵਿਚ ਸੋਟੀ ਫੜ ਕੇ ਜਗਤ ਵਿਚ ਇੰਵ ਗਊਆਂ ਪਿਛੇ ਤੁਰ ਪਏ ਜਿਵੇਂ ਕਦੀ ਕ੍ਰਿਸ਼ਨ ਜੀ ਗੋਕਲ ਵਿਚ ਗਊਆਂ ਚਾਰਨ ਜਾਇਆ ਕਰਦੇ ਸਨ । ਹਰੇ ਘਾਹ ਵਾਲੀ ਜੂਹ ਵਿਚ ਗਊਆਂ ਲੈ ਗਏ । ਗਊਆਂ ਨੂੰ ਖੁਲ੍ਹੀਆਂ ਚਾਰਨ ਵਾਸਤੇ ਛੱਡ ਕੇ ਆਪ ਇਕ ਬਣ ਦੇ ਹੇਠ ਬੈਠ ਗਏ । ਵਣ ਦੀ ਠੰਢੀ ਛਾਂ ਸੀ, ਉਥੇ ਬੈਠਿਆਂ ਬੈਠਿਆਂ ਕਰਤਾਰ ਨਾਲ ਲਿਵ ਜੁੜ ਗਈ । ਗਊਆਂ ਭੁਲ ਗਈਆਂ। ਜਿਸ ਅਕਾਲ ਪੁਰਖ ਕੋਲੋਂ ਆਏ ਸਨ, ਉਸਦੇ ਚਰਨਾਂ ਵਿਚ ਸੁਰਤ ਨੂੰ ਜਾ ਰਖਿਆ। ਅੰਤਰ ਧਿਆਨ ਹੋਇਆ ਗੁਰੂ ਨੂੰ ਤ੍ਰਿਕਾਲਾਂ ਪੈ ਗਈਆਂ ।

ਜਿਸ ਜੂਹ ਵਿਚ ਗਊਆਂ ਖੜੀਆਂ ਸਨ ਉਸ ਦੇ ਲਾਗੇ ਜੱਟ ਦੇ ਕਣਕ ਦੇ ਖੇਤ ਸਨ । ਕਣਕ ਦਾ ਖੇਤ ਹਰਿਆ ਸੀ ਹਰਿਆਵਲ ਦੇਖਕੇ ਗਊਆਂ ਉਸ ਖੇਤ ਵਿਚ ਜਾ ਪਈਆਂ । ਰਜ ਕੇ ਉਥੇ ਹੀ ਬੈਠੀਆਂ ਰਹੀਆਂ । ਖੇਤ ਵਾਲਾ ਆਇਆ, ਉਜੜਿਆ ਦੇਖਕੇ ਬਹੁਤ ਹੈਰਾਨ ਤੇ ਕ੍ਰੋਧਵਾਨ ਹੋਇਆ। ਗਊਆਂ ਖੇਤ ਵਿਚੋਂ ਬਾਹਰ ਕਢ ਦਿਤੀਆਂ ਏਨੇ ਨੂੰ ਗੁਰੂ ਜੀ ਦੀ ਸਮਾਧੀ ਖੁਲ੍ਹੀ ਗਊਆਂ ਦਾ ਖਿਆਲ ਕੀਤਾ ਉਹਨਾਂ ਨੂੰ ਖੇਤ ਵਾਲਾ ਹਿਕੀ ਆਉਂਦਾ ਸੀ ।

ਖੇਤ ਵਾਲੇ ਨੇ ਪਟਵਾਰੀ ਦਾ ਲੜਕਾ ਸਮਝ ਕੇ ਗੁਰੂ ਜੀ ਨੂੰ ਕੁਝ ਨਾ ਆਖਿਆ ਪਰ ਪਿੰਡ ਦੇ ਮਾਲਕ ਰਾਇ ਬੁਲਾਰ ਅਗੇ ਜਾ ਪਿਟਿਆ ਜੀ ! ਆਪ ਦੇ ਪਟਵਾਰੀ ਦੇ ਲੜਕੇ ਨੇ ਮੇਰੇ ਕਣਕ ਦੇ ਖੇਤ ਨੂੰ ਚਰਾ ਦਿਤਾ ਹੈ । ਮੈਂ ਆਪ ਜਾ ਕੇ ਖੇਤ ਵਿਚੋਂ ਗਊਆਂ ਕਢੀਆਂ ਹਨ ਖੇਤ ਉਜੜ ਗਿਆ ਹੈ ਚਲ ਕੇ ਦੇਖ ਲਵੋ।

ਉਸ ਵੇਲੇ ਰਾਇ ਬੁਲਾਰ ਨੇ ਖੇਤਾਂ ਵਲ ਤੁਰਨ ਫਿਰਨ ਜਾਣਾ ਸੀ ਖੇਤ ਵਾਲੇ ਦੇ ਕਹਿਣ ਤੇ ਉਹ ਉਧਰੇ ਹੀ ਤੁਰ ਪਿਆ । ਕਾਲੂ ਜੀ ਨੂੰ ਵੀ ਨਾਲ ਚਲਣ ਵਾਸਤੇ ਆਖਿਆ । ਜਦੋਂ ਸਾਰੇ ਖੇਤ ਵਿਚ ਪੁਜੇ ਤਾਂ ਕੀ ਦੇਖਦੇ ਹਨ ਕਿ ਕਣਕ ਦਾ ਖੇਤ ਲਹਿ ਲਹਿ ਕਰਦਾ ਖਲੋਤਾ ਹੈ ਕਿਤੇ ਕਣਕ ਦੀ ਨਾਲੀ ਨਹੀਂ ਟੁਟੀ ਤੇ ਕਿਸੇ ਗਊ ਦੇ ਪੈਰਾਂ ਦੇ ਨਿਸ਼ਾਨ ਨਹੀਂ ਦਿਸਦੇ ਹਨ । ਖੇਤ ਵਾਲ ਜਟ ਸ਼੍ਰਮਿੰਦਾ ਹੋ ਗਿਆ । ਉਸਨੇ ਹੱਥ ਜੋੜਕੇ ਆਖਿਆ-ਮਾਲਕ ! ਪਤਾ ਨਹੀਂ ਕੀ ਭਾਣਾ ਵਰਤ

ਗਿਆ ਮੈਂ ਅਜੇ ਹੁਣੇ ਗਊਆਂ ਖੇਤ ਵਿਚੋਂ ਕਢਕੇ ਗਿਆ ਹਾਂ ਤਾਂ ਖੇਤ ਸਾਰਾ ਉਜੜਿਆ ਹੋਇਆ ਸੀ।

ਹੁਣ ਤਾਂ ਭਾਈ ਇਕ ਤੀਲਾ ਨਹੀਂ ਟੁਟਾ ਦਿਸਦਾ, ਨਾ ਕਿਸੇ ਪਸ਼ੂ ਦੇ ਨਿਸ਼ਾਨ ਨੇ ਐਵੇਂ ਝੂਠਾ ਉਲਾਹਮਾਂ ਦੇਣਾ ਠੀਕ ਨਹੀਂ। ਰਾਇ ਬੁਲਾਰ ਆਖਿਆ!

ਅੰਨ ਦਾਤਾ ਬਖਸ਼ੋ! ਮੈਂ ਸਚਾ ਜ਼ਰੂਰ ਸਾਂ ਪਰ ਹੁਣ ਝੂਠਾ ਹਾਂ, ਪਰ ਇੰਜ ਜਾਪਦਾ ਹੈ ਕਿ ਮਹਿਤਾ ਜੀ ਦਾ ਪੁੱਤਰ ਕੋਈ ਕਰਾਮਾਤੀ ਜੀਵ ਹੈ ਇਹ ਕੌਤਕ ਖੁਦਾ ਨੇ ਕੀਤਾ ਹੈ।

ਜਟ ਕੋਲੋਂ ਇਹ ਸੁਣਕੇ ਰਾਇ ਬੁਲਾਰ ਚਿਤ ਵਿਚ ਸੋਚਦਾ ਹੋਇਆ ਅਗੇ ਚਲਿਆ ਗਿਆ।

## ੧੦ ਸਰਪ ਨੇ ਛਾਂ ਕਰਨੀ

ਵਿਸਾਖ ਜੇਠ ਵਿਚ ਬਾਰ ਦੀ ਗਰਮੀ ਮਸ਼ਹੂਰ ਹੈ। ਤੱਤੀ ਲੂ ਵਿਸਾਖ ਵਿਚ ਹੀ ਵਗਣ ਲਗ ਪੈਂਦੀ ਹੈ। ਗੁਰੂ ਜੀ ਨੂੰ ਗਊਆਂ ਚਾਰਦਿਆਂ ਹੋਇਆਂ ਵਿਸਾਖ ਦੇ ਦਿਨ ਆ ਗਏ। ਲੇਟਿਆਂ ਨੀਂਦ ਆ ਗਈ ਚੋਖਾ ਚਿਰ ਸੁਤੇ ਰਹੇ ਪਰ ਅੱਖ ਨਾ ਖੁਲ੍ਹੀ। ਵਣ ਦੀ ਛਾਂ ਧਰਤੀ ਦੇ ਤੁਰਨ ਕਾਰਨ ਦੂਸਰੇ ਪਾਸੇ ਚਲੀ ਗਈ ਤੇ ਗੁਰੂ ਜੀ ਦੇ ਉਪਰ ਧੁਪ ਆ ਗਈ। ਅਕਾਲ ਪੁਰਖ ਦੇ ਹੁਕਮ ਨਾਲ ਸ਼ੇਸ਼ਨਾਗ ਆਇਆ ਆਪਣੀ ਫਨ ਉਚੀ ਕਰਕੇ ਖਿਲਾਰੀ ਤੇ ਗੁਰੂ ਜੀ ਦੇ ਚਿਹਰੇ ਉਤੇ ਛਾਂ ਕਰਕੇ ਬੈਠ ਗਿਆ।

ਸਬੱਬ ਨਾਲ ਰਾਇ ਬੁਲਾਰ ਉਧਰ ਆ ਨਿਕਲਿਆ ਉਸਦੇ ਨਾਲ ਹੋਰ ਬੰਦੇ ਸਨ। ਉਹ ਗੁਰੂ ਜੀ ਦੇ ਸਿਰ ਉਪਰ ਸਰਪ ਦੇਖਕੇ ਡਰ ਗਏ ਕਿਉਂਕਿ ਬਾਰ ਸਪਾਂ ਦੀ ਧਰਤੀ ਸੀ। ਉਹ ਕਈਆਂ ਮਨੁਖਾਂ ਦੀਆਂ ਜਾਨਾਂ ਲੈ ਜਾਂਦੇ ਸਨ ਉਸ ਨੇ ਜਾਤਾ ਸ਼ਾਇਦ ਸਰਪ ਨੇ ਸੁਤੇ ਨੀਂਗਰ ਦਾ ਸਾਹ ਪੀ ਲਿਆ ਹੈ। ਉਸ ਨੇ ਆਪਣੇ ਕਾਮਿਆਂ ਨੂੰ ਆਖਿਆ—ਅਗੇ ਹੋ ਕੇ ਦੇਖੋ ਨੀ ਗੁਰੂ ਦਾ ਕੀ ਹਾਲ ਹੈ?

ਆਦਮੀ ਅਗੇ ਹੋਏ ਤਾਂ ਸਰਪ ਉਨ੍ਹਾਂ ਨੂੰ ਦਿਸਣੋਂ ਹਟ ਗਿਆ। ਉਹ ਨਾ ਕਿਸੇ ਪਾਸੇ ਤੁਰਿਆ ਤੇ ਨਾ ਕਿਸੇ ਰੁਡ ਵਿਚ ਗਿਆ। ਰਾਇ ਬੁਲਾਰ ਇਹ ਕੌਤਕ ਦੇਖਕੇ ਹੈਰਾਨ ਹੋਇਆ। ਜਦੋਂ ਗੁਰੂ ਜੀ ਨੂੰ ਜਗਾਇਆ ਤਾਂ ਉਹ ਸਤਿ ਕਰਤਾਰ ਆਖ ਕੇ ਉਠੇ। ਰਾਇ ਬੁਲਾਰ ਨਜ਼ਰ ਪਏ ਅਗੇ ਹੋ ਕੇ ਸਤਿਕਾਰ

ਨਾਲ ਉਹਨਾਂ ਨੂੰ ਸਲਾਮ ਕੀਤਾ ਪਰ ਰਾਇ ਬੁਲਾਰ ਘੋੜੀ ਤੋਂ ਹੇਠਾਂ ਉਤਰਿਆ ਤੇ ਗੁਰੂ ਜੀ ਨੂੰ ਛਾਤੀ ਨਾਲ ਲਾ ਕੇ ਆਖਣ ਲਗਾ, ਮੈਂ ਬਲਿਹਾਰ ਜਾਵਾਂ ਮੇਰੀ ਕਲਿਆਣ ਹੋਵੇ ।

ਉਸ ਦਿਨ ਤੋਂ ਰਾਇ ਬੁਲਾਰ ਗੁਰੂ ਜੀ ਦਾ ਸਿਖ ਬਣ ਗਿਆ । ਗੁਰੂ ਜੀ ਨੂੰ ਅਵਤਾਰ ਸਮਝਣ ਲਗਾ । ਕਾਲੂ ਜੀ ਨੂੰ ਘਰ ਸਦ ਕੇ ਉਸ ਸਮਝਾਇਆ ਕਿ ਲੜਕੇ ਨੂੰ ਕੁਝ ਨਾ ਆਖਿਆ ਕਰ । ਇਹ ਪਾਪੀ ਜੀਵਾਂ ਦੀ ਮੁਕਤੀ ਵਾਸਤੇ ਆਇਆ ਹੈ । ਮਨੁਖ ਸੁਧਾਰ ਵਾਸਤੇ ਕੋਈ ਨਵਾਂ ਗਾਡੀ ਰਾਹ ਚਲਾਵੇਗਾ ।

## ੧੧. ਮਸਤਾਨਾ ਦੀਵਾਨਾ

ਗੁਰੂ ਨਾਨਕ ਜੀ ਨੂੰ ਮੱਝੀਆਂ ਤੇ ਗਊਆਂ ਚਾਰਦਿਆਂ ਹੋਇਆਂ ਵਾਹਵਾ ਸਾਲ ਹੋ ਗਏ । ਗੁਰੂ ਜੀ ਵਾਗੀ ਬਣਨ ਵਾਸਤੇ ਨਹੀਂ ਸਨ ਆਏ ਉਹਨਾਂ ਦੇ ਜੀਵਨ ਦਾ ਮਨੋਰਥ ਹੋਰ ਸੀ । ਭੁਲੀ ਦੁਨੀਆਂ ਉਹਨਾਂ ਨੂੰ ਵੀ ਚਲਾਉਣਾ ਚਾਹੁੰਦਾ ਸੀ। ਇਕ ਦਿਨ ਵਣ ਦੀ ਛਾਵੇਂ ਬੈਠਿਆਂ ਹੋਇਆ ਗੁਰੂ ਜੀ ਦਾ ਮੱਥਾ ਠਣਕਿਆ। ਹਿਰਦਾ ਧੜਕਿਆ ਨਹੀਂ ਸਾਰਾ ਸਰੀਰ ਹੀ ਲ਼ਫ਼ਜ਼ ਗਿਆ । ਕਿਉਂ ? ਇਹ ਕੋਈ ਪਤਾ ਨਾ ਲਗਾ ਅਜੇ ਗੁਰੂ ਜੀ ਸੋਚਾਂ ਵਿਚ ਹੀ ਸਨ ਕਿ ਅਗੰਮੀ ਅਦੇਸ਼ ਆਇਆ-ਕਿੰਨਾਂ ਚਿਰ ਵਾਗੀ ਰਹੇਂਗਾ, ਕੀ ਨਿਰੰਕਾਰ ਨੂੰ ਭੁਲ ਗਿਆ ? ਅਜੇ ਤਾਂ ਜੀਵਨ ਮੰਜ਼ਲ ਬਹੁਤ ਦੂਰ ਹੈ ।

ਵਣ ਹੇਠਾਂ ਮੱਝੀਆਂ ਤੇ ਗਊਆਂ ਬੈਠੀਆਂ ਸਨ ਉਹ ਰਜੀਆਂ ਹੋਈਆਂ ਮੌਜ ਨਾਲ ਉਗਾਲੀ ਕਰ ਰਹੀਆਂ ਸਨ । ਵਣ ਦੇ ਚੌਗਿਰਦੇ ਦੇ ਇਕੱਲਤਾ ਤੇ ਸ਼ਾਂਤੀ ਸੀ, ਦੂਰ ਤਕ ਕੋਈ ਮਨੁਖ ਨਿਗਾਹ ਨਹੀਂ ਸੀ ਚੜ੍ਹਦਾ । ਹੈਂ ! ਕਿਸ ਨੇ ਅਵਾਜ਼ ਦਿਤੀ ? ਮੇਰੇ ਮਨ ਨੂੰ ਕਿਸ ਹਲੂਣਿਆਂ ! ਗੁਰੂ ਜੀ ਆਪਣੇ ਆਪ ਤੇ ਸਵਾਲ ਕੀਤਾ ? ਹਾਂ ਮੈਂ ਸਮਝ ਗਿਆ ਨਿਰੰਕਾਰ ਮੈਨੂੰ ਸੱਦ ਰਿਹਾ ਹੈ । ਜਦੋਂ ਮੈਂ ਸੌਂਦਾ ਹਾਂ ਜਗਾਉਂਦਾ ਹੈ । ਆਪੇ ਹੀ ਉਤਰ ਦੇ ਦਿਤਾ, ਉਸ ਵੇਲੇ ਚੌਂਕੜਾ ਮਾਰਿਆ ਤੇ ਸਤਿ ਕਰਤਾਰ ! ਰਸਨਾ ਜਪਣ ਲਗ ਪਈ, ਨਿਰੀ ਰਸਨਾ ਹੀ ਨਹੀਂ ਸਗੋਂ ਲੂੰ ਲੂੰ ਵਿਚੋਂ ਸਦ ਨਿਕਲ ਰਹੀ ਸੀ ਸਤਿ ਕਰਤਾਰ ਵਣ ਦੇ ਪਤੇ ਅਤੇ ਗਊਆਂ ਦੀਆਂ ਜੀਭਾਂ ਪੁਕਾਰ ਰਹੀਆਂ ਸਨ ਸਤਿ ਕਰਤਾਰ !

ਸਤਿ ਕਰਤਾਰ ਦੇ ਸਿਮਰਨ ਵਿਚ ਲਗਿਆਂ ਸ਼ਾਮਾਂ ਪੈ ਗਈਆ । ਵਣ ਹੇਠੋਂ,

ਮਝਾਂ ਗਊਆਂ ਅਗੇ ਲਾਈਆਂ ਸਿਮਰਨ ਵਿਚ ਰੁਝੇ ਘਰ ਆ ਗਏ ਮਾਂ ਨੇ ਪਿਆਰ ਤੇ ਲਾਡ ਨਾਲ ਸਦਿਆ, ਮੱਥਾ ਚੁੰਮਿਆਂ, ਪਿਆਰੇ ਪੁੱਤਰ ਨੂੰ ਘੁਟ ਕੇ ਧੜਕਦੀ ਛਾਤੀ ਨਾਲ ਲਾਇਆ ਰੋਟੀ ਖਾਣ ਪੀਣ ਲਈ ਆਖਿਆ ਪਰ ਗੁਰੂ ਜੀ ਮਸਤ ਰਹੇ। ਬੋਲੇ ਕੁਝ ਨਹੀਂ ਭੈਣ ਆਈ, ਉਸ ਨੇ ਲਾਡ ਨਾਲ ਪੁਛਿਆ-ਵੀਰ ਜੀ! ਬੋਲਦੇ ਕਿਉਂ ਨਹੀਂ ? ਕੀ ਕਿਸੇ ਕੁਝ ਆਖਿਆ ਹੈ, ਫਿਰ ਵੀ ਨਹੀਂ ਬੋਲੇ, ਮਸਤਾਨੇ ਜਿਹੇ ਹੋ ਗਏ। ਬੁਲ੍ਹ ਫਰਕੀ ਜਾਂਦੇ ਸਨ ਫਰਕਦੇ ਬੁਲ੍ਹਾਂ ਵਿਚੋਂ ਸਤਿਨਾਮੁ ਸਤਿ ਕਰਤਾਰ ਦੀ ਅਵਾਜ਼ ਆ ਰਹੀ ਸੀ ਭੋਲੀ ਦੁਨੀਆਂ ਨਹੀਂ ਸੀ ਜਾਣਦੀ। ਮਾਂ ਤ੍ਰਿਪਤਾ ਜਨਮ ਤਾਂ ਦਿਤਾ ਸੀ ਪਰ ਪੁੱਤਰ ਨੂੰ ਸਮਝਿਆ ਨਹੀਂ ਸੀ, ਗਗਨਾਂ ਦਾ ਵਾਸੀ, ਪ੍ਰਮਾਤਮਾ ਦਾ ਪਿਆਰਾ, ਦੁਖੀ ਤੇ ਸੜਦੀ ਦੁਨੀਆਂ ਨੂੰ ਸ਼ਾਂਤੀ ਬਖਸ਼ਣ ਵਾਲੇ ਦਾਤਾਰ ਨੂੰ ਮਾਮੂਲੀ ਪੁੱਤਰ ਜਾਣ ਕੇ ਘਬਰਾਉਂਦੀ ਸੀ। ਰਾਤ ਪੈ ਗਈ ਲੋਕ ਸੌਂ ਗਏ। ਮਹਿਤਾ ਕਾਲੂ ਆਇਆ ਤੇ ਪੁੱਤਰ ਹਾਲਤ ਦੇਖਕੇ ਗੁਸੇ ਨਾਲ ਕੰਬਿਆ ਮਾਤਾ ਤ੍ਰਿਪਤਾ ਨੇ ਵਤਸਲ ਪਿਆਰ ਦੇ ਅਧੀਨ ਹੋਕੇ ਆਪਣੇ ਪਤੀ ਦੇਵਤਾ ਨੂੰ ਆਖਿਆ—ਜੀ ਕਿਸੇ ਸਿਆਣੇ ਨੂੰ ਸਦੀਏ ਇਉਂ ਜਾਪਦਾ ਹੈ ਜੰਗਲ ਤੇ ਮਾੜੀ ਚੰਗੀ ਥਾਂ ਤੇ ਫਿਰਦਿਆਂ ਹੋਇਆ ਮੇਰੇ ਨਾਨਕ ਨੂੰ ਕੋਈ ਛਾਇਆ ਪਕੜ ਬੈਠੀ ਹੈ। ਐਵੇਂ ਕ੍ਰੋਧ ਨਾ ਕਰੋ। ਬੀਮਾਰੀਆਂ ਨਾਲ ਕੋਈ ਜ਼ੋਰ ਨਹੀਂ, ਜਦੋਂ ਦਾ ਡੰਗਰ ਲੈ ਕੇ ਆਇਆ ਹੈ ਤਦੋਂ ਦਾ ਘਬਰਾਇਆ ਹੋਇਆ ਹੈ। ਬੋਲਿਆ ਨਹੀਂ ਬੁਲ੍ਹ ਕੰਬੀ ਜਾਂਦੇ ਸੂ। ਚਿਹਰੇ ਉਤੇ ਇਕ ਰੰਗ ਆਉਂਦਾ ਹੈ ਤੇ ਇਕ ਜਾਂਦਾ ਹੈ।

ਮੈਨੂੰ ਤਾਂ ਕੁਝ ਸਮਝ ਨਹੀਂ ਆਉਂਦੀ, ਇਕ ਪੁੱਤਰ ਹੋਇਆ ਉਸ ਨੇ ਵੀ ਖਣੀ ਕੋਈ ਸੁਖ ਦੇਣਾ ਹੈ ਕਿ ਨਹੀਂ। ਜੋਤਸ਼ੀ ਆਖਦਾ ਸੀ ਬੜਾ ਪ੍ਰਤਾਪੀ ਹੋਵੇਗਾ, ਰਾਜ ਕਰੇਗਾ, ਸਿਰ ਤੇ ਛਤਰ ਝੁਲੇਗਾ ਪਰ ਇਹ ਤਾਂ ਮਸਤਾਨਾ ਦੀਵਾਨਾ ਹੁੰਦਾ ਜਾਂਦਾ ਹੈ। ਹੁਣ ਮੈਂ ਕਿਧਰ ਜਾਵਾਂ ਸਵੇਰੇ ਵੈਦ ਹਰਦਾਸ ਨੂੰ ਬੁਲਾ ਕੇ ਦਿਖਲਾਵਾਂਗੇ। ਮਹਿਤਾ ਕਾਲੂ ਜੀ ਦਾ ਉਤਰ ਸੀ!

ਗੁਰੂ ਨਾਨਕ ਜੀ ਸਾਰੀ ਰਾਤ ਸੁਤੇ ਨਹੀਂ, ਮੰਜੀ ਉਤੇ ਚੌਂਕੜਾ ਮਾਰਕੇ ਬੈਠੇ ਰਹੇ। ਦਾਤੇ ਅਕਾਲ ਪੁਰਖ ਦੇ ਚਰਨਾਂ ਨਾਲ ਸੁਰਤਿ ਜੁੜੀ ਰਹੀ ਸ਼ਾਇਦ ਪ੍ਰਾਰਥਨਾ ਕਰਕੇ ਨਿਰੰਕਾਰ ਕੋਲੋਂ ਇਹ ਦਾਨ ਮੰਗਦੇ ਸਨ ਕਿ ਨਿਰੰਕਾਰ ਉਸ ਦੇ ਘਰਦਿਆਂ ਨੂੰ ਸੁਸਤ ਬਖਸ਼ੇ।

ਰਾਤ ਬੀਤ ਗਈ ਪ੍ਰਭਾਤ ਹੋਈ ਚਾਦਰ ਤਾਣ ਕੇ ਸੌਂ ਗਏ ਡੰਗਰਾਂ ਦੇ ਛੋਡਣ ਦਾ ਚੇਤਾ ਭੁਲਾ ਦਿਤਾ। ਮਾਂ ਤੇ ਭੈਣ ਨੇ ਬਹੁਤ ਕਿਹਾ ਉਠ ਰੋਟੀ ਪਾਣੀ ਖਾਵੇ ਪੀਵੇ ਤੇ ਡੰਗਰਾਂ ਨੂੰ ਛਡੇ ਪਰ ਗੁਰੂ ਜੀ ਨੇ ਇਕ ਨਾ ਸੁਣੀ। ਘਰਦਿਆਂ ਤੇ ਆਂਢੀਆਂ ਗਵਾਂਢੀਆਂ ਨੂੰ ਪਕਾ ਭਰੋਸਾ ਹੋ ਗਿਆ ਕਿ ਨਾਨਕ ਜੀ ਨੂੰ ਕੋਈ ਰੋਗ ਹੈ। ਕਿਸੇ ਨੇ ਕਿਹਾ—ਜੰਗਲ ਵਿਚ ਸੈਂਕੜੇ ਬਲਾਈਂ ਤੁਰੀਆਂ ਫਿਰਦੀਆਂ ਨੇ ਹੋ ਸਕਦਾ ਹੈ ਦੁਪਹਿਰੇ ਇਕਲਾ ਸਨੁਖਾ ਮੁੰਡਾ ਦੇਖਕੇ ਚੰਮੜ ਗਈਆਂ ਹੋਣ, ਕਿਸੇ ਨੂੰ ਸਦੋ।

ਪਿੰਡ ਦੇ ਹਾਣੀ ਮੁੰਡੇ ਆਏ, ਉਹਨਾਂ ਸਤਿਕਾਰ ਨਾਲ ਪੁਛਿਆ, ਮਿੱਤਰਾ ਬਾਹਰ ਚਲੀਏ ਖੇਡੀਏ, ਗੁਰੂ ਜੀ ਨੇ ਉਹਨਾਂ ਨੂੰ ਵੀ ਕੋਈ ਸਹੀ ਉਤਰ ਨਾ ਦਿਤਾ, ਹੱਥ ਨਾਲ ਇਸ਼ਾਰਾ ਕੀਤਾ ਕਿ ਜਾਓ! ਸਾਰੇ ਪਿੰਡ ਵਿਚ ਚਰਚਾ ਛਿੜ ਪਈ ਕਿ ਮਹਿਤਾ ਕਾਲੂ ਜੀ ਦਾ ਪੁੱਤਰ ਮਸਤਾਨਾ ਦੀਵਾਨਾ ਹੋ ਗਿਆ ਹੈ!

ਮਹਿਤਾ ਕਾਲੂ ਜੀ ਦੇ ਕਹਿਣ ਤੇ ਹਰਦਾਸ ਵੈਦ ਘਰ ਆਇਆ। ਵੈਦ ਜੀ ਨੂੰ ਬੜੇ ਸਤਿਕਾਰ ਨਾਲ ਚੰਦਨ ਦੀ ਚੌਂਕੀ ਉਤੇ ਬਿਠਾਇਆ ਗਿਆ ਸ੍ਰੀ ਗੁਰੂ ਨਾਨਕ ਜੀ ਚਿਟੀ ਚਾਦਰ ਤਾਣਕੇ ਸੁਤੇ ਪਏ ਸਨ। ਮਾਤਾ ਤ੍ਰਿਪਤਾ ਜੀ ਨੇ ਉਨ੍ਹਾਂ ਨੂੰ ਉਠਾਇਆ ਤੇ ਬਾਹੋਂ ਫੜ ਕੇ ਹਰਦਾਸ ਵੈਦ ਦੇ ਕੋਲ ਖਿਚ ਲਿਆਈ। ਪਿਆਰ ਨਾਲ ਵੈਦ ਦੇ ਅਗੇ ਬਿਠਾ ਦਿਤਾ। ਵੈਦ ਜੀ ਨੇ ਗੁਰੂ ਜੀ ਦੀ ਬਾਂਹ ਫੜ ਲਈ ਤੇ ਨਾੜੀ ਉਤੇ ਉਂਗਲਾਂ ਦੇ ਪੋਟੇ ਰਖਕੇ ਰੋਗ ਦੀ ਜਾਂਚ ਕਰਨ ਲਗਾ।

ਹੂੰ! ਗਰਮੀ ਖੁਸ਼ਕੀ ਹੈ ਦਿਲ ਦਿਮਾਗ਼ ਉਤੇ ਭਾਰ ਹੈ ਸੁਸਤੀ ਦਾ ਅਸਰ ਹੈ ਹਡ ਪੈਰ ਭਜਦੇ। ਸਭ ਕੁਝ ਠੀਕ ਹੋ ਜਾਵੇਗਾ। ਮੈਂ ਪੁੜੀਆਂ ਦੇਂਦਾ ਹਾਂ, ਉਹ ਤਾਜੇ ਗੋਕੇ ਮਖਣ ਨਾਲ ਖਵਾ ਦੇਣੀਆਂ। ਸਤ ਦਿਨ ਪੁੜੀਆਂ ਖਾਣ ਨਾਲ ਪੂਰਾ ਅਰਾਮ ਆ ਜਾਵੇਗਾ। ਨਬਜ਼ ਨੂੰ ਦੇਖਕੇ ਵੈਦ ਜੀ ਨੇ ਆਖਿਆ।

ਵੈਦ ਜੀ ਦੀ ਜ਼ਬਾਨੋਂ ਇਹ ਸੁਣਕੇ ਗੁਰੂ ਨਾਨਕ ਜੀ ਮੁਸਕਰਾ ਪਏ। ਚਾਰ ਦਿਨ ਤੋਂ ਕਿਸੇ ਨਾਲ ਜ਼ਬਾਨ ਸਾਂਝੀ ਨਹੀਂ ਸੀ ਕੀਤੀ ਪਰ ਵੈਦ ਦਿਆਂ ਬਚਨਾਂ ਨੇ ਉਹਨਾਂ ਨੂੰ ਹਸਾ ਦਿਤਾ ਤੇ ਬੋਲੇ—

*ਵੈਦੁ ਬੁਲਾਇਆ ਵੈਦਗੀ ਪਕੜਿ ਢੰਢੋਲੇ ਬਾਂਹ ॥*
*ਭੋਲਾ ਵੈਦੁ ਨ ਜਾਣਈ ਕਰਕ ਕਲੇਜੇ ਮਾਹਿ ॥*
*ਦੁਖੁ ਵੇਛੋੜਾ ਇਕੁ ਦੁਖੁ ਭੂਖ ॥ ਇਕੁ ਦੁਖੁ ਸਕਤਵਾਰ ਜਮਦੂਤ ॥ ਇਕੁ*

ਦੁਖੁ ਰੋਗੁ ਲਗੇ ਤਨਿ ਧਾਇ ॥ ਵੇਦ ਨ ਭੋਲੇ ਦਾਰੂ ਲਾਇ ॥ ਵੈਦ ਨ ਭੋਲੇ ਦਾਰੂ ਲਾਇ ॥ ਦਰਦੁ ਹੋਵੈ ਦੁਖੁ ਰਹੈ ਸਰੀਰ॥ ਐਸਾ ਦਾਰੂ ਲਗੈ ਨ ਬੀਰ ॥੧॥ ਰਹਾਉ ॥ ਖਸਮੁ ਵਿਸਾਰਿ ਕੀਏ ਰਸ ਭੋਗ ॥ ਤਾਂ ਤਨਿ ਉਠਿ ਖਲੋਏ ਰੋਗ ॥ ਮਨ ਅੰਧੇ ਕਉ ਮਿਲੈ ਸਜਾਇ॥ ਵੈਦ ਨ ਭੋਲੇ ਦਾਰੂ ਲਾਇ ॥੨॥ ਚੰਦਨ ਦਾ ਫਲੁ ਚੰਦਨ ਵਾਸੁ ॥ ਮਾਣਸ ਕਾ ਫਲੁ ਘਟ ਮਹਿ ਸਾਸੁ ॥ ਸਾਸਿ ਗਇਐ ਕਾਇਆ ਢਲਿ ਪਾਇ ॥ ਤਾ ਕੈ ਪਾਛੈ ਕੋਇ ਨ ਖਾਇ ॥੩॥ ਕੰਚਨ ਕਾਇਆ ਨਿਰਮਲ ਹੰਸੁ ॥ ਜਿਸੁ ਮਹਿ ਨਾਮੁ ਨਿਰੰਜਨ ਅੰਸੁ ॥ ਦੂਖ ਰੋਗ ਸਭਿ ਗਇਆ ਗਵਾਇ ॥ ਨਾਨਕ ਛੂਟਸਿ ਸਾਚੈ ਨਾਇ ॥੨॥੪॥੭॥

[ਮਲਾਰ ਮਹਲਾ ੧]

ਅਰਸ਼ੀ ਬਾਣੀ ਸੁਣਕੇ ਵੈਦ ਦੇ ਕਪਾਟ ਖੁਲ੍ਹ ਗਏ ਉਹ ਹੈਰਾਨੀ ਨਾਲ ਹੇਠਾਂ ਉਪਰ ਦੇਖਣ ਲਗਾ । ਉਸਦਾ ਹਿਰਦਾ ਕੰਬਿਆ ਅੰਦਰੋਂ ਅਵਾਜ਼ ਆਈ-ਹਰਿਦਾਸ ! ਇਹਦੇ ਰੋਗ ਨੂੰ ਤੂੰ ਨਹੀਂ ਲਭ ਸਕਦਾ ਇਹ ਬਿਰਹੋਂ ਦਾ ਰੋਗੀ ਹੈ । ਜਦੋਂ ਉਸ ਨੇ ਗੁਰੂ ਜੀ ਦੇ ਚਿਹਰੇ ਵਲ ਝਾਤ ਮਾਰੀ ਤਾਂ ਗੁਰੂ ਜੀ ਦਾ ਭੋਲਾ ਚਿਹਰਾ ਨੂਰੋ ਨੂਰ ਹੋਇਆ ਦਿਸਿਆ ਉਹ ਚੰਦਨ ਚੌਂਕੀ ਤੋਂ ਉਠ ਬੈਠਾ। ਉਸਨੇ ਮਾਤਾ ਤ੍ਰਿਪਤਾ ਨੂੰ ਕਿਹਾ—ਕੋਈ ਫਿਕਰ ਨਾ ਕਰੋ ਇਹਨਾਂ ਦੇ ਸਾਰੇ ਦੁਖ ਦੂਰ ਹੋ ਜਾਣਗੇ । ਇਹ ਆਪ ਜਗਤ ਲਈ ਵੈਦ ਹਨ ਮੈਂ ਇਹਨਾਂ ਦੇ ਮੁਕਾਬਲੇ ਤੇ ਪਾਸਕੂ ਵੀ ਨਹੀਂ ਰੋਗ ਹਟਾਉਣ ਆਇਆ ਵੈਦ ਖੁਦ ਰੋਗੀ

## ੧੨. ਸੱਚਾ ਸੌਦਾ

ਦਿਨ ਲੰਘਦੇ ਗਏ ਗੁਰੂ ਨਾਨਕ ਜੀ ਜੁਆਨ ਹੁੰਦੇ ਗਏ । ਜਿਉਂ ਜਿਉਂ ਗੁਰੂ ਜੀ ਜਵਾਨ ਹੁੰਦੇ ਜਾਂਦੇ ਸਨ ਤਿਓਂ ਤਿਓਂ ਮਹਿਤਾ ਕਾਲੂ ਦੀ ਚਿੰਤਾ ਵਧਦੀ ਜਾਂਦੀ। ਇਕ ਦਿਨ ਮਹਿਤਾ ਜੀ ਨੇ ਗੁਰੂ ਨਾਨਕ ਦੇਵ ਜੀ ਨੂੰ ਆਖਿਆ—ਪੁੱਤਰ ! ਇਸ ਤਰ੍ਹਾਂ ਵਿਹਲੇ ਬੈਠਿਆਂ ਝਟ ਨਹੀਂ ਲੰਘਣਾ ਕੋਈ ਕਾਰ ਵਿਹਾਰ ਕਰੋ ।

ਦਸੋ ਪਿਤਾ ਜੀ ! ਕੀ ਤਰਾਂ ? ਗੁਰੂ ਜੀ ਨੇ ਆਪਣੇ ਪਿਤਾ ਜੀ ਨੂੰ ਪੁਛਿਆ।

ਮੇਰਾ ਵਿਚਾਰ ਹੈ ਵੀਹ ਪੰਝੀ ਰੁਪੈ ਲੈ ਜਾਓ ਚੂਹੜਕਾਣਿਓਂ ਜਾਂ ਕਿਸੇ ਹੋਰ ਵਡੇ ਸ਼ਹਿਰੋਂ ਕੋਈ ਵੇਚਣ ਵਾਲਾ ਸਮਾਨ ਲੈ ਆਓ । ਚੀਜ਼ ਉਹ ਖ੍ਰੀਦਣੀ ਜਿਸ

ਵਿਚੋਂ ਨਫਾ ਚੰਗਾ ਹੋਵੇ ਬਿਲਕੁਲ ਖਰਾ (ਸੱਚਾ) ਸੌਦਾ ਕਰਨਾ । ਨਾਲ ਤੁਹਾਡੇ ਬਾਲੇ ਨੂੰ ਭੇਜਦਾ ਹਾਂ । ਚੰਗਾ ਹੁਸ਼ਿਆਰ ਤੇ ਵਫਾਦਾਰ ਸੇਵਕ ਹੈ । ਇਕ ਦੋ ਵਾਰ ਇਸ ਤਰ੍ਹਾਂ ਕਰਨ ਨਾਲ ਵਿਓਪਾਰ ਕਰਨ ਦੀ ਚੇਟਕ ਲਗ ਜਾਵੇਗੀ ਜਦੋਂ ਸਿਆਣੇ ਹੋ ਜਾਵੋਗੇ ਤਾਂ ਬਹੁਤੇ ਰੁਪੈ ਦਾ ਵਿਹਾਰ ਕਰ ਲੈਣਾ ਸ਼ੁਰੂ ਸ਼ੁਰੂ ਵਿਚ ਥੋੜ੍ਹੀ ਰਕਮ ਲਾਉਣੀ ਹੀ ਚੰਗੀ ਹੈ ।

ਕਾਲੂ ਜੀ ਦਾ ਇਹ ਲੰਮਾ ਭਾਸ਼ਨ ਸੁਣਕੇ ਗੁਰੂ ਜੀ ਨੇ ਉਤਰ ਦਿਤਾ—ਪਿਤਾ ਜੀ! ਜਿਵੇਂ ਆਪ ਦੀ ਆਗਿਆ । ਪਿਛੇ ਜੋ ਹੋਇਆ ਸੋ ਹੋਇਆ ਅਗੇ ਨੂੰ ਮੈਂ ਠੀਕ ਤੇ ਸੱਚਾ ਸੌਦਾ ਕਰਾਂਗਾ ਜਿਸ ਨਾਲ ਚੰਗਾ ਨਫਾ ਹੋਵੇ ।

ਨੇਕ ਤੇ ਸੁਚਜੇ ਪੁੱਤਰ ਇਉਂ ਹੀ ਕਰਦੇ ਨੇ ਬੇਟਾ । ਹਾਂ, ਤਲਵੰਡੀ ਵਿਚ ਹਲਦੀ ਤੇ ਲਾਲ ਮਿਰਚਾਂ ਚੰਗੀਆਂ ਵਿਕਦੀਆਂ ਹਨ । ਜੇ ਇਹ ਨਾ ਤਾਂ ਹੋਰ ਕੋਈ ਚੀਜ਼ ਦੇਖ ਲਵੀ ਪਰ ਸੌਦਾ ਹੋਵੇ ਜੇ ਪਹਿਲੇ ਕੰਮ ਵਿਚੋਂ ਨਫਾ ਨਾ ਬਚੇ ਤਾਂ ਵਿਓਪਾਰੀ ਦਾ ਹੌਂਸਲਾ ਢਹਿ ਜਾਂਦਾ ਹੈ । ਮੈਂ ਫਿਰ ਆਖਦਾ ਹਾਂ ਚੇਤੇ ਰਖੀਂ ਸੌਦਾ ਖਰਾ ਹੋਵੇ ।

ਬਹੁਤ ਖਰਾ ਹੋਵੇਗਾ ਪਿਤਾ ਜੀ! ਇਸ ਗੱਲ ਦੀ ਕੋਈ ਚਿੰਤਾ ਹੀ ਨਾ ਕਰੋ ।

ਗੁਰੂ ਜੀ ਦਾ ਇਹ ਉਤਰ ਸੁਣਕੇ ਮਹਿਤਾ ਕਾਲੂ ਜੀ ਖੁਸ਼ੀ ਖੁਸ਼ੀ ਉਠੇ ਤੇ ਅੰਦਰ ਸੰਦੂਕ ਕੋਲ ਗਏ, ਨਕਦ ਚਾਂਦੀ ਦੇ ਵੀਹ ਰੁਪੈ ਹੱਥਾਂ ਵਿਚ ਖੜਕਾਉਂਦੇ ਹੋਏ ਬਾਹਰ ਆ ਗਏ ਗੁਰੂ ਜੀ ਦੇ ਕੋਲ ਆ ਕੇ ਆਖਣ ਲਗੇ, ਇਹ ਲੈ ਵੀਹ ਰੁਪੈ ਇਹਨਾਂ ਨੂੰ ਘੁਟ ਕੇ ਚਾਦਰ ਨਾਲ ਬੰਨ ਲੈ ਕਿਤੇ ਡਿਗ ਨਾ ਪੈਣ ਪਰ ਸੌਦਾ ਖਰਾ ਹੋਵੇ ।

ਉਸ ਸਮੇਂ ਵਿਓਪਾਰ ਵਾਸਤੇ ਵੀਹ ਰੁਪੈ ਦੀ ਪੂੰਜੀ ਚੋਖੀ ਹੁੰਦੀ ਸੀ, ਕਿਉਂਕਿ ਚੀਜ਼ਾਂ ਦੇ ਭਾਅ ਬਹੁਤ ਸਸਤੇ ਹਨ । ਗੁਰੂ ਜੀ ਨੇ ਵੀਹ ਰੁਪੈ ਕੰਨੀਂ ਬੰਨੇ ਤੇ ਬਾਲੇ ਨੂੰ ਸਾਥ ਲਿਆ । ਬਾਲਾ ਗੁਰੂ ਜੀ ਨਾਲੋਂ ਵਡੇਰੀ ਉਮਰ ਦਾ ਸੀ ਪਰ ਉਹ ਸਤਿਗੁਰੂ ਜੀ ਦਾ ਸਤਿਕਾਰ ਭੀ ਬਹੁਤ ਕਰਦਾ ਸੀ । ਗੱਲਾਂ ਬਾਤਾਂ ਕਰਦੇ ਦੋਵੇਂ ਤੁਰ ਪਏ ਬਾਰਾਂ ਕੋਹ ਚਲਨ ਪਿਛੋਂ ਨਗਰ ਚੂਹੜਕਾਣਾ ਆ ਗਿਆ । ਉਹਨੀਂ ਦਿਨੀਂ ਇਹ ਨਗਰ ਇਕ ਕਸਬਾ ਸੀ । ਇਥੇ ਤਕੜੇ ਸੁਦਾਗਰ ਰਹਿੰਦੇ ਸਨ, ਜੋ ਲਾਹੌਰ ਪਸ਼ਾਵਰ ਤੋਂ ਮਾਲ ਲਿਆਉਂਦੇ ਤੇ ਖੜਦੇ ਸਨ । ਬਾਹਰਦੇ ਪਿੰਡਾਂ ਦੇ ਹਟਵਾਣੀਏਂ ਦੂਰ ਜਾਣ ਦੀ ਥਾਂ ਚੂਹੜਕਾਣੇ ਵਿਚੋਂ ਹੀ ਸੌਦਾ ਲੈ

ਜਾਂਦੇ ਸਨ।

ਬਾਲੇ ਦੇ ਨਾਲ ਗੁਰੂ ਜੀ ਚੂਹੜਕਾਣੇ ਦੇ ਲਾਗੇ ਪੁਜੇ। ਪਿੰਡ ਵੜਨ ਤੋਂ ਪਹਿਲਾਂ ਰਾਹ ਵਿਚ ਛੋਟੀ ਅਜਿਹੀ ਹਰੇ ਦਰਖ਼ਤਾਂ ਦੀ ਇਕ ਝੁੰਗੀ ਖਿਲਾਰੀ ਹੋਈ ਸੀ। ਜਦੋਂ ਦੋਵੇਂ ਉਸ ਝੁੰਗੀ ਵਿਚ ਦੀ ਲੰਘਣ ਲਗੇ ਤਾਂ ਰੁਖਾਂ ਦੀ ਛਾਵੇਂ ਨਾਂਗੇ ਸਾਧੂ ਬੈਠੇ ਹੋਏ ਦਿਸੇ। ਸਾਧੂ ਇਕ ਤਕੜਾ ਟੋਲਾ ਸਨ। ਤਪਦੀਆਂ ਧੂਣੀਆਂ ਦੇ ਅਗੇ ਚੌਂਕੜੇ ਮਾਰੀ ਡਟੇ ਸਨ। ਉਹਨਾਂ ਦੇ ਨੰਗੇ ਪਿੰਡੇ, ਸਿਰ ਤੇ ਜਟਾਵਾਂ, ਗਲ ਵਿਚ ਰੁਦਰਾਖ ਦੀਆਂ ਮਾਲਾਂ ਸਨ, ਅਗੇ ਬਲਦੀ ਅੱਗ ਅਤੇ ਕੋਲ ਨਾ ਕੋਈ ਸਮਾਨ ਅਰ ਨਾ ਕੋਈ ਬਰਤਨ ਦੇਖਕੇ ਸ੍ਰੀ ਗੁਰੂ ਜੀ ਬਹੁਤ ਹੈਰਾਨ ਹੋਏ ਕਿੰਨਾਂ ਚਿਰ ਉਹਨਾਂ ਦੇਖਦੇ ਰਹੇ।

ਗੁਰੂ ਜੀ ਨੂੰ ਅਟਕਿਆ ਦੇਖਕੇ ਬਾਲਾ ਬੋਲਿਆ— ਅਗੇ ਚਲੀਏ ਇਹ ਨਾਂਗੇ ਸਾਧੂ ਹਨ। ਜਗਤ ਦੇ ਧੰਦੇ ਛਡਕੇ ਈਸ਼ਵਰ ਭਗਤੀ ਵਿਚ ਰੁਝੇ ਹੋਏ ਨੇ। ਆਪਣੇ ਅਗਲੇ ਜੀਵਨ ਦੇ ਸੁਖਾਂ ਵਾਸਤੇ ਸਰੀਰ ਨੂੰ ਕਸ਼ਟ ਦੀ ਭਠੀ ਵਿਚ ਸੁਟੀ ਬੈਠੇ ਨੇ। ਚਲੋ ਕਿਤੇ ਰਲ ਕੇ ਅਰਾਮ ਕਰੀਏ ਫਿਰ ਸੌਦਾ ਖਰੀਦ ਕੇ ਪਿਛੇ ਵੀ ਮੁੜਨਾ ਹੈ।

ਸਰਬ ਕਲਾ ਸੰਪੂਰਨ ਅੰਤਰਜਾਮੀ ਗੁਰੂ ਜੀ ਨੇ ਬਾਲੇ ਜੀ ਦੇ ਬੋਲਾਂ ਨੂੰ ਅਣ-ਸੁਣਿਆਂ ਕੀਤਾ। ਕੰਵਲ ਵਰਗੇ ਨੈਣਾਂ ਨੂੰ ਟਿਕਾ ਕੇ ਸਾਧੂਆਂ ਦੇ ਚਿਹਰਿਆਂ ਵਲ ਟਿਕਟਿਕੀ ਬੰਨ੍ਹਕੇ ਦੇਖਦੇ ਰਹੇ। ਗੁਰੂ ਜੀ ਦਾ ਬਹੁਤਾ ਧਿਆਨ ਇਕ ਮੁਖੀ ਸਾਧੂ ਵਲ ਸੀ ਉਸਦਾ ਨਾਮ ਸੰਤ ਰੇਣ ਸੀ ਉਸ ਦੇ ਕੋਲ ਜਾ ਕੇ ਗੁਰੂ ਜੀ ਨੇ ਬੜੀ ਹਲੀਮੀ ਤੇ ਸਤਿਕਾਰ ਨਾਲ ਪੁਛਿਆ—ਸਾਧੂ ਮਹਾਤਮਾ ਜੀ! ਆਪ ਨੇ ਤਨ ਉਤੇ ਕੋਈ ਲੀੜਾ ਕਿਉਂ ਨਹੀਂ ਲਿਆ ? ਕੀ ਆਪ ਨੂੰ ਬਸਤਰ ਮਿਲਦੇ ਨਹੀਂ ? ਖਾਂਦੇ ਪੀਂਦੇ ਕੀ ਜੇ ? ਅੱਗ ਬਾਲ ਕੇ ਜੰਗਲ ਵਿਚ ਕਿਉਂ ਬੈਠੇ ਜੇ ?

ਇਕ ਸੁੰਦਰ ਤੇ ਹੋਣਹਾਰ ਬਾਲਕ ਕੋਲੋਂ ਇਹ ਬਚਨ ਸੁਣਕੇ ਸੰਤ ਰੇਣ ਹੈਰਾਨ ਹੋਇਆ ਜਦੋਂ ਉਸ ਨੇ ਅੱਖਾਂ ਚੁਕ ਕੇ ਗੁਰੂ ਜੀ ਦੇ ਚੇਹਰੇ ਵਲ ਦੇਖਿਆ ਤਾਂ ਸਾਧੂ ਦੇ ਨੈਣ ਆਪੇ ਹੀ ਮੁੰਦੇ ਗਏ। ਉਹਦਾ ਸਿਰ ਨੀਵਾਂ ਹੋ ਗਿਆ ਉਹ ਰੱਬੀ ਨੂਰ ਵਲ ਦੇਖ ਨਾ ਸਕਿਆ ਪਰ ਉਹਦੀ ਆਤਮਾ ਉਸਦੀ ਨਿਗਾਹ ਗੁਰੂ ਜੀ ਦੀ ਜੀਵਨ ਜੋਤ ਨੂੰ ਨਾ ਪਛਾਣ ਸਕੀ। ਉਸਨੇ ਕੋਈ ਅਮੀਰ ਘਰਾਣੇ ਦਾ ਕੁਲਦੀਪਕ ਸਮਝਿਆ ਭਗਤੀ ਤੇ ਸ਼ਰਧਾ ਭਾਵ ਨੂੰ ਦੇਖਕੇ ਸਾਧੂ ਨੇ ਗੁਰੂ

ਜੀ ਨੂੰ ਉਤਰ ਦਿਤਾ—ਬਾਲਕੇ ! ਜੋ ਪਰਮੇਸ਼ਰ ਭੇਜਤਾ ਹੈ ਸੋ ਹਮ ਖਾਇ ਲੇਤੇ ਹੈ। ਹਮ ਤੋ ਉਦਾਸੀ ਹੈਂ, ਇਸੀ ਵਾਸਤੇ ਹਮ ਉਦਿਆਨ ਮਹਿ ਵਸਤੇ ਹੈਂ ਵਸਤੀ ਮੇਂ ਨਹੀਂ ਵਸਤੇ।

ਇਹ ਸੁਣਕੇ ਨਿਰੰਕਾਰੀ ਜੋਤ ਨੇ ਆਪਣੇ ਸਾਥੀ ਭਾਈ ਬਾਲੇ ਨੂੰ ਆਖਿਆ 'ਮਿੱਤ੍ਰਾ ! ਪਿਤਾ ਜੀ ਨੇ ਅਸਾਂ ਨੂੰ ਖਰਾ ਸੌਦਾ ਕਰਨ ਵਾਸਤੇ ਭੇਜਿਆ ਹੈ। ਇਸ ਨਾਲੋਂ ਹੋਰ ਕੀ ਖਰਾ ਸੌਦਾ ਹੋ ਸਕਦਾ ਹੈ ਕਿ ਭੁਖੇ ਸਾਧੂਆਂ ਨੂੰ ਭੋਜਨ ਛਕਾਇਆ ਜਾਵੇ। ਇਹ ਰੁਪੈ ਇਹਨਾਂ ਨੂੰ ਦੇ ਦਿਤੇ ਜਾਣ, ਦਸ ਤੇਰੀ ਕੀ ਸਲਾਹ ਹੈ।

ਬਾਲੇ ਨੇ ਕਿਹਾ—ਮਹਿਤਾ ਜੀ ਬਹੁਤ ਕਰੜੇ ਸੁਭਾ ਦੇ ਨੇ। ਜੇ ਚੀਜ਼ਾਂ ਖਰੀਦ ਕੇ ਨਾ ਖੜੀਆਂ, ਰੁਪੈ ਸਾਧੂਆਂ ਨੂੰ ਦੇ ਦਿਤੇ ਗਏ ਤਾਂ ਉਹ ਮੇਰੀ ਵੀ ਛਿਲ ਲਾਹੁਣਗੇ ਤੇ ਤੈਨੂੰ ਵੀ ਗੁਸੇ ਹੋਣਗੇ। ਇਹ ਵੀ ਨਹੀਂ ਪਤਾ ਕਿ ਤੈਨੂੰ ਮਾਰਨ ਵੀ ? ਮੈਂ ਤਾਂ ਕਦੀ ਸਲਾਹ ਨਹੀਂ ਦੇਂਦਾ ਕਿ ਰੁਪੈ ਸਾਧੂਆਂ ਦੇ ਚਰਨਾਂ ਉਤੇ ਰਖੋ।

ਪਰਮੇਸ਼ਰ ਦੇ ਭਗਤਾਂ ਨੂੰ ਮੈਂ ਭੁਖਿਆ ਨਹੀਂ ਦੇਖ ਸਕਦਾ, ਇਸ ਸੌਦੇ ਨਾਲੋਂ ਹੋਰ ਕੋਈ ਖਰਾ ਸੌਦਾ ਨਹੀਂ ਮੇਰੀ ਆਤਮਾ ਆਖ ਰਹੀ ਹੈ ਅਗੰਮੀ ਸ਼ਕਤੀ ਮੈਨੂੰ ਪਰੇਰ ਰਹੀ ਹੈ ਪਿਤਾ ਜੀ ਦੇ ਗੁਸੇ ਨੂੰ ਮੈਂ ਝਲ ਲਵਾਂਗਾ। ਜੇ ਮਾਰਨਗੇ ਤਾਂ ਚੁਪ ਚਾਪ ਮਾਰ ਖਾ ਲਵਾਂਗਾ ਪਰ ਇਹ ਰੁਪੈ ਸਾਧੂਆਂ ਨੂੰ ਜ਼ਰੂਰ ਦੇਵਾਂਗਾ ਗੁਰੂ ਜੀ ਨੇ ਕਿਹਾ।

ਬਾਲੇ ਦੇ ਦਿਲ ਦਿਮਾ.ਗ ਉਤੇ ਐਸਾ ਅਸਰ ਪਿਆ ਕਿ ਉਹ ਹੋਰ ਇਕ ਸ਼ਬਦ ਵੀ ਨਾ ਸਕਿਆ। ਗੁਰੂ ਜੀ ਨੇ ਅਗੇ ਹੋ ਕੇ ਸਾਧੂਆਂ ਦੇ ਮੁਖੀ ਸੰਤ ਰੇਣ ਜੀ ਦੇ ਅਗੇ ਵੀਹ ਰੁਪੈ ਰਖ ਦਿਤੇ। ਉਹਨਾਂ ਰੁਪਿਆਂ ਵਲ ਵੇਖ ਕੇ ਸੰਤ ਰੇਣ ਜੀ ਬੋਲੇ ਬਾਲਕੇ ! ਇਹ ਰੁਪੈ ਹਮਾਰੇ ਕਾਮ ਨਹੀਂ ਤੁਝ ਕੋ ਬਾਪ ਨੇ ਵਪਾਰ ਕੇ ਲੀਏ ਦੀਏ ਹੈਂ ਅਰ ਤੂੰ ਫਕੀਰੋ ਕੋ ਕਿਉਂ ਦੇਤਾ ਹੈਂ। ਤੇਰੀ ਅਵਸਥਾ ਛੋਟੀ ਹੈ ਅਤੇ ਤੇਰਾ ਬਿਵਹਾਰ ਪਿਤਾ ਕੇ ਅਧੀਨ ਹੈ।

ਇਹ ਦਮੜੇ ਪ੍ਰਵਾਨ ਕਰੋ ! ਮੇਰੇ ਪਿਤਾ ਜੀ ਦੇ ਗੁਸੇ ਜਾਂ ਹੁਲਾਸ ਦਾ ਕੋਈ ਖਿਆਲ ਨਾ ਕਰੋ। ਉਹਨਾਂ ਨੇ ਖਰਾ ਸਦਾ ਕਰਨ ਵਾਸਤੇ ਪੱਕੀ ਕੀਤੀ ਹੈ। ਇਸ ਨਾਲੋਂ ਹੋਰ ਮੈਨੂੰ ਕੋਈ ਖਰਾ ਸੌਦਾ ਨਹੀਂ ਪ੍ਰਤੀਤ ਹੁੰਦਾ। ਗੁਰੂ ਜੀ ਬੋਲੇ।

ਸੰਤ ਰੇਣ ਨੇ ਮੁੜ ਗੁਰੂ ਜੀ ਦੇ ਪ੍ਰਭਾਵਸ਼ਾਲੀ ਚਿਹਰੇ ਵਲ ਦੇਖਿਆ ਇਸ ਵਾਰ ਉਸ ਨੂੰ ਜਾਗਦੀ ਜੋਤ ਦਾ ਨਿੰਮਾਂ ਜਿਹਾ ਝੌਲਾ ਪਿਆ। ਉਸ ਝੌਲੇ ਨਾਲ

ਓਹਦੀ ਆਤਮਾ ਨੂੰ ਮਾੜਾ ਜਿਹਾ ਹਲੂਣਾ ਆਇਆ, ਓਹ ਤਪਸਿਆ ਜ਼ਰੂਰ ਕਰ ਰਿਹਾ ਸੀ ਪਰ ਭੁਲੇਖੇ ਵਿਚ ਉਸ ਨੂੰ ਗਿਆਨ ਨਹੀਂ ਸੀ ਕਿ ਪ੍ਰਮੇਸ਼ਰ ਨੂੰ ਕਿਵੇਂ ਪਾਈਦਾ ਹੈ। ਸਰੀਰ ਨੂੰ ਕਸ਼ਟ ਦੇਣ ਤੋਂ ਬਿਨਾਂ ਵੀ ਪ੍ਰਮੇਸ਼ਰ ਪ੍ਰਾਪਤੀ ਹੋ ਜਾਂਦੀ ਹੈ। ਹੁਣ ਉਹ ਨਾਂਹ ਨਾ ਕਰ ਸਕਿਆ। ਉਸ ਨੇ ਬੜੀ ਰਸੀਲੀ ਜ਼ਬਾਨ ਨਾਲ ਆਖਿਆ—ਹੇ ਬਾਲਕ! ਤੂੰ ਤੇ ਆਪ ਹੀ ਨਿਰੰਕਾਰ ਹੋ ਰਹਿਆ ਹੈਂ ਹਮ ਤੁਜ ਕੋ ਕਿਆ ਦੇਵਹਿੰ। ਪਰ ਏਕ ਕਾਮ ਕਰ ਇਹ ਰੁਪੈ ਹਮਾਰੇ ਕਾਮ ਨਹੀਂ। ਇਨ ਕਾ ਸੀਧਾ ਤੁਮ ਜਾਇ ਕਰ ਲਿਆਇ ਦੇਵੋ ਜੋ ਅਤੀਤ ਭੋਜਨ ਬਣਾਇ ਕਰ ਖਾਵਹਿੰਗੇ।

ਗੁਰੂ ਜੀ ਸਾਧੂ ਕੋਲੋਂ ਉਠੇ ਤੇ ਚੂਹੜਕਾਣੇ ਪੁਜੇ। ਵੀਹਾਂ ਰੁਪਿਆਂ ਦਾ ਰਾਸ਼ਨ ਖਰੀਦਿਆ—ਚਾਵਲ, ਆਟਾ, ਘਿਓ ਲੂਣ, ਮਿਰਚਾਂ, ਹਲਦੀ ਤੇ ਗੁੜ। ਸਾਰੀ ਸਮਗਰੀ ਨੂੰ ਗੱਡੇ ਉਤੇ ਲਦਾ ਕੇ ਸਾਧੂਆਂ ਕੋਲ ਲੈ ਆਏ। ਗੱਡਾ ਖਲਿਹਾਰ ਕੇ ਸਾਰਾ ਰਾਸ਼ਨ ਸਾਧੂਆਂ ਦੇ ਮੁਖੀ ਸੰਤ ਰੇਣ ਜੀ ਦੇ ਅਗੇ ਰਖ ਕੇ ਪ੍ਰਾਰਥਨਾ ਕੀਤੀ—ਹੁਕਮ ਕਰੋ ਇਸ ਨੂੰ ਕਿਵੇਂ ਤਿਆਰ ਕਰੀਏ। ਸੇਵਾ ਕਰਨ ਨੂੰ ਚਿਤ ਕਰਦਾ ਹੈ ਖਰਾ ਸੌਦਾ ਕਰ ਰਹੇ ਹਾਂ। ਜੇ ਸੇਵਾ ਕਰਾਂਗੇ ਤਾਂ ਬਹੁਤਾ ਨਫਾ ਮਿਲੇਗਾ ਘਾਟਾ ਕਿਸੇ ਗੱਲ ਦਾ ਨਾ ਰਹੇਗਾ।

ਨਹੀਂ ਬਾਲਕ ਹਮ ਲੋਕ ਆਪੇ ਪਕਾ ਲੇਂਗੇ ਆਪ ਜਾਈਏ। ਸੰਤ ਰੇਣ ਜੀ ਉਤਰ ਦਿਤਾ।

ਖਰਾ ਸੌਦਾ ਕਰਕੇ ਗੁਰੂ ਜੀ ਘਰ ਨੂੰ ਮੁੜ ਆਏ। ਬਹੁਤ ਖੁਸ਼ ਸਨ ਉਹ ਸਮਝਦੇ ਸੀ ਕਿ ਨਫਾ ਖਟਿਆ ਹੈ। ਇਸ ਵਿਉਪਾਰ ਦੇ ਜਦੋਂ ਦਰਗਾਹ ਲੇਖੇ ਹੋਣਗੇ ਤਦੋਂ ਚੌਗੁਣਾ ਨਫਾ ਮਿਲੇਗਾ। ਇਹ ਪ੍ਰਮਾਤਮਾ ਦੇ ਭਗਤ ਹਨ। ਪ੍ਰਮਾਤਮਾ ਦੇ ਭਗਤਾਂ ਭੋਜਨ ਛਕਾਉਣ ਦਾ ਅਰਥ ਪ੍ਰਮਾਤਮਾ ਨੂੰ ਤ੍ਰਿਪਤ ਕਰਨਾ ਹੈ ਪਰ ਭਾਈ ਬਾਲਾ ਉਦਾਸ ਤੇ ਭੈ ਭੀਤ ਸੀ। ਉਹ ਮਹਿਤਾ ਕਾਲੂ ਦੇ ਕ੍ਰੋਧ ਨੂੰ ਚੇਤੇ ਕਰ ਕਰਕੇ ਕੰਬੀ ਜਾਂਦਾ ਸੀ। ਉਸ ਨੂੰ ਕੋਈ ਗੱਲ ਨਹੀਂ ਸੀ ਔਹੜਦੀ।

ਜਦੋਂ ਗੁਰੂ ਜੀ ਕੋਲੋਂ ਚਲੇ ਗਏ ਤਾਂ ਇਕ ਸਾਧੂ ਨੇ ਸੰਤ ਰੇਣ ਕੋਲੋਂ ਪੁਛਿਆ—ਗੁਰੂ ਜੀ! ਇਹ ਚੁਮਾਰ ਸੇਵਾ ਕਰਨਾ ਚਾਹੁੰਦਾ ਸੀ ਇਸ ਨੂੰ ਸੇਵਾ ਕਿਉਂ ਨਹੀਂ ਕਰਨ ਦਿੱਤੀ ਤੇ ਘਰ ਤੋਰਨ ਵਿਚ ਕਾਹਲ ਕਿਉਂ ਕੀਤੀ?

ਆਪਣੇ ਚੇਲੇ ਕੋਲੋਂ ਇਹ ਸਵਾਲ ਸੁਣਕੇ ਉਸਨੂੰ ਉਤਰ ਦਿਤਾ—ਸੁਣ ਅਤੀਤ

ਜੀ ਓਹ ਆਪ ਹੀ ਨਿਰੰਕਾਰੀ ਥਾ ਅਰ ਹਮਾਰੀ ਖਬਰ ਕੇ ਵਾਸਤੇ ਆਇਆ ਸੀ ਨਿਰੰਕਾਰ ਨੇ ਭੇਜਿਆ ਥਾ। ਹਮ ਨੇ ਤੋ ਆਪਣਾ ਸੀਧਾ ਲੈਣਾ ਥਾ ਪਰ ਸੇਵਾ ਨਹੀਂ ਕਰਾਉਣੀ ਥੀ। ਉਸ ਦਾ ਤੇਜ ਹਮਾਰੇ ਸੇ ਸਹਾਰਿਆ ਨਹੀਂ ਜਾਤਾ ਥਾ, ਇਸ ਵਾਸਤੇ ਹਮ ਨੇ ਉਸ ਕੋ ਵਿਦਾ ਦੀ ਹੈ।

## ੧੩. ਚਪੇੜਾਂ ਖਾਣੀਆਂ

ਆਪਣੀ ਵਲੋਂ ਖਰਾ ਸੌਦਾ ਕਰਕੇ ਗੁਰੂ ਜੀ ਬਾਲੇ ਸਮੇਤ ਤਲਵੰਡੀ ਨੂੰ ਮੁੜ ਆਏ। ਬਾਲੇ ਕੋਲੋਂ ਨਾ ਰਿਹਾ ਗਿਆ ਉਸ ਨੇ ਇਕ ਦੋ ਵਾਰ ਗੁਰੂ ਜੀ ਨੂੰ ਆਖਿਆ—ਬਹੁਤ ਮਾੜਾ ਕੀਤਾ ਜੇ! ਮਹਿਤਾ ਜੀ ਦਾ ਗੁਸਾ ਬਹੁਤ ਬੁਰਾ ਹੈ ਉਹ ਜ਼ਰੂਰ ਮੇਰੇ ਨਾਲ ਲੜਨਗੇ। ਗੁਰੂ ਜੀ ਨਿਰਭਉ ਰਹੇ ਉਹ ਬਾਲੇ ਦੇ ਬਚਨ ਸੁਣਕੇ ਮੁਸਕਰਾ ਛਡਦੇ ਰਹੇ।

ਪਰ ਜਦੋਂ ਤਲਵੰਡੀ ਦੇ ਨੇੜੇ ਆਏ ਤਾਂ ਬਾਬਾ ਜੀ ਨੇ ਬਾਲਾ ਨੂੰ ਆਖਿਆ ਭਾਈ ਬਾਲਾ! ਤੂੰ ਘਰ ਜਾਹ। ਜੇ ਕੋਈ ਪੁਛੇ ਤਾਂ ਆਖੇਂ ਨਾਨਕ ਬਾਹਰ ਬੈਠਾ ਹੈ। ਮੈਂ ਘਰ ਨਹੀਂ ਜਾਣਾ ਪਿਤਾ ਜੀ ਖਫਾ ਹੋਣਗੇ। ਉਹਨਾਂ ਦਾ ਗੁਸਾ ਟਲ ਜਾਵੇਗਾ ਤਾਂ ਜਾਵਾਂਗਾ।

ਬਾਲਾ ਘਰ ਆ ਗਿਆ ਮਹਿਤੇ ਕਾਲੂ ਦੇ ਘਰ ਜਾ ਕੇ ਉਸ ਨੇ ਮਾਤਾ ਤ੍ਰਿਪਤਾ ਜੀ ਨੂੰ ਸਾਰੀ ਵਾਰਤਾ ਸੁਣਾ ਦਿੱਤੀ ਕਿ ਤੇਰਾ ਪੁੱਤਰ ਖਰਾ ਸੌਦਾ ਸਾਧੂਆਂ ਨੂੰ ਰੋਟੀ ਖਵਾ ਕੇ ਕਰ ਆਇਆ ਹੈ ਜਿਨਸ ਜਾਂ ਬਾਰਦਾਨਾ ਕੋਈ ਨਹੀਂ ਸੂ ਖ੍ਰੀਦਿਆ ਪਰ ਇਹ ਨਾ ਦਸਿਆ ਕਿ ਹੁਣ ਉਹ ਕਿਥੇ ਤੇ ਕਦੋ ਘਰ ਆਵੇਗਾ।

ਰਾਤ ਸਾਰੀ ਲੰਘ ਗਈ ਦਿਨ ਹੋ ਗਿਆ। ਮਹਿਤਾ ਕਾਲੂ ਉਡੀਕਦਾ ਰਿਹਾ ਕਿ ਹੁਣ ਵੀ ਨਾਨਕ ਘਰ ਆਉਂਦਾ ਹੈ ਤੇ ਹੁਣ ਵੀ ਪਰ ਗੁਰੂ ਜੀ ਘਰ ਨਾ ਗਏ। ਮਹਿਤੇ ਨੂੰ ਇਹ ਵੀ ਪਤਾ ਲਗ ਗਿਆ ਕਿ ਬਾਲਾ ਮੁੜ ਆਇਆ ਹੈ। ਸੂਰਜ ਚੜ੍ਹਨ ਦੇ ਨਾਲ ਹੀ ਮਹਿਤੇ ਨੇ ਬਾਲਾ ਜੀ ਨੂੰ ਘਰੋਂ ਸਦਿਆ ਅਤੇ ਬੜੇ ਰੋਹਬ ਨਾਲ ਪੁਛਣ ਲਗੇ—ਕਿਉਂ ਬਾਲੇ! ਨਾਨਕ ਕਿਥੇ ਹੈ, ਵੀਹ ਰੁਪਿਆਂ ਦਾ ਖਰੀਦਿਆ ਹੋਇਆ ਮਾਲ ਕਿਧਰ ਗਿਆ? ਛੇਤੀ ਦਸ ਨਹੀਂ ਜਾਨ ਪੀਂਦਾ ਈਂ!

ਥਰ-ਥਰ ਕੰਬਦਾ ਹੋਇਆ ਭਾਈ ਬਾਲਾ ਬੋਲਿਆ-'ਮਹਾਰਾਜ! ਮੇਰਾ ਕੋਈ ਦੋਸ਼ ਨਹੀਂ, ਮੈਂ ਤਾਂ ਗੁਲਾਮ ਹਾਂ ਸੇਵਕ ਹਾਂ! ਮਾਲਕ ਦੇ ਹੱਥ ਨਹੀਂ ਫੜ ਸਕਦਾ।

ਮੇਰਾ ਤਾਂ ਕੰਮ ਸਲਾਹ ਦੇਣ ਦਾ ਸੀ, ਸੋ ਮੈਂ ਸਲਾਹ ਦਿੱਤੀ ਕਿ ਨਾ ਸਾਧੂਆਂ ਨੂੰ ਭੋਜਨ ਖਵਾ ਮਹਿਤਾ ਜੀ ਗੁਸੇ ਹੋਣਗੇ ਪਰ ਉਨ੍ਹਾਂ ਇਕ ਨਾ ਸੁਣੀ, ਵੀਹਾਂ ਰੁਪਿਆਂ ਦਾ ਸੀਧਾ (ਰਾਸ਼ਨ) ਖ੍ਰੀਦ ਕੇ ਸਾਧੂਆਂ ਅਗੇ ਮੱਥਾ ਟੇਕ ਆਯਾ ਉਹ ਕਹਿੰਦਾ ਹੈ, ਇਹੋ ਹੀ ਖਰਾ ਸੌਦਾ ਹੈ। ਦੂਸਰੇ ਜਨਮ ਵਿਚ ਕਈ ਗੁਣਾਂ ਮੁਨਾਫਾ ਮਿਲੇਗਾ!

ਹੁਣ ਉਹ ਕਿਥੇ ਹੈ ? ਮਹਿਤੇ ਨੇ ਕ੍ਰੋਧੀ ਹੋ ਕੇ ਪੁਛਿਆ ।

ਜੀ ਉਹ ਸੁਕੇ ਤਲਾਬ ਉਤੇ ਲੁਕਿਆ ਹੋਇਆ ਹੈ। ਤੁਸਾਂ ਦੇ ਗੁਸੇ ਤੋਂ ਡਰਦਾ ਉਥੇ ਹੀ ਬੈਠਾ ਰੱਬ-ਰੱਬ ਕਰਦਾ ਹੋਵੇਗਾ। ਮਹਿਤਾ ਜੀ ਮੈਂ ਬਿਲਕੁਲ ਨਿਰਦੋਸ਼ ਹਾਂ।

ਤੇਰੇ ਨਾਲੋਂ ਉਹ ਤਕੜਾ ਨਹੀਂ ਸੀ । ਤੈਨੂੰ ਉਸ ਦੇ ਕੋਲੋਂ ਰੁਪਏ ਖੋਹ ਲੈਣੇ ਚਾਹੀਦੇ ਸੀ ਉਹ ਰੁਪਏ ਲਿਆ ਕੇ ਮੈਨੂੰ ਦੇ ਦਿੰਦਾ । ਹੱਛਾ ਦੱਸ ਉਹ ਕਿਥੇ ਹੈ ? ਮੈਂ ਓਹਦੀ ਖਬਰ ਲੈਂਦਾ ਹਾਂ। ਉਸਦੀ ਹਡੀ ਪਸਲੀ ਇਕ ਨਹੀਂ ਛਡਾਂਗਾ। ਛੇਤੀ ਚਲ!

ਡਰਿਆ ਹੋਇਆ ਭਾਈ ਬਾਲਾ ਅਗੇ-ਅਗੇ ਨਠ ਉਠਿਆ ਤੇ ਉਹਦੇ ਪਿਛੇ ਮਹਿਤਾ ਕਾਲੂ ਸੀ, ਵੀਹ ਛਿਲੜਾਂ ਦੇ ਬਦਲੇ ਜਗਤ ਗੁਰੂ ਪਿਆਰ ਦੇ ਅਵਤਾਰ, ਦੁਖੀਆਂ ਤੇ ਯਤੀਮਾਂ ਦੇ ਵਾਰਸ ਨੂੰ ਪਿਤਾ ਮਾਰਨ ਵਾਸਤੇ ਜਾ ਰਿਹਾ ਸੀ, ਪਿੰਡ ਦਾ ਪਟਵਾਰੀ ਹੋਣ ਕਰਕੇ ਕਿਸੇ ਨੂੰ ਹੌਂਸਲਾ ਨਹੀਂ ਸੀ ਪੈਂਦਾ ਕਿ ਉਸ ਨੂੰ ਕੋਈ ਰੋਕੇ ਕਚੀਚੀਆਂ ਲੈਂਦਾ ਦੰਦੀਆਂ ਪੀਂਹਦਾ ਹੱਥਾਂ ਦੀਆਂ ਮੁਕੀਆਂ ਵਟੀ ਵਾਹੋ ਦਾਹੀ ਜਾ ਰਿਹਾ ਸੀ ।

ਗੁਰੂ ਨਾਨਕ ਦੀ ਭੈਣ ਬੀਬੀ ਨਾਨਕੀ ਨੂੰ ਪਤਾ ਲਗਾ ਕਿ ਉਸਦੇ ਵੀਰ ਨੂੰ ਮਾਰ ਪੈਣ ਲਗੀ ਹੈ। ਦਸ ਸਾਲ ਦੇ ਗੁਸੇ ਦਾ ਉਬਾਲ ਮਹਿਤਾ ਜੀ ਅਜ ਕਢਣਗੇ, ਉਹ ਪੁੱਤਰ ਦੀਆਂ ਲਾਪ੍ਰਵਾਹੀਆਂ ਤੋਂ ਬਹੁਤ ਤੰਗ ਆ ਗਏ ਨੇ। ਬੀਬੀ ਨਾਨਕੀ ਅਗਾ ਪਿਛਾ ਦੇਖੇ ਬਿਨਾਂ ਹੀ ਵਾਹੋਦਾਹੀ ਨਠ ਉਠੀ । ਉਹਨਾਂ ਨਾਲੋਂ ਬਹੁਤ ਤੇਜ਼ ਵੈਰਾਰ ਵਿਚ ਦੌੜੀ, ਉਹ ਵੀਰ ਨੂੰ ਮਾਰ ਨਹੀਂ ਸੀ ਪੈਣ ਦੇਣਾ ਚਾਹੁੰਦੀ ਓਹਦੀਆਂ ਭਾਵੇਂ ਹਡੀਆਂ ਟੁਟ ਜਾਣ ।

ਮਹਿਤਾ ਜੀ ਸੁਕੇ ਤਲਾ ਉਤੇ ਪਹੁੰਚ ਗਏ, ਉਹਨਾਂ ਦਾ ਸਾਹ ਨਾਲ ਸਾਹ ਨਹੀਂ ਸੀ ਰਲਦਾ। ਉਹ ਘਰਕ ਰਹੇ ਸਨ ਉਹਨਾਂ ਤਲਾਬ ਉਤੇ ਜਾ ਕੇ ਚੁਫੇਰੇ ਝਾਤੀ ਮਾਰੀ ਪਰ ਕਿਤੇ ਨਾਨਕ ਨਜ਼ਰ ਨਾ ਪਿਆ। ਅਵਾਜ਼ਾਂ ਮਾਰੀਆਂ ਕਿਸੇ

ਅਵਾਜ਼ ਦਾ ਕੋਈ ਉਤਰ ਨਾ ਆਇਆ ਤਲਾਬ ਦੇ ਪਾਣੀ ਸੁਕੇ ਨੂੰ ਕਈ ਸਾਲ ਹੋ ਚੁਕੇ ਸਨ। ਘਾਹ ਤੇ ਵਣ ਦੇ ਬੂਟੇ ਸਨ ਉਹ ਵੀ ਬਹੁਤ ਸੰਘਣੇ।

ਮਹਿਤਾ ਜੀ ਹੇਠਾਂ ਉਤਰ ਗਏ ਅਗੇ ਹੋ ਕੇ ਧਿਆਨ ਮਾਰਿਆ ਤਾਂ ਵਣ ਦੇ ਹੇਠਾਂ ਚੌਂਕੜਾ ਮਾਰ ਕੇ ਤੇ ਸਮਾਧੀ ਲਾ ਕੇ, ਜਗਤ ਗੁਰੂ ਬਾਬਾ ਨਾਨਕ ਜੀ ਬੈਠਾ ਸਤਿਨਾਮੁ ਸਤਿ ਕਰਤਾਰ ਦਾ ਜਾਪ ਕਰ ਰਿਹਾ ਸੀ ਉਸ ਦੀ ਸੂਰਤ ਦਤਾਰ ਨਾਲ ਜੁੜੀ ਹੋਈ ਸੀ ਦੁਨੀਆਂ ਦੇ ਡਰ, ਭਰਮ ਤੇ ਲਾਲਚ ਦੇ ਪਰਛਾਵਿਆਂ ਕੋਲੋਂ ਕਈ ਕੋਹ ਦੂਰ ਪਰੇ ਰੂਹ ਪਹੁੰਚੀ ਸੀ।

ਮਨਖਟੂ! ਲੁਕਿਆ ਬੈਠਾ ਹੈ! ਮੈਨੂੰ ਦੁਖੀ ਕਰਨ ਵਾਲਿਆ! ਇਹ ਆਖ ਕੇ ਮਹਿਤਾ ਕਾਲੂ ਨੇ ਬਾਬੇ ਨਾਨਕ ਜੀ ਦੀ ਬਾਂਹ ਫੜ ਲਈ, ਜੋਰ ਨਾਲ ਹੁਜਕਾ ਮਾਰ ਕੇ ਬੈਠੇ ਨੂੰ ਉਠਾਇਆ ਤੇ ਵਣ ਹੇਠੋਂ ਖਿਚ ਕੇ ਬਾਹਰ ਲੈ ਆਇਆ। ਖੁਲ੍ਹੀ ਥਾਂ ਤੇ ਖੜਾ ਕਰਕੇ ਪੁਠੇ ਸਿਧੇ ਹਥਾਂ ਨਾਲ ਚਪੇੜਾਂ ਮਾਰਨ ਲਗ ਪਿਆ। ਕਦੀ ਸਜੀ ਗਲ੍ਹ ਉਤੇ ਕਦੀ ਖੱਬੀ ਗਲ੍ਹ ਉਤੋਂ ਚਪੇੜਾਂ ਮਾਰੀਆਂ ਸਿਧੇ ਪੁਠੇ ਹੱਥਾਂ ਦੀਆਂ ਚਪੇੜਾਂ ਨੇ ਗਲ੍ਹਾਂ ਲਾਲ ਕਰ ਦਿੱਤੀਆਂ। ਗੋਰੀਆਂ ਕੋਮਲ ਗਲ੍ਹਾਂ ਵਿਚ ਭਾਰੇ ਹੱਥਾਂ ਦੀਆਂ ਉਂਗਲਾਂ ਖੁਭ ਗਈਆਂ। ਲਹੂ ਸਿੰਮਣ ਵਾਲਾ ਹੋ ਗਿਆ ਪਰ ਬਾਬਾ ਨਾਨਕ ਰੋਇਆ ਨਹੀਂ ਬਾਪ ਦੇ ਹੱਥ ਨਹੀਂ ਫੜੇ ਨੀਵੇਂ ਨੈਣ ਕਰਕੇ ਚੁਪ-ਚਾਪ ਖਲੋਤਾ ਰਿਹਾ। ਹਾਂ ਮਿਰਗ ਨੈਣਾਂ ਵਿਚ ਹੰਝੂ ਆ ਗਏ ਉਹ ਹੰਝੂ ਪੀੜ ਦੇ ਨਹੀਂ ਸਨ ਸਗੋਂ ਅਫਸੋਸ ਦੇ ਸੀ ਕਿ ਉਹਦਾ ਪਿਤਾ ਉਸਨੂੰ ਸਮਝਦਾ ਨਹੀਂ ਜਗਤ ਨੇਕੀ ਨੂੰ ਬੁਰਿਆਈ ਭਲੇ ਨੂੰ ਵੈਰ ਤੇ ਨਫੇ ਨੂੰ ਘਾਟਾ ਸਮਝ ਰਿਹਾ ਹੈ। ਉਹ ਕਿਵੇਂ ਸਮਝਾਵੇ।

ਸ਼ਿਕਾਰੀ ਦੀ ਡਰਾਈ ਹੋਈ ਹਰਨੀ ਦੀ ਤਰ੍ਹਾਂ ਤੇਜ ਵੇਗ ਵਿਚ ਭਜੀ ਗਈ, ਬੀਬੀ ਨਾਨਕੀ ਉਸ ਥਾਂ ਜਾ ਪੁਜੀ ਜਿਥੇ ਉਸਦੇ ਵੀਰ ਜੀ ਨੂੰ ਚਪੇੜਾਂ ਵਜ ਰਹੀਆਂ ਸਨ। ਜਾਂਦੀ ਨੇ ਹੱਥ ਫੜ ਲਏ। ਨਾ ਮਾਰੋ ਪਿਤਾ ਜੀ! ਵੀਰ ਨੂੰ ਨਾ ਮਾਰੋ! ਮੈਂ ਮਰਾਂ! ਮੈ ਮਰਾਂ! ਮੈਂ ਮਰਾਂ! ਮੇਰਾ ਵੀਰ! ਇਉਂ ਤਰਲਾ ਕਰਕੇ ਤੇ ਕੂੰਜ ਵਾਂਗ ਕੁਰਲਾਕੇ ਪਿਤਾ ਜੀ ਕੋਲੋਂ ਵੀਰ ਨਾਨਕ ਨੂੰ ਛੁਡਾ ਲਿਆ। ਪਰੇ ਕਰ ਲਿਆ, ਖਿਚਕੇ ਜੱਫੀ ਵਿਚ ਲੈ ਕੇ ਘੁਟ ਕੇ ਹਿਰਦੇ ਨਾਲ ਲਾ ਲਿਆ।

ਮਹਿਤਾ ਕਾਲੂ ਮਾੜੇ ਸ਼ਬਦ ਬੋਲਦਾ ਤੇ ਗੁਸੇ ਨਾਲ ਕੰਬਦਾ ਹੋਇਆ ਘਰ ਨੂੰ ਮੁੜ ਪਿਆ, ਉਹਦੇ ਪਿਛੇ ਬਹੁਤ ਵਿਥ ਤੇ ਵੀਰ ਨੂੰ ਪਿਆਰ ਨਾਲ ਪੁਚਕਾਰਦੀ

ਹੋਈ ਭੈਣ ਨਾਨਕੀ ਘਰ ਨੂੰ ਲਿਆਈ, ਆਪਣੇ ਸਿਰ ਦੀ ਚੁੰਨੀ ਨਾਲ ਵੀਰ ਦੇ ਕੰਵਲ ਨੈਣਾਂ ਵਿਚੋਂ ਹੰਝੂ ਸੁਕਾਏ।

## ੧੪. ਰਾਇ ਬੁਲਾਰ ਦੀ ਕ੍ਰੋਪੀ

ਜਿਵੇਂ ਹਜ਼ਰਤ ਮੁਹੰਮਦ ਸਾਹਿਬ ਨੂੰ ਸਭ ਤੋਂ ਪਹਿਲਾਂ ਨਬੀ ਮੰਨਣ ਵਾਲੀ ਇਕ ਵਿਧਵਾ ਪਿਛੋਂ ਉਸ ਦੀ ਵਹੁਟੀ ਸੀ ਤਿਵੇਂ ਗੁਰੂ ਨਾਨਕ ਦੇਵ ਜੀ ਨੂੰ ਅਕਾਲ ਪੁਰਖ ਦਾ ਭੇਜਿਆ ਹੋਇਆ ਅਵਤਾਰ ਮੰਨਣ ਵਾਲਾ ਪਹਿਲਾਂ ਗੁਰੂ ਨਾਨਕ ਦਾ ਸਿਖ ਰਾਇ ਬੁਲਾਰ ਸੀ ਤੇ ਦੂਸਰੀ ਬੀਬੀ ਨਾਨਕੀ ਸੀ, ਜੋ ਆਪਣੇ ਵੀਰ ਨੂੰ ਰੱਬੀ ਬੰਦਾ ਸਮਝਦੀ ਸੀ।

ਮਹਿਤਾ ਕਾਲੂ ਜੀ ਨੇ ਆਪਣੇ ਪੁੱਤਰ ਨਾਨਕ ਜੀ ਨੂੰ ਵੀਹਾਂ ਰੁਪਿਆਂ ਬਦਲੇ ਕੁਟਕੇ ਮੋਰ ਕਰ ਦਿਤਾ ਹੈ। ਬੀਬੀ ਨਾਨਕੀ ਨਾ ਛੁਡਾਉਂਦੀ ਤਾਂ ਉਸ ਨੂੰ ਮਹਿਤਾ ਜੀ ਨੇ ਮਾਰ ਦੇਣਾ ਸੀ। ਇਹ ਖਬਰ ਸਾਡੇ ਪਿੰਡ ਵਿਚ ਬਿਜਲੀ ਦੀ ਤਰ੍ਹਾਂ ਖਿਲਰ ਗਈ, ਰਾਇ ਬੁਲਾਰ ਨੂੰ ਵੀ ਕਿਸੇ ਨੇ ਜਾ ਦੱਸਿਆ ਸੁਣਦੇ ਸਾਰ ਉਹ ਗੁੰਮ ਹੋ ਗਿਆ। ਉਸ ਦਾ ਕਲੇਜਾ ਪਾਟ ਗਿਆ, ਉਸ ਨੂੰ ਇੰਜ ਪ੍ਰਤੀਤ ਹੋਇਆ ਜਿਵੇਂ ਉਹ ਚਪੇੜਾਂ ਨਾਨਕ ਜੀ ਨੂੰ ਨਹੀਂ ਪਈਆਂ ਸਗੋਂ ਰਾਇ ਬੁਲਾਰ ਦੀਆਂ ਗਲ੍ਹਾਂ ਉਤੇ ਵਜ ਰਹੀਆਂ ਹਨ। ਕ੍ਰੋਪ ਨਾਲ ਲਾਲ ਪੀਲਾ ਹੋ ਗਿਆ। ਉਸ ਵਲੇ ਨੌਕਰ ਨੂੰ ਭੇਜਿਆ ਤੇ ਕਿਹਾ—ਪਟਵਾਰੀ ਨੂੰ ਆਖ ਹੁਣੇ ਆਵੇ। ਸਾਰੇ ਕੰਮ ਛਡਕੇ ਹਾਜ਼ਰ ਹੋਵੇ।

ਨਫਰ ਮਾਲਕ ਦਾ ਹੁਕਮ ਪਾ ਕੇ ਹਵਾ ਵਾਂਗ ਉਡਿਆ ਗਿਆ ਮਹਿਤਾ ਜੀ ਨੂੰ ਘਰੋਂ ਅਵਾਜ਼ ਦਿੱਤੀ ਉਹਨਾਂ ਨੂੰ ਮਿਲ ਕੇ ਨਫਰ ਨੇ ਆਖਿਆ—ਮਹਿਤਾ ਜੀ! ਰਾਇ ਬੁਲਾਰ ਜੀ ਹੁਣੇ ਬੁਲਾ ਰਹੇ ਨੇ ਹਥਲੇ ਕੰਮ ਛਡਕੇ ਚਲੋ! ਮਹਿਤਾ ਜੀ ਨੂੰ ਪਤਾ ਸੀ ਕਿ ਨਫਰ ਕੋਈ ਝੂਠੀ ਗੱਲ ਨਹੀਂ ਕਰਿਆ ਕਰਦੇ। ਸੱਚਮੁਚ ਹੀ ਰਾਇ ਬੁਲਾਰ ਨੇ ਸਦਿਆ ਹੋਵੇਗਾ। ਇਹ ਸੋਚ ਕੇ ਉਸੇ ਵੇਲੇ ਨੌਕਰ ਦੇ ਨਾਲ ਤੁਰ ਪਿਆ।

ਕਾਲੂ! ਤੂੰ ਨਹੀਂ ਟਲਿਆ ਨਹੀਂ ਮੰਨਿਆਂ। ਮੇਰੇ ਸਮਝਾਉਣ ਦਾ ਕੋਈ ਅਸਰ ਨਾ ਹੋਇਆ? ਵੀਹਾਂ ਰੁਪਿਆਂ ਦੇ ਬਦਲੇ ਖੁਦਾ ਦੇ ਨਬੀ ਨੂੰ ਮਾਰਿਆ। ਜਗਤ ਗੁਰੂ ਨੂੰ ਚਪੇੜਾਂ! ਕਾਲੂ ਤੇਰੇ ਹੱਥ ਕਿਉਂ ਨਾ ਝੜੇ ਪਾਪੀਆ! ਤੂੰ ਉਸਨੂੰ ਪੁੱਤਰ

ਸਮਝ ਰਿਹਾ ਹੈਂ ? ਮਹਿਤਾ ਕਾਲੂ ਨੂੰ ਦੇਖ ਰਾਇ ਬੁਲਾਰ ਉਸਦੇ ਟੁਟਕੇ ਗਲੇ ਪੈ ਗਿਆ। ਰਾਇ ਬੁਲਾਰ ਦੀਆਂ ਅੱਖਾਂ ਵਿਚੋਂ ਲਹੂ ਸਿੰਮ ਰਿਹਾ ਸੀ। ਮੈਂ ਤੈਨੂੰ ਆਖਿਆ ਹਜ਼ਾਰ ਵਾਰੀ ਆਖਿਆ ਕਿ ਰਾਇ ਬੁਲਾਰ ਬੋਲੀ ਗਿਆ। ਪੁੱਤਰ ਨੂੰ ਕੁਝ ਨਾ ਕਹੋ, ਉਹ ਜਿਸ ਮੌਜ ਵਿਚ ਰਹਿੰਦਾ ਹੈ ਰਹਿਣ ਦੇਹ, ਜੋ ਚੀਜ ਕਿਸੇ ਗਰੀਬ ਜਾਂ ਸਾਧੂ ਸੰਤ ਨੂੰ ਦੇਂਦਾ ਹੈ ਦੇਣ ਦੇਹ। ਉਹ ਬਰਕਤ ਵਾਲਾ ਜੀ ਹੈ, ਪ੍ਰਮਾਤਮਾ ਦਾ ਰੂਪ ਹੈ। ਉਸ ਦੇ ਦਰਸ਼ਨ ਕੀਤਿਆਂ ਤਪਦਾ ਹਿਰਦਾ ਠੰਢਾ ਹੋ ਜਾਂਦਾ ਹੈ। ਜਿੰਨਾਂ ਖਰਚ ਹੋਵੇ ਮੈਥੋਂ ਲਿਆ ਕਰ। ਵੀਹ ਰੁਪੈ ਦਾ ਉਸ ਨੇ ਸਾਧੂਆਂ ਨੂੰ ਭੋਜਨ ਛਕਾ ਦਿਤਾ, ਕਈ ਦਿਨ ਦੇ ਭੁਖੇ ਸਾਧੂ ਸਨ, ਦਸ ਇਹ ਕੀਹ ਬੁਰਾ ਕੰਮ ਕੀਤਾ ? ਨੇਕ ਕਰਮ, ਪਰਉਪਕਾਰ ਤੇ ਦਾਨ ਨਾਲ ਜਾਣੇ ਨ ਦੌਲਤ ਨਹੀਂ ਜਾਣੀ, ਖੇਤ ਮਹਿਲ ਮਾੜੀਆਂ ਚਾਂਦੀ ਸੋਨਾ ਹੀਰੇ ਘੋੜੇ ਊਠ ਬੈਲ ਮੱਝਾਂ ਇਹ ਸਭ ਏਥੇ ਰਹਿ ਜਾਣੇ ਨੇ। ਦੱਸ ਕੋਈ ਚੀਜ਼ ਸਾਥ ਜਾਵੇਗੀ ? ਉਹ ਚਪੇੜਾਂ ਤੂੰ ਦਾਤੇ ਗੁਰੂ ਨਾਨਕ ਨੂੰ ਨਹੀਂ ਮਾਰੀਆਂ ਸਗੋਂ ਮੇਰੇ ਮੂੰਹ ਉਤੇ ਚਪੇੜਾਂ ਮਾਰੀਆਂ ਈ, ਜਾਹ ਭੁਲ ਬਖਸ਼ਾ ! ਜਾਹ ! ਅਗੇ ਨੂੰ ਓਸ ਨੂੰ ਕੁਝ ਨਾ ਆਖੀਂ। ਜੇ ਦੌਲਤ ਦਾ ਭੁਖਾਂ ਹੈਂ ਤਾਂ ਮੇਰੇ ਖਜ਼ਾਨੇ ਵਿਚੋਂ ਹੋਰ ਧਨ ਚੁਕ ਲੈ, ਲੈ ਫੜ ਵੀਹ ਰੁਪਏ ਪਰ ਜਗਤ ਪੀਰ ਨੂੰ ਕੁਝ ਨਾ ਆਖੀਂ।

ਜਿਵੇਂ ਪੱਥਰ ਉਤੇ ਪਾਣੀ ਪੈਂਦਾ ਰਹੇ ਪਰ ਉਸਦਾ ਅੰਦਰਲਾ ਸਿੱਲਾ ਨਹੀਂ ਹੁੰਦਾ ਤਿਵੇਂ ਮਹਿਤੇ ਕਾਲੂ ਨੂੰ ਇਕ ਨਾ ਲਗੀ, ਉਸਨੇ ਰਾਇ ਬੁਲਾਰ ਦੀਆਂ ਸਾਰੀਆਂ ਗੱਲਾਂ ਅਨਸੁਣੀਆਂ ਕਰ ਦਿੱਤੀਆਂ। ਚੁਪ ਕਰਕੇ ਖਲੋਤਾ ਰਿਹਾ ਤੇ ਘਰ ਨੂੰ ਆ ਗਿਆ ਮਾਲਕ ਕੋਲੋਂ ਡਰਦਾ ਹੋਇਆ ਸਿਰਫ ਇਹੋ ਆਖ ਸਕਿਆ—ਹੱਛਾ ! ਜਿਵੇਂ ਆਖਦੇ ਹੋ ਤਿਵੇਂ ਕਰਾਂਗਾ। ਮੈਂ ਕੀ ਕਰਾਂ ਉਹ ਸ਼ਵਾਰਨ ਦੀ ਥਾਂ ਵਿਗਾੜਦਾ ਬਹੁਤ ਹੈ ਮਸਤਾਨਾ ਏ ਆਲਸੀ ਜਿਹਾ ਰਹਿੰਦਾ ਹੈ।

## ੧੫. ਬੀਬੀ ਨਾਨਕੀ ਜੀ ਦੀ ਸ਼ਾਦੀ

ਲੋਦੀ ਰਾਜ ਵੇਲੇ ਜ਼ਮੀਨ ਦਾ ਸਰਕਾਰੀ ਮਾਮਲਾ ਨਕਦ ਨਹੀਂ ਸੀ ਲਿਆ ਜਾਂਦਾ ਸਗੋਂ ਮਾਮਲੇ ਵਿਚ ਕਿਸਾਨਾਂ ਕੋਲੋਂ ਜਿਸ (ਅਨਾਜ) ਵਸੂਲ ਕੀਤੀ ਜਾਂਦੀ ਸੀ।ਉਸ ਵੇਲੇ ਮਧ ਪੰਜਾਬ (ਮਾਝਾ ਤੇ ਬਾਰ) ਦਾ ਸੂਬੇਦਾਰ ਨਵਾਬ ਦੌਲਤ ਖਾਂ ਲੋਦੀ ਸੀ। ਇਸਦਾ ਹੈਡਕੁਆਟਰ (ਦਫਤਰ ਤੇ ਰਹਾਇਸ਼) ਸੁਲਤਾਨਪੁਰ ਵਿਚ

ਸੀ। ਸਾਰੇ ਸੂਬੇ ਨੂੰ ਛੋਟੇ-ਛੋਟੇ ਪ੍ਰਗਣਿਆ ਵਿਚ ਵੰਡਿਆ ਹੋਇਆ ਸੀ। ਹਰ ਇਕ ਪ੍ਰਗਣੇ ਦਾ ਮਾਮਲਾ ਵਸੂਲ ਕਰਨ ਵਾਸਤੇ ਇਕ ਸਰਕਾਰੀ ਨੌਕਰ ਰਖਿਆ ਹੋਇਆ ਸੀ। ਤਲਵੰਡੀ ਤੇ ਉਸਦੇ ਚੌਗਿਰਦੇ ਦਾ ਮਾਮਲਾ ਵਸੂਲ ਕਰਨ ਵਾਸਤੇ ਜੋ ਨੌਜਵਾਨ ਮੁਕਰਰ ਸੀ ਉਸਦਾ ਨਾਮ ਜੈਰਾਮ ਸੁਲਤਾਨਪੁਰ ਦਾ ਰਹਿਣ ਵਾਲਾ ਇਕ ਚੰਗੇ ਰਜੇ ਪੁਜੇ ਅਤੇ ਸਤਿਕਾਰੇ ਘਰਾਣੇ ਦਾ ਨੌਨਿਹਾਲ ਸੀ ਇਸ ਨੌਨਿਹਾਲ ਨਾਲ ਬੀਬੀ ਨਾਨਕੀ ਜੀ ਦੀ ਸ਼ਾਦੀ ਰਾਇ ਬੁਲਾਰ ਦੇ ਕਹਿਣ ਤੇ ਹੋਈ ਸੀ। ਏਸੇ ਵਾਸਤੇ ਜੈਰਾਮ ਰਾਇ ਬੁਲਾਰ ਦਾ ਬੜਾ ਸਤਿਕਾਰ ਕਰਦਾ ਸੀ। ਹਾੜੀ ਦੇ ਸਮੇਂ ਜੈਰਾਮ ਤਲਵੰਡੀ ਆ ਕੇ ਰਹਿੰਦਾ ਤੇ ਮਾਮਲਾ ਵਸੂਲ ਕਰਦਾ। ਚੰਗੀ ਸੂਝ-ਬੂਝ ਵਾਲਾ ਤੇ ਭਲਾ ਮਾਣਸ ਹੋਣ ਕਰਕੇ ਸਾਰੇ ਪ੍ਰਗਣੇ ਵਿਚ ਉਸ ਦੀ ਬਹੁਤ ਇਜ਼ਤ ਸੀ। ਆਪਣਿਆਂ ਤੇ ਬਗਾਨਿਆਂ ਨਾਲ ਉਹ ਮਿੱਤਰਤਾ ਰਖਣੀ ਸਿਖਿਆ ਸੀ।

ਗੁਰੂ ਨਾਨਕ ਨਾਲ ਜੈਰਾਮ ਦਾ ਪਿਆਰ ਸੀ ਇਸ ਕਰਕੇ ਨਹੀਂ ਕਿ ਗੁਰੂ ਨਾਨਕ ਉਹਦਾ ਸਾਲਾ ਸੀ, ਸਗੋਂ ਇਸ ਕਰਕੇ ਕਿ ਰਾਇ ਬੁਲਾਰ ਤੇ ਬੀਬੀ ਨਾਨਕੀ ਜੀ ਉਸ (ਜੈਰਾਮ) ਨੂੰ ਦੱਸਿਆ ਸੀ ਕਿ ਗੁਰੂ ਨਾਨਕ ਜੀ ਆਮ ਮਨੁਖਾਂ ਵਰਗੇ ਨਹੀਂ ਇਹ ਕਾਰਮਾਤੀ ਅਵਤਾਰ ਹੈ। ਪ੍ਰਮਾਤਮਾ ਨੇ ਜਗਤ ਭਲੇ ਵਾਸਤੇ ਇਸ ਜਗਤ ਵਿਚ ਭੇਜਿਆ ਹੈ।

ਰਾਇ ਬੁਲਾਰ ਦੇ ਗੁਸੇ ਹੋਣ ਪਿਛੋਂ ਕਾਲੂ ਨੇ ਪ੍ਰਗਟ ਤੌਰ ਤੇ ਗੁਰੂ ਨਾਨਕ ਜੀ ਨੂੰ ਕੁਝ ਨਹੀਂ ਸੀ ਕਿਹਾ। ਗੁਰੂ ਜੀ ਪ੍ਰਮਾਤਮਾ ਭਗਤੀ ਵਿਚ ਰੁਝੇ ਰਹਿੰਦੇ। ਉਹ ਕੁਝ ਕਰਦੇ ਜੋ ਕੁਝ ਉਹਨਾਂ ਦੇ ਚਿਤ ਨੂੰ ਭੌਂਦਾ।

## ੧੬. ਪਿੱਤਲ ਦਾ ਗੜਵਾ ਤੇ ਮੁੰਦਰੀ ਦਾਨ

ਦਿਨ ਲੰਘਦੇ ਗਏ ਕੋਈ ਖਾਸ ਘਟਨਾ ਨਾ ਵਾਪਰੀ ਘਰ ਜਾ ਕੇ ਜਦੋਂ ਮਹਿਤਾ ਕਾਲੂ ਜੀ ਪੁੱਤਰ ਨੂੰ ਬੇਕਾਰ ਬੈਠਾ ਦੇਖਦੇ ਤਾਂ ਮਨ ਹੀ ਮਨ ਕੁੜ ਲੈਂਦੇ। ਰਾਇ ਬੁਲਾਰ ਤੋਂ ਡਰਦੇ ਮਾਰੇ ਉਭਾਸਰਦੇ ਨਾ। ਇਕ ਦਿਨ ਸਵੇਰੇ ਗੁਰੂ ਜੀ ਪਿੱਤਲ ਦਾ ਗੜਵਾ ਲੈ ਕੇ ਖੂਹ ਉਤੇ ਇਸ਼ਨਾਨ ਕਰਨ ਗਏ। ਇਸ਼ਨਾਨ ਕਰਕੇ ਜਦੋਂ ਮੁੜੇ ਹਾਂ ਰਾਹ ਵਿਚ ਆਪ ਨੂੰ ਇਕ ਭਿਖਾਰੀ ਮਿਲਿਆ। ਉਸ ਨੇ ਬੜੇ ਤਰਲੇ ਨਾਲ ਗੁਰੂ ਜੀ ਅਗੇ ਭਿਖਿਆ ਦਾ ਸਵਾਲ ਕੀਤਾ, ਉਸ ਵੇਲੇ ਗੜਵੇ ਤੋਂ ਬਿਨਾਂ

ਗੁਰੂ ਜੀ ਕੋਲ ਹੋਰ ਕੁਝ ਨਹੀਂ ਸੀ। ਇਕ ਪਲ ਸੋਚਣ ਪਿਛੋਂ ਹਥਲਾ ਪਿੱਤਲ ਦਾ ਗੜਵਾ ਹੀ ਭਿਖਾਰੀ ਦੇ ਹੱਥ ਫੜਾਇਆ। ਬਡਿਆਈਆਂ ਕਰਦਾ ਤੇ ਅਸੀਸਾਂ ਦੇਂਦਾ ਹੋਇਆ ਭਿਖਾਰੀ ਮੁੜਨ ਲਗਾ ਤਾਂ ਗੁਰੂ ਨਾਨਕ ਜੀ ਨੇ ਉਸ ਨੂੰ ਅਵਾਜ਼ ਦਿੱਤੀ, 'ਪੁਰਖਾ ਠਹਿਰ! ਐਹ ਇਕ ਹੋਰ ਚੀਜ਼ ਲੈ ਜਾਹ ਮੇਰੇ ਇਹ ਕਿਸ ਕੰਮ ਹੈ।

ਭਿਖਾਰੀ ਪਿਛੇ ਮੁੜ ਪਿਆ। ਗੁਰੂ ਜੀ ਦੇ ਨੇੜੇ ਆਇਆ ਤਾਂ ਗੁਰੂ ਜੀ ਨੇ ਸੋਨੇ ਦੀ ਮੁੰਦਰੀ ਆਪਣੀ ਚੀਚੀ ਤੋਂ ਉਤਾਰੀ ਤੇ ਭਿਖਾਰੀ ਨੂੰ ਫੜਾ ਦਿੱਤੀ। ਲੱਪ-ਲੱਪ ਆਟਾ ਮੰਗਣ ਵਾਲੇ ਭਿਖਾਰੀ ਨੂੰ ਪਿੱਤਲ ਤੇ ਸੋਨਾ ਦਾਨ ਮਿਲ ਗਿਆ। ਉਹ ਬਹੁਤ ਪ੍ਰਸੰਨ ਹੋਇਆ। ਅਗੰਮੀ ਖੁਸ਼ੀ ਦੇ ਲੋਰ ਵਿਚ ਗੁਰੂ ਜੀ ਦੇ ਗੁਣ ਗਾਉਂਦਾ ਹੋਇਆ ਇਕ ਪਾਸੇ ਨੂੰ ਨਠ ਗਿਆ।

ਮੁੰਦਰੀ ਤੇ ਪਿੱਤਲ ਦਾ ਗੜਵਾ ਦਾਨ ਕਰਨ ਦੀ ਖਬਰ ਜਦੋਂ ਮਹਿਤਾ ਕਾਲੂ ਜੀ ਦੇ ਕੰਨੀਂ ਪਈ ਤਾਂ ਉਹ ਕਪੜਿਆਂ ਤੋਂ ਬਾਹਰ ਹੋ ਗਏ, ਕ੍ਰੋਧ ਨੇ ਉਹਨਾਂ ਨੂੰ ਪਾਗਲ ਕਰ ਦਿਤਾ ਉਸ ਪਾਗਲਪਨ ਵਿਚ ਉਹ ਰਾਇ ਬੁਲਾਰ ਦੇ ਹੁਕਮਾਂ ਨੂੰ ਵੀ ਭੁਲ ਗਏ। ਗੁਰੂ ਨਾਨਕ ਜੀ ਨੂੰ ਮਿਲੇ, ਜਵਾਨ ਪੁੱਤਰ ਦੇ ਸਾਹਮਣੇ ਖਲੋਤਾ ਦੇਖ ਜੀਭ ਨਾ ਚੁਕ ਸਕੇ ਨਾ ਹੀ ਜ਼ਬਾਨੋਂ ਕੋਈ ਮੰਦਾ ਬਚਨ ਬੋਲਣ ਦਾ ਹੀਆ ਸਿਰਫ ਇਹੋ ਆਖਿਆ—ਜਿੰਨਾਂ ਨਾਤੀ ਉਨ੍ਹਾਂ ਹੀ ਪੁੰਨ। ਬੀਬਾ! ਮੇਰੇ ਘਰੋਂ ਨਿਕਲ ਜਾਹ। ਜਾਕੇ ਕਿਤੇ ਕਮਾ ਕੇ ਖਾਹ, ਜੇ ਨਹੀਂ ਕਮਾਉਂਦਾ ਤਾਂ ਸਾਧੂ ਫਕੀਰ ਹੋ ਕੇ ਖਾਹ ਪਰ ਵੇਹਲੇ ਨੂੰ ਘਰ ਬੈਠਾਕੇ ਨਾ ਰੋਟੀ ਖਵਾਈ ਜਾਂਦੀ ਹੈ ਤੇ ਨਾ ਨੁਕਸਾਨ ਕਰਾਇਆ ਜਾਂਦਾ ਹੈ। ਅੱਜ ਪਿੱਤਲ ਦਾ ਗੜਵਾ ਤੇ ਮੁੰਦਰੀ ਮੰਗਤੇ ਨੂੰ ਦੇ ਦਿੱਤੀ ਹੈ, ਕਲ ਨੂੰ ਕੋਈ ਹੋਰ ਕੀਮਤੀ ਚੀਜ਼ ਤੂੰ ਕਿਸੇ ਨੂੰ ਫੜਾ ਦੇਵੇਂਗਾ, ਹੁਣ ਸਿਆਣਾ ਹੋ ਗਿਆ ਏਂ, ਮੂੰਹ ਤੇ ਦਾਹੜੀ ਆ ਚੱਲੀ ਹੈ। ਬਸ ਦੋ ਹੀ ਗੱਲਾਂ ਈ ਜਾਂ ਤਾਂ ਕੋਈ ਘਰ ਦਾ ਧੰਦਾ ਕਰ ਜਾਂ ਘਰੋਂ ਨਿਕਲ ਜਾਹ। ਇਸ ਤੋਂ ਵਧ ਮੈਂ ਤੈਨੂੰ ਕੁਝ ਨਹੀਂ ਕਹਿਣਾ ਚਾਹੁੰਦਾ।

ਆਪਣੇ ਮਨ ਦਾ ਕੀਤਾ ਫੈਸਲਾ ਗੁਰੂ ਜੀ ਨੂੰ ਸੁਣਾ ਕੇ ਮਹਿਤਾ ਕਾਲੂ ਤਾਂ ਚਲਿਆ ਗਿਆ ਗੁਰੂ ਜੀ ਚੁਪ ਖਲੋਤੇ ਸੋਚਦੇ ਰਹੇ। ਉਹਨੀਂ ਦਿਨੀਂ ਨਾਨਕੀ ਜੀ ਵੀ ਤਲਵੰਡੀ ਹੀ ਆਏ ਸਨ। ਜੈਰਾਮ ਨੇ ਵੀ ਆਉਣਾ ਦੀ ਸੀ ਚੁਪ ਖਲੋਤੇ ਵੀਰ ਜੀ ਕੋਲ ਤੇ ਪਿਆਰ ਦੀ ਉਂਗਲੀ ਲਾ ਕੇ ਵੀਰ ਨੂੰ ਅੰਦਰ ਲੈ ਗਏ। ਮੰਜੇ ਉਤੇ ਬੈਠਾਕੇ ਆਖਿਆ—ਵੀਰਾ! ਉਦਾਸ ਨਾ ਹੋ ਪਿਤਾ ਜੀ ਦਾ ਸੁਭਾ

ਲਾਲਚੀ ਤੇ ਕ੍ਰੋਧੀ ਹੈ । ਹੁਣ ਮੈਂ ਤੈਨੂੰ ਨਾਲ ਲੈ ਚਲਾਂਗੀ ਸੁਲਤਾਨਪੁਰ ਕੋਈ ਕੰਮ ਕਰ ਲਵੀਂ, ਕਿਤੇ ਉਦਾਸ ਹੋ ਜਾਵੀ ਮੈਂ ਤੇ ਮਾਤਾ ਜੀ ਰੋ ਰੋ ਮਰ ਜਾਵਾਂਗੀਆਂ ਮੇਰੀ ਵੀ ਕੋਈ ਗੱਲ ਕੇ ਨਾ ਦਿਲ ਤੇ ਨਾ ਲਿਆਵੇ, ਜਿਸ ਚੀਜ਼ ਦੀ ਲੋੜ ਹੈ ਉਹ ਮੈਂ ਆਪਣੇ ਵੀਰ ਨੂੰ ਦਿਆਂਗੀ । ਭੈਣ ਜੀ ! ਸੁਲਤਾਨਪੁਰ ਲੈ ਚਲ, ਜ਼ਰੂਰ ਲੈ ਚਲ, ਮੈਂ ਉਥੇ ਕੋਈ ਕੰਮ ਕਰ ਲਵਾਂਗਾ, ਏਥੇ ਮੇਰਾ ਰਹਿਣਾ ਔਖਾ ਹੈ । ਸ੍ਰੀ ਗੁਰੂ ਨਾਨਕ ਦੇਵ ਜੀ ਬੋਲੇ ।

ਜ਼ਰੂਰ ! ਤੇਰੇ ਜੀਜਾ ਜੀ ਆਉਂਣਗੇ ਸਵੇਰੇ ਹੀ ਉਹਨਾਂ ਆ ਜਾਣਾ ਹੈ । ਮੈਂ ਉਹਨਾਂ ਨੂੰ ਆਖਾਂਗੀ ਉਹ ਬੜੇ ਚੰਗੇ ਹਨ ਜ਼ਰੂਰ ਮੰਨ ਜਾਣਗੇ ਅਸੀਂ ਨਾਲ ਲੈ ਚਲਾਂਗੇ ।

ਦੋਵੇਂ ਭੈਣ ਭਰਾ ਇਸ ਤਰ੍ਹਾਂ ਤਲਵੰਡੀ ਛਡਣ ਦੀਆਂ ਵਿਚਾਰਾਂ ਕਰ ਰਹੇ ਸਨ ।

## ੧੭. ਤਲਵੰਡੀ ਨੂੰ ਛਡਣਾ ਤੇ ਰਾਇ ਬੁਲਾਰ ਦੀ ਬੇਹਬਲਤਾ

ਜੈਰਾਮ ਜੀ ਆ ਗਏ ਉਹਨਾਂ ਨੂੰ ਫਸਲ ਮਾਮਲੇ ਦਾ ਕੰਮ ਕੋਈ ਨਹੀਂ ਸੀ, ਉਹ ਨਾਨਕ ਜੀ ਨੂੰ ਲੈਣ ਵਾਸਤੇ ਆਏ ਸਨ । ਰਾਤ ਨੂੰ ਜਦੋਂ ਸਾਰਾ ਪਰਵਾਰ ਰਲ ਕੇ ਬੈਠਾ ਤਾਂ ਗੁਰੂ ਨਾਨਕ ਜੀ ਦੇ ਵੇਹਲੇ ਪਨ ਦੀ ਚਰਚਾ ਸ਼ੁਰੂ ਹੋ ਗਈ ਪੰਜ ਚਾਰ ਘੰਟੇ ਚਰਚਾ ਹੋਣ ਦੇ ਪਿਛੋਂ ਇਹ ਫੈਸਲਾ ਹੋ ਗਿਆ ਕਿ ਗੁਰੂ ਨਾਨਕ ਜੀ ਸਵੇਰੇ ਸੁਲਤਾਨਪੁਰ ਚਲਣ । ਓਥੇ ਕੋਈ ਨਾ ਕੋਈ ਕੰਮ ਲਭ ਦਿਤਾ ਜਾਵੇਗਾ, ਦੌਲਤ ਖਾਂ ਦੇ ਮੋਦੀਖਾਨੇ ਵਿਚ ਥਾਂ ਖਾਲੀ ਹੈ । ਜੇ ਆਪਣੀ ਹੱਟੀ ਨਾ ਪਈ ਤਾਂ ਨੌਕਰੀ ਕਰ ਲੈਣੀ ।

ਸਵੇਰ ਹੋਈ ਬੀਬੀ ਨਾਨਕੀ ਜੀ ਨੇ ਸਹੁਰੇ ਤੁਰਨ ਦੀ ਤਿਆਰੀ ਕੀਤੀ ਪਿੰਡ ਦੀਆਂ ਕੁੜੀਆਂ ਤੇ ਇਸਤਰੀਆਂ ਮਿਲਣ ਵਾਸਤੇ ਆਈਆਂ । ਰਾਇ ਬੁਲਾਰ ਨੂੰ ਵੀ ਪਤਾ ਲਗ ਗਿਆ ਕਿ ਪ੍ਰਮਾਤਮਾ ਦਾ ਰੂਪ ਤਲਵੰਡੀਓਂ ਜਾ ਰਿਹਾ ਹੈ ਉਹ ਨੱਠਾ ਆਇਆ, ਆਉਂਦਿਆਂ ਹੀ ਨੇੜੇ ਹੋਕੇ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਹਿੱਕ ਨਾਲ ਲਾ ਕੇ ਆਖਣ ਲੱਗਾ—ਮੇਰੇ ਹਿਰਦੇ ਦੀ ਸ਼ਾਂਤੀ ਕਿਉਂ ਜਾ ਰਹੀ ਹੈ ?

ਹੁਕਮ ਰਜਾਈ ਚਲਣਾ ਜੋ ਪ੍ਰਮਾਤਮਾ ਦਾ ਹੁਕਮ ਹੈ ਸੋਈ ਹੋ ਰਿਹਾ ਹੈ । ਚਿੰਤਾ ਨਾ ਕਰੋ । ਘਬਰਾਓ ਨਹੀਂ ਨਾਨਕ ਪਿਆਰ ਦਾ ਖਿਚਿਆ ਹੋਇਆ ਮਿਲਣ ਵਾਸਤੇ

ਆਇਆ ਕਰੇਗਾ। ਅੱਖਾਂ ਤੋਂ ਦੂਰ ਹੋਣਾ ਕੋਈ ਗੱਲ ਨਹੀਂ ਦਿਲੋਂ ਦੂਰ ਨਹੀਂ ਹੋਣਾ ਚਾਹੀਦਾ। ਜਦੋਂ ਯਾਦ ਕਰੋਗੇ ਤਦੋਂ ਹੀ ਆਵਾਂਗਾ।

ਮੇਰੇ ਅੱਲਾ, ਮੇਰੇ ਭਗਵਾਨ! ਸ਼ਾਇਦ ਏਸੇ ਤਰ੍ਹਾਂ ਵਿਛੜਨਾ ਹੀ ਲਿਖਿਆ ਹੋਵੇ ਪਰ ਮੇਰਾ ਰੂਹ ਨਹੀਂ ਜੇ ਵਿਛੜਨ ਨੂੰ ਕਰਦਾ ਮੈਂ ਤਾਂ ਤੁਹਾਡਾ ਹੋ ਗਿਆ ਹਾਂ। ਰੁਪੈ ਕਮਾਉਣ ਜਾਣ ਦੀ ਲੋੜ ਨਹੀਂ ਮੇਰੇ ਕੋਲ ਰੁਪੈ ਬਹੁਤ ਹਨ। ਮੇਹਰਾਂ ਦੇ ਦਾਤਿਆ! ਭੰਡਾਰਿਆਂ ਦੇ ਮਾਲਕਾਂ! ਛੱਡ ਕੇ ਨਾ ਜਾਹ। ਦੀਨ ਦਿਆਲ ਆਪ ਦੇ ਪਿਛੋਂ ਮੇਰੀ ਆਤਮਾ ਅਸ਼ਾਂਤੀ ਨਾਲ ਤੜਪੇਗੀ, ਨਾ ਜਾਓ।

ਮੇਰੇ ਮਾਲਕ ਦਾ ਹੁਕਮ ਇਹੋ ਹੈ ਮੈਨੂੰ ਜਾਣਾ ਹੀ ਪੈਣਾ ਹੈ। ਤੁਸਾਂ ਦੀ ਆਤਮਾ ਸ਼ਾਂਤ ਰਹੇਗੀ ਸਤਿ ਕਰਤਾਰ ਦਾ ਜਾਪ ਜਪਿਆ ਕਰਨਾ ਜਦੋਂ ਦਾਤੇ ਦਾ ਹੁਕਮ ਹੋਇਆ ਤਦੋਂ ਆ ਕੇ ਮਿਲ ਜਾਵਾਂਗੇ। ਸ੍ਰੀ ਗੁਰੂ ਨਾਨਕ ਦੇਵ ਜੀ ਦਾ ਉਤਰ ਸੀ।

ਬਾਲਾ ਤੇ ਮਰਦਾਨਾ ਦੋ ਸਾਥੀ ਹਨ। ਬਚਪਨ ਦੇ ਮਿੱਤਰਾਂ ਦਾ ਪਿਆਰ ਅਟੁਟ ਤੇ ਅਮਰ ਹੁੰਦਾ ਹੈ। ਦੋਵੇਂ ਮਿੱਤਰ ਕੋਲ ਆ ਖਲੋਤੇ। ਵਿਛੋੜੇ ਦੇ ਧੱਕੇ ਨੇ ਉਹਨਾਂ ਦੇ ਸਰੀਰ ਨੂੰ ਕੰਬਾਇਆ ਹੋਇਆ ਸੀ। ਅੱਖਾਂ ਵਿਚ ਹੰਝੂ ਤੇ ਦਿਲ ਧੜਕ ਰਿਹਾ ਸੀ।

ਨਾਨਕ ਸਚਮੁਚ ਚਲਿਆ। ਮਰਦਾਨੇ ਪੁਛਿਆ।

ਨਾਨਕ ਮਿੱਤਰਾਂ ਕੋਲੋਂ ਦੂਰ ਨਹੀਂ ਜਾਂਦਾ, ਮਿੱਤਰਾਂ ਵਾਸਤੇ ਜਾਵੇਗਾ, ਮਿੱਤਰਾਂ ਕੋਲ ਰਹੇਗਾ। ਗੁਰੂ ਨਾਨਕ ਜੀ ਦਾ ਉਤਰ ਸੀ।

ਹੁਣ ਤਾਂ ਜਾ ਰਿਹਾ ਹੈ।

ਹਾਂ ਹੁਣ ਜਾ ਰਿਹਾ ਹਾਂ, ਕਿਸੇ ਦਾ ਭੇਜਿਆ ਨਹੀਂ ਸਗੋਂ ਆਪਣੇ ਉਸ ਮਾਲਕ ਦੇ ਹੁਕਮ ਦਾ ਕੀਲਿਆ ਹੋਇਆ ਜਿਸ ਨੇ ਇਸ ਨੂੰ ਧਰਤੀ ਉਤੇ ਭੇਜਿਆ ਹੈ। ਚਿੰਤਾ ਨਾ ਕਰੋ! ਥੋਹੜੇ ਦਿਨ ਹਨ ਮੈਂ ਜਾਵਾਂਗਾ ਫਿਰ ਕਿਤੇ ਦੂਰ ਚਲਾਂਗੇ, ਸੰਸਾਰ ਦਾ ਚੱਕਰ ਲਾਵਾਂਗੇ। ਇਉਂ ਗੁਰੂ ਨਾਨਕ ਜੀ ਨੇ ਦੋਹਾਂ ਮਿੱਤਰਾਂ ਨੂੰ ਧੀਰਜ ਦਿੱਤੀ।

ਪਿੰਡ ਦੀ ਜੂਹ ਤਕ ਸਾਰਾ ਪਿੰਡ ਗੁਰੂ ਜੀ ਨੂੰ ਤੋਰਨ ਆਇਆ, ਕਿਉਂਕਿ ਗੁਰੂ ਜੀ ਸਭ ਦੇ ਪਿਆਰੇ ਸਨ। ਹਰੇਕ ਜੀਵ ਗੁਰੂ ਜੀ ਨਾਲ ਹਿਤ ਰਖਦਾ ਤੇ ਉਹਨਾਂ ਦਾ ਸਤਿਕਾਰ ਕਰਦਾ ਸੀ। ਜੈਰਾਮ ਬੀਬੀ ਨਾਨਕੀ ਤੇ ਗੁਰੂ ਨਾਨਕ ਜੀ ਤਿੰਨੇ ਸਾਰਿਆਂ ਨੂੰ ਸਤਿਕਾਰ ਨਾਲ ਮਿਲਕੇ ਵਿਦਾ ਹੋਏ। ਮਹਿਤਾ ਕਾਲੂ

ਜੀ ਚੁਪ ਨਾ ਰਹਿ ਸਕੇ ਉਹਨਾਂ ਨੇ ਤੁਰਦਿਆਂ ਹੋਇਆਂ ਫਿਰ ਇਕ ਵਾਰ ਗੁਰੂ ਜੀ ਨੂੰ ਸੰਬੋਧਨ ਕਰਕੇ ਆਖਿਆ—ਬੇਟਾ ! ਹੁਣ ਤੂੰ ਸਿਆਣਾ ਬਿਆਣਾ ਹੈਂ ਕਮਾਈ ਕਰੀਂ । ਜਦੋਂ ਕਮਾਈ ਕਰਨ ਲਗੇਂਗਾ ਫਿਰ ਤੇਰਾ ਵਿਆਹ ਕਰਾਂਗੇ । ਪੁੱਤਰ ਕਮਾਈ ਕਰਦੇ ਹੀ ਮਾਪਿਆਂ ਨੂੰ ਚੰਗੇ ਲਗਦੇ ਹਨ । ਕਿਸੇ ਨਾਲ ਲੜਨਾ ਨਹੀਂ, ਹੁਸ਼ਿਆਰੀ ਨਾਲ ਰਹਿਣਾ । ਮਸਤਾਣੇਪਨ ਨੂੰ ਤਿਆਗ ਦੇਣਾ, ਇਹ ਦੁਨੀਆਂ ਮਸਤਾਨਿਆਂ ਦੀਵਾਨਿਆਂ ਨੂੰ ਕੁਝ ਨਹੀਂ ਜਾਣਦੀ ।

## ੧੮. ਮੋਦੀ ਖਾਨੇ ਦੀ ਨੌਕਰੀ

ਜੈਰਾਮ ਜੀ ਤੇ ਬੀਬੀ ਨਾਨਕੀ ਸੀ ਦੇ ਨਾਲ ਗੁਰੂ ਨਾਨਕ ਜੀ ਸੁਲਤਾਨਪੁਰ ਪੁਜ ਗਏ । ਤਿੰਨ ਕੁ ਦਿਨ ਤਾਂ ਆਰਾਮ ਕੀਤਾ, ਚੌਥੇ ਦਿਨ ਜੈਰਾਮ ਜੀ ਗੁਰੂ ਨਾਨਕ ਜੀ ਨੂੰ ਦੌਲਤ ਖਾਨ ਦੇ ਕੋਲ ਲੈ ਗਏ, ਗੁਰੂ ਜੀ ਦੀ ਉਮਰ ਉਸ ਵੇਲੇ ਉਨੀ ਕੁ ਸਾਲ ਸੀ, ਸੁੰਦਰ ਉਚੇ ਮੁਛ ਫੁਟ ਗਭਰੂ ਸਨ । ਚਿਹਰੇ ਉਤੇ ਰੱਬੀ ਨੂਰ ਦੇ ਝਲਕਾਰੇ ਸਨ । ਚੌੜਾ ਮੱਥਾ ਤੇ ਮੋਟੇ-ਮੋਟੇ ਨੈਣ ਹਰ ਦੇਖਣ ਵਾਲੇ ਨੂੰ ਮੋਹ ਲੈਂਦੇ ਸਨ ।

ਜੀ ! ਇਹ ਮੇਰਾ ਸਾਲਾ ਹੈ ਤੇ ਪੜ੍ਹਿਆ ਲਿਖਿਆ ਹੈ । ਫਾਰਸੀ ਸੋਹਣੀ ਲਿਖ ਲੈਂਦਾ ਹੈ ਇਸ ਨੂੰ ਕੋਈ ਨੌਕਰੀ ਦਿੱਤੀ ਜਾਵੇ । ਜੈਰਾਮ ਜੀ ਨੇ ਦੌਲਤ ਖਾਨ ਨੂੰ ਆਖਿਆ ।

ਜੈਰਾਮ ਮੈਂ ਤੇਰੇ ਕੰਮ ਤੇ ਬਹੁਤ ਖੁਸ਼ ਹਾਂ, ਕਦੀ ਕੋਈ ਸ਼ਕਾਇਤ ਨਹੀਂ ਆਈ, ਜਿਵੇਂ ਆਖਦਾ ਹੈਂ ਤਿਵੇਂ ਕਰ ਲੈਂਦੇ ਹਾਂ । ਮੋਦੀਖਾਨਾ ਦਾ ਪ੍ਰਬੰਧ ਕੁਝ ਹਛਾ ਨਹੀਂ । ਗਰੀਬ ਉਲਾਹਮੇਂ ਦੇਂਦੇ ਰਹਿੰਦੇ ਹਨ । ਜੋ ਇਹ ਮੋਦੀਖਾਨ ਸੰਭਾਲ ਲਵੇ ਤਾਂ ਉਥੇ ਲਾ ਦਿਓ ।

ਜਹਾਂ ਪਨਾਹ ਮੋਦੀਖਾਨੇ ਨੂੰ ਸੰਭਾਲਣ ਯੋਗ ਹੈ । ਹਿਸਾਬ ਕਿਤਾਬ ਤੇ ਤੋਲਣ ਦਾ ਪੂਰਾ ਗਿਆਨ ਸੂ । ਇਹਨਾਂ ਦਾ ਪਿਤਾ ਪਟਵਾਰੀ ਹੈ ਵਿਰਸੇ ਵਿਚ ਵੀ ਹਿਸਾਬ ਕਿਤਾਬ ਮਿਲਿਆ ਹੈ । ਜੈਰਾਮ ਜੀ ਨੇ ਖੁਸ਼ੀ ਨਾਲ ਉਛਲਦਿਆਂ ਹੋਇਆਂ ਆਖਿਆ ।

ਕਿਉਂ ਜਵਾਨ ! ਮੋਦੀਖਾਨੇ ਦਾ ਕੰਮ ਕਰ ਲਵੇਂਗਾ ? ਦੌਲਤ ਖਾਂ ਨੇ ਗੁਰੂ ਨਾਨਕ ਜੀ ਨੂੰ ਪੁਛਿਆ ।

ਕਰ ਲਵਾਂਗਾ ਜੀ! ਗੁਰੂ ਨਾਨਕ ਜੀ ਦਾ ਉਤਰ ਸੀ।

ਬਹੁਤ ਹੱਛਾ! ਹੁਸ਼ਿਆਰ ਰਹਿਣਾ, ਤੋਲਣ ਤੇ ਲਿਖਣ ਵਿਚ, ਜਿਨਸ ਕੰਮ ਹੈ ਕਈ ਚਲਾਕ ਆਦਮੀ ਦਾਅ ਵੀ ਲਾ ਜਾਂਦੇ ਹਨ। ਅਜ ਤੋਂ ਨੌਕਰੀ ਉਤੇ ਮੁਕਰਰ ਕੀਤਾ ਜਾਂਦਾ ਹੈਂ। ਦੌਲਤ ਖਾਂ ਨੇ ਮਨਜ਼ੂਰੀ ਵੀ ਦੇ ਦਿੱਤੀ।

ਉਸ ਵੇਲੇ ਦਾ ਸਰਕਾਰੀ ਰਿਵਾਜ ਹੁੰਦਾ ਸੀ ਕਿ ਜੋ ਕੋਈ ਨੌਕਰ ਰਖਿਆ ਜਾਂਦਾ ਉਸ ਆਦਮੀ ਨੂੰ ਸਰਕਾਰ ਵਲੋਂ ਖਿਲਤ (ਸਿਰਪਾਓ) ਦਿਤਾ ਜਾਂਦਾ ਸੀ ਜਦੋਂ ਉਹ ਖਿਲਤ ਮਿਲ ਜਾਵੇ ਤਾਂ ਨੌਕਰੀ ਪੱਕੀ ਹੋਈ ਮਿਥੀ ਜਾਂਦੀ ਸੀ। ਦੌਤਲ ਖਾਂ ਨੇ ਆਪਣੇ ਨਫਰਾਂ ਕੋਲੋਂ ਸੁੰਦਰ ਖਿਲਤ ਮੰਗਵਾਈ ਗੁਰੂ ਜੀ ਨੂੰ ਦਿੱਤੀ।

ਉਸ ਦਿਨ ਹੀ ਗੁਰੂ ਨਾਨਕ ਜੀ ਨੂੰ ਮੋਦੀਖਾਨੇ ਦੀਆਂ ਚਾਬੀਆਂ ਮਿਲ ਗਈਆਂ ਹਿਸਾਬ ਕਿਤਾਬ ਹਵਾਲੇ ਕੀਤਾ ਗਿਆ। ਜਿੰਨੀ ਜਿਨਸ ਅੰਦਰ ਪਈ ਸੀ ਉਸ ਸਾਰੀ ਨੂੰ ਤੋਲਿਆਂ ਤੇ ਮਿਣਿਆ ਗਿਆ। ਚਾਰਜ ਦਿਵਾਉਣ ਵੇਲੇ ਜੈਰਾਮ ਜੀ ਕੋਲ ਸਨ।

## ੧੯. ਤੇਰਾ ਹੀ ਤੇਰਾ

ਗੁਰੂ ਨਾਨਕ ਜੀ ਤੋਂ ਪਹਿਲਾਂ ਮੋਦੀਖਾਨੇ ਦਾ ਪ੍ਰਬੰਧ ਬਹੁਤ ਮੰਦਾ ਸੀ। ਜਿਹੜਾ ਇਨਚਾਰਜ (ਮੁਖੀ ਨੌਕਰੀ) ਸੀ ਉਹ ਬਹੁਤ ਸੜੀਅਲ ਸਭਾ ਦਾ ਸੀ। ਸੜਦਾ ਕੁੜਦਾ ਰਹਿੰਦਾ, ਘਟ ਤੋਲਦਾ, ਗਰੀਬਾਂ ਦੀ ਪਰਵਾਹ ਨਾ ਕਰਦਾ ਕਈਆਂ ਨੂੰ ਲਾਰਿਆਂ ਵਿਚ ਹੀ ਟਰਕਾ ਛਡਦਾ।

ਪਰ ਜਦੋਂ ਗੁਰੂ ਜੀ ਮੋਦੀਖਾਨੇ ਵਿਚ ਬੈਠੇ ਤਾਂ ਨੌ ਨਿਧੀਆਂ ਤੇ ਬਾਰਾਂ ਸਿੱਧੀਆਂ ਮੋਦੀਖਾਨੇ ਵਿਚ ਆ ਗਈਆਂ। ਸੂਰਜ ਚੜ੍ਹਨ ਤੇ ਜਿਵੇਂ ਸੂਰਜਮੁਖੀ ਤੇ ਕੌਲ ਫੁਲ ਖਿੜਿਆ ਤੇ ਹੰਸੂ-ਹੰਸੂ ਕਰਦਾ ਹੁੰਦਾ ਦਇਆ ਦੇ ਡੋਰੇ ਨੈਣਾਂ ਵਿਚ ਚਮਕਦੇ। ਜਗਤ ਦੁਖ ਹਰਨ ਵਾਲੇ ਨੇ ਤਕੜੀ ਫੜੀ ਸੀ ਇਸ ਵਾਸਤੇ ਕਿ ਦੁਨੀਆਂ ਨੂੰ ਦਸਿਆ ਜਾਵੇ ਪੂਰਾ ਤੋਲਿਆ ਤੇ ਪ੍ਰਮਾਤਮਾ ਉਤੇ ਭਰੋਸਾ ਕੀਤਿਆਂ ਕਿਸੇ ਗਲ ਦਾ ਘਾਟਾ ਨਹੀਂ ਰਹਿੰਦਾ ਨਫੇ ਹੀ ਨਫੇ ਹੁੰਦੇ ਹਨ ਬਰਕਤਾਂ ਵਧਦੀਆਂ ਹਨ।

ਲੋਕ ਸੌਦਾ ਲੈਣ ਵਾਸਤੇ ਆਏ, ਕਿਸੇ ਕਣਕ ਮੰਗੀ ਕਿਸੇ ਜੌਂ, ਕਿਸੇ ਹਲਦੀ ਤੇ ਕਿਸੇ ਲੂਣ। ਬੈਠੋ! ਕਹੋ ਸਤਿ ਕਰਤਾਰ! ਹੁਣੇ ਸਭ ਕੁਝ ਮਿਲ ਜਾਂਦਾ ਹੈ। ਗੁਰੂ ਜੀ ਗਾਹਕਾਂ ਨੂੰ ਆਖਦੇ ਗੁਸੇ ਨਾਲ ਨਹੀਂ ਸਗੋਂ ਇਕ ਮੁਸਕਰਾਹਟ ਨਾਲ।

ਜਿਹੜਾ ਸੌਦਾ ਲੈਣ ਆਉਂਦਾ ਉਹ ਗੁਰੂ ਨਾਨਕ ਦੇਵ ਜੀ ਦੀ ਨੁਹਾਰ ਵਲ ਹੀ ਦੇਖਦਾ ਰਹਿੰਦਾ। ਕਦੀ ਧਾਰਨਾਂ ਵਲ ਨਾ ਦੇਖਦਾ ਕਿ ਉਸ ਦੀ ਕੰਨੀ ਕਿੰਨੀਆਂ ਧਾਰਨਾਂ ਪਈਆਂ ਹਨ। ਮੋਦੀਖਾਨੇ ਵਾਲੇ ਨੇ ਘਟ ਤਾਂ ਨਹੀਂ ਤੋਲਿਆ। ਸਾਰੇ ਸ਼ਹਿਰ ਵਿਚ ਚਰਚਾ ਹੋ ਗਈ। ਮੋਦੀਖਾਨੇ ਵਿਚ ਨਵਾਂ ਪੁਰਸ਼ ਆਇਆ ਹੈ, ਉਹ ਕੋਈ ਪ੍ਰਮਾਤਮਾ ਦਾ ਰੂਪ ਹੀ ਹੈ। ਬਹੁਤ ਛੇਤੀ ਸੌਦਾ ਦੇਂਦਾ ਛੇਤੀ ਹਿਸਾਬ ਕਰਦਾ ਤੇ ਹਰ ਇਸਤਰੀ ਪੁਰਸ਼ ਨਾਲ ਮਿਠਾ ਬੋਲਦਾ ਹੈ। ਕਈ ਨਾਰੀਆਂ ਆਖਦੀਆਂ ਨੀ! ਚਿਤ ਲੋਚਦਾ ਹੈ ਮੋਦੀਖਾਨੇ ਬੈਠੇ ਉਸ ਦੀ ਸੂਰਤ ਹੀ ਦੇਖਦੇ ਰਹੀਏ। ਮੋਦੀਖਾਨੇ ਅਗੇ ਭੀੜ ਲਗੀ ਰਹਿੰਦੀ। ਸੌਦਾ ਲੈਣ ਵਾਲਿਆਂ ਨਾਲੋਂ ਦਰਸ਼ਨ ਕਰਨ ਵਾਲੇ ਬਹੁਤੇ ਹੁੰਦੇ।

ਗੁਰੂ ਜੀ ਨੇ ਸੁਲਤਾਨਪੁਰ ਰਹਿੰਦਿਆਂ ਤੇ ਮੋਦੀਖਾਨੇ ਦੀ ਨੌਕਰੀ ਕਰਦਿਆਂ ਹੋਇਆਂ ਆਪਣਾ ਨਿਤ ਕਰਮ ਇਹ ਮਿਥਿਆ, ਤੜਕੇ ਤਿੰਨ ਵਜੇ ਤੋਂ ਪਹਿਲਾਂ ਉਠਣਾ ਇਸਨਾਨ ਕਰਨਾ ਤੇ ਪ੍ਰਭੂ ਭਗਤੀ ਵਿਚ ਜੁੜ ਜਾਣਾ ਸਵੇਰੇ ਜਲ ਪਾਣੀ ਛਕਕੇ ਮੋਦੀਖਾਨੇ ਜਾ ਬੈਠਣਾ। ਸ਼ਾਮ ਨੂੰ ਮੋਦੀਖਾਨੇ ਵਿਚੋਂ ਉਠਕੇ ਬਾਹਰ ਨੂੰ ਚਲੇ ਜਾਂਦੇ ਨਗਰ ਤੋਂ ਦੂਰ ਬੀਆਬਾਨ ਵਿਚ। ਉਥੇ ਇਕਾਂਤ ਵਾਯੂ ਮੰਡਲ ਵਿਚ ਆਪਣੇ ਪ੍ਰਮਾਤਮਾ ਨਾਲ ਬਚਨ ਬਿਲਾਸ ਕਰਦੇ। ਡੂੰਘੀਆਂ ਤਕਾਲਾਂ ਨੂੰ ਘਰ ਆਉਂਦੇ ਤੇ ਪ੍ਰਸ਼ਾਦਿ ਛਕਕੇ ਮੰਜੇ ਤੇ ਲੇਟ ਜਾਂਦੇ। ਨਾ ਕਿਸੇ ਨਾਲ ਵਾਧੂ ਗੱਲ ਕਰਦੇ ਤੇ ਨਾ ਕੀਮਤੀ ਸਮਾਂ ਐਵੇਂ ਗਵਾਉਂਦੇ। ਹੱਥ ਕਾਰ ਵਲ ਤੇ ਚਿੱਤ ਯਾਰ ਨਾਲ ਜੁੜਿਆ ਰਹਿੰਦਾ।

ਹਰ ਰੋਜ਼ ਸਭ ਤੋਂ ਵਡੀ ਘਟਨਾ ਜੋ ਰੋਜ਼ ਵਾਪਰੀ ਤੇ ਜਿਸਦੀ ਚਰਚਾ ਹਰ ਘਰ ਵਿਚ ਹੁੰਦੀ ਉਹ ਇਹ ਸੀ ਕਿ ਜਦੋਂ ਗੁਰੂ ਜੀ ਤੱਕੜੀ ਫੜਕੇ ਜਿਨਸ ਤੋਲਦੇ ਤਾਂ ਵਾਧੇ ਦੋਆ, ਤਿੰਨਾਂ, ਚਾਰੇ, ਪਾਂਜੇ, ਛੀਏ, ਸਤੇ, ਅਠੇ, ਨਾਵੇਂ, ਦਸਵੇਂ, ਯਾਰਵੇਂ, ਬਾਹਰਵੇਂ ਤਕ ਧਾਰਨਾ ਦੀ ਗਿਣਤੀ ਤਰਤੀਬ ਵਾਰ ਕਰੀ ਜਾਂਦੇ ਪਰ ਜਦੋਂ ਤੇਰਾਂ ਆਉਂਦੇ ਤਾਂ ਗਿਣਤੀ ਭੁਲ ਕੇ ਮਸਤੀ ਵਿਚ ਤੇਰੇ ਦੀ ਥਾਂ ਤੇਰਾ ਤੇਰਾ! ਤੇਰਾ ਆਖੀ ਜਾਂਦੇ ਤੇ ਧਾਰਨਾ ਕਿਸੇ ਦੇ ਲੀੜੇ ਵਿਚ ਪਲਟੀ ਜਾਂਦੇ ਕੋਈ ਸਿਆਣਾ ਤੇ ਈਮਾਨਦਾਰ ਗਾਹਕ ਆਖਦਾ ਜੀ! ਵਧ ਤੋਲ ਦਿਤੀਆਂ ਜੇ ਚਾਰ ਧਾਰਨਾ! ਤੇਰਾਂ ਤੋਂ ਗਿਣਤੀ ਭੁਲ ਗਏ ਜੇ।

ਹੱਛਾ ਪੁਰਸ਼ਾ! ਜਾਹ ਸਤਿ ਕਰਤਾਰ ਕਹੋ। ਇਹ ਤੇਰੇ ਨਸੀਬ ਹਨ ਜੋ ਜਿਨਸ

ਤੇਰੀ ਕੰਨੀ ਜਾ ਪਈ ਹੈ, ਉਹ ਤੇਰੀ ਹੈ ਚੁਕ ਕੇ ਘਰ ਲੈ ਜਾਹ। ਗੁਰੂ ਨਾਨਕ ਜੀ ਇਹ ਉਤਰ ਦੇ ਕੇ ਤਕੜੀ ਹੇਠਾਂ ਰਖ ਦੇਂਦੇ।

ਇਸ ਤਰ੍ਹਾਂ ਕਈਆਂ ਵਲ ਜਿਨਸ ਬਹੁਤ ਚਲੀ ਜਾਂਦੀ। ਗੁਰੂ ਜੀ ਕੋਈ ਪਰਵਾਹ ਨਾ ਕਰਦੇ, ਕਿਉਂਕਿ ਉਹ ਸਭ ਖੇਲ ਕਰਤੇ ਨਿਰੰਕਾਰ ਦਾ ਹੀ ਸਮਝਦੇ ਸਨ।

## ੨੦, ਜੈਰਾਮ ਜੀ ਨੂੰ ਚਿੰਤਾ

ਪ੍ਰਮਾਰਥ ਵਾਦੀਆਂ ਨੂੰ ਮਾਯਾਵਾਦੀ ਨਹੀਂ ਸਮਝ ਸਕਦੇ, ਕਿਉਂਕਿ ਦੋਹਾਂ ਦੇ ਜੀਵਨ ਰਾਹ ਵਖਰੇ-ਵਖਰੇ ਹਨ ਕਰਮ ਤੇ ਸੋਚ ਦਾ ਢੰਗ ਅੱਡਰਾ ਹੈ। ਜੈਰਾਮ ਜੀ ਮਾਯਾਵਾਦੀ ਸਨ। ਮਾਇਆ ਇਕਠੀ ਕਰਨ ਤੇ ਮਾਲਕ (ਨਵਾਬ) ਨੂੰ ਖੁਸ਼ ਰਖਣ ਦਾ ਉਨਾਂ ਨੂੰ ਬਹੁਤ ਗਿਆਨ ਤੇ ਉਤਸ਼ਾਹ ਸੀ। ਪ੍ਰਮਾਰਥ ਦਾ ਉਕਾ ਗਿਆਨ ਨਹੀਂ ਸੀ, ਉਹ ਤਾਂ ਉਸ ਵੇਲੇ ਹੀ ਪ੍ਰਮਾਤਮਾ ਨੂੰ ਚੇਤੇ ਕਰਦੇ ਸੀ ਜਦੋਂ ਕਿਤੇ ਕੋਈ ਔਕੜ ਆ ਬਣੇ ਜਾਂ ਦੁਖ ਤਕਲੀਫ ਹੋਵੇ ਪਰ ਗੁਰੂ ਨਾਨਕ ਦੇਵ ਜੀ ਸਿਰਫ ਪ੍ਰਮਾਰਥਵਾਦੀ ਸਨ ਉਹ ਦੁਨੀਆਂ ਦੇ ਕਿਸੇ ਮਨੁਖ ਨੂੰ ਖੁਸ਼ ਕਰਨ ਦੀ ਥਾਂ ਅਕਾਲ ਪੁਰਖ ਨੂੰ ਖੁਸ਼ ਕਰਨਾ ਚਾਹੁੰਦੇ ਸਨ। ਮਾਇਆ ਕੱਠੀ ਕਰਕੇ ਦੁਨੀਆਂਦਾਰੀ ਦੇ ਸੁਖ ਭੋਗਣ ਦੀ ਥਾਂ ਆਪਣੇ ਸਰੀਰ ਉਤੇ ਕਸ਼ਟ ਝਲ ਕੇ ਵੀ ਸਾਰੇ ਮਨੁਖਾਂ ਨੂੰ ਸਮਝਾਉਣਾ ਚਾਹੁੰਦੇ ਸੀ ਕਿ ਇਕ ਅਕਾਲ ਪੁਰਖ ਜੋ ਉਹ ਸਭ ਦਾ ਕਰਤਾ ਸਭ ਦਾ ਹਰਤਾ ਤੇ ਸਭ ਨੂੰ ਰੋਜ਼ੀ ਦੇਣ ਵਾਲਾ ਹੈ। ਉਹ ਭਗਤਾਂ ਦੀ ਬਾਦਸ਼ਾਹੀ ਕਾਇਮ ਕਰਨਾ ਚਾਹੁੰਦੇ ਸਨ।

ਸਾਰੇ ਸੁਲਤਾਨਪੁਰ ਵਿਚ ਹੀ ਨਹੀਂ ਸਗੋਂ ਪ੍ਰਗਣੇ ਵਿਚ ਹੀ ਇਹ ਚਰਚਾ ਹੋਣ ਲਗ ਪਈ ਕਿ ਨਵਾਬ ਦੇ ਮੋਦੀਖਾਨੇ ਵਿਚ ਐਸਾ ਆਦਮੀ ਆਇਆ ਜੋ ਤੇਰਾ ਤੋਂ ਅਗੇ ਧਾਰਨ ਤੋਲੇ ਤਾਂ ਗਿਣਦਾ ਨਹੀਂ। ਗਰੀਬਾਂ ਤੇ ਲੋੜਵੰਦਾਂ ਨੂੰ ਹਿਸਾਬ ਤੋਂ ਵਧ ਅੰਨ ਦੇਂਦਾ ਹੈ। ਉਹ ਦਿਨੇ ਰਾਤ ਸਤਿ ਕਰਤਾਰ ਆਖਦਾ ਰਹਿੰਦਾ। ਕੋਈ ਧਰਮੀ ਜੀਉੜਾ ਹੈ ਬਿਕ੍ਰਮਾਜੀਤ, ਹਾਤਮਤਾਈ ਤੇ ਰਾਜਾ ਹਰੀਸ਼ ਚੰਦਰ ਨਾਲੋਂ ਹੀ ਬਹੁਤ ਹੀ ਦਾਨੀ ਤੇ ਦਯਾਵਾਨ ਹੈ। ਕੋਈ ਲੋੜਵੰਦ ਜਾਵੇ ਉਸ ਦੀ ਲੋੜ ਪੂਰੀ ਹੋ ਜਾਂਦੀ ਹੈ ਉਹਦੇ ਚੌਗਿਰਦੇ ਬਰਕਤਾਂ ਹਸਦੀਆਂ ਹਨ। ਦਾਤਾ ਹੈ, ਦਿਆਲੂ ਹੈ, ਰੱਬ ਰੂਪ ਹੈ। ਨਵਾਬ ਨੇ ਵੀ ਉਸ ਨੂੰ ਖੁਲ੍ਹ ਦਿੱਤੀ ਹੋਈ ਹੈ ਪਰ ਜਦੋਂ ਜੈਰਾਮ ਜੀ ਨੇ ਇਹ ਗੱਲਾਂ ਸੁਣੀਆਂ ਅਤੇ ਅੱਖੀਂ ਹਾਲਤ ਦੇਖੇ ਤਾਂ

ਉਹ ਬਹੁਤ ਘਬਰਾਏ ਉਹ ਇਕ ਦਿਨ ਜੀਵਨ ਸਾਥਣ (ਬੀਬੀ) ਨਾਨਕੀ ਜੀ ਨੂੰ ਆਖਣ ਲਗੇ—ਤੇਰਾ ਵੀਰ ਸੰਤ ਸੁਭਾ ਦਾ ਤਿਆਗ ਨਹੀਂ ਕਰਦਾ। ਮੋਦੀਖਾਨੇ ਨੂੰ ਲੁਟਾਈ ਜਾਂਦਾ ਹੈ। ਤੇਰਾਂ ਤੋਂ ਅਗੇ ਧਰਨਾ ਦੀ ਗਿਣਤੀ ਹੀ ਨਹੀਂ ਕਰਦਾ। ਭਾਵੇਂ ਕਿਸੇ ਨੂੰ ਦਸ ਧਾਰਨਾ ਚਲੀਆਂ ਜਾਣ ਜਾਂ ਵੀਹ! ਉਤਨਾ ਚਿਰ ਤੋਲੀ ਜਾਂਦਾ ਹੈ ਜਿੰਨਾ ਅਗਲਾ ਨਾ ਆਖੇ ਕਿ ਉਹ ਤਾਂ ਹੁਣ ਜਿਨਸ ਚੁਕ ਵੀ ਨਹੀਂ ਸਕੇਗਾ। ਹਿਸਾਬ ਕਿਤਾਬ ਤੇ ਤੋਲਣ ਦੀ ਲਾਪਰਵਾਹੀ ਘਾਟਾ ਪਾਵੇਗੀ। ਜਦੋਂ ਨਵਾਬ ਨੂੰ ਘਾਟੇ ਦਾ ਪਤਾ ਚਲ ਗਿਆ ਉਸ ਨੇ ਹਿਸਾਬ ਕਿਤਾਬ ਦੀ ਪੜਤਾਲ ਕਰਵਾਈ ਤਾਂ ਮੇਰੀ ਇਜ਼ਤ ਆਬਰੂ ਖਤਰੇ ਵਿਚ ਪਵੇਗੀ ਕਿੰਨੇ ਚਿਰ ਤੋਂ ਸਤਿਕਾਰ ਵਾਲੀ ਨੌਕਰੀ ਮਿਲੀ ਹੋਈ ਹੈ। ਆਪਣੇ ਵੀਰ ਨੂੰ ਸਮਝਾ ਉਹ ਸੋਚ ਸਮਝ ਕੇ ਚਲੇ। ਇਹ ਤਾਂ ਬਚਤ ਕਰਨ ਵਾਲੀ ਹੈ ਚਾਰ ਛਿੱਲੜ ਜੋੜਨ ਨੂੰ ਸੁਨਹਿਰੀ ਮੌਕਾ ਹੈ। ਇਹ ਨਾ ਹੋਵੇ ਜੋੜਨ ਦੀ ਥਾਂ ਆਪਣਾ ਹਕ (ਤਨਖਾਹ) ਵੀ ਗੁਵਾ ਬੈਠੇ।

ਆਪਣੇ ਪਤੀ ਪਰਮੇਸ਼ਰ ਦੀ ਜਬਾਨੋਂ ਆਪਣੇ ਵੀਰ ਦੀ ਲਾਪਰਵਾਹੀ ਦੀ ਕਹਾਣੀ ਸੁਣ ਕੇ ਨਾਨਕੀ ਜੀ ਨੂੰ ਬਹੁਤ ਹੈਰਾਨੀ ਹੋਈ, ਭੈਣਾਂ ਨੂੰ ਵੀਰ ਪਿਆਰੇ ਹੁੰਦੇ ਨੇ ਪਰ ਨਾਨਕੀ ਤਾਂ ਵੀਰ ਨੂੰ ਪ੍ਰਮਾਤਮਾ ਦਾ ਰੂਪ ਜਾਣਦੀ ਹੋਈ ਬਹੁਤ ਪਿਆਰਦੀ ਸੀ। ਉਹਦਾ ਮਾਸੂਮ ਤੇ ਪਵਿਤਰ ਹਿਰਦਾ ਕੰਬਿਆ ਉਹ ਸੋਚਣ ਲਗੀ ਜੇ ਇਹ ਸਭ ਗੱਲਾਂ ਸੱਚੀਆਂ ਹੈਨ ਤਾਂ ਵੀਰ ਜੀ ਕੀ ਕਰਨਗੇ ? ਇਸ ਤਰ੍ਹਾਂ ਤਾਂ ਘਾਟਾ ਜ਼ਰੂਰ ਪਵੇਗਾ। ਘਾਟਾ ਸੁਣਕੇ ਨਵਾਬ ਕਰੋਪ ਹੋਵੇਗਾ, ਨੌਕਰੀ ਚਲੀ ਜਾਵੇਗੀ, ਪਿਤਾ ਜੀ (ਮਹਿਤਾ ਕਾਲੂ) ਖਫਾ ਹੋਣਗੇ।

ਵੀਰ ਨਾਨਕ ਜੀ ਰੋਜ਼ ਰਾਤ ਨੂੰ ਘਰ ਆਉਂਦੇ। ਰੋਟੀ ਖਾ ਕੇ ਆਪਣੇ ਮੰਜੇ ਉਤੇ ਜਾ ਬਿਰਾਜਦੇ। ਬੀਬੀ ਨਾਨਕੀ ਜੀ ਨੂੰ ਹੌਸਲਾ ਨਾ ਪਿਆ ਕਿ ਉਹ ਜਾਵੇ ਤੇ ਵੀਰ ਨੂੰ ਆਖੇ ਕਿ ਉਹ ਲਾਪਰਵਾਹੀ ਨੂੰ ਛੱਡ ਕੇ ਸੰਭਲ ਕੇ ਤੁਰੇ। ਦੁਨੀਆਂਦਾਰੀ ਸੂਲਾਂ ਦੀ ਸੇਜ ਹੈ ਕਈ ਦਿਨ ਸੋਚਦੀ ਸੋਚਦੀ ਇਕ ਦਿਨ ਵੀਰ ਕੋਲ ਪੁਜ ਗਈ। ਸਬੱਬ ਨਾਲ ਜੈਰਾਮ ਜੀ ਉਸ ਦਿਨ ਦੌਰੇ ਤੇ ਬਾਹਰ ਗਏ ਹੋਏ ਸਨ। ਆਪਣੇ ਮਨ ਦੇ ਵਿਚਾਰ ਅਤੇ ਜੈਰਾਮ ਦੇ ਸਾਰੇ ਬਚਨ ਗੁਰੂ ਜੀ ਨੂੰ ਇਕੜ ਦੁਕੜ ਸੁਣਾ ਦਿਤੇ।

ਸਭ ਕੁਝ ਸੁਣਨ ਪਿਛੋਂ ਗੁਰੂ ਜੀ ਨੇ ਇਕ ਮੁਸਕਰਾਹਟ ਨਾਲ ਉਤਰ

ਦਿਤਾ—ਭੈਣ ਜੀ! ਚਿੰਤਾ ਨਾ ਕਰੋ! ਮੈਂ ਕੁਝ ਨਹੀਂ ਕਰ ਰਿਹਾ। ਜੋ ਕੁਝ ਹੁੰਦਾ ਹੈ ਪ੍ਰਮਾਤਮਾ ਆਪੇ ਕਰਾਉਂਦਾ ਹੈ। ਉਹ ਆਪੇ ਘਾਟੇ ਵਾਧੇ ਨਜਿਠੇਗਾ, ਹਿਸਾਬ ਠੀਕ ਕਰੇਗਾ ਉਸ ਦਾਤੇ ਨਾਲੋਂ ਕੋਈ ਵਡਾ ਗਿਆਨੀ ਨਹੀਂ ਉਹ ਕਰਨ ਕਰਾਵਨਹਾਰ ਸੁਆਮੀ ਹੈ। ਮਨੁਖ ਦੇ ਵਸਦੀ ਗਲ ਨਹੀਂ ਮੈਂ ਨਵਾਬ ਦਾ ਨੌਕਰ ਨਹੀਂ ਪ੍ਰਮਾਤਮਾ ਦਾ ਸੇਵਕ ਹਾਂ।

ਇਹ ਉਤਰ ਸੁਣਕੇ ਬੀਬੀ ਨਾਨਕੀ ਜੀ ਚੁਪ ਹੋ ਗਏ। ਹੋਰ ਕੁਝ ਆਖਣ ਜਾਂ ਸਮਝਾਉਣ ਦਾ ਉਹਨਾਂ ਨੂੰ ਹੌਂਸਲਾ ਨਾ ਪਿਆ।

# ੨੧. ਗ੍ਰਹਿਸਤ ਮਾਰਗ ਤੇ ਗੁਰੂ ਜੀ ਦੀ ਨਿਰਲੇਪਤਾ

## ਕੁੜਮਾਈ

ਗੁਰੂ ਨਾਨਕ ਜੀ ਭਰ ਜੁਆਨ ਹੋ ਚੁਕੇ ਸਨ। ਸਰੀਰਕ ਸੁੰਦਰਤਾ ਕਮਾਲ ਦੀ ਸੀ। ਉਮਰ ਵੀ ਤੇਈ ਸਾਲ ਤੋਂ ਉਪਰ ਹੋ ਗਈ ਸੀ। ਇਹੋ ਹੀ ਉਮਰ ਵਿਆਹ ਦੇ ਯੋਗ ਹੁੰਦੀ ਹੈ। ਜੈਰਾਮ ਜੀ ਤੇ ਬੀਬੀ ਨਾਨਕੀ ਜੀ ਸਲਾਹ ਕੀਤੀ ਕਿ ਤਲਵੰਡੀ ਸੁਨੇਹਾ ਭੇਜਿਆ ਜਾਵੇ ਕਿ (ਗੁਰੂ) ਨਾਨਕ ਜੀ ਦਾ ਵਿਆਹ ਕੀਤਾ ਜਾਵੇ।

ਇਹ ਸੁਲਾਹ ਕਰਨ ਦਾ ਵਡਾ ਕਾਰਨ ਇਹ ਵੀ ਸੀ ਕਿ ਗੁਰੂ ਜੀ ਨੂੰ ਸੰਤਾਂ ਦੀ ਸੰਗਤ ਤੋਂ ਬਚਾਇਆ ਜਾਵੇ। ਲੋਕਾਂ ਦਾ ਖਿਆਲ ਹੈ ਗ੍ਰਹਿਸਤ ਪ੍ਰਮਾਰਥ ਦੇ ਰਾਹ ਵਿਚ ਇਕ ਭਾਰੀ ਰੁਕਾਵਟ ਹੈ। ਗ੍ਰਹਿਸਤੀ ਕਦੀ ਪ੍ਰਮਾਰਥ ਦੇ ਰਾਹ ਨਹੀਂ ਤੁਰ ਸਕਦਾ। ਕਿਉਂਕਿ ਇਸਤਰੀ ਰਿਸ਼ਤੇਦਾਰਾਂ ਤੇ ਧੀਆਂ ਪੁੱਤਰ ਐਸੇ ਮੋਹ ਲੈਂਦੇ ਹਨ ਕਿ ਮਰਦ ਦੀ ਮਨ ਬਿਰਤੀ ਉਹਨਾਂ ਨੂੰ ਛਡਕੇ ਹੋਰ ਕਿਸੇ ਪਾਸੇ ਨਹੀਂ ਲਗਦੀ ਪਿਆਰ ਵੰਡਿਆ ਜਾਂਦਾ ਹੈ। ਕਾਮ, ਕ੍ਰੋਧ ਲੋਭ ਮੋਹ ਤੇ ਹੰਕਾਰ ਪੰਜੇ ਮਨੁਖ ਦੇ ਉਦਾਲੇ ਹੋ ਜਾਂਦੇ ਹਨ।

ਜੈਰਾਮ ਜੀ ਅਜੇ ਇਹੋ ਜਿਹੀਆਂ ਦਲੀਲਾਂ ਵਿਚ ਹੀ ਸਨ ਕਿ ਸਬੱਬ ਨਾਲ ਇਕ ਰਿਸ਼ਤਾ ਆ ਗਿਆ, ਕਿਉਂਕਿ ਜੈਰਾਮ ਜੀ ਦੀ ਰਿਸ਼ਤੇਦਾਰਾਂ ਵਿਚ ਬੜੀ ਸ਼ੋਭਾ ਸੀ ਮਹਿਤਾ ਕਾਲੂ ਜੀ ਨੂੰ ਵੀ ਦੂਰ ਦੂਰ ਤੋਂ ਹਿੰਦੂ ਘਰਾਣੇ ਜਾਣਦੇ ਸਨ।

ਦੂਸਰੇ ਸ਼ਹਿਰਾਂ ਵਾਂਗ ਬਟਾਲਾ (ਜ਼ਿਲਾ ਗੁਰਦਾਸਪੁਰ) ਉਸ ਵੇਲੇ ਤਕੜਾ ਰੌਣਕ ਵਾਲਾ ਇਕ ਵਿਉਪਾਰਕ ਸ਼ਹਿਰ ਸੀ। ਇਸ ਸ਼ਹਿਰ ਵਿਚ ਹਿੰਦੂ ਖੱਤਰੀਆਂ ਦੇ

ਘਰ ਚੋਖੇ ਸਨ। ਉਹ ਸਾਰੇ ਚੰਗੇ ਗੁਜ਼ਾਰੇ ਵਾਲੇ ਸਨ। ਉਥੋਂ ਦਾ ਮੂਲਾ ਖੱਤਰੀ ਸੀ ਉਹ ਪਟਵਾਰੀ ਸੀ ਤੇ ਪਖੋਕੇ ਰੰਧਾਵੇ ਪਟਵਾਰ ਦਾ ਕੰਮ ਕਰਦਾ ਸੀ। ਉਸ ਦੀ ਸਪੁੱਤਰੀ ਸੁਲਖਣੀ ਮੁਟਿਆਰ ਹੋਈ ਉਸ ਵਾਸਤੇ ਵਰ ਲਭਣ ਦੀ ਭਜਦੌੜ ਕਿਤਨਾ ਚਿਰ ਹੁੰਦੀ ਰਹੀ। ਮੂਲੇ ਦੇ ਆਦਮੀ ਵੀ ਵਰ ਦੀ ਢੂੰਡ ਕਰਦੇ ਹੋਏ ਸੁਲਤਾਨਪੁਰ ਪੁਜ ਗਏ। ਸੁਲਤਾਨਪੁਰ ਦੇ ਖੱਤਰੀਆਂ ਨੇ ਜੈਰਾਮ ਜੀ ਦੇ ਸਾਲੇ (ਗੁਰੂ) ਨਾਨਕ ਜੀ ਦੱਸ ਪਾਈ ਉਹ ਜੈਰਾਮ ਜੀ ਦੇ ਘਰ ਆ ਬੈਠੇ। ਗੁਰੂ ਨਾਨਕ ਦੀ ਨੁਹਾਰ ਤਕ ਕੇ ਅਤੇ ਮੋਦੀਖਾਨੇ ਦੀ ਨੌਕਰੀ ਕਰਨੀ ਸੁਣ ਕੇ ਉਹਨਾਂ ਫੈਸਲਾ ਕਰ ਲਿਆ ਕਿ ਸੁਲਖਣੀ ਦਾ ਰਿਸ਼ਤਾ ਏਥੇ ਹੀ ਕਰਨਗੇ। ਵਰ ਲਭਣ ਦੀ ਢੂੰਡ ਤੇ ਤਾਂਘ ਮੁਕ ਗਈ।

ਉਹਨਾਂ ਦਾ ਫੈਸਲਾ ਸੁਣਕੇ ਜੈਰਾਮ ਜੀ ਤੇ ਬੀਬੀ ਨਾਨਕੀ ਨੇ ਤਲਵੰਡੀ ਵਲ ਲਾਗੀ ਭੇਜ ਦਿਤਾ। ਲਾਗੀ ਨੂੰ ਸਮਝਾਇਆ ਕਿ ਮਹਿਤਾ ਕਾਲੂ ਜੀ ਤੇ ਬਾਕੀ ਪਰਵਾਰ ਨੂੰ ਏਥੇ (ਸੁਲਤਾਨਪੁਰ) ਲੈ ਆਵੇ। ਲਾਗੀ ਗਿਆ ਤੇ ਚੌਥੇ ਦਿਨ ਸਭ ਪਰਵਾਰ ਸਮੇਤ ਵਾਪਸ ਸੁਲਤਾਨਪੁਰ ਆ ਪੁਜਾ। ਖੁਸ਼ੀਆਂ ਦੇ ਵਾਜੇ ਵਜੇ, ਭਾਈਚਾਰੇ ਦੇ ਮੁਖੀਆਂ ਦੀ ਹਾਜ਼ਰੀ ਵਿਚ ਗੁਰੂ ਨਾਨਕ ਦੇਵ ਜੀ ਦੇ ਮੂੰਹ ਛੁਹਾਰਾ ਲਾਇਆ ਤੇ ਝੋਲੀ ਸ਼ਗਨ ਪਾਇਆ ਗਿਆ। ਉਸ ਖੁਸ਼ੀ ਵਿਚ ਗੁੜ ਪਤਾਸੇ ਮਿਸ਼ਰੀ ਵੰਡੀ ਗਈ, ਸ਼ਹਿਰ ਦੇ ਮੁਖੀਆਂ ਤੇ ਭਾਈਚਾਰੇ ਨੂੰ ਰੋਟੀ ਖਵਾਈ ਗਈ। ਵਿਆਹ ਦੇ ਦਿਹਾੜੇ ਦਾ ਵੀ ਉਸੇ ਦਿਨ ਹੀ ਫੈਸਲਾ ਕਰ ਲਿਆ ਗਿਆ, ਕਿਉਂਕਿ ਮੂਲੇ ਜੀ ਵਲੋਂ ਕੁੜਮਾਈ ਦੇ ਨਾਲ ਹੀ ਵਿਆਹ ਦੇ ਦੇਣ ਦੀ ਪੱਕੀ ਕੀਤੀ ਗਈ ਸੀ।

ਕੁੜਮਾਈ ਦੀ ਰਸਮ ਪੂਰੀ ਕਰਕੇ ਮਹਿਤਾ ਕਾਲੂ ਜੀ ਤਲਵੰਡੀ ਮੁੜ ਆਏ ਤੇ ਪੁੱਤਰ ਦੇ ਵਿਆਹ ਦੀ ਤਿਆਰੀ ਕਰਨ ਲਗੇ।

## ੨੨. ਮਰਦਾਨੇ ਦਾ ਮੇਲ

ਗੁਰੂ ਨਾਨਕ ਜੀ ਦੇ ਬਚਪਨ ਦਾ ਸਾਥੀ ਭਾਈ ਮਰਦਾਨਾ (ਮਰਾਸੀ) ਵੀ ਹੁਣ ਜਵਾਨ ਹੋ ਚੁਕਾ ਸੀ, ਜਵਾਨੀ ਦੇ ਨਾਲ ਨਾਲ ਉਸ ਨੇ ਰਾਗ ਵਿਦਿਆ ਭੀ ਸਫਲਤਾ ਹਾਸਲ ਕਰ ਲਈ ਸੀ, ਸਾਜਾਂ ਦਾ ਵਜਾਉਣਾ ਤੇ ਸੁਰਾਂ ਦੀ ਲੈ ਦਾ ਉਸ ਨੂੰ ਪੂਰਾ ਗਿਆਨ ਹੋ ਚੁਕਾ ਸੀ। ਮਰਾਸੀਆਂ ਦਾ ਕੰਮ ਹੁੰਦਾ ਸੀ ਗਾਉਣਾ

ਤੇ ਗਾ ਕੇ ਮੰਗਣਾ। ਹੁਣ ਘਰ ਦੇ ਉਸ ਨੂੰ ਤੰਗ ਕਰਦੇ ਸਨ ਕਿ ਕਿਤੇ ਜਾ ਕੇ ਚਾਰ ਪੈਸੇ ਕਮਾਵੇ। ਏਸੇ ਮਾਮਲੇ ਤੇ ਲੜ ਝਗੜ ਕੇ ਮਰਦਾਨਾ ਘਰ ਛੱਡ ਕੇ ਸ੍ਰੀ ਗੁਰੂ ਜੀ ਕੋਲ ਆ ਗਿਆ। ਗੁਰੂ ਜੀ ਕੋਲ ਆ ਕੇ ਸਾਰੀ ਹਕੀਕਤ ਖੋਹਲ ਸੁਣਾਈ। ਉਸ ਦੀ ਹਕੀਕਤ ਸੁਣਕੇ ਗੁਰੂ ਜੀ ਬੋਲੇ—ਚੰਗਾ ਕੀਤਾ ਈ ਆ ਗਿਆ ਏਂ। ਹੁਣ ਰੋਜ਼ ਸਤਿਸੰਗ ਕਰਿਆ ਕਰਾਂਗੇ। ਜਗਿਆਸੂ ਬਹੁਤ ਹਨ, ਕੀ ਮਾਮੂਲੀ ਬੰਦਿਆਂ ਕੋਲੋਂ ਮੰਗਣਾ ਹੈ, ਉਸ ਪ੍ਰਮਾਤਮਾ ਦੇ ਦਰ ਤੇ ਮੰਗਤੇ ਬਣੀਏ ਜੋ ਸਭ ਦਾ ਦਾਤਾ ਹੈ!

ਜਿਵੇਂ ਆਗਿਆ! ਤੁਸਾਂ ਦੇ ਸਾਥ ਹੀ ਰਹਾਂਗਾ। ਮਰਦਾਨੇ ਦਾ ਉਤਰ ਸੀ।

ਬੀਬੀ ਜੀ ਕੋਲੋਂ ਰੁਪੈ ਮੰਗ, ਇਕ ਰਬਾਬ ਲੈ! ਤੂੰ ਰਬਾਬ ਵਜਾਯਾ ਕਰੀਂ ਮੈਂ ਕੀਰਤਨ ਕਰਿਆ ਕਰਾਂਗਾ। ਸਵੇਰੇ ਤੇ ਸ਼ਾਮ ਨੂੰ ਰੱਬੀ ਕੀਰਤਨ ਕਰ ਜੇ ਜਨਮ ਸਫਲਾ ਕਰਿਆ ਕਰਾਂਗੇ।

ਮਰਦਾਨੇ ਨੇ ਭੈਣ ਨਾਨਕੀ ਜੀ ਨੂੰ ਆਖਿਆ ਭੈਣ ਜੀ! ਮੈਂ ਰਬਾਬ ਲੈਣੀ ਹੈ। ਬਿਨਾਂ ਰਬਾਬ ਤੋਂ ਮੇਰਾ ਕੰਮ ਨਹੀਂ ਤੁਰਨਾ, ਮੈਨੂੰ ਰਬਾਬ ਲੈ ਦਿਓ।

ਬੀਬੀ ਜੀ ਮਰਦਾਨੇ ਨੂੰ ਵੀਰਾਂ ਵਾਂਗ ਪਿਆਰਦੀ ਸੀ। ਕੁਝ ਪ੍ਰਮਾਤਮਾ ਦਾ ਖੇਲ ਐਸਾ ਸੀ ਉਹ ਨਾਂਹ ਨਾ ਕਰ ਸਕੀ ਉਸੇ ਵੇਲੇ ਹੀ ਰਬਾਬ ਖਰੀਦਨ ਜੋਗੇ ਰੁਪੈ ਮਰਦਾਨੇ ਨੂੰ ਦੇ ਦਿੱਤੇ ਮਰਦਾਨਾ ਰਬਾਬ ਲੈ ਆਇਆ।

ਰਬਾਬ ਆ ਗਈ। ਐਨੀ ਕਮਾਲ ਦੀ ਰਬਾਬ ਕਿ ਐਸੀ ਅਗੇ ਜਹਾਨ ਵਿਚ ਹੈ ਹੀ ਨਹੀਂ ਸੀ। ਉਸ ਦੀਆਂ ਸੁਰਾਂ ਵਿਚ ਸਤਿ ਕਰਤਾਰ ਸਤਿਕਰਤਾਰ ਦੀ ਗੂੰਜ ਆਪ ਮੁਹਾਰੀ ਹੀ ਉਠਦੀ ਸੀ।

ਸਵੇਰੇ ਸ਼ਾਮ ਨੂੰ ਰੱਬੀ ਕੀਰਤਨ ਹੋਣ ਲਗਾ। ਸੁਰੀਲਾ ਗਲਾ ਰੱਬੀ ਬਾਣੀ, ਸ਼ਰਧਾ ਤੇ ਪਿਆਰ ਦੇਖ ਸੁਣ ਜਗਿਆਗੂ ਇਕੱਠੇ ਹੋਣ ਲਗੇ। ਦੋਵੇਂ ਵੇਲੇ ਸਤਿਸੰਗ ਜੁੜਨ ਲਗਾ ਕਈਆਂ ਪਾਪੀਆਂ ਦੇ ਪਾਪਾਂ ਦੀ ਪੰਡ ਹੌਲੀ ਹੋਣ ਲਗੀ। ਕਈ ਸ਼ਾਂਤੀ ਹਾਸਲ ਕਰਨ ਲਗੇ। ਬੀਬੀ ਨਾਨਕੀ ਜੀ ਰੋਜ਼ ਸਤਿਸੰਗ ਵਿਚ ਬੈਠਕੇ ਲਾਭ ਉਠਾਉਣ ਲਗੇ।

## ੨੩. ਗੁਰੂ ਨਾਨਕ ਜੀ ਦਾ ਵਿਆਹ

ਤਲਵੰਡੀ ਦੀ ਥਾਂ ਸੁਲਤਾਨਪੁਰ ਵਿਚ ਹੀ ਵਿਆਹ ਦਾ ਫੈਸਲਾ ਹੋ ਗਿਆ।

ਨਿਧੇ ਬ੍ਰਾਹਮਣ ਭੇਜਕੇ ਕਾਲੂ ਜੀ ਤੇ ਹੋਰ ਪਰਵਾਰ ਨੂੰ ਸੁਲਤਾਨਪੁਰ ਹੀ ਸਦ ਲਿਆ। ਜਦੋਂ ਕਾਲੂ ਜੀ ਤਲਵੰਡੀ ਤੋਂ ਤੁਰੇ ਤਾਂ ਰਾਇ ਬੁਲਾਰ ਭਟੀ ਨੇ ਗੁਰੂ ਜੀ ਦੀ ਸ਼ਾਦੀ ਵਾਸਤੇ ਕੁਝ ਦੌਲਤ ਅਤੇ ਕੁਝ ਕੀਮਤੀ ਲੀੜੇ ਸ਼ਰਧਾ ਵਜੋਂ ਭੇਜੇ। ਤਲਵੰਡੀ ਤੋਂ ਕਾਲੂ ਜੀ ਦੇ ਨਾਲ ਉਸ ਦੇ ਸ਼ਰੀਕੇ ਦੇ ਭਾਈ ਲਾਲੂ, ਪ੍ਰਸਰਾਮ, ਇੰਦਰਸੈਨ, ਫਿਰੰਦਾਂ, ਜਗਤ ਮਲ, ਲਾਲ ਚੰਦ, ਜਗਤ ਰਾਇ ਅਤੇ ਜਟਮਲ ਆਦਿਕ ਤੁਰੇ। ਇਸਤਰੀਆਂ ਸਮੇਤ ਤਕੜਾ ਜਥਾ ਹੋ ਗਿਆ। ਮਾਝੇ ਵਿਚੋਂ ਗੁਰੂ ਜੀ ਦਾ ਨਾਨਾ ਰਾਮ ਜੀ ਪਰਵਾਰ ਸਮੇਤ ਆਏ ਤੇ ਗੋਇੰਦਵਾਲ ਦੇ ਪੱਤਣ ਕੋਲ ਆ ਮਿਲੇ, ਸਾਰਾ ਮੇਲ ਖੁਸ਼ੀਆਂ ਕਰਦਾ ਸੁਲਤਾਨਪੁਰ ਪੁਜਾ। ਜੈਰਾਮ ਜੀ ਦੇ ਪਿਤਾ ਭਾਈ ਪ੍ਰਮਾਨੰਦ ਨੇ ਆਏ ਗਏ ਦੀ ਬਹੁਤ ਸੇਵਾ ਕੀਤੀ।

ਮਿਥੇ ਦਿਹਾੜੇ ਜੰਞ ਚੜੀ ਤੇ ਬਟਾਲੇ ਪੁਜੀ ਧੇਤਿਆਂ ਨੇ ਬੜਾ ਆਦਰ ਸਤਿਕਾਰ ਕਰਦਿਆਂ ਹੋਇਆਂ ਜੀ ਆਇਆਂ ਨੂੰ ਆਖਿਆ ਅਗਲੇ ਦਿਨ ਲਾਵਾਂ ਫੇਰੇ ਦਿੱਤੇ। ਸ਼ਗਨ ਸੁਆਰਥ ਕਰਕੇ ਡੋਲੀ ਤੇ ਜੰਞ ਸੁਲਤਾਨਪੁਰ ਮੁੜ ਆਈ। ਗੁਰੂ ਨਾਨਕ ਦੇਵ ਜੀ ਵਿਆਹੇ ਗਏ ਉਨ੍ਹਾਂ ਦੀ ਸੁਪਤਨੀ ਦਾ ਨਾਮ ਸੁਲੱਖਣੀ ਸੀ।

ਥੋਹੜੇ ਦਿਨਾਂ ਪਿਛੋਂ ਬਾਹਰੋਂ ਆਏ ਮਿੱਤਰ ਤੇ ਰਿਸ਼ਤੇਦਾਰ ਸਭ ਆਪੋ ਆਪਣੇ ਘਰਾਂ ਨੂੰ ਚਲੇ। ਮਾਤਾ ਤ੍ਰਿਪਤਾ ਤੇ ਕਾਲੂ ਜੀ ਵੀ ਤਲਵੰਡੀ ਆ ਗਏ। ਆਉਂਦੇ ਹੋਏ ਬੀਬੀ ਨਾਨਕੀ ਜੀ ਨੂੰ ਪੱਕੀ ਕਰ ਆਏ ਕਿ ਉਹ ਉਨ੍ਹਾਂ ਦੀ ਨੂੰਹ ਸੁਲੱਖਣੀ ਜੀ ਨੂੰ ਤਲਵੰਡੀ ਜ਼ਰੂਰ ਲਿਆਵੇ।

ਗੁਰੂ ਜੀ ਦਾ ਗ੍ਰਹਿਸਤੀ ਜੀਵਨ ਸ਼ੁਰੂ ਹੋ ਗਿਆ। ਗੁਰੂ ਜੀ ਨੇ ਆਪਣੀ ਧਰਮ ਪਤਨੀ ਨੂੰ ਦੁਰਕਾਰਿਆਂ ਨਹੀਂ ਸਗੋਂ ਪਿਆਰਿਆਂ ਤੇ ਸਤਿਕਾਰਿਆਂ। ਮੋਦੀਖਾਨੇਓਂ ਤੇ ਰੱਬੀ ਕੀਰਤਨ ਤੋਂ ਜਦੋਂ ਵੇਹਲ ਮਿਲਦਾ ਤਾਂ ਰਾਤ ਨੂੰ ਘਰ ਆਉਂਦੇ।

ਬੁਧ ਅਤੇ ਸ਼ੰਕਰਾਚਾਰੀਆਂ ਤੇ ਤਿਆਗ ਤੇ ਸੰਨਿਆਸ ਦੇ ਪ੍ਰਚਾਰ ਨੇ ਭਾਰਤ ਵਿਚ ਭਗਤੀ ਤੇ ਸਿਧਾਂਤਾਂ ਨੂੰ ਗਲਤ ਕਰ ਦਿਤਾ। ਸਾਧੂ ਸੰਤ ਇਹ ਵਿਸ਼ਵਾਸ ਕਰ ਬੈਠੇ ਕਿ ਇਸਤਰੀ ਬੁਰੀ ਹੈ ਅਪਵਿਤਰ ਤੇ ਪਾਪ ਰੂਪ ਹੈ! ਇਹ ਭਗਤੀ ਨਹੀਂ ਕਰਨ ਦੇਂਦੀ। ਜਿਸਨੇ ਮੁਕਤੀ ਹਾਸਲ ਕਰਨੀ ਹੈ ਉਸ ਨੂੰ ਵਿਆਹ ਨਹੀਂ ਕਰਾਉਣਾ ਚਾਹੀਦਾ। ਬਾਲ ਬ੍ਰਹਮਚਾਰੀ ਰਹਿਣਾ ਚਾਹੀਦਾ ਹੈ, ਕਿਉਂਕਿ ਇਸਤਰੀ ਦਾ ਰੂਪ, ਜੋਬਨ ਤੇ ਉਸਦੇ ਹਾਵ ਭਾਵ ਮਰਦ ਮਨ ਨੂੰ ਆਪਣੀ ਵਲ ਖਿਚਕੇ

ਜਤ ਸਤ ਤੋਂ ਡੇਗਦੇ ਹਨ। ਇਸ ਵਾਸਤੇ ਸੰਨਿਆਸੀ ਤੇ ਕਲਿਆਣ ਵਲ ਇੱਛਾ ਵਾਲੇ ਮਨੁਖ ਇਸ ਜਗਤ ਤੋਂ ਬਹੁਤ ਦੂਰ ਰਹੇ ਹਨ। ਭਗਤੀ ਕਰਨੀ ਚਾਹੀਦੀ ਹੈ। ਕਈਆਂ ਗ੍ਰੰਥਾਂ ਵਿਚ ਇਸਤਰੀ ਨੂੰ ਮੋਹਣੀ ਮਾਯਾ ਬਿਆਨ ਕੀਤਾ ਹੈ ਜੋ ਨਵੇਂ ਰੂਪ ਧਾਰਨ ਕਰਕੇ ਜਤੀਆਂ ਦੇ ਜਤ ਖਤਮ ਕਰਦੀ ਹੈ।

ਪਰ ਗੁਰੂ ਨਾਨਕ ਜੀ ਨੇ ਨਵੇਂ ਭਗਤੀ ਮਾਰਗ ਨੂੰ ਸੰਸਾਰ ਤੇ ਪ੍ਰਚਲਤ ਕਰਨਾ ਸੀ। ਉਸ ਦੇ ਸਿਖੀ ਮਾਰਗ ਵਿਚ ਗ੍ਰਹਿਸਤ ਨੂੰ ਪ੍ਰਧਾਨਤਾ ਦਿੱਤੀ ਜਾਨੀ ਸੀ। ਇਸਤਰੀ ਦੀ ਉਚਤਾ ਤੇ ਪਵਿਤਰਤਾ ਬਾਰੇ ਆਪ ਨੇ ਕਿਹਾ—

*ਭੰਡਿ ਜੰਮੀਐ ਭੰਡਿ ਨਿੰਮੀਐ ਭੰਡਿ ਮੰਗਣੁ ਵੀਆਹੁ ॥ ਭੰਡਹੁ ਹੋਵੈ ਦੋਸਤੀ ਭੰਡਹੁ ਚਲੈ ਰਾਹੁ ॥ ਭੰਡੁ ਮੁਆ ਭੰਡੁ ਭਾਲੀਐ ਭੰਡਿ ਹੋਵੈ ਬੰਧਾਨੁ ॥ ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ ॥ ਭੰਡਹੁ ਹੀ ਭੰਡੁ ਉਪਜੈ ਭੰਡੈ ਬਾਝੁ ਨ ਕੋਇ ॥ ਨਾਨਕ ਭੰਡੈ ਬਾਹਰਾ ਏਕੋ ਸਚਾ ਸੋਇ ॥ ਜਿਤੁ ਮੁਖ ਸਦਾ ਸਾਲਾਹੀਐ ਭਾਗਾ ਰਤੀ ਚਾਰਿ ॥ ਨਾਨਕ ਤੇ ਮੁਖ ਊਜਲੇ ਤਿਤੁ ਸਚੈ ਦਰਬਾਰਿ ॥*

*[ਮਹਲਾ ੧॥]*

ਜਿਸਦਾ ਭਾਵ ਅਰਥ ਇਹ ਹੈ—ਹੇ ਭਾਈ! ਤੁਸੀਂ ਗ੍ਰਿਹਸਥ ਦੀ ਨਿੰਦਿਆ ਕਿਉਂ ਕਰਦੇ ਹੋ। ਦੇਖੋ! ਪਹਿਲੇ ਇਸਤਰੀ ਦੇ ਪੇਟ ਵਿਚ ਬਾਲਕ ਟਿਕਦਾ ਹੈ ਫੇਰ ਜੰਮਦਾ ਹੈ, ਫੇਰ ਇਸਤਰੀ ਨਾਲ ਮੰਗਣਾ ਕਰਾਕੇ ਵਿਆਹੁਣਾ ਹੁੰਦਾ ਹੈ। ਇਸਤਰੀ ਨਾਲ ਪ੍ਰੀਤ ਹੁੰਦੀ ਹੈ ਇਸਤਰੀ ਕਰਕੇ ਸੰਸਾਰ ਪੁੱਤਰਾਂ ਧੀਆਂ ਦੇ ਸਾਕ ਨਾਤੇ ਦਾ ਰਾਹ ਚਲਦਾ ਹੈ ਜਦ ਇਕ ਇਸਤਰੀ ਮਰਜਾਵੇ ਤਾਂ ਦੂਸਰੀ ਇਸਤਰੀ ਲਵੀਦੀ ਹੈ। ਇਸਤਰੀ ਕਰਕੇ ਹੀ ਸੰਸਾਰ ਦੇ ਸਾਰੇ ਬੰਧਾਨ ਬਾਨਣੂ ਬਝਦੇ ਹਨ ਜਿਸ ਤੋਂ ਵਡੇ-ਵਡੇ ਸਾਰੇ ਮਹਾਤਮਾ ਜੰਮਦੇ ਹਨ। ਉਸ ਨੂੰ ਮੰਦਾ ਕਿਉਂ ਆਖੀਏ। ਇਸਤਰੀਆਂ ਤੋਂ ਇਸਤਰੀਆਂ ਜੰਮਦੀਆਂ ਹਨ, ਇਸਤਰੀ ਤੋਂ ਬਿਨਾਂ ਕੋਈ ਸਚਾ ਵਾਹਿਗੁਰੂ ਹੈ ਜਿਸ ਮੁਖ ਕਰਕੇ ਹਮੇਸ਼ਾਂ ਵਾਹਿਗੁਰੂ ਨੂੰ ਸਲਾਹੀਦਾ ਹੈ ਉਸ ਮੂੰਹ ਤੇ ਭਾਗਾਂ ਦੀ ਸੁੰਦਰ ਰਤੀ ਹੈ ਭਾਵ ਉਸ ਦੇ ਚੰਗੇ ਕਰਮ ਹਨ।

ਕਈਆਂ ਭੁਲੜ ਲਿਖਰੀਆਂ ਨੇ ਲਿਖਾ ਹੈ ਕਿ ਗੁਰੂ ਜੀ ਆਪਣੀ ਸੁਪਤਨੀ ਸੁੱਲਖਣੀ ਜੀ ਦੇ ਮਥੇ ਨਹੀਂ ਲਗੇ। ਸੁੱਲਖਣੀ ਜੀ ਸਦਾ ਨਾਨਕੀ ਜੀ ਨੂੰ ਆਖੇ ਰਹੇ ਆਪ ਦੇ ਵੀਰ ਮੇਰੇ ਨਾਲ ਜ਼ਬਾਨ ਸਾਂਝੀ ਨਹੀਂ ਕਰਦੇ ਉਹ ਮੇਰੇ ਕੋਲ ਨਹੀਂ

ਬੈਠੇ। ਪਰ ਇਹ ਗਲਤ ਹੈ ਗੁਰੂ ਜੀ ਪੂਰੇ ਗ੍ਰਹਿਸਤੀ ਬਣੇ ਪਰ ਆਮ ਲੋਕਾਂ ਵਾਂਗ ਨਹੀਂ। ਸੰਜਮ ਵਾਲੇ ਸਚੇ ਗ੍ਰਹਿਸਤੀ ਹੋਏ। (ਮਾਤਾ) ਸੁਲੱਖਣੀ ਜੀ ਦੇ ਆਉਣ ਤੇ ਵੀ ਉਹਨਾਂ ਦੀ ਈਸ਼ਵਰ ਭਗਤੀ ਵਿਚ ਕੋਈ ਵਿਘਨ ਨਾ ਪਿਆ। ਤੜਕੇ ਉਠਕੇ ਇਸ਼ਨਾਨ ਕਰਦੇ ਤੇ ਪ੍ਰੀਤਮ ਪ੍ਰਮਾਤਮਾ ਦੇ ਚਰਨਾਂ ਨਾਲ ਇਕ ਸੁਰ ਤੇ ਬ੍ਰਿਤੀ ਜੋੜ ਲੈਂਦੇ। ਸਾਧਾਂ ਸੰਤਾਂ ਦੀ ਸੰਗਤ ਵੀ ਕਰਦੇ ਜਗਿਆਸੂਆਂ ਕੋਲ ਰੱਬੀ ਬਾਣੀ ਦਾ ਉਚਾਰਨ ਕਰਕੇ ਵੀ ਕੀਰਤਨ ਕਰਦੇ। ਮੋਦੀਖਾਨੇ ਦੇ ਫਰਜ਼ਾਂ ਨੂੰ ਵੀ ਖੁਸ਼ੀ ਨਾਲ ਪੂਰਿਆਂ ਕਰਦੇ। ਕਈ ਮਹੀਨੇ ਇਉਂ ਲੰਘ ਗਏ।

## ੨੪. ਸਾਹਿਬਜ਼ਾਦੇ ਹੋਏ

ਗ੍ਰਹਿਸਤ ਜੀਵਨ ਦੀ ਗੱਡੀ ਪੱਧਰ ਉਤੇ ਚਲਦੀ ਮਾਤਾ ਸੁੱਲ਼ਖਣੀ ਜੋ ਬੜੇ ਸਿਆਣੇ ਨਿਕਲੇ, ਉਨ੍ਹਾਂ ਆਪਣੇ ਚੰਗੇਰੇ ਗੁਣਾਂ ਨਾਲ ਜਗਤ ਮਾਲਕ ਨੂੰ ਆਪਣਾ ਬਣਾ ਕੇ ਘਰ ਰਖ ਲਿਆ। ਉਹ ਗੁਰੂ ਨਾਨਕ ਜੀ ਦੇ ਜੀਵਨ ਪ੍ਰਵਾਹ ਵਿਚ ਰੋੜਾ ਨਾ ਬਣੇ। ਪਿਆਰ ਅਤੇ ਮੁਸਕਰਾਹਟ ਨਾਲ ਦਿਨ ਕੱਟਦੇ ਗਏ, ਹੱਛਾ ਜੀ! ਇਸੇ ਤਰ੍ਹਾ ਹੋਵੇਗਾ ਮੈਂ ਭੁਲੀ। ਇਹਨਾਂ ਵਾਕਾਂ ਵਿਚ ਉਤਰ ਦੇਣ ਤੋਂ ਬਿਨਾਂ ਉਹ ਵਧ ਬਚਨ ਨਹੀਂ ਸੀ ਬੋਲਦੀ।

ਪ੍ਰਮਾਤਮਾ ਨੇ ਮਿਹਰ ਕੀਤੀ, ਉਹਦੀ ਕੁਖ ਹਰੀ ਹੋਈ। ਸੰਨ ੧੪੯੪ ਈਸਵੀ ਵਿਚ ਉਹਦੀ ਕੁਖੋਂ ਫੁਲ ਵਰਗੇ ਸੁੰਦਰ ਬਾਲਕ ਨੇ ਜਨਮ ਲਿਆ। ਉਸ ਹੋਣਹਾਰ ਬਾਲਕ ਦਾ ਨਾਮ ਸ੍ਰੀ ਚੰਦ ਰਖਿਆ ਗਿਆ। ਪਲੇਠੀ ਦਾ ਪੁੱਤਰ ਸੀ, ਸੁਲਤਾਨਪੁਰ ਤੇ ਤਲਵੰਡੀ ਵਿਚ ਖੁਸ਼ੀਆਂ ਮਨਾਈਆਂ ਗਈਆਂ। ਗਰੀਬਾਂ ਨੂੰ ਖਰੈਤਾਂ ਵੰਡਣ ਤੋਂ ਬਿਨਾਂ ਦੀਪਮਾਲਾ ਕੀਤੀ ਗਈ ਤੇ ਆਤਸ਼ਬਾਜੀ ਵੀ ਚਲਵਾਈ ਗਈ।

ਸ੍ਰੀ ਚੰਦ ਨਾਲ ਕਲੋਲ ਕਰਦਿਆਂ ਹੋਇਆਂ ਫੁਲ ਵਾਂਗ ਹੌਲੇ ੩ ਸਾਲ ਝਟ ਲੰਘ ਗਏ। ਸੰਨ ੧੪੯੭ ਵਿਚ ਦੂਸਰੇ ਸਾਹਿਬਜ਼ਾਦੇ ਨੇ ਜਨਮ ਲਿਆ, ਉਸਦਾ ਨਾਮ ਲਖਮੀ ਦਾਸ ਧਰਿਆ, ਜਿਸ ਮਾਂ ਦੇ ਦੋ ਪੁੱਤਰ ਹੋ ਜਾਣ ਉਹ ਭਾਰਤ ਵਿਚ ਭਾਗਾਂ ਵਾਲੀ ਗਿਣੀ ਜਾਂਦੀ ਹੈ, ਉਹਦੀ ਖੁਸ਼ੀ ਦੀ ਹਾਥ ਨਹੀਂ ਲਈ ਜਾਂਦੀ।

ਇਉਂ ਸੁਖ ਦਾ ਗ੍ਰਹਿਸਤ ਭੋਗਦਿਆਂ ਗੁਰੂ ਜੀ ਨੂੰ ਦਸ ਸਾਲ ਹੋ ਗਏ ਮੋਦੀਖਾਨੇ ਦੀ ਨੌਕਰੀ ਵੀ ਬਣੀ ਰਹੀ। ਗਰੀਬਾਂ ਨੂੰ ਦਾਨ ਹੁੰਦੇ। ਗੁਰੂ ਜੀ ਦੀ ਭਗਤੀ ਨੇਕੀ ਚੰਗੇਰੀ ਸੂਜ ਮਿਠੀ ਤੇ ਮਿਲਾਪੜੀ ਜ਼ਬਾਨ ਦੀ ਉਪਮਾਂ ਇਸ ਤਰ੍ਹਾਂ ਖਿਲਰ

ਗਈ ਸੀ, ਜਿਵੇਂ ਗੁਲਾਬ, ਚੰਬਾ, ਚੰਬੇਲੀ ਆਦਿਕ ਫੁਲਾਂ ਦੀ ਸੁਗੰਧੀ ਦੂਰ-ਦੂਰ ਤਕ ਖਿਲਰ ਜਾਂਦੀ ਹੈ।

## ੨੫. ਹਿਸਾਬ ਕਿਤਾਬ ਦੀ ਪੜਤਾਲ

ਜਗਤ ਦੀ ਚਾਲ ਹੈ, ਸ਼ੈਤਾਨ ਦਾ ਪ੍ਰੇਰਿਆ ਹੋਇਆ ਮਨੁਖ ਕਈ ਵਾਰ ਬਹੁਤ ਪੁਠੇ ਕੰਮ ਕਰਦਾ ਹੈ। ਚੁਗਲੀ ਬਖੀਲੀ, ਧੋਖਾ ਤੇ ਦੁਰਾਚਾਰੀ ਮੰਦੇ ਕਰਮ ਕਰਕੇ ਆਪਣੇ ਜੀਵਨ ਨੂੰ ਤਬਾਹ ਕਰਦਾ ਹੈ, ਇਸ ਤੋਂ ਵਧ ਕਈ ਵਾਰ ਭੁਲ ਦਾ ਸ਼ਿਕਾਰ ਹੋ ਕੇ ਚੰਦ ਵਲ ਥੁਕਣ ਲਗ ਪੈਂਦਾ ਹੈ। ਉਸਦਾ ਥੁਕ ਅਸਮਾਨ 'ਚ ਉਚੇ ਚੰਦ ਤਕ ਤਾਂ ਪੁਜਦਾ ਨਹੀਂ ਪਰ ਉਸਦੇ ਮੂੰਹ ਉਤੇ ਹੀ ਮੁੜ ਆ ਪੈਂਦਾ ਹੈ ਫਿਰ ਵੀ ਸ਼ਮਿੰਦਾ ਨਹੀਂ ਹੁੰਦਾ। ਬਦੀ ਕਰੀ ਜਾਂਦਾ ਹੈ। ਰੋਜ਼ ਦੇਖਦਾ ਹੈ ਕਿ ਬਦੀਆਂ ਕਰਨ ਵਾਲਿਆਂ ਨੂੰ ਕਰੜੀਆਂ ਸਜ਼ਾਵਾਂ ਮਿਲਦੀਆਂ ਹਨ। ਉਨ੍ਹਾਂ ਨੂੰ ਜੁਤੀਆਂ ਦੀ ਮਾਰ ਪੈਂਦੀ ਤੇ ਜੇਹਲਾਂ ਦੀਆਂ ਕਾਲ ਕੋਠੜੀਆਂ ਵਿਚ ਬੰਦ ਹੋਣਾ ਪੈਂਦਾ ਹੈ। ਫਿਰ ਵੀ ਸ਼ਮਿੰਦਾ ਨਹੀਂ ਹੁੰਦਾ ਬਦੀ ਕਰੀ ਜਾਂਦਾ ਹੈ।

ਫਿਰ ਵੀ ਸੁਜਾਖਾ ਹੋਇਆ ਅੰਨੇ ਖੂਹ ਵਿਚ ਡਿਗਦਾ ਹੈ। ਮਾੜੇ ਆਦਮੀ ਵਡਿਆਂ ਤੇ ਸਚਿਆ ਪੁਰਸ਼ਾਂ ਨਾਲ ਵੀ ਈਰਖਾ ਕਰਦੇ ਹਨ।

ਸ੍ਰੀ ਗੁਰੂ ਨਾਨਕ ਦੇਵ ਜੀ ਹਰ ਮਨੁਖ ਨੂੰ ਖੁਸ਼ ਤੇ ਸੁਖੀ ਰਖਣ ਦਾ ਯਤਨ ਕਰਦੇ ਸਨ। ਉਹ ਨਾ ਕਿਸੇ ਨੂੰ ਕੋਈ ਕੌੜਾ ਬਚਨ ਆਖਦੇ ਤੇ ਨਾ ਕਿਸੇ ਕੋਲੋਂ ਕੋਈ ਲਾਲਚ ਲੈਂਦੇ ਸਨ। ਫਿਰ ਵੀ ਮਾੜੇ ਆਦਮੀਆਂ ਨੇ ਨਵਾਬ ਦੌਲਤ ਖਾਨ ਕੋਲ ਜਾਕੇ ਚੁਗਲੀਆਂ ਕਰਨੀਆਂ ਸ਼ੁਰੂ ਕੀਤੀਆਂ ਕਿ ਗੁਰੂ ਨਾਨਕ ਤਾਂ ਮੋਦੀਖਾਨੇ ਨੂੰ ਲੁਟਾਈ ਜਾ ਰਿਹਾ ਹੈ, ਘਰ ਦੀ ਜਾਇਦਾਦ ਬਣਾਈ ਜਾਂਦਾ ਹੈ। ਉਹ ਹਿੰਦੂਆਂ ਨੂੰ ਇਕੱਠਿਆਂ ਕਰਕੇ ਪ੍ਰਚਾਰ ਕਰਦਾ ਹੈ ਕਿ ਨਾ ਕੋਈ ਹਿੰਦੂ ਹੈ ਨਾ ਮੁਸਲਮਾਨ ਸਾਰੇ ਇਨਸਾਨ ਹਨ। ਸਿਆਣੇ ਆਖਦੇ ਹਨ ਅੱਗ ਨੂੰ ਹਵਾ ਦੇਂਦੇ ਤੇ ਭੁਖਣੀ ਨਾਲ ਹਿਲਾਉਂਦੇ ਰਹੀਏ ਤਾਂ ਅੱਗ ਗਿਲੇ ਬਾਲਣ ਨੂੰ ਵੀ ਲਗ ਜਾਂਦੀ ਹੈ। ਇਹੋ ਗੱਲ ਨਵਾਬ ਦੌਲਤ ਖਾਨ ਨਾਲ ਹੋਈ। ਉਹ ਗੁਰੂ ਜੀ ਦਾ ਬੜਾ ਸ਼ਰਧਾਲੂ ਤੇ ਗੁਰੂ ਜੀ ਉਤੇ ਭਰੋਸਾ ਕਰਦਾ ਸੀ। ਨਾ ਹੀ ਕਈਆਂ ਸਾਲਾਂ ਤੋਂ ਆਮ ਲੋਕਾਂ ਨੇ ਉਹਨਾਂ ਕੋਲ ਕੋਈ ਫਰਿਆਦ ਕੀਤੀ ਸੀ ਕਿ ਉਹ ਗੁਰੂ ਨਾਨਕ ਜੀ ਹੱਥੋਂ ਤੰਗ ਹਨ ਪਰ ਦੁਸ਼ਟ ਆਤਮਾ ਦੇ ਰੋਜ਼ ਭੁਖਣੀਆਂ ਦੇਣ ਉਤੇ ਦੌਲਤਖਾਨ ਨੂੰ

ਸ਼ੱਕ ਪੈ ਹੀ ਗਿਆ। ਉਸ ਨੇ ਹੁਕਮ ਦਿਤਾ ਕਿ ਮੋਦੀਖਾਨੇ ਦੀ ਪੜਤਾਲ ਲਵੋ। ਜਿਤਨਾ ਚਿਰ ਪੜਤਾਲ ਹੁੰਦੀ ਰਹੇ ਉਤਨਾ ਚਿਰ ਗੁਰੂ ਨਾਨਕ ਜੀ ਕੋਠੜੀ ਵਿਚ ਬੰਦ ਰਖਿਆ ਜਾਵੇ। ਸਰਕਾਰੀ ਕਰਮਚਾਰੀਆਂ ਨੇ ਉਵੇਂ ਹੀ ਕੀਤਾ ਜਿਵੇਂ ਦੌਲਤ ਖਾਨ ਦਾ ਹੁਕਮ ਸੀ।

ਭਾਈ ਜੈਰਾਮ ਜੀ ਨੂੰ ਬਹੁਤ ਚਿੰਤਾ ਹੋਈ ਉਹ ਪ੍ਰਮਾਤਮਾ ਅਗੇ ਅਰਦਾਸਾ ਕਰਨ ਲਗੇ ਕਿ ਉਸ ਦੀ ਇਜ਼ਤ ਰਹਿ ਜਾਵੇ। ਹਿਸਾਬ ਕਿਤਾਬ ਵਿਚ ਕੋਈ ਫਰਕ ਨਾ ਪਵੇ ਤਾਂ ਚੰਗਾ ਹੈ ਕਿਉਂਕਿ ਗੁਰੂ ਜੀ ਦੇ ਸਾਧੂ ਸੁਭਾਵ ਉਤੇ ਉਨ੍ਹਾਂ ਨੂੰ ਸ਼ਕ ਰਹਿੰਦਾ ਸੀ ਕਿ ਹੋ ਸਕਦਾ ਹੈ ਕਿ ਹਿਸਾਬ ਕਿਤਾਬ ਵਿਚ ਗੜਬੜ ਹੋਵੇ ਪਰ ਭੋਲਾ ਜੈਰਾਮ ਨਹੀਂ ਸੀ ਜਾਣਦਾ ਕਿ ਨਾਨਕ ਪ੍ਰਮਾਤਮਾ ਸੀ ਤੇ ਪ੍ਰਮਾਤਮਾ ਨਾਨਕ। ਸਭ ਕੁਝ ਕਰਨ ਕਰਾਵਨਹਾਰ ਜੇ ਆਪ ਹੋਵੇ ਉਸਦੇ ਹਿਸਾਬ ਵਿਚ ਗੜਬੜ ਕਿਵੇਂ ?

ਪੜਤਾਲ ਸ਼ੁਰੂ ਹੋਈ, ਮੋਦੀਖਾਨੇ ਦੀਆਂ ਕਿਤਾਬਾਂ ਦੇਖੀਆਂ ਗਈਆਂ ਸਾਰਾ ਸਮਾਨ ਤੋਲਿਆ ਤੇ ਮਿਣਿਆਂ ਗਿਆ ਜੋ ਖਿਲਾਰ ਦੀ ਹਾਜ਼ਰੀ ਸੀ ਉਸ ਦੀ ਕਾਟ ਗਿਣ ਮਿਣ ਕੇ ਕਟ ਦਿੱਤੀ ਗਈ ਜੈਰਾਮ ਜੀ ਦੀ ਹਾਜ਼ਰੀ ਵਿਚ ਜਦੋਂ ਸਾਰੀ ਪੜਤਾਲ ਮੁਕ ਗਈ ਬਾਕੀ ਕਢੀ ਗਈ ਤਾਂ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੀ ਜਿਤ ਹੋਈ। ਮੋਦੀਖਾਨੇ ਵਿਚੋਂ ਸ੍ਰੀ ਗੁਰੂ ਨਾਨਕ ਜੀ ਦੇ ਲੈਣੇ ਨਿਕਲੇ। ਚੁਗਲਾਂ ਤੇ ਨਿੰਦਕਾਂ ਨਾਲ ਬਹੁਤ ਬੁਰੀ ਹੋਈ। ਇਸ ਤੋਂ ਅਗੇ ਕਦੀ ਨਾ ਉਨ੍ਹਾਂ ਚੁਗਲੀ ਕੀਤੀ ਤੇ ਨਾ ਦੌਲਤ ਖਾਂ ਨੇ ਚੁਗਲੀ ਸੁਣੀ, ਸ੍ਰੀ ਗੁਰੂ ਜੀ ਦਾ ਬਹੁਤ ਸਤਿਕਾਰ ਕਰਨ ਲਗਾ।

## ੨੬. ਵੇਈਂ ਨਦੀ ਦੀ ਸਾਖੀ

ਮਾਤਾ ! ਨਾਨਕ ਜੀ ਡੁਬ ਗਏ। ਵੇਈਂ ਨਦੀ ਵਿਚ ਡੁਬ ਗਏ।

ਜੈਰਾਮ ਦੇ ਨੌਕਰ ਨੇ ਬੀਬੀ ਨਾਨਕੀ ਜੀ ਨੂੰ ਆਕੇ ਆਖਿਆ। ਤੇਰਾਂ ਚੌਦਾਂ ਸਾਲ ਦੀ ਉਮਰ ਦਾਸ ਘਾਬਰਿਆ ਹੋਇਆ ਰੋ ਰਿਹਾ ਸੀ, ਉਹਦਾ ਸਾਹ ਨਾਲ ਸਾਹ ਨਹੀਂ ਸੀ ਰਲਦਾ, ਸ਼ਾਇਦ ਉਹ ਨਦੀ ਤੋਂ ਸਨਤੋੜ ਦੌੜਿਆ ਆਇਆ ਸੀ।

ਹੈਂ ! ਕੀ ਕਿਹਾ ਈ ! ਮੇਰਾ ਵੀਰ ਡੁਬ ਗਿਆ ? ਬੀਬੀ ਨਾਨਕੀ ਜੀ ਨੇ

ਹਥਲੀਆਂ ਚੀਜ਼ਾਂ ਧਰਤੀ ਤੇ ਸੁਟਦਿਆਂ ਹੋਇਆਂ ਪਰੇਸ਼ਾਨੀ ਨਾਲ ਪੁਛਿਆ।

ਹਾਂ ਜੀ! ਇਸ਼ਨਾਨ ਕਰਨ ਨਦੀ ਵਿਚ ਗਏ, ਉਹਨਾਂ ਨੇ ਪਾਣੀ ਵਿਚ ਟੁਭੀ ਮਾਰੀ ਮੁੜ ਵਾਪਸ ਨਹੀਂ ਆਏ, ਬਹੁਤ ਚਿਰ ਉਡੀਕਕੇ ਘਰ ਨੂੰ ਭੱਜਾ ਹਾਂ ਛੇਤੀ ਕਰੋ ਕਿਸੇ ਨੂੰ ਭੇਜੋ। ਬਸਤਰ ਮੇਰੇ ਕੋਲ ਹਨ।

ਸੇਵਕ ਨੇ ਕਾਹਲੀ ਕਾਹਲੀ ਨਾਲ ਸਾਰੀ ਕਹਾਣੀ ਦੱਸ ਦਿੱਤੀ।

ਮਾਤਾ ਸੁਲੱਖਣੀ ਜੀ ਨੇ ਸੁਣਿਆਂ, ਉਹਦਾ ਸਿਰ ਚਕਰਾ ਗਿਆ ਉਹ ਨਵੇਂ ਜਨਮੇ ਬੱਚੇ ਨੂੰ ਗੋਦ ਵਿਚ ਲਈ ਬੈਠੀ ਸੀ। ਬੀਬੀ ਨਾਨਕੀ ਜੀ ਨੇ ਰੌਲਾ ਪਾ ਦਿਤਾ। ਆਂਢੀਆਂ ਗਵਾਂਢੀਆਂ ਨੂੰ ਆਖਿਆ। ਆਪ ਨਦੀ ਵਲ ਨੱਸ ਉਠੀ ਵੀਰ ਨਾਲ ਉਸਦਾ ਪਿਆਰ ਬਹੁਤ ਸੀ ਉਹ ਮਨ ਹੀ ਮਨ ਆਖਦੀ ਜਾਂਦੀ ਸੀ ਪ੍ਰਮਾਤਮਾ ਨਾ ਕਰੇ! ਜੇ ਮੇਰਾ ਵੀਰ ਸੱਚਮੁਚ ਹੀ ਡੁਬ ਗਿਆ ਤਾਂ ਮੈਂ ਕੀ ਕਰਾਂਗੀ, ਵੀਰ ਦਾ ਵਿਛੋੜਾ ਕਿਵੇਂ ਝਲਾਂਗੀ।

ਜੰਗਲ ਦੀ ਅੱਗ ਵਾਂਗ ਸਾਰੇ ਸ਼ਹਿਰ ਵਿਚ ਖਬਰ ਖਿਲਰ ਗਈ ਨਾਨਕ ਡੁਬ ਗਿਆ। ਨਾਨਕ ਵੇਈਂ ਵਿਚ ਡੁਬ ਗਿਆ। ਦੌਲਤ ਖਾਂ ਦੇ ਆਦਮੀਆਂ ਨੇ ਉਸ ਤੋਂ ਏਹੋ ਵਾਕ ਆ ਸੁਣਿਆ ਨਾਲ ਹੀ ਆਖਿਆ ਮੋਦੀਖਾਨਾ ਅਜ ਨਹੀਂ ਖੁਲੇਗਾ। ਨਾਨਕ ਡੁਬ ਗਿਆ ਕੋਈ ਪ੍ਰਬੰਧ ਕਰੋ।

ਦੌਲਤ ਖਾਂ ਗੁਰੂ ਨਾਨਕ ਜੀ ਦਾ ਸ਼ਰਧਾਲੂ ਬਣ ਚੁਕਾ ਸੀ ਭਾਵੇਂ ਉਹ ਮੁਸਲਮਾਨ ਹਾਕਮ ਸੀ, ਫਿਰ ਵੀ ਉਹਦੇ ਹਿਰਦੇ ਵਿਚ ਘਿਰਨਾ ਨਹੀਂ ਸੀ ਰਹੀ। ਜਦੋਂ ਉਸ ਨੂੰ ਪਤਾ ਲਗਾ ਕਿ ਨਾਨਕ ਜੀ ਨਦੀ ਵਿਚ ਡੁਬ ਗਏ ਤਾਂ ਉਸਨੇ ਝਟ ਪਟ ਸਰਕਾਰੀ ਟੋਭਿਆਂ ਨੂੰ ਹੁਕਮ ਕੀਤਾ ਕਿ ਪਤਾ ਕਰੋ। ਨਦੀ ਦੇ ਉਤੇ ਮੇਲੇ ਵਰਗੀ ਭੀੜ ਹੋ ਗਈ। ਸਿਆਣੇ ਤਾਰੂ ਤੇ ਟੋਭੇ ਸਾਰਾ ਟਿਲ ਲਾ ਥਕੇ, ਗੁਰੂ ਜੀ ਦੀ ਲੋਥ ਨਾ ਲਭੀ।

ਧਰਮੀ ਤੇ ਜਗਿਆਸੂ ਪੁਰਸ਼ ਹੈਰਾਨ ਤੇ ਉਦਾਸ ਸਨ, ਗੁਰੂ ਜੀ ਉਨ੍ਹਾਂ ਨੂੰ ਆਤਸਕ ਖੁਰਾਕ ਦੇਂਦੇ ਸੀ, ਉਹਨਾਂ ਨੂੰ ਚਿੰਤਾ ਸੀ ਕਿ ਸਤਿਸੰਗ ਕਿਵੇਂ ਕਰਨਗੇ ਪਰ ਚੰਦਰੇ ਚੁਗਲ ਤੇ ਭੁਲੜ ਪੁਰਸ਼ ਤਰ੍ਹਾਂ-ਤਰ੍ਹਾਂ ਦੀਆਂ ਝੂਠੀਆਂ ਗੱਲਾਂ ਕਰੀ ਜਾਂਦੇ ਸਨ। ਕੋਈ ਆਖਦਾ ਮੋਦੀਖਾਨੇ ਵਿਚੋਂ ਘਾਟਾ ਪਿਆ, ਹਿਸਾਬ ਕਰਾਉਣ ਤੋਂ ਡਰਦਿਆਂ ਨੇ ਆਤਮਘਾਤ ਕਰ ਲਿਆ ਹੈ। ਉਦਾਸ ਰਹਿੰਦਾ ਸੀ, ਘਰ ਟਬਰ ਨਾਲ ਨਹੀਂ ਸੀ ਬਣੀ ਦੁਨੀਆਂ ਤੋਂ ਤੰਗ ਆ ਕੇ ਮਰ ਗਿਆ ਹੈ। ਜਿੰਨੇ

ਚੰਦਰੇ ਮੂੰਹ ਉਨੀਆਂ ਉਨ੍ਹਾਂ ਚੰਦਰਿਆਂ ਦੀਆਂ ਚੰਦਰੀਆਂ ਗੱਲਾਂ।

ਬੀਬੀ ਨਾਨਕੀ ਜੀ ਨੂੰ ਵੀਰ ਦੇ ਵਿਛੋੜੇ ਦਾ ਬਹੁਤਾ ਸੱਲ ਸੀ, ਉਸ ਨੂੰ ਡੋਬੇ ਪੈਂਦੇ ਸਨ। ਉਹ ਮਾਤਾ ਸੁਲੱਖਣੀ ਜੀ ਤੇ ਦੋਨੋਂ ਸਾਹਿਬਜ਼ਾਦਿਆਂ ਬਾਬਾ ਸ੍ਰੀ ਚੰਦ ਜੀ ਤੇ ਬਾਬਾ ਲਖਮੀ ਦਾਸ ਜੀ ਦੇ ਸੁੰਦਰ ਮੁਖੜਿਆਂ ਵਲ ਦੇਖਕੇ ਤੜਪ ਰਹੀ ਸੀ। (ਮਾਤਾ) ਸੁਲੱਖਣੀ ਜੀ ਦਾ ਦਿਲ ਰੋਂਦਾ ਸੀ ਉਸ ਨੇ ਅੰਨ, ਜਲ ਮੂੰਹ ਨਹੀਂ ਸੀ ਲਾਇਆ। ਉਹ ਸੁਹਾਗਵੰਤੀ ਤੇ ਸਸ਼ੀਲ ਇਸਤਰੀ ਆਪਣੇ ਜੀਵਨ ਸਾਥੀ ਨਾਲ ਇਕ ਜੋਤ ਹੋ ਚੁਕੀ ਸੀ। ਉਸ ਦਾ ਮਨ ਡੋਲ ਰਿਹਾ ਸੀ। ਡੋਲਦੇ ਮਨ ਵਿਚ ਤਰ੍ਹਾਂ-ਤਰ੍ਹਾਂ ਦੇ ਮਾੜੇ ਚੰਗੇ ਫੁਰਨੇ ਫੁਰਦੇ ਸਨ ਕਿ ਕਿਵੇਂ ਕੋਈ ਸੂਹ ਨਿਕਲੇ, ਆਖਰ ਗੁਰੂ ਜੀ ਨੂੰ ਕੀ ਹੋ ਗਿਆ ਹੈ।

ਜੋਤੀ ਸਰੂਪ, ਦਿਆਲੂ, ਕ੍ਰਿਪਾਲੂ ਤੇ ਜਗਤ ਰੱਖਯਕ ਗੁਰੂ ਨਾਨਕ ਦੇਵ ਜੀ ਦੇ ਚੋਜ ਨਿਰਾਲੇ ਉਹਦੇ ਚੋਜਾਂ ਨੂੰ ਕੌਣ ਜਾਣੇ। ਤੀਸਰੇ ਦਿਨ ਤੜਕ ਹੀ ਵੇਈਂ ਨਦੀ ਦੇ ਵਿਚੋਂ ਪ੍ਰਗਟ ਹੋ ਗਏ, ਅੱਖਾਂ ਪਾਣੀ ਤੋਂ ਉਚੀਆਂ ਕਰਕੇ ਚੌਗਿਰਦੇ ਦੇਖਿਆ। ਕੋਈ ਮਨੁਖ ਨਾ ਦਿੱਸਿਆ ਉਹਨਾਂ ਦੇ ਨੂਰੋ ਨੂਰ ਹੋਏ ਨੈਣਾਂ ਨੇ ਜਲ ਦੀ ਉਪਰਲੀ ਸਤਾ, ਕਿਨਾਰੇ ਦੇ ਦਰਖਤ ਦੇਖੇ। ਉਹਨਾਂ ਉਤੇ ਨਵਾਂ ਹੀ ਸ਼ਿੰਗਾਰ ਸੀ। ਉਹਨਾਂ ਨੂੰ ਇੰਝ ਪ੍ਰਤੀਤ ਹੋਇਆ ਜਿਵੇਂ ਉਹਨਾਂ ਦੇ ਮੁੜ ਆਉਣ ਤੇ ਕੁਦਰਤ ਨੇ ਅਤਿ ਪ੍ਰਸੰਨ ਹੋ ਕੇ ਸਵਾਗਤ ਕੀਤਾ ਹੈ।

ਅਛੋਪਲੇ ਨਦੀ ਵਿਚੋਂ ਬਾਹਰ ਆਏ, ਕਿਨਾਰੇ ਤੇ ਨਾ ਉਹਨਾਂ ਦੇ ਬਸਤਰ ਸਨ ਨਾ ਸੇਵਕ। ਸੂਰਜ ਅਜ ਉਦੇ ਨਹੀਂ ਸੀ ਹੋਇਆ। ਰੈਣ ਭਿੰਨੜੀ ਸੀ, ਤਾਰੇ ਅਸਮਾਨ ਉਤੇ ਹੱਸ ਰਹੇ ਸਨ। ਹਾਂ, ਸੁਲਤਾਨਪੁਰ ਦੇ ਘਰਾਂ ਵਿਚੋਂ ਅੰਮ੍ਰਿਤ ਵੇਲੇ ਜਾਗਣ ਵਾਲੇ ਕੁਕੜ ਬਾਗਾਂ ਦੇ ਕੇ ਈਸ਼ਵਰ ਭਗਤਾਂ ਨੂੰ ਜਾਗਣ ਦਾ ਸੱਦਾ ਦੇ ਰਹੇ ਸਨ। ਤੜਕੇ ਦੀ ਸੀਤਲ ਪਵਨ ਰੁਮਕ ਰੁਮਕ ਕੇ ਚੱਲ ਰਹੀ ਸੀ। ਨਦੀ ਕਿਨਾਰੇ ਤੋਂ ਦਸ ਕੁ ਕਦਮ ਉਪਰ ਹੋਕੇ ਹਰੇ ਘਾਹ ਉਤੇ ਚੌਕੜਾਂ ਮਾਰ ਕੇ ਬਿਰਾਜ ਗਏ, ਆਪ ਜੀ ਨੇ ਜੋਗੀਆਂ ਦੀ ਤਰ੍ਹਾਂ ਆਸਣ ਜਮਾ ਲਿਆ। ਨੈਣ ਮੁੰਦ ਲਏ। ਸੁਰਤ ਈਸ਼ਵਰ ਨਾਲ ਜੋੜ ਕੇ ਸਤਿ ਕਰਤਾਰ ਸਤਿ ਕਰਤਾਰ ਦਾ ਜਾਪ ਕਰਨ ਲਗੇ। ਰੁਝ ਗਏ ਵਡੇ ਮਾਲਕ ਦੀ ਨੌਕਰੀ ਵਿਚ। ਦੌਲਤ ਖਾਂ ਦਾ ਮੋਦੀਖਾਨਾ ਤੇ ਦੌਲਤ ਖਾਂ ਭੁਲ ਗਿਆ। ਝੂਠੀ ਨੌਕਰੀ ਦਾ ਤਿਆਗ ਕਰਕੇ ਸੱਚੀ ਨੌਕਰੀ ਕਰਨ ਲਗ ਪਏ।

ਰੱਬ ਪਿਆਰੇ ਸੁਲਤਾਨਪੁਰੋਂ ਭੁਰੇ ਨਦੀ ਕਿਨਾਰੇ ਹਰੇ ਰਾਮ! ਸੀਤਾ ਰਾਮ! ਰਾਧੇ ਸ਼ਾਮ! ਭੋਲੇ ਨਾਥ! ਸਤਿ ਕਰਤਾਰ! ਜਪਦੇ ਹੋਏ ਹਨੇਰੇ ਹਨੇਰੇ ਹੀ ਵਾਪਸ ਮੁੜ ਗਏ। ਉਹਨਾਂ ਗੁਰੂ ਜੀ ਨੂੰ ਨਹੀਂ ਪਛਾਣਿਆ ਪਰ ਜਦੋਂ ਸੂਰਜ ਉਦੇ ਹੋ ਗਿਆ। ਹਨੇਰੇ ਦੀ ਕਾਲੀ ਚਾਦਰ ਸਮਟੀ ਗਈ ਤਾਂ ਆਲਸੀ ਤੇ ਦੁਨੀਆਂਦਾਰ ਲੋਕ ਨਹਾਉਣ ਵਾਸਤੇ ਆਏ। ਉਹਨਾਂ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਤੱਕਿਆ ਉਹਨਾਂ ਦੀਆਂ ਅੱਖਾਂ ਝੁੰਜਲਾ ਗਈਆ। ਅੱਖਾਂ ਨੂੰ ਮਲ-ਮਲ ਕੇ ਮੁੜ-ਮੁੜ ਦੇਖਿਆ—ਹੈ ਤਾਂ ਨਾਨਕ ਜੀ! ਤਿੰਨ ਦਿਨ ਹੋਏ ਹਨ, ਇਹ ਤਾਂ ਡੁਬ ਚੁਕਾ ਸੀ, ਮੁੜ ਕਿਥੋਂ ਆ ਗਿਆ! ਕੀ ਉਹਨਾਂ ਦੀ ਰੂਹ ਤਾਂ ਨਹੀਂ ਭੂਤ ਰੂਪ ਵਿਚ ਆ ਬੈਠੀ! ਪਰ ਉਹ ਮੁੜ ਸੋਚਦੇ। ਰੂਹਾਂ ਜਾਂ ਭੂਤ ਇਸ ਤਰ੍ਹਾਂ ਨਹੀਂ ਬੈਠਦੇ। ਉਹ ਤਾਂ ਆਖਦੇ ਹਨ ਧਰਤੀ ਨਾਲ ਪੈਰ ਨਹੀਂ ਲਾਉਂਦੇ। ਭੁਲੀ ਦੁਨੀਆਂ ਦੇ ਲੋਕਾਂ ਦੇ ਖਿਆਲ ਸਨ ਪਰ ਹੋਰ ਹੈਰਾਨ ਇਸ ਗਲੋਂ ਸਨ ਕਿ ਗੁਰੂ ਜੀ ਦੇ ਚਿਹਰੇ ਉਤੋਂ ਨੂਰ ਦੀਆਂ ਕਿਰਨਾਂ ਉਠਦੀਆਂ ਤੇ ਸਿਰ ਉਤੇ ਚੱਕਰ ਬੰਨ੍ਹ ਖਲੋਂਦੀਆਂ ਸਨ। ਉਹ ਨੂਰਾਨੀ ਚੱਕਰ ਉਹਨਾਂ ਨੂੰ ਮਲੋ ਮਲੀ ਆਪਣੀ ਵਲ ਖਿਚ ਰਿਹਾ ਸੀ। ਕਈ ਨੇੜੇ ਗਏ, ਕਈਆਂ ਗੁਰੂ ਨਾਨਕ ਜੀ ਨੂੰ ਬੁਲਾਉਣ ਦਾ ਯਤਨ ਕੀਤਾ ਪਰ ਗੁਰੂ ਜੀ ਨੇ ਕਿਸੇ ਨਾਲ ਜ਼ਬਾਨ ਸਾਂਝੀ ਨਾ ਕੀਤੀ, ਉਹ ਆਪਣੀ ਰੱਬੀ ਕਿਰਤ ਵਿਚ ਹੀ ਮਗਨ ਰਹੇ।

ਜਿਹਨਾਂ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਦੇਖਿਆ, ਉਹਨਾਂ ਸੁਲਤਾਨਪੁਰ ਜਾ ਰੌਲਾ ਪਾਇਆ, ਨਾਨਕ ਜ਼ਿੰਦਾ ਹੋ ਗਿਆ! ਉਹ ਨਦੀ ਕਿਨਾਰੇ ਬੈਠਾ ਹੈ। ਕਿਸੇ ਨਾਲ ਬੋਲਦਾ ਨਹੀਂ, ਉਸ ਨੇ ਸਮਾਧੀ ਲਾਈ ਹੋਈ ਹੈ।

ਜੈਰਾਮ ਜੀ ਤੇ ਬੀਬੀ ਨਾਨਕੀ ਜੀ ਨੇ ਸੁਣਿਆ ਸੁਣਦੇ ਸਾਰ ਜੈਰਾਮ ਨਦੀ ਨੂੰ ਨੱਠ ਉਠਾ। ਨਦੀ ਕਿਨਾਰੇ ਪੁਜਕੇ ਉਸ ਨੇ ਸਚਮੁਚ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਦੇਖ ਲਿਆ ਹਿਰਦੇ ਦੀ ਧੜਕਣ ਮੱਠੀ ਹੋ ਗਈ। ਚਿਹਰੇ ਉਤੋਂ ਉਦਾਸੀ ਦੇ ਨਿਸ਼ਾਨ ਚਲੇ ਗਏ ਖੁਸ਼ੀ ਦੀ ਲਹਿਰ ਦੌੜ ਗਈ। ਨੇੜੇ ਹੋਕੇ ਉਹਨਾਂ ਨੇ ਗੁਰੂ ਜੀ ਨੂੰ ਜਫੀ ਪਾ ਲਈ, ਕਿਥੋਂ ਆ ਗਿਆ! ਅਸੀਂ ਤਾਂ...! ਜੈਰਾਮ ਜੀ ਦੇ ਭਰੇ ਮਨ ਵਿਚੋਂ ਉਠੇ ਸਵਾਲ ਸਨ। ਗੁਰੂ ਜੀ ਨੇ ਨੈਣ ਖੋਹਲੇ ਜੈਰਾਮ ਵਲ ਤੱਕਿਆ। ਐਸਾ ਤੱਕਿਆ ਕਿ ਉਸ ਨੂੰ ਨਿਹਾਲ ਕਰ ਦਿਤਾ। ਉਹਦੇ ਵਾਸਤੇ ਸਵਰਗ ਦੇ ਬੂਹੇ ਖੋਹਲ ਦਿੱਤੇ, ਨਾਨਕ ਨਦਰੀ ਨਦਰਿ ਨਿਹਾਲ।

ਉਠੋ ਘਰ ਚਲੋ। ਜੈਰਾਮ ਜੀ ਨੇ ਆਖਿਆ।

ਏਥੇ ਵੀ ਘਰ ਹੈ। ਸਾਰਾ ਬ੍ਰਹਮੰਡ ਮੇਰਾ ਘਰ ਹੈ। ਹੋਰ ਕਿਹੜੇ ਘਰ ਚਲਾਂ ? ਗੁਰੂ ਜੀ ਦਾ ਉਤਰ ਸੀ।

ਆਪਣੇ ਪੁੱਤਰ ਨੂੰ ਦੇਖੋ!

ਪੁੱਤਰਾਂ ਨੂੰ ਹੀ ਦੇਖ ਰਿਹਾ ਹਾਂ। ਉਹ ਸਾਰੇ ਅਗਿਆਨਤਾ ਹਉਮੈ ਲਾਲਚ ਤੇ ਈਰਖਾ ਆਦਿ ਦੀਆਂ ਭਿਆਨੰਕ ਅੱਗਾਂ ਵਿਚ ਸੜ ਰਹੇ ਹਨ ਬਲ ਰਹੇ ਜਗਤ ਨੂੰ ਸ਼ਾਂਤ ਕਰਨ ਦੀ ਲੋੜ ਹੈ ਇਹੋ ਮੈਨੂੰ ਦਾਤੇ ਨੇ ਹੁਕਮ ਕੀਤਾ ਹੈ।

ਹੁਕਮੀ ਹੁਕਮੁ ਚਲਾਏ ਰਾਹੁ ॥
ਨਾਨਕ ਵਿਗਸੈ ਵੇਪਰਵਾਹੁ ॥

ਗੁਰੂ ਜੀ ਘਰ ਨਹੀਂ ਗਏ, ਜੈਰਾਮ ਘਰ ਮੁੜ ਗਿਆ, ਘਰੋਂ ਘਿਉ ਪਾ ਕੇ ਦੁਧ ਗਰਮ ਕਰ ਲਿਆਇਆ। ਭਾਵੇਂ ਪੜਦੇ ਦਾ ਰਿਵਾਜ ਸੀ। ਸੁਲਤਾਨਪੁਰ ਬੀਬੀ ਨਾਨਕੀ ਦਾ ਸੁਹਰਾ ਪਿੰਡ ਸੀ, ਸੁਹਰੇ ਪਿੰਡ ਹਿੰਦੂ ਇਸਤਰੀਆਂ ਘਰੋਂ ਬਾਹਰ ਘਟ ਹੀ ਨਿਕਲਦੀਆਂ ਸਨ ਪਰ ਬੀਬੀ ਨਾਨਕੀ ਨੇ ਪੜਦੇ ਦੇ ਸਤਰ ਦੀ ਕੋਈ ਪਰਵਾਹ ਨਾ ਕੀਤੀ। ਘਰੋਂ ਤੁਰ ਪਈ, ਮੈਂ ਵੀਰ ਨੂੰ ਘਰ ਲਿਆਉਂਦੀ ਹਾਂ। ਮੇਰਾ ਵੀਰ ਨਹੀਂ ਰੁਸੇਗਾ। ਉਹ ਜ਼ਰੂਰ ਘਰ ਆਏਗਾ। ਬੀਬੀ ਨਾਨਕੀ ਜੀ ਦਾ ਬਚਨ ਸੀ, ਉਸ ਨੂੰ ਆਪਣੇ ਵੀਰ ਪਿਆਰੇ ਉਤੇ ਬੜਾ ਭਰੋਸਾ ਤੇ ਮਾਣ ਸੀ। ਗੁਰੂ ਜੀ ਕੋਲ ਪੁਜੀ ਤੇ ਤਰਲਾ ਕੀਤਾ ਵੀਰ ਜੀਓ! ਘਰ ਨੂੰ ਚਲੋ। ਜੰਗਲ ਵਿਚ ਬੈਠਣਾ ਚੰਗਾ ਨਹੀਂ।

ਭੈਣ ਜੀ! ਮੈਂ ਹੁਕਮ ਦਾ ਬੰਦਾ ਹਾਂ ਦਰਗਾਹੋਂ ਦਾਤੇ ਨੇ ਹੁਕਮ ਦਿਤਾ ਹੈ। ਮੈਂ ਸੁਲਤਾਨਪੁਰ ਨੂੰ ਛੱਡ ਰਿਹਾ ਹਾਂ। ਅਕਾਲ ਪੁਰਖ ਦੀ ਨੌਕਰੀ ਕਰ ਲਈ ਹੈ ਜਗਤ ਜਲ ਰਿਹਾ ਹੈ। ਮਨੁਖਾਂ ਦੇ ਹਿਰਦੇ ਤੰਦੂਰਾਂ ਵਾਂਗ ਤਪ ਰਹੇ ਹਨ ਸਤਿ ਕਰਤਾਰ ਦੇ ਸੀਤਲ ਛਿਟੇ ਦੇਣੇ ਪੈਣਗੇ। ਭੁਲਿਆਂ ਨੂੰ ਰਾਹ ਪਾਉਣਾ ਹੈ। ਗੁਰੂ ਜੀ ਭੈਣ ਨਾਨਕੀ ਜੀ ਨੂੰ ਉਤਰ ਦਿਤਾ।

ਮੇਰੀ ਭਾਬੀ ਸੁੱਲਖਣੀ, ਬੱਚੇ, ਮੈਂ, ਮਾਤਾ, ਪਿਤਾ। ਜੋ ਦਾਤਾ ਸਭ ਨੂੰ ਪੈਦਾ ਕਰਦਾ ਤੇ ਰੋਜੀ ਦੇਂਦਾ ਹੈ। ਉਸ ਦੇ ਹਵਾਲੇ, ਭਾਣੇ ਦੀ ਖੇਡ ਹੈ।

ਭੈਣ ਜੋਰ ਲਾ ਥਕੀ ਪਰ ਗੁਰੂ ਜੀ ਘਰ ਨੂੰ ਜਾਣ ਵਾਸਤੇ ਤਿਆਰ ਨਹੀਂ ਹੋਏ ਜਿਥੇ ਚੌਂਕੜਾ ਮਾਰ ਕੇ ਬੈਠੇ ਸਨ ਉਥੇ ਹੀ ਬੈਠੇ ਰਹੇ।

# ੨੭. ਗੁਰੂ ਜੀ ਕਿਥੇ ਗਏ ਸਨ ?

ਨਦੀ ਵਿਚ ਗੋਤੇ ਖਾਣ ਪਿਛੋਂ ਗੁਰੂ ਜੀ ਤਿੰਨ ਦਿਨ ਕਿਥੇ ਰਹੇ ? ਇਹ ਆਮ ਸਵਾਲ ਹੈ। ਪੁਰਾਤਨ ਜਨਮ ਸਾਖੀਆਂ ਤਾਂ ਇਹ ਦੱਸਦੀਆਂ ਹਨ ਕਿ ਨਦੀ ਜਲ ਰਾਹੀਂ ਗੁਰੂ ਜੀ ਅਲੋਪ ਹੋਏ ਸਚਖੰਡ ਪ੍ਰਮਾਤਮਾ ਦੇ ਹਜ਼ੂਰ ਗਏ ਜਿਥੇ ਬਹੁਤ ਸਾਰੇ ਵਲੀ ਨਬੀ ਅਵਤਾਰ ਤੇ ਮਹਾਂਪੁਰਸ਼ ਸਨ। ਨਾਨਕ ਜੀ ਨੂੰ ਪ੍ਰਮਾਤਮਾ ਨੇ ਉਚੇਚਾ ਸਦਿਆ ਸੀ ਜਿਸ ਸਮੇਂ ਪ੍ਰਮਾਤਮਾ ਦੇ ਦਰਬਾਰ ਵਿਚ ਪੁਜੇ ਤਾਂ ਪ੍ਰਮਾਤਮਾ ਨੇ ਆਪ ਨੂੰ ਉਚੀ ਥਾਂ ਤੇ ਬੈਠਣ ਵਾਸਤੇ ਆਖਿਆ ਤੇ ਚੰਗਾ ਸਵਾਗਤ ਕਰਨ ਪਿਛੋਂ ਮੇਹਰ ਕਰਕੇ ਅੰਮ੍ਰਿਤ ਦਾ ਪਿਆਲਾ ਬਖਸ਼ਿਆ ਜਿਸ ਪਿਆਲੇ ਨੂੰ ਗੁਰੂ ਜੀ ਨੇ ਬੁਲ੍ਹਾਂ ਨਾਲ ਲਾ ਕੇ ਪੀ ਲਿਆ। ਉਸ ਅੰਮ੍ਰਿਤ ਦੇ ਪੀਣ ਦੀ ਢਿਲ ਸੀ ਕਿ ਗੁਰੂ ਜੀ ਨੂਰੋ ਨੂਰ ਹੋ ਗਏ। ਪ੍ਰਮਾਤਮਾ ਤੇ ਗੁਰੂ ਜੀ ਵਿਚ ਕੋਈ ਭੇਦ ਨਾ ਰਿਹਾ।

ਪੁਰਾਤਨ ਜਨਮ ਸਾਖੀ ਵਿਚ ਲਿਖਿਆ ਹੈ—ਆਗਿਆ ਪਰਮੇਸ਼ਰ ਦੀ ਹੋਈ ਜੋ ਨਾਨਕ ਭਗਤ ਹਾਜ਼ਰ ਹੋਇਆ ਤਾਂ ਅੰਮ੍ਰਿਤ ਦਾ ਕਟੋਰਾ ਭਰ ਕਰ ਆਗਿਆ ਨਾਲ ਮਿਲਿਆ। ਹੁਕਮ ਹੋਇਆ—ਨਾਨਕ ਇਹ ਅੰਮ੍ਰਿਤ ਮੇਰੇ ਨਾਮ ਕਾ ਮਿਲਿਆ ਹੈ ਤੂੰ ਪੀਓ। ਤਬ ਗੁਰੂ ਨਾਨਕ ਜੀ ਤਸਲੀਮ ਕੀਤਾ ਪਿਆਲਾ ਪੀਤਾ ਸਾਹਿਬ ਮਿਹਰਵਾਨ ਆਏ ਹੋ। ਨਾਨਕ ਮੈਂ ਨਾਲ ਹਾਂ ਮੈਂ ਤੇਰੇ ਤਾਈਂ ਨਿਹਾਲ ਕੀਆ ਹੈ ਅੱਜ ਜੋ ਤੇਰਾ ਨਾਉਂ ਲੇਵੇਗਾ ਸੋ ਸਭ ਮੈਂ ਨਿਹਾਲ ਕੀਤੇ ਹੈਨ। ਤੂੰ ਜਾਇ ਕਰ ਮੇਰਾ ਨਾਮ ਜਪ ਅਰ ਲੋਕਾਂ ਥੀਂ ਭੀ ਜਪਾਇ ਅਰ ਸੰਸਾਰ ਥੀਂ ਨਿਰਲੇਪ ਰਹੋ। ਨਾਮ ਦਾਨ ਇਸ਼ਨਾਨ ਸੇਵਾ ਸਿਮਰਨ ਵਿਚ ਰਹੋ। ਮੈਂ ਤੇਰੇ ਤਾਈਂ ਆਪਣਾ ਨਾਮ ਦੀਆ ਹੈ ਤੂੰ ਇਹ ਕਿਰਤ ਕਰ।

ਤਦ ਗੁਰੂ ਨਾਨਕ ਦੇਵ ਜੀ ਨੇ ਪਰਮੇਸ਼ਰ ਅਗੇ ਮੱਥਾ ਟੇਕਿਆ ਅਤੇ ਉਸ ਦੀ ਸਿਫਤ ਵਿਚ ਸ਼ਬਦ ਉਚਾਰਨ ਕੀਤਾ—

*ਕੋਟਿ ਕੋਟੀ ਮੇਰੀ ਆਰਜਾ ਪਵਣੁ ਪੀਅਣੁ ਅਪਿਆਉ ॥ ਚੰਦੁ ਸੂਰਜੁ ਦੁਇ ਗੁਫੈ ਨ ਦੇਖਾ ਸੁਪਨੈ ਸਉਣ ਨ ਥਾਉ ॥ ਭੀ ਤੇਰੀ ਕੀਮਤਿ ਨਾ ਪਵੈ ਹਉ ਕੇਵਡੁ ਆਖਾ ਨਾਉ ॥੧॥ ਸਾਚਾ ਨਿਰੰਕਾਰੁ ਨਿਜ ਥਾਇ ॥ ਸੁਣਿ ਸੁਣਿ ਆਖਣ ਆਖਣਾ ਜੇ ਭਾਵੈ ਕਰੇ ਤਮਾਇ ॥੧॥ ਰਹਾਉ ॥ ਕੁਸਾ ਕਟੀਆ*

*ਵਾਰ ਵਾਰ ਪੀਸਣਿ ਪੀਸਾ ਪਾਇ॥ ਅਗੀ ਸੇਤੀ ਜਾਲੀਆ ਭਸਮ ਸੇਤੀ ਰਲਿ ਜਾਉ॥ ਭੀ ਤੇਰੀ ਕੀਮਤਿ ਨਾ ਪਵੈ ਹਉ ਕੇਵਡੁ ਆਖਾ ਨਾਉ॥੨॥ ਪੰਖੀ ਹੋਇ ਕੈ ਜੇ ਭਵਾ ਸੈ ਅਸਮਾਨੀ ਜਾਉ॥ ਨਦਰੀ ਕਿਸੈ ਨ ਆਵਊ ਨਾ ਕਿਛੁ ਪੀਆ ਨ ਖਾਉ॥ ਭੀ ਤੇਰੀ ਕੀਮਤਿ ਨਾ ਪਵੈ ਹਉ ਕੇਵਡੁ ਆਖਾ ਨਾਉ॥੩॥ ਨਾਨਕ ਕਾਗਦ ਲਖ ਮਣਾ ਪੜਿ ਪੜਿ ਕੀਚੈ ਭਾਉ॥ ਮਸੂ ਤੋਟਿ ਨ ਆਵਈ ਲੇਖਣਿ ਪਉਣੁ ਚਲਾਉ॥ ਭੀ ਤੇਰੀ ਕੀਮਤਿ ਨਾ ਪਵੈ ਹਉ ਕੇਵਡੁ ਆਖਾ ਨਾਉ॥੪॥੨॥*

*(ਸਿਰੀਰਾਗੁ ਮ: ੧)*

ਤਦ ਫਿਰ ਆਗਿਆ ਹੋਈ ਹੁਕਮ ਹੋਇਆ, ਨਾਨਕ ਜਿਸ ਉਪਰ ਤੇਰੀ ਨਦਰ ਤਿਸ ਉਪਰ ਮੇਰੀ ਨਦਰ। ਜਿਸ ਉਪਰ ਤੇਰਾ ਕਰਮ ਉਸ ਉਪਰ ਮੇਰਾ ਕਰਮ। ਮੇਰਾ ਨਾਉਂ ਪਾਰਬ੍ਰਹਮ ਪਰਮੇਸ਼ਵਰ ਅਰ ਤੇਰਾ ਨਾਉਂ ਗੁਰੂ ਪਰਮੇਸ਼ਵਰ ਤਬ ਗੁਰੂ ਨਾਨਕ ਪੈਰੀਂ ਪਇਆ। ਸਿਰੋਪਾਉ ਦਰਗਾਹੋਂ ਬਾਬੇ ਨੂੰ ਮਿਲਿਆ।

ਤਦ ਆਗਿਆ ਉਹਨਾਂ ਸੇਵਕਾਂ ਨੂੰ ਹੋਈ ਜੋ ਨਾਨਕ ਕਉ ਉਸੀ ਘਾਟ ਪਹੁੰਚਾਇ ਆਵੋ ਤਬ ਗੁਰੂ ਨਾਨਕ ਕੇ ਤਾਈਂ ਤੀਸਰੇ ਦਿਨ ਉਸੀ ਘਾਟ ਜਾਣ ਨਿਕਲਿਆ। ਭਾਈ ਗੁਰਦਾਸ ਜੀ ਨੇ ਵੀ ਆਪਣੀਆਂ ਵਾਰਾਂ ਵਿਚ ਦੱਸਿਆ ਹੈ—

*ਬਾਬਾ ਪੈਧਾ ਸਚਿ ਖੰਡ ਨਉ ਨਿਧਿ ਨਾਮੁ ਗਰੀਬੀ ਪਾਈ।*
*ਬਾਬਾ ਦੇਖੈ ਧਿਆਨੁ ਧਰ ਜਲਤੀ ਸਭਿ ਪ੍ਰਿਥਵੀ ਦਿਸਿ ਆਈ।*

ਮਿਸਟਰ ਮੈਕਜ ਆਰਥਕ ਮੈਕਾਲਿਫ ਨੇ ਸਿਖ ਇਤਿਹਾਸ ਲਿਖਿਆ ਹੈ ਉਹ ਸਿਖ ਇਤਿਹਾਸ ਨੂੰ ਸ: ਕਾਹਨ ਸਿੰਘ ਨਾਭਾ ਤੇ ਹੋਰ ਵਿਦਵਾਨਾਂ ਨੇ ਛਪਣ ਤੋਂ ਪਹਿਲਾਂ ਪੜ੍ਹਿਆ ਤੇ ਸੋਧਿਆ ਸੀ। ਉਸ ਦੇ ਸਫਾ ੧੦੧ (ਜੋ ਗੁਰਮੁਖੀ ਵਿਚ ਛਪਿਆ ਹੈ) ਤੇ ਲਿਖਿਆ ਹੈ ਇਕ ਦਿਨ ਅਸ਼ਨਾਨ ਕਰਨ ਦੇ ਮਗਰੋਂ ਗੁਰੂ ਨਾਨਕ ਦੇਵ ਜੀ ਜੰਗਲ ਵਿਚ ਅਲੋਪ ਹੋ ਗਏ। ਅੰਤਰ ਧਿਆਨ ਹੋ ਕੇ ਵਾਹਿਗੁਰੂ ਦੀ ਦਰਗਾਹ ਵਿਚ ਹਾਜ਼ਰ ਕੀਤੇ ਗਏ। ਗੁਰੂ ਜੀ ਨੂੰ ਅੰਮ੍ਰਿਤ ਦਾ ਕਟੋਰਾ ਮਿਲਿਆ ਜੋ ਗੁਰੂ ਜੀ ਨੇ ਧੰਨਵਾਦ ਸਹਿਤ ਪੀਤਾ।

ਉਪਰੋਕਤ ਇਤਿਹਾਸਕ ਲਿਖਤਾਂ ਤੋਂ ਇਹ ਸਾਬਤ ਹੋਇਆ ਕਿ ਗੁਰੂ ਜੀ ਪ੍ਰਮਾਤਮਾ ਦੀ ਦਰਗਾਹੇ ਪੁਜੇ ਸਨ, ਪ੍ਰਮਾਤਮਾ ਨੇ ਉਹਨਾਂ ਨੂੰ ਬਰਕਤਾਂ ਬਖਸ਼ੀਆਂ। ਉਨ੍ਹਾਂ ਬਰਕਤਾਂ ਦੇ ਆਸਰੇ ਗੁਰੂ ਜੀ ਜਗਤ ਨੂੰ ਸੁਧਾਰਨ ਤੇ ਸ਼ਾਂਤ ਕਰਨ ਬਦਲੇ

ਤਿਆਰੀ ਕਰਨ ਲਗੇ। ਪ੍ਰਮਾਤਮਾ ਦੇ ਅੱਖੀਂ ਦੇਖੇ ਦੇ ਅਨੁਭਵ ਕੀਤੇ ਸਰੂਪ ਨੂੰ ਗੁਰੂ ਜੀ ਨੇ ਇਉਂ ਬਿਆਨ ਕੀਤਾ ਹੈ—

ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ
ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥

॥ ਜਪੁ ॥

*ਆਦਿ ਸਚੁ ਜੁਗਾਦਿ ਸਚੁ ॥ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ ॥੧॥*

*ਏਸੇ ਪਵਿੱਤਰ ਬਾਣੀ ਨੂੰ ਸਿਖ ਧਰਮ ਵਿਚ ਮੂਲ ਮੰਤ੍ਰ ਆਖਿਆ ਜਾਂਦਾ ਹੈ।*

# ੨੮. ਜਿੰਨ ਭੂਤ ਤਾਂ ਨਹੀਂ ਚੰਮੜਿਆ

ਪੰਦਰਵੀਂ ਸਦੀ ਵਿਚ ਵਿਸ਼ਵਾਸ ਤੇ ਵਹਿਮ ਭਰਮ ਨੇ ਅਨਪੜ੍ਹ ਮਨੁਖਾਂ ਦੇ ਦਿਲ ਦਿਮਾਗ ਉਤੇ ਅਸਰ ਪਾਇਆ ਹੋਇਆ ਸੀ। ਭਰਮ ਤੋਂ ਸੁਤੰਤਰ ਇਸਲਾਮ ਵੀ ਭਰਮ ਵਿਚ ਫਸ ਗਿਆ ਸੀ। ਜਾਦੂ, ਟੂਣੇ, ਜੰਤਰਾਂ, ਮੰਤ੍ਰਾਂ ਉਤੇ ਵਿਸ਼ਵਾਸ ਕਰਨ ਲਗ ਪਿਆ ਸੀ। ਹਿੰਦੂ ਸਮਾਜ ਦਾ ਤਾਂ ਕਹਿਣਾ ਹੀ ਕੀ ? ਇਹ ਸਵੇਰ ਤੋਂ ਸ਼ਾਮ ਤਕ ਚਾਰ ਸੌ ਦੇਵਤੇ ਨੂੰ ਪੂਜਦਾ ਤੇ ਸੈਂਕੜੇ ਭਰਮ ਕਰਦਾ।

ਤੀਸਰੇ ਦਿਨ ਗੁਰੂ ਜੀ ਪ੍ਰਗਟ ਹੋਏ ਕਿਸੇ ਨਾਲ ਬੋਲੇ ਨਹੀਂ ਉਹ ਰੱਬੀ ਪਿਆਰ ਵਿਚ ਮਗਨ ਸਨ। ਉਨ੍ਹਾਂ ਦੀ ਚੁਪ ਨੂੰ ਵੇਖਕੇ ਵਹਿਮੀ ਲੋਕਾਂ ਨੇ ਮੂੰਹ ਜੋੜਕੇ ਗੱਲਾਂ ਕਰਨੀਆਂ ਸ਼ੁਰੂ ਕੀਤੀਆਂ ਕਿ ਇਹਨਾਂ (ਗੁਰੂ ਜੀ) ਨੂੰ ਕੋਈ ਚੰਦਰੀ ਰੂਹ ਚੰਮੜੀ ਹੈ। ਜੰਤ੍ਰ ਮੰਤ੍ਰ ਵਾਲਾ ਆਦਮੀ ਸਦਿਆ ਜਾਵੇ। ਜੈਰਾਮ ਨਾਨਕੀ ਜੀ ਤੇ ਮਾਤਾ ਸੁਲੱਖਣੀ ਦੇ ਕੰਨੀਂ ਵੀ ਇਸ ਚਰਚਾ ਦੀ ਭਿਣਖ ਪੈ ਗਈ ਉਹਨਾਂ ਨੂੰ ਵੀ ਵਿਸ਼ਵਾਸ ਆ ਗਿਆ। ਜੈਰਾਮ ਨੇ ਮੁਲਾਣੇ ਨੂੰ ਬੁਲਾਇਆਂ ਉਹ ਮੁਲਾਣਾ ਧਾਗਾ ਤਵੀਤ, ਜੰਤ੍ਰ, ਮੰਤ੍ਰ ਬਹੁਤ ਕਰਦਾ ਤੇ ਜਿੰਨ ਭੂਤ ਬਹੁਤ ਕਢਿਆ ਕਰਦਾ ਸੀ। ਉਹ ਆਪਣੇ ਸਾਮਾਨ ਨੂੰ ਨਾਲ ਲੈ ਕੇ ਨਦੀ ਕਿਨਾਰੇ ਗੁਰੂ ਜੀ ਕੋਲ ਗਿਆ ਤੇ ਮੰਤਰ ਫੂਕਣ ਲਗਾ। ਗੁਰੂ ਜੀ ਉਹਦੇ ਨਾਲ ਬੋਲੇ ਨਹੀਂ ਦਿਲ ਹੀ ਦਿਲ ਮੁਸਕਰਾਉਂਦੇ ਰਹੇ। ਉਹ ਸੋਚਦੇ ਸਨ ਕਿ ਸੰਸਾਰ ਵਿਚ ਕਿੰਨੀ ਅਗਿਆਨਤਾ ਹੈ। ਅਗਿਆਨਤਾ ਦਾ ਸ਼ਿਕਾਰ ਹੋਕੇ ਮਨੁਖ ਕਿੰਨੀਆਂ ਭੁਲਾਂ ਕਰਦਾ ਹੈ।

ਮੁਲਾਣਾ ਕਾਲਾ ਇਲਮ ਪੜ੍ਹਨ ਪਿਛੋਂ ਗੁਰੂ ਜੀ ਵਲ ਸੰਬੋਧਨ ਕਰਕੇ ਬੋਲਿਆ—ਤੂੰ ਕੌਣ ਹੈ ? ਕਿਉਂ ਆਇਆ ਹੈਂ ?

ਗੁਰੂ ਜੀ ਨੂੰ ਜਿੰਨ ਭੂਤ ਤਾਂ ਕੋਈ ਚੰਮੜਿਆਂ ਹੀ ਨਹੀਂ ਸੀ ਜੋ ਕੁਝ ਚੰਮੜਿਆ ਸੀ, ਉਹ ਬੋਲ ਪਿਆ—

*ਕੋਈ ਆਖੈ ਭੂਤਨਾ ਕੋ ਕਹੈ ਬੇਤਾਲਾ ॥ ਕੋਈ ਆਖੈ ਆਦਮੀ ਨਾਨਕੁ ਵੇਚਾਰਾ ॥੧॥ ਭਇਆ ਦਿਵਾਨਾ ਸਾਹ ਕਾ ਨਾਨਕੁ ਬਉਰਾਨਾ ॥ ਹਉ ਹਰਿ ਬਿਨੁ ਅਵਰੁ ਨ ਜਾਨਾ ॥੧॥ ਰਹਾਉ ॥ ਤਉ ਦੇਵਾਨਾ ਜਾਣੀਐ ਜਾ ਭੈ ਦੇਵਾਨਾ ਹੋਇ ॥ ਏਕ ਸਾਹਿਬ ਬਾਹਰਾ ਦੂਜਾ ਅਵਰੁ ਨ ਜਾਣੈ ਕੋਇ ॥੨॥ ਤਉ ਦੇਵਾਨਾ ਜਾਣੀਐ ਜਾ ਏਕੀ ਕਾਰ ਕਮਾਇ ॥ ਹੁਕਮੁ ਪਛਾਣੈ ਖਸਮ ਕਾ ਦੂਜੀ ਅਵਰ ਸਿਆਣਪ ਕਾਇ ॥੩॥ ਤਉ ਦੇਵਾਨਾ ਜਾਣੀਐ ਜਾ ਸਾਹਿਬ ਧਰੇ ਪਿਆਰੁ ॥ ਮੰਦਾ ਜਾਣੈ ਆਪ ਕਉ ਅਵਰੁ ਭਲਾ ਸੰਸਾਰੁ ॥੪॥੭॥*

*(ਮਾਰੂ ਮਹਲਾ ੧)*

ਰੱਬੀ ਬਾਣੀ ਨੂੰ ਸੁਣ ਕੇ ਅਤ ਵਾਵ ਨੂੰ ਸਮਝ ਮੁਲਾਣਾ ਬਹੁਤ ਸ਼ਮਿੰਦਾ ਹੋਇਆ। ਉਸਨੇ ਆਪਣਾ ਸਮਾਨ ਲਪੇਟ ਲਿਆ ਤੇ ਉਠ ਕੇ ਤੁਰ ਪਿਆ। ਕੋਈ ਜਿੰਨ ਭੂਤ ਨਹੀਂ ਚੰਮੜਿਆ ਆਖ ਕੇ ਘਰ ਨੂੰ ਚਲਿਆ ਗਿਆ।

## ੨੯ ਨਾ ਕੋਈ ਹਿੰਦੂ ਹੈ ਨਾ ਮੁਸਲਮਾਨ

ਵੇਈਂ ਨਦੀ ਦੇ ਕਿਨਾਰੇ ਗੁਰੂ ਜੀ ਜਿਥੇ ਬੈਠੇ ਸਨ ਉਥੋਂ ਨਾ ਉਠੇ। ਸਾਰਾ ਪ੍ਰਵਾਰ, ਮਿਤ੍ਰ ਅਤੇ ਹਮਦਰਦ ਬੇਨਤੀਆ ਕਰਕੇ ਥਕ ਗਏ। ਮਾਤਾ ਸੁਲੱਖਣੀ ਜੀ ਨੇ ਆਪਣੇ ਪੇਕੇ ਸੁਨੇਹਾ ਭੇਜ ਦਿਤਾ ਉਸ ਨੇ ਆਪਣੇ ਬਾਪ ਨੂੰ ਅਖਵਾ ਭੇਜਿਆ ਕਿ ਤੁਸਾਂ ਦਾ ਜਵਾਈ ਸਾਧੂ ਹੋ ਕੇ ਮੜੀਆਂ ਵਿਚ ਬੈਠਾ ਹੈ ਉਸ ਨੂੰ ਆਕੇ ਸਮਝਾ ਲਵੋ। ਮੇਰੀ ਕੋਈ ਪੇਸ਼ ਨਹੀਂ ਜਾਂਦੀ।

ਗੁਰੂ ਜੀ ਚੌਗਿਰਦੇ ਜਗਿਆਸੂਆਂ ਦੀ ਭੀੜ ਰਹਿਣ ਲਗੀ, ਗੁਰੂ ਜੀ ਉਹਨਾਂ ਨੂੰ ਪ੍ਰਮਾਤਮਾ ਦੀਆਂ ਵਡਿਆਈਆਂ ਤੋਂ ਜਾਣੂ ਕਰਾਉਂਦੇ ਤੇ ਸਤਿ ਕਰਤਾਰ ਦਾ ਜਾਪ ਜਪਣ ਵਾਸਤੇ ਪਰੇਰਦੇ। ਜਗਿਆਸੂਆਂ ਨੂੰ ਇਹ ਵੀ ਆਖਣਾ ਸ਼ੁਰੂ ਕੀਤਾ ਨਾ ਕੋਈ ਹਿੰਦੂ ਹੈ ਨਾ ਮੁਸਲਮਾਨ।

ਇਸ ਨਾਹਰੇ ਨੂੰ ਸੁਣ ਕੇ ਹਿੰਦੂ ਸਮਾਜ ਦੇ ਮੁਖੀ ਮੰਡਲ ਤੇ ਇਸਲਾਮ ਦਾ ਆਗੂ ਮੌਲਵੀ ਬਹੁਤ ਘਬਰਾਏ। ਉਹ ਆਪੋ ਵਿਚ ਦੀ ਬੈਠ ਕੇ ਸਲਾਹੀਂ ਕਰਨ

ਲਗੇ ਕਿ ਇਹ ਚੰਗਾ ਫਕੀਰ ਬਣਿਆ ਹੈ ਜੋ ਦੋਹਾਂ ਹੀ ਮੁਖੀ ਧਰਮਾਂ ਦੇ ਸੇਵਕਾਂ ਨੂੰ ਭੁਲੇ ਹੋਏ ਦਸਦਾ ਹੈ ਜੇ ਕੋਈ ਹਿੰਦੂ ਨਹੀਂ ਮੁਸਲਮਾਨ ਨਹੀਂ ਤਾਂ ਆਖਰ ਹੋਰ ਹੈ ਕੀ ? ਉਨ੍ਹਾਂ ਕਿਹਾ ਇਸ ਪ੍ਰਚਾਰ ਨੂੰ ਰੋਕਣਾ ਚਾਹੀਦਾ ਹੈ ।

ਹਿੰਦੂਆਂ ਦੀ ਰਾਜਸੀ ਸ਼ਕਤੀ ਕੋਈ ਨਹੀਂ ਸੀ, ਇਸ ਵਾਸਤੇ ਪੰਡਤ ਤਾਂ ਘਰ ਬੈਠੇ ਹੀ ਸੜਦੇ ਭੁਜਦੇ ਰਹੇ ਪਰ ਮੁਸਲਮਾਨਾਂ ਦਾ ਰਾਜ ਹੋਣ ਕਰਕੇ ਮੌਲਵੀ ਪੰਜਾਬ ਦੇ ਸੂਬੇਦਾਰ ਨਵਾਬ ਦੌਲਤ ਖਾਂ ਕੋਲ ਜਾ ਫਰਿਆਦੀ ਹੋਏ । ਕੁਰਾਨ ਦੀਆਂ ਆਇਤਾਂ ਪੜ ਪੜ ਕੇ ਉਸ ਨੂੰ ਸੁਣਾਈਆਂ ਤੇ ਸੀਖਿਆ ਕਿ ਤੇਰਾ ਮੋਦੀ ਤੇਰੇ ਸ਼ਹਿਰ ਤੇ ਰਾਜ ਵਿਚ ਕੁਫਰ ਬੋਲਣ ਲਗ ਪਿਆ ਹੈ । ਉਹ ਹਰ ਇਕ ਨੂੰ ਆਖ ਰਿਹਾ ਹੈ ਨਾ ਕੋਈ ਹਿੰਦੂ ਨਾ ਮੁਸਲਮਾਨ ਉਸ ਨੂੰ ਕੁਫਰ ਦੇ ਪ੍ਰਚਾਰ ਤੋਂ ਰੋਕਿਆ ਜਾਵੇ । ਉਹਨੂੰ ਸਦੋ ਤੁਹਾਡਾ ਤਾਂ ਨੌਕਰ ਹੈ ਜ਼ਰੂਰ ਤੁਹਾਡੇ ਬੁਲਾਏ ਤੇ ਆ ਹਾਜ਼ਰ ਹੋਵੇਗਾ ।

ਨਵਾਬ ਦੌਲਤਖਾਨ ਨੇ ਉਹਨਾਂ ਮੌਲਵੀਆਂ ਦੇ ਆਖੇ ਲਗ ਕੇ ਗੁਰੂ ਜੀ ਵਲ ਨਫਰ ਨਸਾ ਦਿਤਾ । ਨਫਰ ਨੇ ਜਾਕੇ ਗੁਰੂ ਨਾਨਕ ਜੀ ਨੂੰ ਆਖਿਆ, ਤੁਸਾਂ ਨੂੰ ਨਵਾਬ ਖਾਨ ਸਦਦਾ ਹੈ, ਛੇਤੀ ਚਲੋ !

ਸੇਵਕ (ਨਫਰ ਦੀ ਜ਼ਬਾਨੋਂ ਇਹ ਸੁਣਕੇ ਗੁਰੂ ਜੀ ਮੁਸਕਰਾ ਪਏ । ਮੁਸਕਰਾਉਣ ਪਿਛੋਂ ਬੋਲੇ ਪੁਰਸ਼ਾ ! ਨਵਾਬ ਨੂੰ ਜਾਕੇ ਆਖ ਕਿ ਨਾਨਕ ਹੁਣ ਤੇਰਾ ਨੌਕਰ ਨਹੀਂ ਜੋ ਤੇਰੇ ਸਦੇ ਤੇ ਹਾਜ਼ਰ ਹੋਵੇ । ਉਸ ਨੇ ਸ਼ਰਬ ਸ਼ਕਤੀਮਾਨ ਪ੍ਰਮਾਤਮਾ ਦੀ ਨੌਕਰੀ ਕਰ ਲਈ ਹੈ । ਹੁਣ ਪ੍ਰਮਾਤਮਾ ਦੇ ਹੁਕਮ ਕਰਨ ਤੇ ਏਧਰ ਉਧਰ ਜਾਂਦਾ ਹੈ ।

ਸੇਵਕ ਨੇ ਨਵਾਬ ਕੋਲ ਪੁਜ ਕੇ ਉਸ ਨੂੰ ਉਸੇ ਤਰ੍ਹਾਂ ਹੀ ਦੱਸਿਆ ਜਿਵੇਂ ਗੁਰੂ ਜੀ ਨੇ ਆਖਿਆ ਸੀ। ਇਹ ਉਤਰ ਸੁਣ ਕੇ ਨਵਾਬ ਨੂੰ ਤਾਂ ਸ਼ਾਇਦ ਐਨਾਂ ਕ੍ਰੋਧ ਨਾ ਆਇਆ ਪਾ ਲਾਗੇ ਬੈਠੇ ਮੌਲਵੀਆਂ ਨੇ ਬਹੁਤ ਕ੍ਰੋਧ ਕੀਤਾ ਈਰਖਾ ਦੀ ਅੱਗ ਨਾਲ ਸੜਦੇ ਹੋਏ ਉਹ ਬੋਲੇ, ਅਸੀਂ ਝੂਠ ਆਖਦੇ ਹਾਂ। ਉਹ ਕਾਫਰ ਹੋ ਕੇ ਕੁਫਰ ਤੋਲ ਰਿਹਾ ਹੈ ਹੰਕਾਰੀ ਹੋ ਗਿਆ ਹੈ ਕਿਸੇ ਦੀ ਪ੍ਰਵਾਹ ਨਹੀਂ ਕਰਦਾ। ਸਰਾਹ ਆਖਦੀ ਹੈ ਇਸਲਾਮ ਰਾਜ ਵਿਚ ਜੋ ਕੁਫਰ ਪ੍ਰਚਾਰੇ ਉਸ ਨੂੰ ਰੋਕਣਾ ਚਾਹੀਦਾ ਹੈ।

ਹੁਣ ਨਵਾਬ ਨੇ ਸਧਾਰਨ ਨੌਕਰ ਨੂੰ ਨਾ ਭੇਜਿਆ ਸਗੋਂ ਸਿਪਾਹੀ (ਪਿਆਦੇ)

ਨੂੰ ਆਖਿਆ ਮਹਾਤਮਾ ਜੀ ਨੂੰ ਸੱਦ ਕੇ ਲਿਆਵੋ। ਮਾਲਕ ਦਾ ਹੁਕਮ ਪਾ ਕੇ ਪਿਆਦਾ ਗੁਰੂ ਨਾਨਕ ਦੇਵ ਜੀ ਕੋਲ ਆਇਆ ਤੇ ਉਸ ਨੇ ਰਤਾ ਹਲੀਮੀ ਨਾਲ ਗੁਰੂ ਜੀ ਨੂੰ ਆਖਿਆ—ਮਹਾਤਮਾ ਜੀ ! ਨਵਾਬ ਸਾਹਿਬ ਤੁਸਾਂ ਨੂੰ ਯਾਦ ਕਰਦੇ ਹਨ। ਜ਼ਰੂਰ ਚਲੋ ! ਨਾ ਜਾਣ ਤੇ ਉਹ ਗੁਸੇ ਹੋ ਜਾਣਗੇ।

ਗੁਰੂ ਜੀ ਸੋਚਣ ਲਗੇ, ਉਹ ਸੋਚ ਰਹੇ ਸਨ ਕਿ ਉਹਨਾਂ ਦੀ ਆਤਮਾ ਨੇ ਅਵਾਜ਼ ਦਿੱਤੀ, ਨਾਨਕ ! ਘਾਬਰ ਨਾ, ਭੁਲਿਆਂ ਨੂੰ ਰਾਹੇ ਪਾਉਣਾ ਹੈ ਨਵਾਬ ਤੇ ਕਾਜ਼ੀ ਦੇ ਸੰਸੇ ਦੂਰ ਕਰ ਉਹ ਹਨੇਰੇ ਵਿਚ ਠੇਡੇ ਖਾ ਰਹੇ ਹਨ ਉਹਨਾਂ ਨੂੰ ਰੌਸ਼ਨੀ ਦੇਹ।

ਚਲ ਪੁਰਸ਼ਾ ! ਧੁਰੋਂ ਹੁਕਮ ਇਹੋ ਆ ਰਿਹਾ ਹੈ। ਇਹ ਬਚਨ ਕਰਕੇ ਗੁਰੂ ਜੀ ਆਸਣ ਤੋਂ ਉਠ। ਫਕੀਰਾਂ ਵਾਲਾ ਲਿਬਾਸ ਪਹਿਨਿਆਂ ਹੋਇਆ ਸੀ। ਪਿਆਦੇ ਦੇ ਨਾਲ ਨਵਾਬ ਦੇ ਮਹਿਲਾਂ ਵਲ ਤੁਰੇ ਗਏ। ਹਿਰਦਾ ਸਤਿ ਕਰਤਾਰ ਸਤਿ ਕਰਤਾਰ ਕਰ ਰਿਹਾ।

ਮੁਸਲਮਾਨਾਂ ਦਾ ਰਾਜ ਸੀ, ਸਰਕਾਰੀ ਪਿਆਦੇ ਨਾਲ ਕਿਸੇ ਹਿੰਦੂ ਦਾ ਨਵਾਬ ਜਾਂ ਕਚਹਿਰੀ ਵਲ ਜਾਣਾ ਆਮ ਹਿੰਦੂ ਜਨਤਾ ਵਾਸਤੇ ਘਬਰਾਹਟ ਦਾ ਕਾਰਨ ਹੁੰਦਾ ਜਦੋਂ ਲੋਕਾਂ ਨੇ ਦੇਖਿਆ ਕਿ ਗੁਰੂ ਜੀ ਪਿਆਦੇ ਨਾਲ ਨਵਾਬ ਦੇ ਦਰਬਾਰ ਵਲ ਜਾ ਰਹੇ ਹਨ ਤਾਂ ਉਹ ਤਰ੍ਹਾਂ ਤਰ੍ਹਾਂ ਦੇ ਸੰਸੇ ਕਰਦੇ ਹੋਏ ਘਬਰਾ ਗਏ। ਕਈਆਂ ਨੇ ਜਾ ਕੇ ਜੈਰਾਮ ਜੀ, ਬੀਬੀ ਨਾਨਕੀ ਜੀ ਤੇ ਤੁਲਸਾਂ ਦਾਸੀ ਨੇ ਮਾਤਾ ਸੁਲੱਖਣੀ ਜੀ ਨੂੰ ਕਿਹਾ, ਨਾਨਕ ਹੁਰਾਂ ਨੂੰ ਨਵਾਬ ਨੇ ਸਦਿਆ ਹੈ। ਸੁਖ ਨਹੀਂ ! ਤੰਗ ਕਰਨਗੇ, ਸ਼ਾਇਦ ਉਹਨਾਂ ਨੂੰ ਮੁਸਲਮਾਨ ਹੋਣ ਵਾਸਤੇ ਤੰਗ ਕਰਨ।

ਇਹ ਸੁਣ ਕੇ ਸਾਰੇ ਪਰਵਾਰ ਦੇ ਪੈਰਾਂ ਹੇਠੋਂ ਧਰਤੀ ਨਿਕਲ ਗਈ, ਸਾਰੇ ਚਿੰਤਾਵਾਨ ਹੋ ਕੇ ਤੜਫਨ ਲਗੇ ਸ਼ਹਿਰ ਦੇ ਹਿੰਦੂ ਮਹਲਿਆਂ ਵਿਚ ਹਾਹਾਕਾਰ ਮਚ ਗਈ ਲੋਕ ਇਕੱਠੇ ਹੋ ਕੇ ਨਵਾਬ ਦੇ ਮਹਿਲਾਂ ਵਲ ਆਉਣ ਲਗੇ ਤਾਂਕਿ ਦੇਖ ਸੁਣ ਲੈਣ ਕਿ ਗੁਰੂ ਜੀ ਨਾਲ ਕੀ ਬੀਤਦੀ ਹੈ।

ਗੁਰੂ ਜੀ ਨੂੰ ਨਵਾਬ ਦੇ ਪੇਸ਼ ਕੀਤਾ ਗਿਆ। ਜਦੋਂ ਪੇਸ਼ ਹੋਏ ਤਾਂ ਗੁਰੂ ਜੀ ਨੇ ਨਵਾਬ ਨੂੰ ਸਲਾਮ ਨਾ ਕੀਤੀ ਸਗੋਂ ਕਰਤਾਰ ਵਲ ਹੀ ਧਿਆਨ ਲਾਈ ਰਖਿਆ। ਨਵਾਬ ਉਮਰ ਵਿਚ ਗੁਰੂ ਜੀ ਨਾਲੋਂ ਵਡੇਰਾ ਸੀ। ਪੰਜਾਬ ਦਾ ਸੂਬੇਦਾਰ ਹੋਣ ਕਰਕੇ ਉਸ ਦਾ ਰੋਹਬ ਦਾਅਬ ਵੀ ਚੰਗਾ ਸੀ। ਨਿਰਭਉ ਤੇ ਨਿਰਵੈਰੁ

ਗੁਰੂ ਨਾਨਕ ਜੀ ਵਾਸਤੇ ਉਹ ਇਕ ਰੱਬ ਦਾ ਬੰਦਾ ਸੀ।

ਨਾਨਕ ! ਨਵਾਬ ਬੋਲਿਆ—ਤੇਰੇ ਜਿਹੇ ਸਿਆਣੇ ਮੋਦੀ ਨੂੰ ਫਕੀਰ ਹੋਇਆਂ ਦੇਖਕੇ ਮੈਨੂੰ ਬਹੁਤ ਦੁਖ ਹੋਇਆ ਹੈ। ਫਕੀਰ ਨਹੀਂ ਸੀ ਹੋਣਾ ਚਾਹੀਦਾ। ਜੇ ਭਲਾ ਫਕੀਰ ਵੀ ਹੋ ਗਿਆ ਏ ਤਾਂ ਤੂੰ ਹਿੰਦੂ ਤੇ ਮੁਸਲਮਾਨ ਆਲਮਾਂ ਵਾਸਤੇ ਸ਼ੱਕ ਦਾ ਕਾਰਣ ਬਣ ਰਿਹਾ ਹੈਂ। ਰਾਜ ਵਿਚ ਅਸ਼ਾਂਤੀ ਫੈਲਣ ਦਾ ਖਤਰਾ ਹੈ ਇਹ ਮੌਲਵੀ ਸ਼ਿਕਾਇਤ ਕਰਦੇ ਨੇ ਕਿ ਤੂੰ ਆਖਦਾ ਹੈਂ ਨ ਕੋਈ ਹਿੰਦੂ ਹੈ ਨਾ ਮੁਸਲਮਾਨ ! ਇਸ ਦਾ ਮਤਲਬ ਕੀ ਹੈ ?

ਪੁਰਸ਼ਾ ! ਨਵਾਬ ਨੂੰ ਸੰਬੋਧਨ ਕਰਕੇ ਗੁਰੂ ਜੀ ਆਖਣ ਲਗੇ—ਇਹ ਠੀਕ ਹੈ ਮੈਂ ਆਖਦਾ ਹਾਂ ਕਿ ਨਾ ਕੋਈ ਹਿੰਦੂ ਹੈ ਨਾ ਮੁਸਲਮਾਨ ! ਉਹ ਇਸ ਵਾਸਤੇ ਕਿ ਇਸ ਸਮੇਂ ਦੋਵੇਂ ਹੀ ਭਰਮਾਂ ਵਹਿਮਾਂ ਤੇ ਲਾਲਚਾਂ ਦਾ ਸ਼ਿਕਾਰ ਹੋਏ ਨੇ। ਮੁਸਲਮਾਨ ਇਸਲਾਮ ਦੇ ਅਸਲ ਸਰੂਪ ਨੂੰ ਭੁਲ ਗਿਆ ਹੈ। ਹਿੰਦੂ ਵੇਦ ਗੀਤ ਨੂੰ ਗਵਾ ਬੈਠਾ ਹੈ। ਮੁਹੰਮਦ ਸਾਹਿਬ ਤੇ ਕਿਸੇ ਨੂੰ ਭਰੋਸਾ ਨਹੀਂ। ਜੋ ਕੁਝ ਦਿਲ ਵਿਚ ਹੁੰਦਾ ਹੈ ਉਹ ਜ਼ਬਾਨ ਤੇ ਨਹੀਂ ਹੁੰਦਾ। ਗੁਰੂ ਜੀ ਨੇ ਇਹ ਬਚਨ ਬੜੀ ਨਿਰਭੈਤਾ ਨਾਲ ਆਖੇ, ਮੁਸਲਮਾਨਾਂ ਦੇ ਪ੍ਰਥਾਇ ਸ਼ਬਦ ਉਚਾਰਨ ਕੀਤਾ—

*ਮੁਸਲਮਾਣੁ ਕਹਾਵਣੁ ਮੁਸਕਲੁ ਜਾ ਹੋਇ ਤਾ ਮੁਸਲਮਾਣੁ ਕਹਾਵੈ ॥*
*ਅਵਲਿ ਅਉਲਿ ਦੀਨੁ ਕਰਿ ਮਿਠਾ ਮਸਕਲ ਮਾਨਾ ਮਾਲੁ ਮੁਸਾਵੈ ॥*
*ਹੋਇ ਮੁਸਲਿਮੁ ਦੀਨ ਮੁਹਾਣੈ ਮਰਣ ਜੀਵਣ ਕਾ ਭਰਮੁ ਚੁਕਾਵੈ ॥*
*ਰਬ ਕੀ ਰਜਾਇ ਮੰਨੇ ਸਿਰ ਉਪਰਿ ਕਰਤਾ ਮੰਨੇ ਆਪੁ ਗਵਾਵੈ ॥*
*ਤਉ ਨਾਨਕ ਸਰਬ ਜੀਆ ਮਿਹਰੰਮਤਿ ਹੋਇ ਤ ਮੁਸਲਮਾਣੁ ਕਹਾਵੈ ॥੧॥*

*[ਵਾਰ ਮਾਝ ਮ: ੧]*

ਤਥਾ—

*ਮਿਹਰ ਮਸੀਤਿ ਸਿਦਕੁ ਮੁਸਲਾ ਹਕੁ ਹਲਾਲੁ ਕੁਰਾਣੁ ॥ ਸਰਮ ਸੁੰਨਤਿ ਸੀਲੁ ਰੋਜਾ ਹੋਹੁ ਮੁਸਲਮਾਣੁ ॥ ਕਰਣੀ ਕਾਬਾ ਸਚੁ ਪੀਰੁ ਕਲਮਾ ਕਰਮ ਨਿਵਾਜ ॥ ਤਸਬੀ ਸਾ ਤਿਸੁ ਭਾਵਸੀ ਨਾਨਕ ਰਖੈ ਲਾਜ ॥੧॥ ਮ: ੧ ॥ ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ ॥ ਗੁਰੁ ਪੀਰੁ ਹਾਮਾ ਤਾ ਭਰੇ ਜਾ ਮੁਰਦਾਰੁ ਨ ਖਾਇ ॥ ਗਲੀ ਭਿਸਤਿ ਨ ਜਾਈਐ ਛੁਟੈ ਸਚੁ ਕਮਾਇ ॥ ਮਾਰਣ ਪਾਹਿ ਹਰਾਮ ਮਹਿ ਹੋਇ ਹਲਾਲੁ ਨ ਜਾਇ ॥*

ਨਾਨਕ ਗਲੀ ਕੂੜੀਈ ਕੂੜੋ ਪਲੈ ਪਾਇ ॥੨॥

[ਮ: ੧]

ਪੰਜਿ ਨਿਵਾਜਾ ਵਖਤ ਪੰਜਿ ਪੰਜਾ ਪੰਜੇ ਨਾਉ ॥ ਪਹਿਲਾ ਸਚੁ ਹਲਾਲ ਦੁਇ ਤੀਜਾ ਖੈਰ ਖੁਦਾਇ ॥ ਚਉਥੀ ਨੀਅਤਿ ਰਾਸਿ ਮਨੁ ਪੰਜਵੀ ਸਿਫਤਿ ਸਨਾਇ ॥ ਕਰਣੀ ਕਲਮਾ ਆਖਿ ਕੈ ਤਾ ਮੁਸਲਮਾਣੁ ਸਦਾਇ ॥ ਨਾਨਕ ਜੇਤੇ ਕੂੜਿਆਰ ਕੂੜੈ ਕੂੜੀ ਪਾਇ ॥੩॥

[ਵਾਰ ਮਾਝ ਸਲੋਕ ਮ: ੧]

ਗੁਰੂ ਜੀ ਦੇ ਮੁਖੋਂ ਧੁਰ ਕੀ ਬਾਣੀ ਸੁਣ ਕੇ ਮੌਲਵੀਆਂ ਤੇ ਨਵਾਬ ਦੇ ਕਪਾਟ ਖੁਲ੍ਹ ਗਏ। ਸਚ ਨੇ ਉਹਨਾਂ ਦੇ ਹਿਰਦਿਆਂ ਉਤੇ ਸਟ ਮਾਰੀ। ਉਹਨਾਂ ਦੇ ਤਨ ਥਰ ਥਰਾਏ। ਦਿਲਾਂ ਨੇ ਅਵਾਜ਼ ਦਿੱਤੀ—ਨਾਨਕ ਜੀ ਸਚ ਆਖ ਰਹੇ ਹਨ। ਅਸੀਂ ਸਚੇ ਮੁਸਲਮਾਨ ਨਹੀਂ ! ਪਰ ਜ਼ਬਾਨਾਂ ਉਤੇ ਕੂੜ ਸੀ।

ਨਵਾਬ ਨੇ ਗੁਰੂ ਜੀ ਕੋਲੋਂ ਪੁਛਿਆ—ਦਸੋ ! ਤੁਸੀਂ ਹਿੰਦੂਆਂ ਨੂੰ ਚੰਗਾ ਜਾਣਦੇ ਜੇ ਜਾਂ ਮੁਸਲਮਾਨਾਂ ਨੂੰ ? ਅੱਲਾ ਚੰਗਾ ਹੈ ਕਿ ਈਸ਼ਵਰ ?

ਦੋਹਾਂ ਮਤਾਂ ਵਿਚ ਰੱਬ ਦੇ ਭੈ ਵਾਲੇ ਚੰਗੇ ਬੰਦੇ ਹਨ, ਉਹਨਾਂ ਨੂੰ ਚੰਗਿਆਂ ਸਮਝਦਾ ਹਾਂ। ਅੱਲਾ ਤੇ ਈਸ਼ਰ ਇਕੋ ਇਲਾਹੀ ਸ਼ਕਤੀ ਦੇ ਦੋ ਨਾਮ ਹਨ।

ਇਕ ਸੁਣ ਕੇ ਮੌਲਵੀ ਕਾਹਲਾ ਹੋ ਕੇ ਬੋਲਿਆ—ਇਕ ਠੀਕ ਹੈ ਜੋ ਕੁਝ ਕਹਿ ਰਹੇ ਜੇ ਤਾਂ ਮਸੀਤੇ ਚਲ ਕੇ ਸਾਡੇ ਨਾਲ ਨਮਾਜ਼ ਪੜ੍ਹੋ। ਚਲੋ ਮੈਂ ਨਮਾਜ਼ ਪੜ੍ਹ ਲੈਂਦਾ ਹਾਂ। ਨਮਾਜ਼ ਪੜ੍ਹਨਾ ਚੰਗਾ ਹੈ ਬੁਰਾ ਨਹੀਂ। ਸ੍ਰੀ ਗੁਰੂ ਜੀ ਨੇ ਉਤਰ ਦਿਤਾ।

# ੩੦. ਨਵਾਬ ਤੇ ਕਾਜੀ ਨਾਲ ਨਮਾਜ਼ ਪੜ੍ਹਨ ਮਸੀਤ ਵਿਚ ਜਾਣਾ

ਮੌਲਵੀਆਂ ਤੇ ਨਵਾਬ ਨਾਲ ਰਲ ਕੇ ਗੁਰੂ ਜੀ ਮਸੀਤ ਵਿਚ ਚਲੇ ਗਏ ਸ਼ਾਹੀ ਮਸੀਤ ਵਲ ਜਾਂਦਿਆਂ ਨੂੰ ਜਦੋਂ ਲੋਕਾਂ ਨੇ ਦੇਖਿਆ ਤਾਂ ਝੂਠੀ ਕਾਂ ਵਟੀ ਫੇਰ ਦਿਤੀ ਕਿ ਨਾਨਕ ਮੁਸਲਮਾਨ ਹੋਣ ਲਗਾ ਹੈ। ਜਿਸ ਨੇ ਇਹ ਝੂਠੀ ਅਫਵਾਹ ਸੁਣੀ ਉਸ ਨੇ ਹੀ ਕੰਨਾਂ ਉਤੇ ਹੱਥ ਰਖ ਲਏ। ਜੈਰਾਮ ਤੇ ਬਾਕੀ ਦਾ ਪਰਵਾਰ ਅਗੇ ਹੀ ਘਬਰਾਇਆ ਫਿਰਦਾ ਸੀ ਨਿਰਾ ਘਬਰਾਇ ਹੀ ਨਹੀਂ ਸਗੋਂ ਜੈਰਾਮ

ਪਰਛਾਵੇਂ ਵਾਂਗ ਨਵਾਬ ਦੀ ਕਚਹਿਰੀ ਦੇ ਉਦਾਲੇ ਫਿਰਦਾ ਸੀ, ਉਸ ਨੇ ਭੀ ਗੁਰੂ ਜੀ ਨੂੰ ਮਸੀਤ ਵਲ ਜਾਂਦਾ ਤਕਿਆ ਨੇੜੇ ਹੋ ਕੇ ਆਖਿਆ, ਨਾਨਕ ! ਇਹ ਕੀ ?

ਕੁਝ ਨਹੀਂ ਭਾਈਆ ਜੀ ! ਸਤਿ ਕਰਤਾਰ ਕਹੋ ! ਆਖ ਕੇ ਗੁਰੂ ਜੀ ਅਗੇ ਚਲੇ ਗਏ ਸ਼ਹਿਰ ਦੇ ਸਾਰੇ ਹਿੰਦੂ ਮਸੀਤ ਅਗੇ ਆ ਖਲੋਤੇ।

ਮਸੀਤ ਵਿਚ ਚਲੇ ਗਏ, ਇਸਲਾਮ ਦੇ ਮਿਥੇ ਅਸੂਲਾਂ ਅਨੁਸਾਰ ਮੌਲਵੀ ਤੇ ਨਵਾਬ ਨਮਾਜ਼ ਪੜ੍ਹਨ ਵਿਚ ਰੁਝ ਗਏ। ਗੁਰੂ ਜੀ ਖਲੋਤੇ ਉਹਨਾਂ ਵਲ ਦੇਖਦੇ ਰਹੇ ਜਦੋਂ ਨਮਾਜ਼ ਪੜ੍ਹ ਚੁਕੇ ਤਾਂ ਨਵਾਬ ਗੁਸੇ ਨਾਲ ਬੋਲਿਆ—ਨਾਨਕ ! ਧੋਖਾ ਕੀਤਾ ਨਾ। ਫਿਰ ਵੀ ਹਿੰਦੂ ਦਾ ਹਿੰਦੂ ਰਿਹੋਂ।

ਗੁਰੂ ਜੀ ਮੁਸਕਰਾ ਪਏ, ਨਵਾਬ ਸਾਹਿਬ ਗੁਸਾ ਨਾ ਕਰੋ, ਨਮਾਜ਼ ਈਸ਼ਵਰ (ਅੱਲਾ) ਅਗੇ ਆਤਮਾ ਦੀ ਉਚਤਾ ਤੇ ਬਹਿਸ਼ਤ ਜਾਣ ਦੀ ਲੋੜ ਬਦਲੇ ਕੀਤੀ ਅਰਦਾਸ। ਇਹ ਅਰਦਾਸ ਤਾਂ ਹੀ ਕਬੂਲ ਹੁੰਦੀ ਹੈ ਜੇ ਮਨ ਬਿਰਤੀ ਇਕਾਗਰ ਕਰਕੇ ਅੱਲਾ ਨੂੰ ਹੀ ਧਿਆਨ ਵਿਚ ਰਖਕੇ ਕੀਤੀ ਜਾਵੇ ਤਾਂ ਪਰ ਆਪ ਦੀ ਰੂਹ ਤਾਂ ਕੰਧਾਰ ਵਿਚ ਘੋੜੇ ਖਰੀਦਣ ਵਿਚ ਮਸਤ ਸੀ, ਘੋੜਿਆਂ ਦੇ ਰੰਗ ਨਕਸ਼ ਤੇ ਚਾਲਾਂ ਪਛਾਣ ਰਹੀ ਸੀ ਮੈਂ ਨਮਾਜ਼ ਮਿਟੀ ਬੁਤ ਨਾਲ ਕੀ ਪੜ੍ਹਦਾ ਜੋ ਨਾਸਵਾਨ ਹੈ।

ਨਵਾਬ ਦੀਆਂ ਅੱਖਾਂ ਨੀਵੀਆਂ ਹੋ ਗਈਆਂ। ਉਸ ਨੂੰ ਕੋਈ ਉਤਰ ਨਾ ਔਹੜਿਆ। ਉਹ ਤਾਂ ਝੂਠੇ ਮੁਦਈ ਵਾਂਗ ਕੁਝ ਹੇਰਾ ਫੇਰੀ ਕਰ ਕੇ ਉਤਰ ਦੇਣਾ ਚਾਹੁੰਦਾ ਹੀ ਸੀ ਕਿ ਮੌਲਵੀਆਂ ਦਾ ਮੌਲਵੀ ਅਗੇ ਹੋ ਕੇ ਆਕੜ ਨਾਲ ਬੋਲਿਆ—ਵਾਹ ! ਖੁਦਾ ਦੇ ਬੰਦੇ। ਜੇ ਭਲਾ ਨਵਾਬ ਸਾਹਿਬ ਦਾ ਮਨ ਉਡਾਰੀ ਮਾਰ ਰਿਹਾ ਸੀ ਤਾਂ ਮੇਰਾ ਮਨ ਤਾਂ ਅਡੋਲ ਨਿਰਕਪਟ ਅੱਲਾ ਦੇ ਵਲ ਲਗਾ ਸੀ। ਮੇਰੇ ਨਾਲ ਨਮਾਜ਼ ਪੜ੍ਹ ਲੈਂਦੇ।

ਗੁਰੂ ਜੀ ਹੱਸਕੇ ਬੋਲੇ—ਹਾਂ ! ਆਪ ਠੀਕ ਸੁਧ ਨਮਾਜ਼ ਪੜ੍ਹ ਰਹੇ ਸੀ, ਆਪ ਦਾ ਮਨ ਕੰਧਾਰ ਕਾਬਲ ਤਾਂ ਨਹੀਂ ਸੀ ਪੁਜਾ ਮਸੀਤੋਂ ਬਾਹਰ ਘਰ ਜ਼ਰੂਰ ਚਲਿਆ ਗਿਆ ਸੀ । ਸਵੇਰੇ ਗਾਂ ਸੂਈ ਹੈ ਗਾਂ ਦੇ ਕੋਲ ਇਕ ਡੂੰਘਾ ਟੋਆ ਹੈ । ਨਮਾਜ਼ ਪੜਨ ਵੇਲੇ ਆਪ ਨੂੰ ਇਹ ਚਿੰਤਾ ਰੋਗ ਸੀ ਕਿ ਕਿਤੇ ਵੱਛਾ ਟੋਏ ਵਿਚ ਡਿੱਗ ਕੇ ਨਾ ਮਰ ਜਾਵੇ। ਵਹੁਟੀ ਦੀਆਂ ਲਾਪਰਵਾਹੀਆਂ ਚੇਤੇ ਕਰ ਰਹੇ ਸੀ। ਤੁਹਾਡੇ

ਵਿਚੋਂ ਇਕ ਵੀ ਸ਼ੁਧ ਹਿਰਦੇ ਨਾਲ ਇਕਾਗਰ ਚਿਤ ਨਮਾਜ਼ ਨਹੀਂ ਸੀ ਪੜ੍ਹਦਾ।

ਸੱਚ ਮਿਰਚਾਂ ਤੇ ਨਿੰਮ ਵਾਂਗ ਕੌੜਾ ਹੁੰਦਾ ਹੈ ਪਰ ਸਚ ਅਗਲੇ ਦੀਆਂ ਅੱਖਾਂ ਨੀਵੀਆਂ ਕਰਨ ਦੇ ਨਾਲ ਓਹਦੇ ਕਲੇਜੇ ਦਾ ਰੁਗ ਜ਼ਰੂਰ ਭਰ ਦੇਂਦਾ ਹੈ। ਨਵਾਬ ਤੇ ਮੌਲਵੀ ਝੂਠੇ ਹੋ ਗਏ। ਗੁਰੂ ਜੀ ਦੀ ਆਤਮਕ ਨਿਰਮਲਾ ਅਤੇ ਪ੍ਰਮਾਤਮਾ ਦੀ ਮੇਹਰ ਦੀ ਸ਼ਕਤੀ ਨੇ ਰਾਜ ਅਭਿਮਾਨੀ ਨਵਾਬ ਤੇ ਮੌਲਵੀ ਨੂੰ ਨਿਵਾ ਦਿਤਾ। ਉਹ ਸ਼ਰਮਿੰਦੇ ਹੋ ਕੇ ਗੁਰੂ ਜੀ ਨੂੰ ਆਖਣ ਲਗੇ, ਤੁਸੀਂ ਮਨੁਖ ਨਹੀਂ ਵਲੀ ਜੇ। ਅਸਾਂ ਤੇ ਕਿਰਪਾ ਕਰੋ ਅਸਾਂ ਭੁਲਿਆਂ ਨੂੰ ਰਾਹ ਪਾਓ। ਅੱਲਾ ਦੇ ਨੇੜੇ ਹੋਈਏ।

ਜੇਤੂ ਨਾਨਕ ਨੇ ਇਹ ਪਹਿਲੀ ਫਤਹਿ ਹਾਸਲ ਕੀਤੀ। ਨਵਾਬ ਤੇ ਮੌਲਵੀ ਦਾ ਹੰਕਾਰ ਟੁਟ ਗਿਆ ਤੇ ਉਹ ਗੁਰੂ ਜੀ ਦੇ ਸ਼ਰਧਾਲੂ ਹੋ ਗਏ। ਸ਼ਹਿਰ ਦੇ ਹਿੰਦੂਆਂ ਦਾ ਲਹੂ ਫਿਰ ਹਰਕਤ ਵਿਚ ਆਇਆ ਉਹ ਵੀ ਗੁਰੂ ਜੀ ਦੀ ਵਡਿਆਈ ਕਰਨ ਲਗੇ।

## ੩੧. ਗੁਰੂ ਜੀ ਦਾ ਸੱਸ ਸੁਹਰੇ ਨਾਲ ਸੰਬਾਦ

ਮਾਤਾ ਸੁਲੱਖਣੀ ਜੀ ਨੇ ਆਪਣੇ ਪੇਕੇ ਸੁਨੇਹਾ ਭੇਜਿਆ ਹੋਇਆ ਸੀ। ਉਹ ਸੁਨੇਹਾ ਜਦੋਂ ਭਾਈ ਮੂਲ ਚੰਦ (ਗੁਰੂ ਜੀ ਦੇ ਸੁਹਰੇ) ਤੇ ਮਾਈ ਚੰਦੋ ਰਾਣੀ (ਗੁਰੂ ਜੀ ਦੀ ਸੱਸ) ਨੂੰ ਮਿਲਿਆ ਤਾਂ ਦੋਵੇਂ ਹੀ ਲੋਹੇਲਾਖੇ ਹੋਕੇ ਨਾਲ ਇਕ ਬ੍ਰਾਹਮਣ ਲੈਕੇ ਪਿੰਡੋਂ ਤੁਰ ਪਏ ਤੇ ਸੁਲਤਾਨਪੁਰ ਆ ਪੁਜੇ। ਸਬੱਬ ਨਾਲ ਗੁਰੂ ਜੀ ਫਕੀਰੀ ਭੇਸ ਵਿਚ ਬੀਬੀ ਨਾਨਕੀ ਜੀ ਕੋਲ ਬੈਠੇ ਗੱਲਾਂ ਕਰ ਰਹੇ ਸਨ ਕਿ ਭਾਈ ਮੂਲਾ ਚੰਦੋ ਰਾਣੀ ਆ ਗਰਜੇ। ਭਾਈ ਮੂਲੇ ਜੀ ਦਾ ਸੁਭਾਅ ਕਰੜਾ ਤੇ ਖੁਸ਼ਕ ਸੀ। ਉਹ ਬਹੁਤ ਮਾਯਾਵਾਦੀ ਸੀ। ਚੰਦੋ ਰਾਣੀ ਆਪਣੇ ਪਤੀ ਨਾਲ ਵੀ ਦੋ ਗੁਣਾਂ ਬਹੁਤੀ ਲੜਾਕੀ ਤੇ ਕਾਹਲੇ ਸੁਭਾਅ ਦੀ ਹੋ ਚੁਕੀ ਸੀ। ਦੋਵੇਂ ਰਾਹ ਵਿਚ ਖਪੇ ਤਪੇ ਆਏ ਸਨ। ਜਦੋਂ ਆਉਂਦਿਆਂ ਨੇ ਗੁਰੂ ਜੀ ਨੂੰ ਫਕੀਰੀ ਹਾਲ ਵਿਚ ਦੇਖਿਆ ਤਾਂ ਕਪੜਿਆਂ ਤੋਂ ਬਾਹਰ ਹੋ ਕੇ ਇਕੋ ਵਾਰ ਹੀ ਬੋਲਣ ਲਗ ਪਏ ਬੋਲਦੇ ਵੀ ਕਾਹਲੇ ਤੇ ਉਚੀ ਸਨ। ਉਹਨਾਂ ਦੀਆਂ ਅੱਖਾਂ ਵਿਚੋਂ ਚੰਗਿਆੜ ਨਿਕਲਦੇ ਹਨ। ਉਹਨਾਂ ਦੇ ਮਿਲੇਜੁਲੇ ਕੌੜੇ ਬੋਲ ਇਹ ਸਨ—ਵੇ ਮਨਖਟੂਆ! ਇਹ ਕੀ ਕਰ ਬੈਠਾ ਹੈਂ! ਜੇ ਇਹੋ ਚੰਦ ਚਾੜ੍ਹਨਾ ਸੀ ਤਾਂ ਝਲਾਅ ਕਿਉਂ ਕੀਤਾ ਸੀ ਦੋ ਬਾਲਾਂ ਦਾ ਬਾਪ ਹੋ ਗਿਓਂ ਕੁਝ ਤਾਂ ਸੋਚਣਾ ਸੀ! ਮਖਮਲੀ ਬਿਸਤਰੇ ਛੱਡ ਕੇ ਮੜੀਆਂ,

ਮਸਾਣਾਂ, ਛਪੜਾਂ ਤੇ ਉਜਾੜਾਂ ਵਿਚ ਸੌਣਾ ਚੰਗਾ ਹੈ ? ਜਣਦਿਆਂ ਦੀ ਇਜ਼ਤ ਆਬਰੂ ਨੂੰ ਛਜ ਵਿਚ ਪਾ ਕੇ ਛਟਿਆ ਈ। ਲੋਕ ਅਸਾਂ ਨੂੰ ਛਿਬੀਆਂ ਦੇਂਦੇ ਨਹੀਂ ਥਕਦੇ ਜਿਹਨਾਂ ਨੂੰ ਮੂੰਹ ਧੋਣ ਦਾ ਪਤਾ ਨਹੀਂ ਉਹ ਨਕ ਚੜਾ ਚੜਾਏ ਮੋਢਿਆਂ ਉਤੋਂ ਦੀ ਥੁਕ ਸੁਟਦੇ ਨੇ ਅਸੀਂ ਕਿਤੇ ਖਲੋਣ ਜੋਗੇ ਨਹੀਂ ਰਹੇ। ਫਿਰ ਅਗੇ ਦੀ ਚਿੰਤਾ ਹੈ ਸਾਡੀ ਕੁੜੀ ਕੀ ਕਰੇਗੀ। ਇਸ ਨੂੰ ਕੌਣ ਕਮਾ ਕੇ ਖੁਆਏਗਾ। ਮੇਰੇ ਤੇ ਲੇਖ ਸੜ ਗਏ ਬਾਦਸ਼ਾਹੀ ਛਡਕੇ ਰਾਹਾਂ ਵਿਚ ਖਾਜ ਛਾਨਣੀ ਕਿਧਰ ਦੀ ਅਕਲ ਹੈ ਚੰਗਾ ਭਲਾ ਰੁਜਗਾਰ ਲਗਾ ਹੋਇਆ ਸੀ ਉਹ ਛੱਡ ਬੈਠਾ। ਦਸ ਸਾਲ ਨੌਕਰੀ ਕਰਕੇ ਜੋ ਕਮਾਇਆ ਉਹ ਸਾਧਾਂ ਫਕੀਰ ਨੂੰ ਵੰਡ ਦਿਤਾ। ਕੱਚੀ ਕੌਡੀ ਵੀ ਜੋੜੀ ਨਹੀਂ। ਕੀੜੀਆਂ ਜਿੰਨੀ ਅਕਲ ਵੀ ਨਹੀਂ ਕੀਤੀ। ਤੇਰਾ ਪਿਤਾ ਕਮਾਊ ਭਣਵਈਆ ਜੈਰਾਮ ਕਮਾਊ ਇਹਨਾਂ ਵਲ ਦੇਖਕੇ ਵੀ ਕੁਝ ਸਮਝ ਨ ਆਈ। ਕਰਮਾਂ ਦੀ ਗਤੀ ਹੈ। ਵੇਲਾ ਲੰਘਿਆ ਹੱਥ ਨਹੀਂ ਆਉਂਦਾ। ਗੁਰੂ ਜੀ ਨੇ ਚਿਹਰੇ ਦੀ ਗੰਭੀਰਤਾ ਨੂੰ ਨਾ ਤਿਆਗਿਆ। ਅਨਡੋਲੇ ਤੇ ਬਿਨਾਂ ਘਬਰਾਹਟ ਦੇ ਉਹਨਾਂ ਨੇ ਪ੍ਰਮਾਤਮਾ ਨੂੰ ਚੇਤੇ ਕਰਕੇ ਰੱਬੀ ਬਾਣੀ ਰਾਹੀਂ ਭੁਲੇ ਸੱਸ ਸੁਹਰੇ ਨੂੰ ਸਮਝਾਉਣ ਦਾ ਯਤਨ ਕੀਤਾ—

*ਮਿਲਿ ਮਾਤ ਪਿਤਾ ਪਿੰਡੁ ਕਮਾਇਆ ॥ ਤਿਨਿ ਕਰਤੈ ਲੇਖੁ ਲਿਖਾਇਆ ॥*
*ਲਿਖ ਦਾਤਿ ਜੋਤਿ ਵਡਿਆਈ ॥ ਮਿਲਿ ਮਾਇਆ ਸੁਰਤਿ ਗਵਾਈ ॥੧॥*
*ਮੂਰਖ ਮਨ ਕਾਹੇ ਕਰਸਹਿ ਮਾਣਾ ॥ ਉਠਿ ਚਲਣਾ ਖਸਮੈ ਭਾਣਾ ॥੧॥*
*ਰਹਾਉ ॥ ਤਜਿ ਸਾਦ ਸਹਜ ਸੁਖੁ ਹੋਈ ॥ ਘਰ ਛਡਣੇ ਰਹੈ ਨ ਕੋਈ ॥*
*ਕਿਛੁ ਖਾਜੈ ਕਿਛੁ ਧਰਿ ਜਾਈਐ ॥ ਜੇ ਬਾਹੁੜਿ ਦੁਨੀਆ ਆਈਐ ॥੨॥*
*ਸਜੁ ਕਾਇਆ ਪਟੁ ਹਢਾਏ ॥ ਫੁਰਮਾਇਸਿ ਬਹੁਤੁ ਚਲਾਏ ॥ ਕਰਿ ਸੇਜ*
*ਸੁਖਾਲੀ ਸੋਵੈ ॥ ਹਥੀ ਪਉਦੀ ਕਾਹੇ ਰੋਵੈ ॥੩॥ ਘਰ ਘੁੰਮਣਵਾਣੀ ਭਾਈ ॥*
*ਪਾਪ ਪਥਰ ਤਰਣੁ ਨ ਜਾਈ ॥ ਭਉ ਬੇੜਾ ਜੀਉ ਚੜਾਊ ॥ ਕਹੁ ਨਾਨਕ*
*ਦੇਵੈ ਕਾਹੂ ॥੪॥੨॥*

*(ਮਾਰੂ ਮਹਲਾ ੧, ਪੰਨਾ ੯੮੯)*

ਪਰ ਮੂਰਖ ਸਮਝਦਾ ਨਹੀਂ ਜਿਵੇਂ ਤੇਲ ਵਾਲੀ ਧਰਤੀ ਉਤੇ ਪਾਣੀ ਨਹੀਂ ਖਲੋਂਦਾ, ਤਿਵੇਂ ਮੂਰਖ ਦੇ ਪ੍ਰਥਾਇ ਦਿਲ ਉਤੇ ਗਿਆਨ ਅਸਰ ਨਹੀਂ ਕਰਦਾ। ਮਾਯਾਵਾਦੀ ਮੂਲਾ ਆਤਮਕ ਜਗਤ ਦੀ ਸੂਝ ਨਹੀਂ ਸੀ ਰਖਦਾ। ਉਹ ਕ੍ਰੋਧਵਾਨ

ਹੀ ਰਿਹਾ। ਸਾਰਾ ਦਿਨ ਲੜਨ ਤੋਂ ਪਿਛੋਂ ਉਸਨੇ ਮਨ ਦਾ ਫੈਸਲਾ ਸੁਣਾਇਆ ਕਿ ਉਹ ਆਪਣੀ ਧੀ ਸੁਲੱਖਣੀ ਨੂੰ ਨਾਲ ਲੈ ਜਾਵੇਗਾ। ਬੀਬੀ ਨਾਨਕੀ ਜੀ ਇਸ ਗੱਲ ਦੇ ਵਿਰੁਧ ਸਨ। ਉਹ ਚਾਹੁੰਦੇ ਸੀ ਕਿ ਸੁਲੱਖਣੀ ਜੀ ਉਨ੍ਹਾਂ ਦੇ ਕੋਲ ਰਹਿਣ ਤਾਂ ਕਿ ਮਾਸੂਮ ਬਾਲਾਂ ਨਾਲ ਉਹਦੇ ਘਰ ਵਿਚ ਰੌਣਕ ਵੀ ਰਹੇ ਤੇ ਉਹਦਾ ਮਨ ਵੀ ਪਰਚਿਆ ਰਹੇ। ਜੇ ਗੁਰੂ ਨਾਨਕ ਜੀ ਨੇ ਬਾਹਰ ਜਾਣਾ ਹੈ ਤਾਂ ਉਨ੍ਹਾਂ ਦੀ ਨਿਸ਼ਾਨੀ ਦੇ ਬਾਲ ਘਰ ਖੇਡਦੇ ਰਹਿਣ। ਪ੍ਰਮਾਤਮਾ ਦੀ ਮੇਹਰ ਨਾਲ ਦੌਲਤ ਦਾ ਉਸ ਨੂੰ ਘਾਟਾ ਨਹੀਂ ਸੀ ਪਰ ਮੂਲਾ ਤੇ ਚੰਦੋ ਨਾ ਮੰਨੇ। ਫਿਰ ਵੀ ਬਾਬਾ ਜੀ ਨੇ ਵਡੇ ਸ਼ਾਹਿਬਜ਼ਾਦੇ ਨੂੰ ਕੋਲ ਰਖ ਲਿਆ ਮਾਤਾ ਸੁਲੱਖਣੀ ਤੇ ਛੋਟੇ ਸਾਹਿਬਜ਼ਾਦੇ ਨੂੰ ਨਾਲ ਲੈ ਕੇ ਮੂਲੇ ਨੇ ਸੁਲਤਾਨਪੁਰ ਨੂੰ ਛੱਡ ਦਿਤਾ। ਗੁਸੇ ਤੇ ਅਫਸੋਸ ਨਾਲ ਘਾਬਰਿਆ ਹੋਇਆ ਇਕ ਤਾਪ ਦੇ ਬੀਮਾਰ ਵਾਂਗ ਕੰਬਦਾ ਤੇ ਡਿਗਦਾ ਢਹਿੰਦਾ ਪਖੋਕੇ ਜਾ ਪੁਜਿਆ।

# ੩੨. ਗੁਰੂ ਜੀ ਦੀ ਪਹਿਲੀ ਪ੍ਰਚਾਰ ਫੇਰੀ ਸੁਲਤਾਨਪੁਰ ਨੂੰ ਛਡਣਾ

ਗੁਰੂ ਨਾਨਕ ਜੀ ਤੋਂ ਪਹਿਲਾਂ ਤਿੰਨ ਮਹਾਂ ਪੁਰਸ਼ ਹੋਏ, ਜਿਨ੍ਹਾਂ ਦੇ ਉਪਦੇਸ਼ ਅਤੇ ਜੀਵਨ ਕਰਨੀ ਆਸਰੇ ਤਿੰਨ ਅਡਰੇ-ਅਡਰੇ ਧਰਮ ਸੰਸਾਰ ਵਿਚ ਪ੍ਰਚੱਲਤ ਹਨ। ਮਹਾਤਮਾ ਬੁਧ ( ਹਿੰਦੁਸਤਾਨ ਵਿਚ ਜਨਮ ਤੇ ਬੁਧ ਮਤ ਦਾ ਮੁਖੀ) ਈਸਾ (ਫਲਸਤੀਨ ਵਿਚ ਜਨਮ ਤੇ ਈਸਾਈ ਮਤ ਦਾ ਮੁਖੀ) ਅਤੇ ਹਜ਼ਰਤ ਮੁਹੰਮਦ ਸਾਹਿਬ (ਅਰਬ ਵਿਚ ਜਨਮ ਤੇ ਇਸਲਾਮ ਦਾ ਬਾਨੀ) ਉਪਰੋਕਤ ਤਿੰਨਾਂ ਦੇ ਜੀਵਨ ਨੂੰ ਵਿਚਾਰਨ ਤੋਂ ਪਤਾ ਲਗਦਾ ਹੈ ਕਿ ਤਿੰਨਾਂ ਨੇ ਜਦੋਂ ਆਪੋ ਆਪਣੇ ਮਤ ਦਾ ਪਰਚਾਰ ਸ਼ੁਰੂ ਕੀਤਾ ਤਦੋਂ ਉਹਨਾਂ ਦੀ ਉਮਰ ਤੀਹ ਬੱਤੀ ਸਾਲ ਦੇ ਲਗਪਗ ਸੀ, ਮਹਾਤਮਾ ਬੁਧ ਨੇ ਜੁਆਨੀ ਵਿਚ ਘਰ ਦਾ ਤਿਆਗ ਕੀਤਾ ਪਰ ਕਈ ਸਾਲ ਸ਼ਾਂਤੀ ਤੇ ਮੁਕਤੀ ਦੀ ਖੋਜ ਵਿਚ ਗਵਾ ਦਿਤੇ। ਆਖਰ ਗਯਾ ਦੇ ਅਸਥਾਨ ਉਤੇ ਇਕ ਬੋਹੜ ਹੇਠ ਬੈਠਿਆਂ ਗਿਆਨ ਹੋਇਆ ਗਿਆਨ ਨੂੰ ਹਾਸਲ ਕਰਕੇ ਪ੍ਰਚਾਰ ਸ਼ੁਰੂ ਕੀਤਾ। ਈਸਾ ਨੇ ਜਦੋਂ ਸਰਮਨ ਪਹਾੜ ਤੇ ਸਚਾਈ ਦਾ ਪਹਿਲਾ ਨਾਹਰਾ ਲਾਇਆ ਤਦੋਂ ਉਹਨਾਂ ਦੀ ਉਮਰ ਤੀਹ ਸਾਲ ਸੀ ਤੇ ਇਸ ਤੋਂ ਪਹਿਲਾਂ ਭੇਡਾਂ ਚਾਰਿਆ ਕਰਦੇ ਸਨ, ਜੋ ਉਹਨਾਂ ਦੇ ਵਡੇ ਵਡੇਰਿਆਂ ਦਾ

ਖਾਨਦਾਨੀ ਪੇਸ਼ਾ ਸੀ। ਹਜ਼ਰਤ ਮੁਹੰਮਦ ਸਾਹਿਬ ਯਤੀਮ ਸਨ, ਇਕ ਵਿਧਵਾ ਕੋਲ ਨੌਕਰ ਹੋਕੇ ਵਿਉਪਾਰ ਕਰਦੇ ਰਹੇ, ਰੁਪਿਆ ਤੇ ਜਵਾਨੀ ਹਾਸਲ ਕਰਨ ਪਿਛੋਂ ਉਸੇ ਵਿਧਵਾ ਨਾਲ ਵਿਆਹ ਕਰ ਲਿਆ। ਤਕੜੀ ਉਮਰ ਵਿਚ ਆਪਣੇ ਮਤ ਦਾ ਪਰਚਾਰ ਕੀਤਾ ਤੇ ਉਸਦੀ ਵਹੁਟੀ ਹੀ ਉਹਦੇ ਮਤ ਦੀ ਪਹਿਲੀ ਪੁਜਾਰਨ ਬਣੀ। ਮੁਹੰਮਦ ਸਾਹਿਬ ਨੇ ਗਿਆਨ ਅਤੇ ਰੱਬੀ ਬਰਕਤਾਂ ਆਸਰੇ ਧਰਮ ਨਹੀਂ ਚਲਾਇਆ। ਸਗੋਂ ਸ਼ੁਰੂ ਤੋਂ ਅੰਤ ਤਕ ਤਲਵਾਰ ਦਾ ਆਸਰਾ ਲਿਆ।

ਗੁਰੂ ਨਾਨਕ ਜੀ ਉਪਰਲੇ ਤਿੰਨਾਂ ਤੋਂ ਮਹਾਨ ਤੇ ਵਖਰੇ ਅਵਤਾਰ ਸਨ, ਪਹਿਲਾਂ ਹੀ ਪ੍ਰਮਾਤਮਾ ਕੋਲੋਂ ਬਰਕਤਾਂ ਹਾਸਲ ਕਰਕੇ ਆਏ ਸਨ। ਜਿਵੇਂ ਪ੍ਰਮਾਤਮਾ ਦਾ ਹੁਕਮ ਹੁੰਦਾ ਸੀ ਤਿਵੇਂ ਚਲਦੇ ਤੇ ਉਪਦੇਸ਼ ਕਰਦੇ ਸਨ। ਪ੍ਰਚਾਰ ਸ਼ੁਰੂ ਕਰਨ ਤੋਂ ਪਹਿਲਾਂ ਹੀ ਇਹਨਾਂ ਦੇ ਅਨੇਕਾਂ ਸਿੱਖ ਬਣ ਚੁਕੇ ਸਨ। ਸਭ ਤੋਂ ਬਹੁਤੀ ਸ਼ਰਧਾ ਰਖਣ ਵਾਲਾ ਰਾਇ ਬੁਲਾਰ ਭੱਟੀ ਸੀ, ਜਿਹੜਾ ਕੁਝ ਸਾਲ ਪਹਿਲਾਂ ਹਿੰਦੂ ਧਰਮ ਤਿਆਗ ਤੇ ਇਸਲਾਮ ਨੂੰ ਕਬੂਲ ਕਰ ਚੁਕਾ ਸੀ। ਸੁਲਤਾਨਪੁਰ ਵਿਚ ਬੀਬੀ ਨਾਨਕੀ ਤੇ ਮਨਸੁਖ ਸ਼ਰਧਾਲੂ ਸਨ। ਗੁਰੂ ਜੀ ਦੀ ਆਤਮਕ ਅਵਸਥਾ ਨੂੰ ਭਲੀ ਪ੍ਰਕਾਰ ਜਾਣਦੇ ਸਨ, ਕਾਜੀ ਅਤੇ ਨਵਾਬ ਦੇ ਹਾਰਨ ਪਿਛੋਂ ਤਾਂ ਸੁਲਤਾਨਪੁਰ ਵਿਚ ਆਮ ਲੋਕਾਂ ਵਿਚ ਅਵਤਾਰ ਮੰਨੇ ਗਏ ਸਤਿਸੰਗ ਵਿਚ ਬੈਠਣ ਵਾਲੇ ਜਗਿਆਸੂਆਂ ਦੀ ਗਿਣਤੀ ਸੈਂਕੜਿਆਂ ਤਕ ਪਹੁੰਚ ਗਈ ਸੀ, ਸੁਲਤਾਨਪੁਰ ਵਿਚ ਹੀ ਲੋਕਾਂ ਨੂੰ ਨਹੀਂ ਸੀ ਤਾਰਨਾ, ਸਗੋਂ ਵੈਸ਼ਾਲ ਧਰਤੀ ਉਤੇ ਕਰੋੜਾਂ ਮਨੁਖ ਜੋ ਹੰਕਾਰ, ਲਾਲਚ, ਮੋਹ, ਕਾਮ ਅਤੇ ਈਰਖਾ ਦੀ ਭਿਆਨਕ ਜਵਾਲਾ ਨਾਲ ਸੜ ਰਹੇ ਸਨ। ਤੜਪਦੇ ਜੀਵਾਂ ਦੀ ਹਾਹਾਕਾਰ ਸੁਣਨ ਵਾਲਾ ਕੋਈ ਨਹੀਂ ਸੀ। ਰਾਜ ਦੇ ਕਰਿੰਦੇ, ਸਾਧੂ ਸੰਤ, ਫਕੀਰ, ਪਿੰਡਾਂ ਦੇ ਮੁਖੀ ਤੇ ਸਰਪੰਚ ਲੋਕਾਂ ਨੂੰ ਲੁਟਣ ਤੇ ਤੰਗ ਕਰਨ ਵਾਲੇ ਸਨ, ਝੂਠ ਤੇ ਠਗੀ ਦਾ ਪਸਾਰਾ ਸੀ।

ਜਦੋਂ ਗੁਰੂ ਜੀ ਨੇ ਪ੍ਰਚਾਰ ਕੀਤਾ ਤਦੋਂ ਦਿੱਲੀ ਦੇ ਤਖ਼ਤ ਉਤੇ ਸਕੰਦਰ ਲੋਧੀ (੧੪੮੯-੧੫੧੭) ਬੈਠਾ, ਇਹ ਚੰਗਾ ਪੜ੍ਹਿਆ ਮੇਰੇ ਵਸ ਕਿਆ ਹੈ।

ਲਿਖਿਆ ਚੰਗੇਰੀ ਸੂਝ-ਬੂਝ ਵਾਲਾ ਤੇ ਮਹਾਨ ਕਵੀ ਸੀ, ਕਵੀ ਹੋਣ ਕਰਕੇ ਇਸਦੇ ਦਿਲ ਵਿਚ ਜਨਤਾ ਵਾਸਤੇ ਚੋਖਾ ਦਰਦ ਸੀ, ਇਸ ਨੇ ਤਖਤ ਤੇ ਬੈਠਦੇ ਸਾਰ ਜਿਥੇ ਬਾਗੀਆਂ ਨਾਲ ਫੌਜੀ ਲੜਾਈ ਲੜੀ, ਉਥੇ ਦੇਸ਼ ਦੇ ਭਲੇ ਵਾਸਤੇ

ਵੀ ਚੰਗਾ ਉਪਰਾਲਾ ਕੀਤਾ। ਸੜਕਾਂ ਤੇ ਨਹਿਰਾਂ ਬਨਾਉਣੀਆਂ ਸ਼ੁਰੂ ਕੀਤੀਆਂ, ਖੇਤੀ ਬਾੜੀ ਦਾ ਸੁਧਾਰ ਕੀਤਾ ਜ਼ਮੀਨੀ ਮਾਮਲੇ ਦੀ ਵਸੂਲੀ ਦੀ ਤਰਤੀਬ ਚੰਗੀ ਮਿਥੀ। ਅੰਨ ਸਸਤਾ ਹੋ ਗਿਆ, ਅੰਨ ਸਸਤਾ ਹੋਣ ਦੇ ਨਾਲ ਬਾਕੀ ਚੀਜ਼ਾਂ ਵੀ ਸਸਤੀਆਂ ਮਿਲਣ ਲਗੀਆਂ। ਲੋਕ ਕੁਝ ਸੁਖੀ ਹੋਏ। ਹਿੰਦੂਆਂ ਨੂੰ ਵੀ ਸੁਖ ਦਾ ਸਾਹ ਆਉਣ ਲਗਾ। ਧਰਮ ਪ੍ਰਚਾਰ ਕਰਨ ਵਾਲਿਆਂ ਨੂੰ ਕੁਝ ਖੁਲ੍ਹ ਹੋਈ, ਸੂਬਾ ਪੰਜਾਬ ਉਸ ਵੇਲੇ ਦਿੱਲੀ ਰਾਜ ਦੇ ਅਧੀਨ ਸੀ, ਇਥੋਂ ਦਾ ਪ੍ਰਬੰਧ ਨਵਾਬਾਂ ਦੇ ਹੱਥ ਸੀ, ਨਵਾਬ ਭਾਵੇਂ ਐਨੇ ਨਹੀਂ ਸਨ ਬਦਲੇ ਫਿਰ ਵੀ ਕੇਂਦਰੀ ਰਾਜਸੀ ਪਾਲਸੀ ਬਦਲਣ ਦਾ ਉਹਨਾਂ ਉਤੇ ਬਹੁਤ ਅਸਰ ਪਿਆ ਸੀ।

ਗੁਰੂ ਜੀ ਨੇ ਸੁਲਤਾਨ ਪੁਰ ਛਡਿਆ, ਸ਼ਹਿਰੋਂ ਬਾਹਰ ਚੋਖੀ ਦੂਰ ਤਕ ਲੋਕ ਤੋਰਨ ਵਾਸਤੇ ਆਏ। ਭਾਈ ਮਰਦਾਨਾ ਤੇ ਬਾਲਾ ਨਾਲ ਸਨ। ਮਰਦਾਨੇ ਦੇ ਕੋਲ ਰਬਾਬ ਸੀ, ਉਸ ਰਬਾਬ ਨੂੰ ਕਰਤਾਰ ਦੇ ਭਗਤ ਫਿਰੰਦੇ ਨੇ ਬਣਾਇਆ ਸੀ, ਸਤਿ ਕਰਤਾਰ! ਨਾਨਕ ਨਿਰੰਕਾਰ ਸਦਾ ਉਸ ਦੀਆਂ ਤਾਰਾਂ ਵਿਚੋਂ ਆਪੇ ਅਵਾਜ਼ਾਂ ਉਤਪੰਨ ਹੁੰਦੀਆਂ ਸਨ। ਜਦੋਂ ਰਬਾਬ ਵਜਦੀ ਸੀ ਤਾਂ ਪੰਛੀ, ਸ਼ੇਰ, ਸਪ ਤੇ ਹਰਨ ਮਸਤ ਹੋ ਜਾਂਦੇ ਸਨ। ਸਤਿ ਕਰਤਾਰ ਜਪਣ ਦਾ ਉਪਦੇਸ਼ ਕਰਕੇ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸੁਲਤਾਨਪੁਰ ਦੀ ਸੰਗਤ ਤੇ ਬੀਬੀ ਨਾਨਕੀ ਜੀ ਨੂੰ ਵਿਦਾ ਕੀਤਾ। ਗੁਰੂ ਜੀ ਕੋਲੋਂ ਵਿਛੜਨ ਲਗਿਆ ਬੀਬੀ ਜੀ ਨੇ ਬੇਨਤੀ ਕੀਤੀ—ਜੇ ਦੁਰੇਡੇ ਜਾਹਿੰਗਾ ਤਾਂ ਮੈਂ ਖਰੀ ਓਦਰ ਜਾਵਾਂਗੀ, ਅਗੇ ਭਾਈ ਜੀ ਜੋ ਤੁਹਾਡੀ ਰਜਾਇ ਹੋਵੇਗੀ ਸੋ ਕਰਹੁਗੇ।

ਗੁਰੂ ਜੀ ਨੇ ਉਤਰ ਦਿਤਾ—ਬੀਬੀ ਜੀ! ਤੁਸੀਂ ਖਾਤਰ ਜਮਾਂ ਕਰੋ, ਜਿਸ ਵੇਲੇ ਤੁਸੀਂ ਯਾਦ ਕਰੋਗੇ ਤਿਤ ਵੇਲੇ ਮੈਂ ਤੁਹਾਡੇ ਹਾਜ਼ਰ ਹੋਸਾਂ ਮੋਹ ਤੋੜਿਆ ਹੀ ਲੋੜੀਦਾ ਹੈ। ਇਉਂ ਭੈਣ ਪਿਆਰੀ ਨਾਲ ਮੁੜ ਮਿਲਣ ਦਾ ਇਕਰਾਰ ਕੀਤਾ।

ਤਿੰਨੇ ਅਗੇ-ਅਗੇ ਤੁਰ ਗਏ। ਉਹਨਾਂ ਤੁਰਿਆਂ ਜਾਂਦਿਆਂ ਨੂੰ ਸੁਲਤਾਨ ਪੁਰ ਦੀ ਸੰਗਤ ਉਤਨਾਂ ਚਿਰ ਦੇਖਦੀ ਰਹੀ, ਜਿੰਨਾਂ ਚਿਰ ਉਹ ਉਹਨਾਂ ਦੀਆਂ ਨਜ਼ਰਾਂ ਤੋਂ ਓਹਲੇ ਨਹੀਂ ਹੋ ਗਏ। ਜਦੋਂ ਅੱਖਾਂ ਤੋਂ ਓਹਲੇ ਹੋ ਗਏ ਤਾਂ ਮਨ ਵਿਚ ਵੀਰ ਦੇ ਚਿਤਰ ਨੂੰ ਵਸਾ ਕੇ ਬੀਬੀ ਨਾਨਕੀ ਜੀ ਵਾਪਸ ਘਰ ਮੁੜ ਆਏ। ਸ਼ਹਿਰ ਦੀਆਂ ਗਲੀਆਂ ਸ਼ਹਿਰ ਦੇ ਘਰ ਤੇ ਮਹਲੇ ਸੰਞੇ-ਸੁੰਞੇ ਪ੍ਰਤੀਤ ਹੋਣ ਲਗੇ। ਬਰਕਤਾਂ ਵਾਲੇ ਗੁਰੂ ਜੀ ਰੌਣਕਾਂ ਨਾਲ ਹੀ ਲੈ ਗਏ।

# ੩੩. ਟੁਕੜੀ ਦਾ ਮੇਲਾ ਤੇ ਪੰਡਿਤਾਂ ਨੂੰ ਉਪਦੇਸ਼

ਸੁਲਤਾਨ ਪੁਰੋਂ ਤੁਰਕੇ ਗੁਰੂ ਜੀ ਦਰਿਆ ਬਿਆਸਾ ਦੇ ਕਿਨਾਰੇ ਆ ਗਏ। ਬੇੜੀ ਵਿਚ ਬੈਠਕੇ ਦਰਿਆ ਨੂੰ ਪਾਰ ਕੀਤਾ। ਗੋਇੰਦਵਾਲ ਸਾਹਿਬ ਅਸਥਾਨ ਉਤੇ ਬੈਠ ਕੇ ਗੁਰੂ ਜੀ ਨੇ ਕੀਰਤਨ ਕੀਤਾ। ਗੁਰੂ ਜੀ ਦਾ ਭੇਸ ਨਿਰਾਲਾ ਸੀ ਉਹ ਸਚਮੁਚ ਨਾ ਹਿੰਦੂ ਨਾ ਮੁਸਲਮਾਨ ਫਕੀਰ ਜਾਪਦੇ ਸਨ। ਉਹਨਾਂ ਦਾ ਲਿਬਾਸ ਮਿਲਵਾਂ ਸੀ ਜੋ ਕੋਈ ਉਹਨਾਂ ਨੂੰ ਵੇਖਦਾ ਉਹ ਹੈਰਾਨ ਵੀ ਹੁੰਦਾ ਤੇ ਖਿਝਿਆ ਵੀ ਜਾਂਦਾ।

ਉਸ ਸਮੇਂ ਕਿਸੇ ਨੂੰ ਨਹੀਂ ਸੀ ਪਤਾ ਕਿ ਕੋਹਾਂ ਤਕ ਖਿਲਰੇ ਜੰਗਲ ਵਿਚ ਅੰਮ੍ਰਿਤਸਰ ਨਾਮ ਦਾ ਸ਼ਹਿਰ ਵਸੇਗਾ। ਚਾਟੀਵਿੰਡ ਤੇ ਸੁਲਤਾਨਵਿੰਡ ਦੋ ਪੁਰਾਤਨ ਪਿੰਡ ਸਨ। ਇਹਨਾਂ ਪਿੰਡਾਂ ਦੀ ਜੂਹ ਸੀ, ਜਿਥੇ ਅਜ ਕਲ ਸ੍ਰੀ ਅੰਮ੍ਰਿਤਸਰ ਸ਼ਹਿਰ ਹੈ। ਗੁਰੂ ਜੀ ਬਾਲੇ ਮਰਦਾਨੇ ਸਮੇਤ ਇਸ ਜੂਹ ਦੇ ਵਿਚ ਦੀ ਲੰਘ ਕੇ ਰਾਮ ਤੀਰਥ ਪੁਜੇ।

ਰਾਮ ਤੀਰਥ ਵਰਤਮਾਨ ਅੰਮ੍ਰਿਤਸਰ ਸ਼ਹਿਰ ਦੇ ਉਤਮ ਪੱਛਮ ਵਿਚ ਸਤ ਮੀਲ ਦੂਰ ਹੈ। ਬੜਾ ਵਡਾ ਤਲਾਬ ਹੈ, ਚੌਗਿਰਦੇ ਅਜੇ ਵੀ ਸੁੰਵੀ ਜੂਹ ਹੈ ਉਸ ਵੇਲੇ ਕੋਹਾਂ ਤਕ ਕਿਕਰ, ਪਲਾਹ ਛਿਛਰਾ ਤੇ ਬੇਰੀਆਂ ਵਾਲਾ ਸੰਘਣਾ ਜੰਗਲ ਹੁੰਦਾ ਸੀ।

ਪੁਰਾਤਨ ਗ੍ਰੰਥਾਂ ਅਤੇ ਚੰਦ ਕਥਾ ਅਨੁਸਾਰ ਇਸ ਤੀਰਥ ਦੀ ਸੰਖੇਪ ਕਥਾ ਇਹ ਹੈ ਕਿ ਸ੍ਰੀ ਰਾਮਚੰਦਰ ਜੀ ਨੇ ਗਰਭਵਤੀ ਸੀਤਾ ਨੂੰ ਜਦੋਂ ਬਨਵਾਸ ਭੇਜਿਆ ਤਦੋਂ ਮਾਤਾ ਸੀਤਾ ਜੀ ਇਥੇ ਰਿਖੀ ਬਾਲਮੀਕ ਜੀ ਦੇ ਕੋਲ ਰਹੇ ਸਨ। ਮਾਤਾ ਸੀਤਾ ਜੀ ਨੇ ਇਥੇ ਹੀ ਲਊ ਜੀ ਨੂੰ ਜਨਮ ਦਿਤਾ ਸੀ। ਬਾਲਮੀਕ ਜੀ ਨੇ ਇਕ ਬੇਟਾ ਦਭ ਤੋਂ ਬਣਾ ਕੇ ਦਿਤਾ ਜਿਸ ਦਾ ਨਾਮ ਕੁਸ਼ੂ ਸੀ। ਲਊ ਤੇ ਕੁਸ਼ੂ ਦੋਵੇਂ ਏਥੇ ਪਲੇ ਹੁਸ਼ਿਆਰ ਹੋਏ ਤੇ ਜੰਗਲ ਵਿਚ ਸ਼ਿਕਾਰ ਖੇਡਦੇ-ਖੇਡਦੇ ਰਾਮਚੰਦਰ ਜੀ ਨਾਲ ਲੜੇ। ਲੜਾਈ ਪਿਛੋਂ ਸਮਝੌਤਾ ਹੋਇਆ, ਦੋਹਾਂ ਪੁੱਤਰਾਂ ਤੇ ਸੀਤਾ ਜੀ ਨੂੰ ਰਾਮਚੰਦਰ ਜੀ ਆਪਣੇ ਸਾਥ ਘਰ ਲੈ ਗਏ। ਹਨੂੰਮਾਨ ਜੀ ਨੇ ਢਾਈ ਟਪ ਮਾਰ ਕੇ ਤਲਾਬ ਪੁਟਿਆ ਜੋ ਸੀਤਾ ਜੀ ਦੀ ਅਮਰ ਯਾਦ ਹੈ।

ਕੱਤਕ ਦੀ ਪੂੰਨਿਆਂ ਨੂੰ ਇਸ ਤੀਰਥ ਤੇ ਮੇਲਾ ਲਗਦਾ ਹੈ ਜਿਸ ਨੂੰ ਟੁਕੜੀ

ਦਾ ਮੇਲਾ ਆਖਿਆ ਜਾਂਦਾ ਹੈ। ਪੰਦਰਵੀਂ ਸਦੀ ਵਿਚ ਵੀ ਮੇਲਾ ਲਗਦਾ ਸੀ। ਦੂਰ-ਦੂਰ ਤੋਂ ਸੰਤ ਸਾਧੂ ਤੇ ਪੰਡਤ ਇਕੱਠੇ ਹੁੰਦੇ ਸਨ। ਦਰਿਆ ਪਾਰ ਕਰਨ ਲਗਿਆਂ ਯਾਤਰੂਆਂ ਕੋਲੋਂ ਸੁਣਕੇ ਗੁਰੂ ਜੀ ਮੇਲਾ ਦੇਖਣ ਚਲੇ ਗਏ। ਤੀਰਥ ਤੇ ਫਿਰ ਕੇ ਦਰਸ਼ਨ ਕਰਨ ਪਿਛੋਂ ਇਕ ਥਾਂ ਆਸਣ ਜਮਾ ਕੇ ਬੈਠ ਗਏ। ਮਰਦਾਨੇ ਨੇ ਰਬਾਬ ਵਜਾਉਣਾ ਸ਼ੁਰੂ ਕੀਤਾ ਤੇ ਗੁਰੂ ਜੀ ਨੇ ਅਕਾਲ ਪੁਰਖ ਦੀ ਉਸਤਤ ਵਿਚ ਬਾਣੀ ਉਚਾਰ ਕੇ ਰਾਗ ਰਾਹੀਂ ਉਚਾਰਨ ਆਰੰਭ ਕੀਤਾ, ਜਿਸ ਨੂੰ ਸੁਣ ਕੇ ਪੁਰਖ ਤੇ ਪਸ਼ੂਤਰ ਜਾਣ। ਪਹਿਲਾਂ ਪ੍ਰਮਾਤਮਾ ਅਗੇ ਅਰਦਾਸ ਬੇਨਤੀ ਕੀਤੀ—

*ਤੂ ਪ੍ਰਭ ਦਾਤਾ ਦਾਨਿ ਮਤਿ ਪੂਰਾ ਹਮ ਥਾਰੇ ਭੇਖਾਰੀ ਜੀਉ ॥ ਮੈ ਕਿਆ ਮਾਗਉ ਕਿਛੁ ਥਿਰੁ ਨ ਰਹਾਈ ਹਰਿ ਦੀਜੈ ਨਾਮੁ ਪਿਆਰੀ ਜੀਉ ॥੧॥ ਘਟਿ ਘਟਿ ਰਵਿ ਰਹਿਆ ਬਨਵਾਰੀ ॥ ਜਲਿ ਥਲਿ ਮਹੀਅਲਿ ਗੁਪਤੋ ਵਰਤੈ ਗੁਰ ਸਬਦੀ ਦੇਖਿ ਨਿਹਾਰੀ ਜੀਉ ॥ ਰਹਾਉ ॥ ਮਰਤ ਪਇਆਲ ਅਕਾਸੁ ਦਿਖਾਇਓ ਗੁਰਿ ਸਤਿਗੁਰਿ ਕਿਰਪਾ ਧਾਰੀ ਜੀਉ ॥ ਸੋ ਬ੍ਰਹਮੁ ਅਜੋਨੀ ਹੈ ਭੀ ਹੋਨੀ ਘਟ ਭੀਤਰਿ ਦੇਖੁ ਮੁਰਾਰੀ ਜੀਉ ॥੨॥ ਜਨਮ ਮਰਨ ਕਉ ਇਹੁ ਜਗੁ ਬਪੁੜੋ ਇਨਿ ਦੂਜੈ ਭਗਤਿ ਵਿਸਾਰੀ ਜੀਉ ॥ ਸਤਿਗੁਰੁ ਮਿਲੈ ਤ ਗੁਰਮਤਿ ਪਾਈਐ ਸਾਕਤ ਬਾਜੀ ਹਾਰੀ ਜੀਉ ॥੩॥ ਸਤਿਗੁਰ ਬੰਧਨ ਤੋੜਿ ਨਿਰਾਰੇ ਬਹੁੜਿ ਨ ਗਰਭ ਮਝਾਰੀ ਜੀਉ ॥ ਨਾਨਕ ਗਿਆਨ ਰਤਨੁ ਪਰਗਾਸਿਆ ਹਰਿ ਮਨਿ ਵਸਿਆ ਨਿਰੰਕਾਰੀ ਜੀਉ ॥੪॥੮॥*

*[ਸੋਰਠਿ ਮਹਲਾ ੧]*

ਰੱਬੀ ਬਰਕਤਾਂ ਵਾਲੇ ਰਸੀਲੇ ਗਲੇ ਨੇ ਜਦੋਂ ਸੋਰਠ ਰਾਗ ਵਿਚ ਇਹ ਬੇਨਤੀ ਗਾਈ ਤਾਂ ਨਿਰਾਲਾ ਹੀ ਸਮਾਂ ਬਝ ਗਿਆ। ਜਿਸ ਵੀ ਪੁਰਖ ਦੇ ਕੰਨੀਂ ਅਵਾਜ਼ ਪਈ, ਓਹੋ ਹੀ ਬਾਣੀ ਦਾ ਕੀਲਿਆ ਹੋਇਆ ਆਪਣੇ ਆਪ ਗੁਰੂ ਜੀ ਦੇ ਨੇੜੇ ਆ ਖਲੋਤਾ। ਚੋਖੀ ਭੀੜ ਹੋ ਗਈ। ਸਾਰੇ ਸਰੋਤੇ ਮਸਤੀ ਵਿਚ ਝੂਮਣ ਲਗੇ। ਸ਼ਾਂਤ ਵਾਯੂ ਮੰਡਲ ਵਿਚੋਂ ਕਰਤਾਰ ਹੀ ਕਰਤਾਰ ਦੀ ਧੁਨੀ ਪ੍ਰਗਟ ਹੋਣ ਲਗੀ। ਕੰਵਲ ਨੈਨਾਂ ਤੇ ਮਧੁਰ ਨੈਨਾਂ ਦੀ ਖਿਚ ਨਾਲ ਖਿਚ ਕੇ ਗੁਰੂ ਜੀ ਨੇ ਮੇਲਾ ਦੇਖਣ ਆਏ ਗ੍ਰਿਹਸਤੀ ਤੇ ਸਾਧੂ ਪੁਰਖਾਂ ਨੂੰ ਆਪਣੇ ਚੌਗਿਰਦੇ ਬੈਠਾ ਲਿਆ। ਜਦੋਂ ਤਕਿਆ ਕਿ ਸਭ ਚੁਪ ਚਾਪ ਬੈਠ ਕੇ ਕੁਝ ਸੁਣਨ ਦੇ ਅਭਿਲਾਖੀ ਹਨ ਤਾਂ ਗੁਰੂ ਜੀ ਨੇ ਪੁਰਸ਼ਾਂ ਦੀ ਦੂਵੀ ਹੋਈ ਆਤਮਾ ਨੂੰ ਸੁਰਜੀਤ ਕਰਨ ਵਾਸਤੇ

ਸੋਰਠ ਰਾਗੁ ਵਿਚ ਹੀ ਸ਼ਬਦ ਉਚਾਰਿਆ—

*ਜਿਸੁ ਜਲ ਨਿਧਿ ਕਾਰਣਿ ਤੁਮ ਜਗਿ ਆਏ ਸੋ ਅੰਮ੍ਰਿਤੁ ਗੁਰ ਪਾਹੀ ਜੀਉ ॥ ਛੋਡਹੁ ਵੇਸੁ ਭੇਖ ਚਤੁਰਾਈ ਦੁਬਿਧਾ ਇਹੁ ਫਲੁ ਨਾਹੀ ਜੀਉ ॥੧॥ ਮਨ ਰੇ ਥਿਰੁ ਰਹੁ ਮਤੁ ਕਤ ਜਾਹੀ ਜੀਉ ॥ ਬਾਹਰਿ ਢੂਢਤ ਬਹੁਤੁ ਦੁਖੁ ਪਾਵਹਿ ਘਰਿ ਅੰਮ੍ਰਿਤੁ ਘਟ ਮਾਹੀ ਜੀਉ ॥ ਰਹਾਉ ॥ ਅਵਗੁਣ ਛੋਡਿ ਗੁਣਾ ਕਉ ਧਾਵਹੁ ਕਰਿ ਅਵਗੁਣ ਪਛੁਤਾਹੀ ਜੀਉ ॥ ਸਰ ਅਪਸਰ ਕੀ ਸਾਰ ਨ ਜਾਣਹਿ ਫਿਰਿ ਫਿਰਿ ਕੀਚ ਬੁਡਾਹੀ ਜੀਉ ॥੨॥ ਅੰਤਰਿ ਮੈਲੁ ਲੋਭ ਬਹੁ ਝੂਠੇ ਬਾਹਰਿ ਨਾਵਹੁ ਕਾਹੀ ਜੀਉ ॥ ਨਿਰਮਲ ਨਾਮੁ ਜਪਹੁ ਸਦ ਗੁਰਮੁਖਿ ਅੰਤਰ ਕੀ ਗਤਿ ਤਾਹੀ ਜੀਉ ॥੩॥ ਪਰਹਰਿ ਲੋਭੁ ਨਿੰਦਾ ਕੂੜੁ ਤਿਆਗਹੁ ਸਚੁ ਗੁਰ ਬਚਨੀ ਫਲੁ ਪਾਹੀ ਜੀਉ ॥ ਜਿਉ ਭਾਵੈ ਤਿਉ ਰਾਖਹੁ ਹਰਿ ਜੀਉ ਜਨ ਨਾਨਕ ਸਬਦਿ ਸਲਾਹੀ ਜੀਉ ॥੪॥੯॥*

*[ਰਾਗੁ ਸੋਰਠਿ ਮਹਲਾ ੧]*

ਭਾਵ ਕਿ ਹੇ ਜੀਵ ਆਤਮਾ ! ਜਿਸ ਈਸ਼ਵਰ ਭਗਤੀ ਵਾਸਤੇ ਇਸ ਸੰਸਾਰ ਤੇ ਆਇਆ ਹੈਂ, ਉਹ ਗਿਆਨ ਰੂਪੀ ਅੰਮ੍ਰਿਤ ਗੁਰੂ ਜੀ ਪਾਸ ਹੈ। ਉਹ ਅੰਮ੍ਰਿਤ ਤਾਂ ਮਿਲ ਸਕਦਾ ਹੈ ਜੋ ਈਰਖਾ, ਮਨ ਦੀ ਅਕਲ ਤੇ ਲੋਕ ਦਿਖਾਵੇ ਦਾ ਤਿਆਗ ਕਰ ਤਾਂ ਮਨ ਪੱਧਰ ਉਤੇ ਰਹੇ। ਭੌਂਦਾ ਨਾ ਫਿਰ, ਅੰਮ੍ਰਿਤ ਹਿਰਦੇ ਵਿਚ ਹੀ ਹੈ। ਬਾਹਰ ਲਭਣ ਗਿਉਂ ਤਾਂ ਦੁਖ ਪਾਵੇਂਗਾ। ਔਗੁਣਾਂ ਨੂੰ ਛੱਡ ਗੁਣਾਂ ਨੂੰ ਗ੍ਰਹਿਣ ਕਰ। ਵੇਲੇ ਕੁਵੇਲੇ ਨੂੰ ਵਿਚਾਰਦਾ ਨਹੀਂ, ਬੌਂਦਲ ਕੇ ਆਪਣੇ ਆਪ ਨੂੰ ਚਿਕੜ ਵਿਚ ਸੁਟ ਲਵੇਂਗਾ। ਲੋਭ ਦੀ ਮੈਲ ਨਾਲ ਆਤਮਾ ਮਲੀਨ ਹੋਈ ਹੈ ਪਰ ਬਾਹਰਲੇ ਤਨ ਨੂੰ ਤੂੰ ਮਲ ਮਲ ਕੇ ਨਵਾਉਂਦਾ ਹੈਂ। ਚੁਗਲੀ ਨਿੰਦਿਆ ਤੇ ਲੋਭ ਨੂੰ ਛੱਡ ਦੇਹ ਗੁਰੂ ਦੇ ਬਚਨ ਸੁਣਕੇ ਮੁਕਤੀ ਹਾਸਲ ਕਰਨਾ ਚਾਹੁੰਦਾ ਹੈਂ।

ਗੁਰੂ ਜੀ ਆਖਦੇ ਹਨ ਕਿ ਉਹ ਤਾਂ ਪ੍ਰਮਾਤਮਾ (ਗੁਰੂ ਜੀ) ਦੇ ਬਚਨਾਂ ਆਸਰੇ ਸਿਖਿਆ ਦੇਣ ਜਾਂ ਪ੍ਰਮਾਤਮਾ ਦਾ ਭਜਨ ਦਸਣ ਵਾਲੇ ਸੇਵਕ ਹਾਂ ਸੇਵਕਾਂ ਨੂੰ ਬਚਾ ਲਵੋ।

ਰੱਬੀ ਬਾਣੀ ਨੂੰ ਸੁਣਦੇ ਸਾਰ ਸਭ ਦੇ ਕਪਾਟ ਖੁਲ੍ਹ ਗਏ। ਦਿਲ ਦਿਮਾਗ ਹੌਲੇ ਫੁਲ ਹੋ ਗਏ, ਗੁਰੂ ਜੀ ਦਾ ਨਵਾਂ ਪ੍ਰਚਾਰ ਸੁਣਕੇ ਪਾਂਡੇ ਬੜੇ ਹੰਕਾਰ ਨਾਲ ਪੁਛਣ ਵਾਸਤੇ ਆਏ ਗਲੋ ਗਲੀ ਗਿਆਨ ਚਰਚਾ ਵਿਚ ਰੁਝ ਗਏ ਚਾਰ ਘੰਟੇ

ਬਹਿਸ ਹੁੰਦੀ ਰਹੀ, ਆਖਰ ਉਹ ਹਾਰ ਕੇ ਤੇ ਨਿਰੁਤਰ ਹੋ ਕੇ ਗੁਰੂ ਜੀ ਦੀ ਚਰਨੀਂ ਢਹਿ ਪਏ, ਗੁਰੂ ਜੀ ਨੇ ਮੇਹਰ ਕਰਕੇ ਉਨ੍ਹਾਂ ਨੂੰ ਨਿਰੰਕਾਰ ਦੇ ਸਚੇ ਸੇਵਕ ਬਣਾ ਦਿਤਾ। ਸਤਿ ਕਰਤਾਰ ਆਪ ਜਪਣ ਲਗੇ ਤੇ ਹੋਰਨਾਂ ਨੂੰ ਜਪਾਉਣ ਲਗੇ ਦੋ ਦਿਨ ਗੁਰੂ ਜੀ ਰਾਮ ਤੀਰਥ ਰਹੇ।

## ੩੪. ਧਰਮ ਕਿਰਤ ਕਰਨ ਵਾਲਾ ਭਾਈ ਲਾਲੋ

ਨਵੇਂ ਬਣੇ ਦੇਸ਼ ਪਾਕਿਸਤਾਨ ਦੇ ਜ਼ਿਲ੍ਹੇ ਗੁਜਰਾਂ ਵਾਲੇ ਵਿਚ ਏਮਨਾਬਾਦ ਕਸਬਾ ਹੈ। ਲੋਧੀਆਂ ਦੇ ਰਾਜ ਵੇਲੇ ਇਸ ਦਾ ਨਾਮ ਸੈਦਪੁਰ ਸੀ ਤੇ ਇਹ ਇਕ ਜ਼ਿਲ੍ਹੇ ਦੀ ਬਾਰਬਰਤਾ ਵਾਲਾ ਸ਼ਹਿਰ ਸੀ। ਸਰਕਾਰੀ ਸੂਬੇਦਾਰ ਏਥੇ ਰਹਿੰਦਾ ਸੀ, ਸ਼ਹਿਰ ਦੀ ਰੌਣਕ ਚੰਗੀ ਸੀ, ਸਾਰੇ ਘਰਾਣੇ ਦਾ ਜਮੀਨੀ ਮਾਮਲਾ ਵੀ ਏਥੇ ਆਉਂਦਾ ਸੀ।

ਏਸੇ ਸ਼ਹਿਰ ਵਿਚ ਭਾਈ ਲਾਲੋ ਨਾਮ ਦਾ ਪੁਰਸ਼ ਸੀ, ਉਹ ਲੱਕੜੀ ਦਾ ਕਾਰੀਗਰ ਸੀ, ਉਸ ਦਾ ਘਰ ਛਪੜ ਦੇ ਕਿਨਾਰੇ ਸੀ, ਗਰੀਬੀ ਦੇ ਕਾਰਨ ਉਹ ਵੇਹੜੇ ਦੀਆਂ ਕੰਧਾਂ ਨਹੀਂ ਸੀ ਕਰ ਸਕਿਆ। ਕਿੱਕਰ ਤੇ ਬੇਰੀ ਦੇ ਛਾਪੇ ਹੀ ਚੌਗਿਰਦੇ ਸੁਟੇ ਹੋਏ ਸਨ। ਇਕ ਪਾਸੇ ਲੱਕੜ ਦਾ ਫਾਟਕ ਲਾਇਆ ਹੋਇਆ ਸੀ ਪਰ ਉਸ ਫਾਟਕ ਨੂੰ ਬੰਦ ਨਹੀਂ ਸੀ ਕੀਤਾ, ਠੰਢ ਧੁਪ ਤੇ ਬਾਰਸ਼ ਤੋਂ ਬਚਣ ਵਾਸਤੇ ਕਾਨਿਆਂ ਦੀ ਛੰਨ ਪਾਈ ਹੋਈ ਸੀ, ਉਹ ਛੰਨ ਬਹੁਤ ਖੁਲ੍ਹੀ ਸੀ ਓਹੋ ਹੀ ਛੰਨ ਉਹਦਾ ਰਹਿਣ ਵਾਲਾ ਕੋਠਾ, ਲੱਕੜੀ ਦਾ ਕੰਮ ਕਰਨ ਵਾਸਤੇ ਅੱਡਾ ਅਤੇ ਆਏ ਗਏ ਮਿਤਰ ਜਾਂ ਰਾਹੀ ਵਾਸਤੇ ਆਰਾਮ ਕਰਨ ਲਈ ਸਰਾਂ ਸੀ, ਉਸ ਦੇ ਘਰ ਕੋਈ ਆਉਂਦਾ ਉਹ ਹਰ ਆਏ ਦਾ ਸਤਿਕਾਰ ਕਰਦਾ। ਪਾਣੀ ਪਿਲਾਉਣ ਦੇ ਨਾਲ ਕਈ ਵਾਰ ਸੁਕੀ, ਮਿਸੀ ਰੋਟੀ ਵੀ ਖੁਆ ਦੇਂਦਾ। ਸਾਧੂ ਫਕੀਰ ਤੇ ਰਾਹੀ ਦੀ ਸੇਵਾ ਕਰ ਕੇ ਉਸਨੂੰ ਖੁਸ਼ੀ ਪ੍ਰਾਪਤ ਹੁੰਦੀ ਸੀ।

ਰੱਬੀ ਜੀਊੜਾ ਭਾਈ ਲਾਲੋ ਇਕੱਲਾ ਸੀ, ਉਸ ਦੀ ਉਮਰ ਅੱਧ ਤੋਂ ਵਧ ਟੱਪ ਚੁਕੀ ਸੀ। ਸਵੇਰ ਤੋਂ ਸ਼ਾਮ ਤਕ ਤੇਸਾ, ਸਥਰੀ, ਰੰਦਾ ਤੇ ਆਰੀ ਹੱਥ ਵਿਚ ਰਖਦਾ। ਲਕੜੀ ਦੀਅ ਚੀਜ਼ਾਂ ਬਣਾਉਂਦਾ ਹੋਇਆ ਸਰਬ ਸ਼ਕਤੀਵਾਨ ਪ੍ਰਮਾਤਮਾ ਨੂੰ ਨਾ ਵਿਸਾਰਦਾ, ਸਵੇਰ ਤੋਂ ਸ਼ਾਮ ਤਕ ਪਿੰਡ ਦੇ ਲੋੜਵੰਦ ਆਦਮੀ ਉਸ ਕੋਲ ਆਉਂਦੇ ਤੇ ਚੀਜ਼ਾਂ ਬਨਵਾ ਕੇ ਲੈ ਜਾਂਦੇ। ਕਿਸੇ ਦਾ ਚਿਤ ਕਰਦਾ

ਤਾਂ ਮਜ਼ਦੂਰੀ ਦੇ ਜਾਂਦਾ ਨਹੀਂ ਤੇ ਇਤਨਾਂ ਹੀ ਆਖ ਕੇ ਤੁਰ ਜਾਂਦਾ, ਭਗਤ ਜੀ ! ਬਹੁਤ ਕ੍ਰਿਪਾ।

ਭਾਈ ਲਾਲੋ ਜਗਤ ਦੇ ਸੁਖਾਂ ਨੂੰ ਤਿਆਗ ਚੁਕਾ ਸੀ। ਉਹ ਸੰਜਮ ਨਾਲ ਜਿਉਂ ਰਿਹਾ ਸੀ। ਫਿਰ ਵੀ ਉਹਦੇ ਅੰਦਰ ਇਕ ਭੁਖ ਸੀ। ਉਹ ਭੁਖ ਕਦੀ ਕਦੀ ਉਸ ਨੂੰ ਤੰਗ ਕਰਦੀ ਸੀ। ਉਹ ਕਾਹਲਾ ਪੈ ਜਾਂਦਾ। ਅੱਕ ਕੇ ਆਖ ਵੀ ਦੇਂਦਾ ਜੇ ਦੀਦਾਰ ਨਹੀਂ ਹੋਣੇ ! ਮੇਰੀ ਆਤਮਾ ਦੀ ਭੁਖ ਦੂਰ ਨਹੀਂ ਹੋਣੀ ਤਾਂ ਇਸ ਜਗਤ ਉਤੇ ਜੀਉਂਦੇ ਰਹਿਣ ਦੀ ਮੈਨੂੰ ਫਿਰ ਕੀ ਲੋੜ ਹੈ। ਮੇਰੀ ਉਮਰ ਕਿਸ ਵਾਸਤੇ ਲੰਮਰੀ ਹੈ ? ਫਿਰ ਪਲ ਕੁ ਸੋਚ ਕੇ ਆਪ ਹੀ ਆਖਦਾ ਲਾਲੋ ! ਇਹ ਨਾ ਕਰੋ। ਤੇਰੇ ਦਾਤੇ ਦੇ ਚੋਜ ਨਿਰਾਲੇ ਹਨ ਸ਼ਾਇਦ ਉਹ ਤੇਰੀ ਪ੍ਰੀਖਿਆ ਕਰਨਾ ਚਾਹੁੰਦਾ ਹੋਵੇ। ਜਦ ਤਕ ਸਵਾਸ। ਤਦ ਤਕ ਆਸ।

ਸ਼ਾਮ ਦਾ ਵੇਲਾ ਸੀ, ਕਿਸਾਨ ਖੇਤਾਂ ਨੂੰ ਛੱਡ ਕੇ ਘਰਾਂ ਨੂੰ ਮੁੜੇ ਆ ਰਹੇ ਸਨ। ਵਾਗੀ ਗਊਆਂ ਮੱਝਾਂ ਨੂੰ ਜੂਹਾਂ ਵਿਚੋਂ ਸ਼ਹਿਰ ਲਿਆ ਚੁਕੇ ਸਨ। ਕਿਸੇ ਘਰ ਨੇ ਦੀਵਾ ਜਗਾ ਦਿਤਾ ਸੀ ਤੇ ਕੋਈ ਸੁਵਾਣੀ ਗਵਾਂਢਣ ਦੇ ਘਰੋਂ ਅੱਗ ਭਾਲਦੀ ਫਿਰਦੀ ਸੀ, ਉਸ ਵੇਲੇ ਭਾਈ ਲਾਲੋ ਆਪਣੀ ਵਰਕਸ਼ਾਪ (ਕਾਰਖਾਨੇ) ਵਿਚੋਂ ਉਠ ਕੇ ਹੱਥ ਮੂੰਹ ਧੋਕੇ ਚੁਲ੍ਹੇ ਅੱਗ ਬਾਲੀ ਬੈਠਾ ਸੀ। ਲੱਕੜ ਦੀ ਥਾਲੀ ਵਿਚ ਕੋਧਰੇ ਦਾ ਆਟਾ ਮਲ ਕੇ ਕੋਲ ਰਖਿਆ ਹੋਇਆ ਸੀ ਤਵਾ ਤੱਤਾ ਹੋ ਗਿਆ। ਭਾਈ ਲਾਲੋ ਨੇ ਰੋਟੀ ਥੱਪੀ ਤੇ ਤਵੇ ਉਤੇ ਸੁਟੀ। ਇੱਕੜ ਦੁਕੜ ਚਾਰ ਰੋਟੀਆਂ ਪੱਕ ਗਈਆਂ ਪਰ ਆਟਾ ਨਾ ਮੁਕਿਆ। ਭਾਈ ਲਾਲੋ ਨੂੰ ਕੋਈ ਖਿਆਲ ਨਹੀਂ ਸੀ ਉਹ ਅੱਜ ਕਿਸੇ ਅਗੰਮੀ ਖੁਸ਼ੀ ਵਿਚ ਮਗਨ ਸੀ। ਉਹਦੀ ਆਤਮਾ ਖੁਸ਼ ਤੇ ਖੇੜੇ ਵਿਚ ਸੀ। ਕੋਈ ਨਿਰਾਲਾ ਹੀ ਚਾਅ ਚੇਹਰੇ ਉਤੇ ਨਾਚ ਕਰ ਰਿਹਾ ਸੀ। ਅੱਗ ਬਲਦੀ ਗਈ ਰੋਟੀਆਂ ਪੱਕਦੀਆਂ ਗਈਆਂ। ਚਾਰ, ਪੰਜ, ਦਸ ਪੱਕ ਗਈਆਂ। ਪਰਾਤ ਵਿਚ ਹੱਥ ਮਾਰਿਆ, ਆਟਾ ਹੱਥ ਨੂੰ ਨਾ ਰੜਕਿਆ। ਸੂਰਤ ਆਈ ਪਰਾਤ ਵਲ ਝਾਤ ਮਾਰੀ ! ਹੈਂ ਆਟਾ ਹੁਣ ਮੁਕਿਆ ! ਮੈਂ ਐਨਾ ਆਟਾ ਗੁਨ੍ਹ ਬੈਠਾ ! ਦਸ ਰੋਟੀਆਂ ਹੋ ਗਈਆਂ। ਇਕ ਦੋ ਕਰਕੇ ਸਾਰੀਆਂ ਰੋਟੀਆਂ ਗਿਣ ਲਈਆਂ। ਆਪੇ ਰੋਟੀਆਂ ਬਹੁਤੀਆਂ ਪੱਕੀਆਂ ਹਨ, ਜ਼ਰੂਰ ਅੱਜ ਕੋਈ ਮੇਰੇ ਵਾੜੇ ਵਿਚ ਆਉਣਗੇ ? ਕੀ ਓਹੋ ਹੀ ਮਨੁਖ ਰੂਪ ਧਾਰ ਕੇ ਆਪ ਆਵੇਗਾ ? ਮੇਰਾ

ਕ੍ਰਿਸ਼ਨ ਮੁਰਾਰੀ ! ਦਿਆਲੂ ਕਿਰਪਾਲੂ ! ਦੁਖ ਹਰਤਾ। ਇਉਂ ਸੋਚਾਂ ਸੋਚੀਆਂ।

ਅਜੇ ਅੱਗ ਨਹੀਂ ਸੀ ਬੁਝਾਈ, ਰੋਟੀਆਂ ਛਿੱਕੂ ਵਿਚ ਪਈਆਂ ਸਨ, ਇਤਨੇ ਨੂੰ ਸਚਮੁਚ ਹੀ ਕੋਈ ਵਾੜੇ ਵਿਚ ਆ ਗਿਆ। ਇਕ ਨਹੀਂ ਤਿੰਨ ਬੰਦੇ। ਤਿੰਨੇ ਹੀ ਨਿਰਾਲੇ ਭੇਸ ਵਿਚ। ਉਹ ਅਨਬੋਲੇ ਤੇ ਅਨਝਿਕ ਅਗੇ ਤੁਰ ਪਏ। ਨੇੜੇ ਆ ਕੇ ਉਹਨਾਂ ਵਿੱਚੋਂ ਇਕ ਮੁਖੀ ਨੇ ਉਚਾਰਿਆ, ਭਾਈ ਲਾਲੋ ਕਰਤਾਰ ਚਿੱਤ ਆਵੇ ? ਕੀ ਹਾਲ ਈ ? ਰਾਜੀ ਖੁਸ਼ੀ ਹੈ ?

ਲਾਲੋ ਘਬਰਾ ਕੇ ਉਠਿਆ ! ਉਹ ਬੋਲ ਨਾ ਪਛਾਣ ਸਕਿਆ, ਨਾ। ਸੂਰਤ। ਉਹ ਹੈਰਾਨ ਸੀ ਕਿ ਉਸ ਦਾ ਨਾਮ ਲੈ ਕੇ ਉਸ ਨੂੰ ਬੁਲੌਣ ਵਾਲਾ ਉਹਦਾ ਕਿਹੜਾ ਜਾਣੂ ਹੈ ? ਜਿਸ ਨੇ ਉਹਦਾ ਨਾਮ ਲਿਆ ਸੀ, ਓਹਦੇ ਚੇਹਰੇ ਤੇ ਰੁਸ਼ਨਾਈ ਸੀ। ਭਾਈ ਲਾਲੋ ਦੀ ਛੰਨ ਵਿਚ ਚਾਨਣ ਹੋ ਗਿਆ ਸੀ ਜਦੋਂ ਕਿ ਉਸ ਨੇ ਦੀਵਾ ਨਹੀਂ ਸੀ ਸਜਾਇਆ। ਉਹ ਕਾਹਲੀ ਨਾਲ ਉਠਿਆ। ਚਰਨੀ ਜਾ ਡਿਗਾ। ਚਰਨ ਧੂੜ ਲੈ ਕੇ ਮੱਥੇ ਨੂੰ ਲਾਈ। ਅੱਖਾਂ ਉਤੇ ਮਲੀ। ਅੱਖਾਂ ਖੁਲ੍ਹ ਗਈਆਂ ਹਿਰਦਾ ਬਾਗੋਬਾਗ ਹੋ ਗਿਆ। ਹਿਰਦੇ ਵਿਚੋਂ ਤਾਂਘ ਭੁਖ ਮਿਟ ਗਈ ਚਰਨਾਂ ਤੋਂ ਮੱਥਾ ਚੁਕਣ ਨੂੰ ਜੀਅ ਨਾ ਕੀਤਾ।

ਭਾਈ ਲਾਲੋ ਉਠ ! ਸਤਿ ਕਰਤਾਰ ਕਹੋ। ਆਪਾਂ ਚਿਰਾਂ ਦੇ ਵਿਛੜੇ ਮਿਲੇ ਆਂ। ਵੈਰਾਗ ਦੀ ਥਾਂ ਬਚਨ ਬਿਲਾਸ ਕਰੀਏ। ਨਾਲੇ ਅਸੀਂ ਭੁਖੇ ਹਾਂ ! ਦੂਰੋਂ ਪੰਧ ਕਰਕੇ ਆਏ ਹਾਂ। ਰੋਟੀ ਖੁਵਾ !

ਇਉਂ ਆਖ ਕੇ ਰੱਬੀ ਨੂਰ ਨੇ ਭਾਈ ਲਾਲੋ ਦੀ ਬਾਂਹ ਫੜ ਕੇ ਉਸ ਨੂੰ ਉਪਰ ਉਠਾਇਆ ! ਭਾਈ ਲਾਲੋ ਉਠਿਆ।

ਮੇਰੇ ਧੰਨ ਭਾਗ ! ਤੁਸੀਂ ਆ ਗਏ ਉਡੀਕਦਿਆਂ ਅੱਧੀ ਆਯੂ ਚਲੀ ਗਈ। ਦਿਲ ਤੜਪਦਾ ਰਿਹਾ, ਖੋਹ ਪੈਂਦੀ ਰਹੀ, ਮੇਰੇ ਭਗਵਾਨ ਅੱਜ ਆ ਗਏ। ਧੰਨੇ ਭਗਤ ਵਾਂਗ ਮੇਰੀਆਂ ਆਸਾਂ ਪੂਰੀਆਂ ਕਰ ਦਿਤੀਆਂ। ਮੇਰੇ ਲਾਲਨ ! ਗੁਪਾਲ ! ਆਓ ! ਬੈਠੋ ! ਮੇਰੀ ਇਸ ਛੰਨ ਨੂੰ ਭਾਗ ਲਾਓ।

ਦਰਸ਼ਨ ਕਰਕੇ ਸਚਮੁਚ ਭਾਈ ਲਾਲੋ ਮਸਤਾਨਾ ਹੋ ਗਿਆ। ਉਹ ਖੁਸ਼ੀ ਵਿਚ ਕੰਨਾ ਬੋਲ ਗਿਆ। ਮਸਤਾਨਾ ਹੁੰਦਾ ਵੀ ਕਿਉਂ ਨਾ ? ਜਗਤ ਮਾਲਕ, ਪ੍ਰਤਖ ਪ੍ਰਮਾਤਮਾ ਨਿਰੰਕਾਰੀ ਜੋਤ ਗੁਰੂ ਨਾਨਕ ਜੀ ਉਹਦੇ ਘਰ ਆਏ ਸਨ, ਨਾਲ ਬਾਲਾ ਤੇ ਮਰਦਾਨਾ ਜੀ।

ਰਾਮ ਤੀਰਥ ਤੋਂ ਤੁਰਕੇ ਗੁਰੂ ਜੀ ਨੇ ਦਰਿਆ ਰਾਵੀ ਪਾਰ ਕੀਤਾ। ਰਾਹ ਵਿਚ ਕਈਆਂ ਜਗਿਆਸੂਆਂ ਨੂੰ ਤਾਰਦੇ ਹੋਏ ਏਮਨਾਂਬਾਦ ਪਹੁੰਚ ਗਏ ਸਿਧੇ ਹੀ ਭਾਈ ਲਾਲੋ ਦੇ ਘਰ ਗਏ ਜਿਵੇਂ ਪਹਿਲਾਂ ਤੋਂ ਜਾਣੂ ਸਨ, ਮੁਢ ਤੋਂ ਹੀ ਅਮਰ ਸਾਂਝ ਸੀ। ਅੰਤਰਜਾਮੀ ਨੇ ਕਿਸੇ ਕੋਲੋਂ ਲਾਲੋ ਦਾ ਵਾੜਾ ਨਹੀਂ ਪੁਛਿਆ। ਵਡੇ ਕਸਬੇ ਵਿਚੋਂ ਦੀ ਲੰਘ ਕੇ ਇੰਜ ਵਾਹੋਦਾਹੀ ਸਿਧੇ ਤੁਰ ਆਏ, ਜਿਵੇਂ ਕਈ ਵਾਰ ਅਗੇ ਆਏ ਹੁੰਦੇ ਨੇ ਤੇ ਏਸੇ ਸ਼ਹਿਰ ਤੇ ਪ੍ਰਗਣੇ ਦੇ ਵਸਨੀਕ ਹੁੰਦੇ ਹੈਨ।

ਗੁਰੂ ਨਾਨਕ ਦੇਵ ਜੀ ਲੰਮਾ ਪੰਧ ਕਰਕੇ ਆਏ ਸਨ। ਭੋਜਨ ਛਕਿਆਂ ਚਿਰ ਹੋ ਚੁਕਾ ਸੀ। ਮਰਦਾਨੇ ਨੂੰ ਭੁਖ ਨੇ ਵਿਆਕੁਲ ਕਰ ਦਿਤਾ ਸੀ, ਘਰ ਆਏ ਪ੍ਰਾਹੁਣਿਆਂ ਨੂੰ ਭਾਈ ਲਾਲੋ ਨੇ ਪ੍ਰਸਾਦਿ ਛਕਾਉਣਾ ਸੀ। ਇਕ ਨਵੇਕਲੀ ਥਾਂ ਗਊ ਗੋਬਰ ਦਾ ਪੋਚਾ ਫੇਰ ਕੇ ਚੌਂਕਾ ਬਣਾਇਆ। ਦੋਵੇਂ ਹੱਥ ਜੋੜਕੇ ਬੇਨਤੀ ਕੀਤੀ—ਮਹਾਰਾਜ ! ਚੌਂਤਰੇ ਉਤੇ ਬੈਠ ਕੇ ਪ੍ਰਸ਼ਾਦ ਛਕੋ।

ਗੁਰੂ ਜੀ ਨੇ ਉਤਰ ਦਿਤਾ—ਸਾਰੀ ਧਰਤੀ ਸੁਚੀ ਹੈ, ਇਹ ਚੌਂਤਰਾ ਜਿਥੇ ਬੈਠੇ ਹਾਂ, ਇਥੇ ਹੀ ਪ੍ਰਸ਼ਾਦ ਲੈ ਆ। ਬਿਨਾਂ ਕਿਸੇ ਉਤਰ ਦਿਤੇ ਦੇ ਤਿੰਨਾਂ ਨੂੰ ਆਦਰ ਨਾਲ ਬੈਠਾ ਕੇ ਭਾਈ ਲਾਲੋ ਜੀ ਨੇ ਕੋਧਰੇ ਦੀਆਂ ਰੋਟੀਆਂ ਪਰੋਸ ਦਿਤੀਆਂ। ਜਦੋਂ ਮਰਦਾਨੇ ਰੋਟੀਆਂ ਵਲ ਦੇਖਿਆ ਤਾਂ ਉਸ ਦੀ ਭੁਖ ਮਰ ਗਈ। ਓਹ ਲੱਕੜ ਵਾਂਗ ਸੁਕੀਆਂ ਸਨ। ਗੁਰੂ ਜੀ ਦਾ ਬਚਪਨ ਦਾ ਸਾਥੀ ਸੀ। ਗੱਲਾਂ ਖੁਲ੍ਹਆਂ ਤੇ ਸੰਗਾਂ ਲੱਥੀਆਂ ਹੋਈਆਂ ਸਨ ਉਹ ਚੁਪ ਨਾ ਰਹਿ ਸਕਿਆ। ਮੈਂ ਆਖਿਆ ਜੀ ! ਇਸ ਵਡੇ ਸ਼ਹਿਰ ਵਿਚ ਕਈ ਅਮੀਰ ਵਸਦੇ ਨੇ, ਕਈ ਸਾਧੂਆਂ ਦੇ ਡੇਰੇ ਵੀ ਹੋਣਗੇ ਇਸ ਗਰੀਬ ਵਾੜੇ ਹੀ ਵੜਨਾ ਸੀ ? ਇਹ ਰੋਟੀਆਂ ਖਾ ਕੇ ਕੀ ਤੁਰੇ ਫਿਰਾਂਗੇ।

ਮਰਦਾਨਿਆਂ ! ਸਾਰੇ ਅੰਨ ਪ੍ਰਮਾਤਮਾ ਨੇ ਪੈਦਾ ਕੀਤੇ ਨੇ, ਹੈਨ ਸਾਰੇ ਮਨੁਖਾਂ ਦੇ ਜੀਆਂ ਦੇ ਖਾਣ ਵਾਸਤੇ ਰਤਾ ਬੁਰਕੀ ਮੂੰਹ ਪਾ ਕੇ ਦੇਖ ਕੀ ਸਵਾਦ ਆਉਂਦਾ ਹੈ। ਇਹ ਧਰਮ ਕਿਰਤ ਦੀ ਰੋਟੀ ਹੈ, ਨਿਰਾ ਅੰਮ੍ਰਿਤ ਹੈ ਜੋ ਕੋਈ ਸ਼ਰਧਾ ਨਾਲ ਛਕਾਏ ਛਕ ਲੈਣਾ ਚਾਹੀਦਾ ਹੈ, ਕਿੰਤੂ ਕਰਨ ਦੀ ਲੋੜ ਨਹੀਂ।

ਮਾਲਕ ਦਾ ਹੁਕਮ ਸੀ, ਮਰਦਾਨੇ ਨੂੰ ਮੰਨਣਾ ਪਿਆ। ਸਚਮੁਚ ਜਦੋਂ ਮਰਦਾਨੇ ਨੇ ਰੋਟੀ ਨਾਲੋਂ ਬੁਰਕੀ ਤੋੜ ਕੇ ਮੂੰਹ ਪਾਈ ਦੰਦਾਂ ਹੇਠ ਚਿਥੀ ਤਾਂ ਉਸ ਨੂੰ ਨਿਰਾਲਾ ਹੀ ਸਵਾਦ ਆਇਆ। ਓਨਾਂ ਸਵਾਦ ਛੱਤੀ ਪ੍ਰਕਾਰ ਦੇ ਭੋਜਨ ਖਾਧਿਆਂ ਵੀ

ਸ਼ਾਇਦ ਨਾ ਆਵੇ। ਉਹ ਤਿੰਨ ਰੋਟੀਆਂ ਖਾ ਗਿਆ ਤੇ ਚੌਥੀ ਰੋਟੀ ਮੰਗ ਲਈ। ਭਾਈ ਲਾਲੋ ਨੇ ਜਦੋਂ ਚੌਥੀ ਰੋਟੀ ਉਹਦੇ ਹੱਥ ਉਤੇ ਰਖੀ ਤਾਂ ਗੁਰੂ ਜੀ ਨੇ ਮਰਦਾਨੇ ਵਲ ਦੇਖਿਆ। ਉਸ ਦੇਖਣ ਤੋਂ ਮਰਦਾਨਾ ਮਨੋਭਾਵਾਂ ਨੂੰ ਤਾੜ ਗਿਆ ਤੇ ਮਰਦਾਨੇ ਉਤਰ ਦਿਤਾ—ਦਾਤਾ ! ਤੇਰੀਆਂ ਤੂੰ ਏਂ ਜਾਣ ਮੈਨੂੰ ਕੁਝ ਭੇਦ ਨਹੀਂ ਆਉਂਦਾ। ਇਹ ਕੋਧਰੇ ਦੀ ਰੋਟੀ ਹੈ ਜਾਂ ਕਿਸੇ ਹੋਰ ਉਤਮ ਅਨਾਜ ਦੀ ? ਪਰੇਮ ਤੇ ਸ਼ਰਧਾ। ਗੁਰੂ ਜੀ ਦਾ ਉਤਰ ਸੀ।

ਭੋਜਨ ਛਕਿਆ ਗਿਆ, ਹੱਥ ਸੁਚੇ ਕੀਤੇ ਗਏ, ਛੰਨ ਦਾ ਇਕ ਪਾਸਾ ਸਾਰ ਕਰਕੇ ਆਸਣ ਲਾਏ ਗਏ। ਆਸਣਾਂ ਉਤੇ ਬਿਰਾਜ ਕੇ ਬਚਨ ਬਿਲਾਸ ਹੋਣ ਲਗੇ। ਭਾਈ ਲਾਲੋ ਦੀਆਂ ਅਜ਼ਲੀ ਭੁਖਾਂ ਦੂਰ ਹੋਣ ਲਗੀਆਂ। ਉਹ ਨਿਹਾਲ ਹੋਣ ਲਗਾ। ਸਾਰੇ ਰਲਕੇ ਇਕ ਨਿਰਾਲੀ ਧੁਨ ਵਿਚ ਸਤਿ ਕਰਤਾਰ ਸਤਿ ਕਰਤਾਰ ਦਾ ਜਾਪ ਕਰਦੇ ਰਹੇ। ਮਰਦਾਨਾ ਰਬਾਬ ਵਜਾਈ। ਗਿਆ ਭਾਈ ਲਾਲੋ ਦੀ ਘਾਸ ਫੂਸ ਦੀ ਛੰਨ ਵਿਚ ਨਿਰੰਕਾਰੀ ਕੀਰਤਨ ਹੋ ਰਿਹਾ ਸੀ, ਜਿਸ ਕੀਰਤਨ ਨੂੰ ਸੁਣਿਆਂ ਕਈਆਂ ਜਨਮਾਂ ਦੀ ਆਤਮਾ ਨੂੰ ਲਗੀ ਮੈਲ ਦੂਰ ਹੋ ਰਹੀ ਸੀ, ਕਿੰਨੀ ਰਾਤ ਤਕ ਕੀਰਤਨ ਹੁੰਦਾ ਰਿਹਾ।

ਮਿਥੇ ਨਿਤ ਕਰਮ ਅਨੁਸਾਰ ਗੁਰੂ ਜੀ ਤੜਕੇ ਉਠੇ। ਤਾਰਿਆਂ ਦੀ ਲੋਅ ਵਿਚ ਸੁਚੇਤੇ ਗਏ। ਕਾਦਰ ਕੁਦਰਤ ਨੂੰ ਤਕਿਆ। ਬਾਹਰੋਂ ਆਕੇ ਇਸਨਾਨ ਕਰਨ ਪਿਛੋਂ ਆਸਣ ਕਰਨ ਉਤੇ ਚੌਂਕੜਾ ਮਾਰਿਆ ਤੇ ਅਕਾਲ ਪੁਰਖ ਨਾਲ ਲਿਵ ਜੋੜ ਕੇ ਸਮਾਧੀ ਲਾ ਕੇ ਬੈਠ ਗਏ। ਜਦੋਂ ਸੂਰਜ ਚੜ੍ਹਨ ਦਾ ਵੇਲਾ ਹੋਇਆ ਤਾਂ ਮਰਦਾਨੇ ਵਲ ਇਸ਼ਾਰਾ ਕੀਤਾ ਕਿ ਉਹ ਰਬਾਬ ਵਜਾਵੇ। ਵਜਿਆ ਰਬਾਬ ਕੀਰਤਨ ਸ਼ੁਰੂ ਹੋਇਆ ਰੱਬੀ ਬਾਣੀ ਉਚਾਰੀ ਗਈ। ਓਹ ਬਾਣੀ ਜੋ ਕਲਜੁਗ ਵਿਚ ਜੀਵਾਂ ਦੇ ਭਵਸਾਗਰ ਵਿਚੋਂ ਪਾਰ ਉਤਾਰਾ ਕਰਨ ਵਾਸਤੇ ਇਕ ਜਹਾਜ਼ ਹੈ। ਕਲਿਆਣਕਾਰੀ ਬਾਣੀ। ਪ੍ਰਮਾਤਮਾ ਨੂੰ ਸਨਮੁਖ ਸਮਝ ਕੇ ਬੇਨਤੀ ਕੀਤੀ—

*ਆਪਿ ਕਰੇ ਸਚੁ ਅਲਖ ਅਪਾਰੁ ॥ ਹਉ ਪਾਪੀ ਤੂੰ ਬਖਸਣਹਾਰੁ ॥੧॥ ਤੇਰਾ ਭਾਣਾ ਸਭੁ ਕਿਛੁ ਹੋਵੈ ॥ ਮਨਿਹਠਿ ਕੀਚੈ ਅੰਤਿ ਵਿਗੋਵੈ ॥੧॥ ਰਹਾਉ ॥ ਮਨਮੁਖ ਕੀ ਮਤਿ ਕੂੜਿ ਵਿਆਪੀ॥ ਬਿਨੁ ਹਰਿ ਸਿਮਰਣ ਪਾਪਿ ਸੰਤਾਪੀ ॥੨॥ ਦੁਰਮਤਿ ਤਿਆਗਿ ਲਾਹਾ ਕਿਛੁ ਲੇਵਹੁ ॥ ਜੋ ਉਪਜੈ ਸੋ ਅਲਖ ਅਭੇਵਹੁ ॥੩॥ ਐਸਾ ਹਮਰਾ ਸਖਾ ਸਹਾਈ ॥ ਗੁਰ ਹਰਿ ਮਿਲਿਆ*

*ਭਗਤਿ ਦ੍ਰਿੜਾਈ ॥੪॥ ਸਗਲੀ ਸਉਦੀ ਤੋਟਾ ਆਵੈ ॥ ਨਾਨਕ ਰਾਮ ਨਾਮੁ ਮਨਿ ਭਾਵੈ ॥੫॥੧੫॥*

*(ਆਸਾ ਮ: ੧)*

ਭਾਵ—(ਹੇ ਅਕਾਲ ਪੁਰਖ ! ਤੂੰ ਸੱਚਾ ਹੈਂ। ਤੇਰਾ ਭੇਤ ਨਹੀਂ ਪਾਇਆ ਜਾ ਸਕਦਾ। ਹੇ ਮਹਾਨ (ਸ਼ਕਤੀਵਾਨ) ਜੋ ਤੂੰ ਕਰਦਾ ਹੈਂ, ਸੋ ਆਪੇ ਕਰਦਾ ਹੈਂ। ਤੇਰੀ ਇੱਛਾ ਨਾਲ ਸਭ ਕੁਛ ਹੁੰਦਾ ਹੈ। ਜੋ ਅਸੀਂ ਕੰਮ ਕਰਦੇ ਹਾਂ ਓਹ ਅਸਾਡੇ ਵਾਸਤੇ ਦੁਖ ਦਾ ਕਾਰਨ ਹੁੰਦੇ ਨੇ। ਤੈਨੂੰ ਭੁਲਕੇ ਮਨਮੁਖ ਹੋ ਗਏ ਹਾਂ। ਝੂਠ ਦਾ ਪਸਾਰਾ ਹੈ। ਤੇਰੇ ਸਿਮਰਨ ਤੋਂ ਬਿਨਾਂ ਪਾਪਾਂ ਦੇ ਸੇਕ ਨਾਲ ਆਤਮਾ ਸੜ ਰਹੀ ਹੈ। (ਅਸੀਂ ਆਖਦੇ ਹਾਂ) ਹੇ ਮਨੁਖ ਕੁਕਰਮਾਂ ਨੂੰ ਛੱਡ ਕੇ ਈਸ਼ਵਰ ਦਾ ਸਿਰਮਨ ਕਰਕੇ ਕੁਝ ਖਟ ਜੋ ਵੀ ਦ੍ਰਿਸ਼ਟਮਾਨ ਸੰਸਾਰ ਹੈ, ਇਹ ਸਾਰਾ ਪ੍ਰਮਾਤਮਾ ਦਾ ਗੁਪਤ ਸਰੂਪ ਹੈ। ਭਾਵ ਦਿਸਣ ਨੂੰ ਹੋਰ ਤੇ ਅਸਲ ਵਿਚ ਹੋਰ ਹੈ। ਇਹੋ ਜਿਹਾ ਅਸਾਡਾ ਮਿਤ੍ਰ ਹੈ ਜੋ ਮੁਕਤੀ ਬਖਸ਼ਦਾ ਹੈ ਪਰ ਉਹ ਮਿਲਿਆ ਤਦੋਂ ਹੈ ਜਦੋਂ ਗੁਰੂ ਨੇ ਅਸਾਂ ਉਤੇ ਮੇਹਰ ਕੀਤੀ ਹੈ। ਮਾਯਾਵਾਦੀ ਜਗਤ ਵਿਚ ਜੋ ਦੁਨਿਆਵੀ ਲੋੜਾਂ ਦੇ ਸੌਦੇ ਕਰਦੇ ਹਾਂ ਉਹਨਾਂ ਸੌਦਿਆਂ ਵਿਚ ਅਸਾਂ ਨੂੰ ਘਾਟਾ ਪੈਂਦਾ ਹੈ। ਏਸੇ ਵਾਸਤੇ (ਤੇਰੇ ਬੰਦੇ ਨਾਨਕ ਨੂੰ) ਤੇਰਾ ਨਾਮ (ਰਾਮ) ਹੀ ਚੰਗਾ ਲਗਦਾ ਹੈ। ਏਸੇ ਦੇ ਜਪਣ ਵਿਚ ਹੀ ਆਤਮਾ ਨੂੰ ਸੱਚ ਸ਼ਾਂਤੀ ਹਾਸਲ ਹੁੰਦੀ ਹੈ।

ਸੈਦਪੁਰ (ਏਮਨਾਬਾਦ) ਸ਼ਹਿਰ ਵਿਚ ਤੇ ਚੌਗਿਰਦੇ ਪੰਡਤਾਂ ਮੌਲਵੀਆਂ ਦਾ ਬਹੁਤ ਜ਼ੋਰ ਸੀ। ਆਮ ਜਨਤਾ ਨੂੰ ਭਰਮ ਵਿਚ ਸੁਟਕੇ ਲੁਟੀ ਜਾਂਦੇ ਸਨ। ਗੁਰੂ ਜੀ ਨੇ ਆਪਣੇ ਚਿਤ ਨਾਲ ਫੈਸਲਾ ਕੀਤਾ ਕਿ ਸੈਦਪੁਰ ਵਿਚ ਰਹਿ ਕੇ ਲੋਕਾਂ ਦੇ ਭਰਮ ਦੂਰ ਕੀਤੇ ਜਾਣ।

## ੩੫. ਮਰਦਾਨੇ ਦਾ ਤਲਵੰਡੀ ਜਾਣਾ

ਭਾਈ ਮਰਦਾਨੇ ਨੂੰ ਜਦੋਂ ਪਤਾ ਲਗਾ ਕਿ ਗੁਰੂ ਜੀ ਥੋਹੜੇ ਦਿਨ ਸੈਦਪੁਰ ਵਿਚ ਟਿਕਣਗੇ ਤਾਂ ਉਸ (ਮਰਦਾਨੇ) ਨੇ ਗੁਰੂ ਜੀ ਅਗੇ ਬੇਨਤੀ ਕੀਤੀ—ਮਹਾਰਾਜ ਜੀ ! ਮੈਂ ਘਰੋਂ ਹੋ ਆਵਾਂ ਨਾਲੇ ਤਸੱਲੀ ਦੇ ਆਵਾਂ ਕਿ ਥੋੜ੍ਹੇ ਦਿਨ ਬਾਹਰ ਜਾ ਰਹੇ ਹਾਂ, ਘਾਬਰਿਓ ਨਾ। ਮਾਤਾ ਤ੍ਰਿਪਤਾ ਜੀ ਵੀ ਵਿਆਕੁਲ

ਹੁੰਦੇ ਹੋਣਗੇ ਸਭ ਦੀ ਸੁਖ ਅਨੰਦ ਪੁਛ ਆਵਾਂ।

ਨਿਰੰਕਾਰੀ ਜੋਤ ਸ੍ਰੀ ਗੁਰੂ ਨਾਨਕ ਜੀ ਨੇ ਆਖਿਆ—ਹੱਛਾ ਮਰਦਾਨਿਆਂ ! ਜਾਹ ! ਪਰ ਮੁੜਕੇ ਛੇਤੀ ਆਵੀਂ। ਕਰਤਾਰ ਦੇ ਕੰਮਾਂ ਵਿਚ ਕੋਈ ਵਿਘਨ ਨਾ ਪਵੇ।

ਗੁਰੂ ਜੀ ਕੋਲੋਂ ਆਗਿਆ ਪਾ ਕੇ ਭਾਈ ਮਰਦਾਨਾ ਤਲਵੰਡੀ ਨੂੰ ਤੁਰ ਗਿਆ। ਗੁਰੂ ਜੀ ਭਾਈ ਲਾਲੋ ਦੇ ਘਰ ਠਹਿਰੇ ਰਹੇ।

## ੩੬. ਇਹ ਕੁਰਾਹੀਆ ਹੈ

ਜੋ ਅੰਨੇ ਹੁੰਦੇ ਹਨ ਉਹਨਾਂ ਨੂੰ ਦਿਨ ਰਾਤ ਦੇ ਅਡਰੇਪਨ ਦਾ ਪਤਾ ਨਹੀਂ ਲਗਦਾ, ਕਿਉਂ ਉਹਨਾਂ ਵਾਸਤੇ ਰਾਤ ਵੀ ਕਾਲੀ ਤੇ ਦਿਨ ਵੀ ਕਾਲਾ। ਏਸੇ ਤਰ੍ਹਾਂ ਜੋ ਮੂਰਖ ਤੇ ਭੁਲੜ ਲੋਕ ਹੁੰਦੇ ਹਨ ਉਹਨਾਂ ਨੂੰ ਅਸਲ ਤੇ ਨਕਲ ਦੀ ਪਛਾਣ ਤਾਂ ਨਹੀਂ ਹੁੰਦੀ। ਉਹ ਕਿਸੇ ਦੇ ਪਿਛੇ ਲਗਕੇ ਠੀਕ ਜਾਂ ਝੂਠ ਆਖ ਜਾਂਦੇ ਨੇ।

ਗੁਰੂ ਜੀ ਭਾਈ ਲਾਲੋ ਦੇ ਘਰ ਰਹੇ। ਲਾਲੋ ਤਰਖਾਣ ਸੀ, ਤਰਖਾਣ ਨੂੰ ਉਸ ਸਮੇਂ ਸ਼ੂਦਰ ਦਾ ਦਰਜਾ ਦਿਤਾ ਹੋਇਆ ਸੀ। ਜਾਤ ਅਭਿਮਾਨੀ ਲੋਕ ਗਰੀਬ ਕੋਲੋਂ ਲਕੜੀ ਦਾ ਸਾਰਾ ਕੰਮ ਕਰਾਉਂਦੇ ਸਨ ਉਹਦੇ ਨਾਲ ਵਰਤਦੇ ਨਹੀਂ ਸਨ ਚੌਕੇ ਦੀ ਸਾਂਝ ਨਹੀਂ ਸੀ ਪਰ ਉਹਦੇ ਹੱਥ ਦੀ ਪੱਕੀ ਰੋਟੀ ਨੂੰ ਜ਼ਹਿਰ ਵਾਲੀ ਰੋਟੀ ਮਿਥਕੇ ਖਾਇਆ ਨਹੀਂ ਸੀ ਜਾਂਦਾ।

ਹੌਲੀ ਹੌਲੀ ਇਹ ਗੱਲ ਖਿਲਰ ਗਈ ਕਿ ਰਾਇ ਭੋਏ ਦੀ ਤਲਵੰਡੀ ਦੇ ਬੇਦੀ ਕਾਲੂ ਦਾ ਪੁੱਤਰ ਸਾਧ ਹੋ ਕੇ ਸੈਦਪੁਰ ਆਇਆ ਹੈ। ਉਹ ਲਾਲੋ ਸ਼ੂਦਰ ਦੇ ਘਰ ਰਹਿੰਦਾ ਹੈ। ਬਿਨਾਂ ਚੌਂਕੇ ਦੇ ਰੋਟੀ ਖਾਂਦਾ ਅਤੇ ਲੋਕਾਂ ਨੂੰ ਐਸੀ ਸਿਖਿਆ ਦੇਂਦਾ ਹੈ ਜੋ ਹਿੰਦੂ ਤੇ ਇਸਲਾਮ ਮਤ ਦੇ ਉਲਟ ਹੈ। ਉਹ ਲੋਕਾਂ ਨੂੰ ਗੁਮਰਾਹ ਕਰ ਕੇ ਕੁਰਾਹੇ ਤੋਰ ਰਿਹਾ ਹੈ। ਸ਼ਹਿਰ ਦੇ ਮੌਲਵੀਆਂ ਅਤੇ ਪੰਡਤਾਂ ਨੇ ਸ਼ੋਰ ਮਚਾ ਦਿਤਾ—ਬੇਦੀ ਕੁਲ ਦਾ ਸੂਰਜ ਆਪ ਹਨੇਰੇ ਤੁਰਨ ਲਗ ਪਿਆ ਹੈ। ਵੇਦ ਰੀਤੀ ਨੂੰ ਛੱਡ ਰਿਹਾ ਹੈ। ਇਹ ਸਾਧੂ ਨਹੀਂ, ਇਹ ਪਾਗਲ ਹੈ। ਇਸ ਦੀਆਂ ਗਲਾਂ ਵਿਚ ਲੋਕਾਂ ਨੂੰ ਨਹੀਂ ਆਉਣਾ ਚਾਹੀਦਾ ਪਰ ਜਿਉਂ-ਜਿਉਂ ਉਹ ਵਿਰੋਧਤਾ ਕਰਦੇ ਤਿਉਂ-ਤਿਉਂ ਗਰੀਬ ਲੋਕ ਭਾਈ ਲਾਲੋ ਜੀ ਦੇ ਵਾੜੇ ਵਿਚ ਆ ਕੇ ਸ੍ਰੀ

ਗੁਰੂ ਨਾਨਕ ਦੇਵ ਜੀ ਦੇ ਦਰਸ਼ਨ ਕਰਦੇ। ਉਹਨਾਂ ਦੇ ਭਰਮ ਨਵਿਰਤ ਹੁੰਦੇ ਉਹ ਪ੍ਰਮਾਤਮਾ ਭਗਤੀ ਦਾ ਸਹੀ ਰਾਹ ਲਭ ਕੇ ਘਰ ਨੂੰ ਜਾਂਦੇ। ਸਤਿ ਕਰਤਾਰ ! ਸਤਿ ਕਰਤਾਰ ਦਾ ਮਿੱਠਾ ਸ਼ਬਦ ਉਹਨਾਂ ਦੀ ਰਸਨਾ ਜਪਦੀ ਨਾ ਥਕਦੀ ਉਹਨਾਂ ਦੀ ਆਤਮਾ ਸੁਰਜੀਤ ਹੁੰਦੀ।

ਗੁਰੂ ਜੀ ਸਵੇਰੇ ਤੇ ਸ਼ਾਮ ਨੂੰ ਸਤਿਸੰਗ ਕਰਦੇ। ਸਾਰੀ ਦੁਪਹਿਰ ਉਜਾੜ ਵਿਚ ਰੋੜਾਂ ਤੇ ਰੇਤ ਉਤੇ ਜਾਕੇ ਲੇਟੇ ਰਹਿੰਦੇ ਇਹਨਾਂ ਦੇ ਪਰਚਾਰ ਦੀ ਸੋਭਾ ਸੁਗੰਧੀ ਦੀ ਤਰ੍ਹਾਂ ਦੂਰ ਦੂਰ ਤਕ ਖਿਲਰ ਗਈ। ਦੁਖੀ ਲੋਕ ਗੁਰੂ ਜੀ ਕੋਲ ਆਉਣ ਲਗੇ ਤੇ ਅਰੋਗਤਾ ਹਾਸਲ ਕਰਕੇ ਜਾਣ ਲਗੇ। ਮੌਲਵੀਆਂ ਤੇ ਪੰਡਤਾਂ ਦੀ ਵਿਰੋਧਤਾ ਸਚ ਦੇ ਪਰਚਾਰ ਨੂੰ ਰੋਕਣ ਵਿਚ ਸਫਲ ਨਾ ਹੋਈ।

## ੩੭. ਮਲਕ ਭਾਗੋ ਤੇ ਉਸ ਦਾ ਬ੍ਰਹਮ ਭੋਜ

ਮਲਕ ਭਾਗੋ ਸੈਦਪੁਰ ਦਾ ਹਿੰਦੂ ਹਾਕਮ ਸੀ। ਇਹ ਬੜਾ ਚਲਾਕ ਤੇ ਲਾਲਚੀ ਪੂੰਜੀਪਤ ਸੀ। ਕਈਆਂ ਮਾੜਿਆਂ ਵਸੀਲਿਆਂ ਨਾਲ ਉਸ ਨੇ ਅਨਗਿਣਤ ਮਾਇਆ ਇਕਠੀ ਕੀਤੀ ਹੋਈ ਸੀ। ਮੁਸਲਮਾਨ ਹਕੂਮਤ ਨੂੰ ਖੁਸ਼ ਰਖਣ ਵਾਸਤੇ ਉਸ ਨੂੰ ਮੌਲਵੀ ਖੁਸ਼ ਰਖਣੇ ਪੈਂਦੇ ਸਨ। ਆਪਣੇ ਰੋਜਾਨਾ ਕੀਤੇ ਪਾਪਾਂ ਉਤੇ ਪੜਦਾ ਪਾਉਣ ਵਾਸਤੇ ਉਸ ਨੂੰ ਪੰਡਤਾਂ ਤੇ ਸਾਧਾਂ ਨਾਲ ਬਣਾ ਕੇ ਰਖਣੀ ਪੈਂਦੀ ਸੀ। ਉਪਰੋਕਤ ਦੋਹਾਂ ਜਮਾਤਾਂ ਦੇ ਲੋਕਾਂ ਨੂੰ ਖੁਸ਼ ਕਰਨ ਵਾਸਤੇ ਉਹ ਕਦੀ ਪੀਰਾਂ ਫਕੀਰਾਂ ਦੀਆਂ ਦੇਗਾਂ ਦੇਂਦਾ ਤੇ ਕਦੀ ਬ੍ਰਹਮ ਭੋਜ ਵਡਾ ਯੱਗ ਕਰਦਾ। ਥੋੜ੍ਹੀ ਜਿਹੀ ਰਕਮ ਖਰਚ ਕੇ ਆਪਣੀ ਉਪਮਾ ਕਰਾ ਲੈਂਦਾ ਇਸ ਉਪਮਾ ਦੇ ਪਰਛਾਵੇਂ ਹੇਠ ਲੋਕਾਂ ਨੂੰ ਲੁਟ ਕੇ ਖਰਚੀ ਮਾਰਿਆ ਨਾਲੋਂ ਅਠ ਗੁਣਾਂ ਹੋਰ ਮਾਇਆ ਕਮਾ ਲੈਂਦਾ। ਉਹ ਵੀ ਮੁਸਲਮਾਨ ਹਾਕਮਾਂ ਵਾਂਗ ਸੁਭਾਉ ਦਾ ਬਹੁਤ ਕਰੜਾ ਸੀ।

ਪੰਡਤਾਂ ਤੇ ਮੌਲਵੀਆਂ ਨੇ ਮਲਕ ਭਾਗੋ ਕੋਲ ਜਾ ਕੇ ਚੁਗਲੀਆਂ ਕੀਤੀਆਂ ਕਿ ਨਾਨਕ ਨਾਮ ਦਾ ਬੇਦੀ ਖੱਤਰੀ ਸਾਧੂ ਹੋ ਕੇ ਸ਼ਹਿਰ ਵਿਚ ਆਇਆ ਹੈ। ਉਹ ਲੋਕਾਂ ਨੂੰ ਕੁਰਾਹੇ ਪਾ ਰਿਹਾ ਹੈ। ਲਾਲੋ ਸ਼ੂਦਰ ਦੇ ਘਰੋਂ ਰੋਟੀ ਖਾਂਦਾ ਤੇ ਪਾਣੀ ਪੀਂਦਾ ਹੈ। ਇਹ ਸੁਣਕੇ ਮਲਕ ਭਾਗੋ ਹੰਕਾਰ ਨਾਲ ਬੋਲਿਆ, ਚਿੰਤਾ ਨਾ ਕਰ, ਮੈਂ ਠੀਕ ਕਰ ਦਿਆਂਗਾ।

ਸਬੱਬ ਨਾਲ ਉਹ ਦਿਨ ਵੀ ਨੇੜੇ ਸਨ ਜਦੋਂ ਉਸਨੇ ਸ਼ਾਲਾਨਾ ਯੱਗ ਕਰਨਾ ਸੀ। ਉਹ ਯੱਗ ਦਾ ਨਾਮ ਲੋਕਾਂ ਨੇ ਮਲਕ ਭਾਗੋ ਦਾ ਬ੍ਰਹਮ ਭੋਜ ਰਖਿਆ ਹੋਇਆ ਸੀ। ਉਸ ਬ੍ਰਹਮ ਭੋਜ ਉਤੇ ਦੂਰ-ਦੂਰ ਤੋਂ ਹਿੰਦੂ ਸੰਤ ਸਾਧੂ ਸੱਦੇ ਜਾਂਦੇ ਸਨ। ਗਰੀਬਾਂ ਤੇ ਨੀਚ ਜ਼ਾਤੀਆਂ ਦੇ ਲੋਕਾਂ ਨੂੰ ਬ੍ਰਹਮ ਭੋਜ ਵਿਚ ਹਿੱਸਾ ਨਹੀਂ ਸੀ ਮਿਲਦਾ ਉਹ ਤਰਸਦੇ ਹੀ ਰਹਿ ਜਾਂਦੇ ਸਨ।

ਬ੍ਰਹਮ ਭੋਜ ਦਾ ਦਿਹਾੜਾ ਆ ਗਿਆ। ਹਲਵਾਈ ਲਾ ਕੇ ਪੂੜੀਆਂ ਕਢਾਈਆਂ ਗਈਆਂ, ਕੜਾਹ ਪੂੜੀ ਦਾ ਪੱਕਾ ਭੋਜਨ ਹੋਣਾ ਸੀ। ਦੂਰ-ਦੂਰ ਤੋਂ ਸਾਧੂ ਤੇ ਪੰਡਤ ਆਏ ਜਿਹਨਾਂ ਵਿਚ ਕਈ ਆਪਣੇ ਆਪ ਨੂੰ ਚਾਰ ਵੇਦ ਗਯਾਤਾ ਤੇ ਉਪਨਿਸ਼ਦਾਂ ਦੇ ਪੰਡਤ ਅਖਵਾਉਂਦੇ ਸਨ। ਹਵਨ ਕਰ ਕੇ ਪੰਡਤ ਮਲਕ ਭਾਗੋ ਦੀ ਲੰਮੇਰੀ ਆਯੂ ਤੇ ਉਹਦੇ ਸੁਖਾਂ ਵਾਸਤੇ ਵੇਦ ਮੰਦਰ ਪੜ੍ਹ-ਪੜ੍ਹ ਕੇ ਅਰਦਾਸਾਂ ਕਰ ਰਹੇ ਸਨ। ਹਰ ਪਾਸੇ ਭਾਗੋ ਦੀ ਉਪਮਾ ਹੋ ਰਹੀ ਸੀ। ਭਿਖਸਾ ਮੰਗਣ ਵਾਲੇ ਵੀ ਲੋਕ ਆ ਇਕੱਠੇ ਹੋਏ ਸਨ।

ਮੂਰਖ ਮਲਕ ਭਾਗੋ ਨੇ ਜਗਤ ਗੁਰੂ ਨਾਨਕ ਦੇਵ ਜੀ ਦਾ ਇਮਤਿਹਾਨ ਲੈਣਾ ਚਾਹਿਆ। ਗੁਰੂ ਜੀ ਨੂੰ ਤੰਗ ਕਰਕੇ ਸ਼ਹਿਰ ਵਿਚੋਂ ਕੱਢਣ ਦੀ ਨੀਤ ਕੀਤੀ। ਸੁਨੇਹਾ ਭੇਜਿਆ ਕਿ ਬ੍ਰਹਮ ਭੋਜ ਤੇ ਆਓ।

ਜੋ ਆਦਮੀ ਮਲਕ ਭਾਗੋ ਦਾ ਸੁਨੇਹਾ ਲੈ ਕੇ ਆਇਆ ਗੁਰੂ ਜੀ ਨੇ ਉਸ ਨੂੰ ਉਤਰ ਦਿਤਾ, ਪੁਰਸ਼ਾ! ਜਾਹ ਮਲਕ ਭਾਗੋ ਨੂੰ ਆਖੋ ਕਿ ਉਹ ਬ੍ਰਹਮ ਭੋਜ ਖਾਣ ਵਾਸਤੇ ਨਹੀਂ ਆਉਂਦੇ, ਕਿਉਂਕਿ ਯੱਗ ਵਿਚ ਪੱਕਾ ਪਕਵਾਨ ਮਨੁਖ ਲਹੂ ਮਿਝ ਆਸਰੇ ਪਕਾਇਆ ਗਿਆ ਹੈ। ਇਹ ਸੁਚਾ ਨਹੀਂ।

ਸੇਵਕ ਨੇ ਜਾ ਕੇ ਉਸੇ ਤਰ੍ਹਾਂ ਮਲਕ ਭਾਗੋ ਨੂੰ ਜਾ ਦੱਸਿਆ ਜਿਵੇਂ ਗੁਰੂ ਜੀ ਨੇ ਆਖਿਆ ਸੀ। ਉਹ ਸੜ ਕੇ ਕੋਲੇ ਹੋ ਗਿਆ। ਸਰਕਾਰੀ ਰੋਹਬ ਨਾਲ ਤੜਪਿਆ, ਜਾਓ! ਉਸ ਨੂੰ ਇਕ ਵਾਰ ਮੇਰੇ ਕੋਲ ਲਿਆਓ! ਜੇ ਆਖਿਆ ਨਹੀਂ ਆਉਂਦਾ ਤਾਂ ਫੜ ਕੇ ਲਿਆਓ। ਉਸ ਨੂੰ ਸ਼ਾਇਦ ਪਤਾ ਨਹੀਂ ਮੈਂ ਹਾਕਮ ਹਾਂ, ਇਸ ਪ੍ਰਗਣੇ ਦਾ ਰਾਜਾ ਹਾਂ।

ਸਰਕਾਰੀ ਪਿਆਦੇ ਭੇਜੇ, ਜਦੋਂ ਪਿਆਦੇ ਭਾਈ ਲਾਲੋ ਦੇ ਵੇਹੜੇ ਵਿਚ ਗਏ ਤਾਂ ਉਹਨਾਂ ਵਲ ਦੇਖਕੇ ਗੁਰੂ ਜੀ ਮੁਸਕਰਾਏ ਤੇ ਆਖਣ ਲਗੇ 'ਭਾਈ ਲਾਲੋ! ਮਲਕ ਦਾ ਹੰਕਾਰ ਦੂਰ ਕਰਨਾ ਪਿਆ। ਚਲੋ ਇਹਨਾਂ ਬੰਦਿਆਂ ਨੂੰ

ਅਸਾਂ ਵਲ ਭੇਜਿਆ ਸੂ।'

ਸਰਕਾਰੀ ਪਿਆਦਿਆਂ ਨੇ ਜਦੋਂ ਪ੍ਰਮਾਤਮਾ ਦੇ ਪ੍ਰਤੱਖ ਰੂਪ ਨੂੰ ਦੇਖਿਆ ਤਾਂ ਉਹਨਾਂ ਨੂੰ ਬੋਲਣ ਦਾ ਹੌਂਸਲਾ ਨਾ ਪਿਆ। ਉਹ ਗੁਰੂ ਜੀ ਦੇ ਨੂਰ ਭਰੇ ਚਿਹਰੇ ਵਲ ਹੀ ਖਲੋਤੇ ਦੇਖਦੇ ਰਹੇ। ਉਹਨਾਂ ਦੀਆਂ ਅੱਖਾਂ ਨੀਵੀਆਂ ਹੋ ਗਈਆਂ ਮਲਕ ਭਾਗੋ ਦਾ ਹੁਕਮ ਭੁਲ ਗਏ।

ਭਾਈ ਪੁਰਸ਼ੋ ! ਚਲੋ ਅਸੀਂ ਤੁਹਾਡੇ ਨਾਲ ਚੱਲਦੇ ਹਾਂ। ਭਾਗੋ ਨੇ ਭੁਲ ਕੀਤੀ ਹੈ ਜੋ ਮੈਨੂੰ ਸਦਾ ਭੇਜਿਆ ਸੂ। ਗੁਰੂ ਜੀ ਨੇ ਆਪ ਪਿਆਦਿਆਂ ਨੂੰ ਆਖਿਆ ਤੇ ਭਾਈ ਲਾਲੋ ਨੂੰ ਸਾਥ ਲੈ ਕੇ ਮਲਕ ਭਾਗੋ ਦੇ ਘਰ ਨੂੰ ਤੁਰ ਪਏ।

ਗੁਰੂ ਜੀ ਮਲਕ ਭਾਗੋ ਦੇ ਘਰ ਪੁਜੇ ਅਗੇ ਸਾਧੂਆਂ ਤੇ ਪੰਡਤਾਂ ਦੀ ਬਹੁਤ ਭੀੜ ਸੀ। ਪੰਗਤਾਂ ਲਗੀਆਂ ਹੋਈਆਂ ਸਨ। ਭੋਜ ਪੱਤਰ ਅਗੇ ਰਖੇ ਹੋਏ ਸੀ ਪਰ ਭੋਜ ਨੂੰ ਨਹੀਂ ਸੀ ਵਰਤਾਇਆ ਜਦੋਂ ਗੁਰੂ ਜੀ ਯੱਗ ਅਸਥਾਨ ਤੇ ਪੁਜੇ ਤਾਂ ਮਲਕ ਭਾਗੋ ਅਗੇ ਹੋ ਕੇ ਮਿਲਿਆ। ਦਿਲੋਂ ਗੁਸੇ ਤੇ ਜ਼ਬਾਨੋਂ ਮਿਠਾਸ਼ ਨਾਲ ਆਖਣ ਲਗਾ, ਸੰਤ ਜੀ ! ਆਪ ਨੂੰ ਬਹੁਤ ਸੁਨੇਹੇ ਭੇਜੇ, ਆਪ ਭੋਜਨ ਛਕਣ ਵਾਸਤੇ ਨਹੀਂ ਆਏ। ਸਾਰੇ ਸੰਤ ਤੇ ਪੰਡਤ ਆਪ ਦੀ ਉਡੀਕ ਕਰ ਰਹੇ ਨੇ ਭੋਜਨ ਵਰਤਾਉਣ ਵਿਚ ਦੇਰ ਹੋ ਗਈ ਹੈ।

ਤੇਰੇ ਹੁਕਮ ਅਨੁਸਾਰ ਤੇਰੇ ਘਰ ਆ ਗਏ ਹਾਂ ਪਰ ਭੋਜਨ ਅਸਾਂ ਨਹੀਂ ਛਕਣਾ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਨਿਰਭੈਤਾ ਦੇ ਲਹਿਜੇ ਵਿਚ ਉਤਰ ਦਿਤਾ।

ਭੋਜਨ ਕਿਉਂ ਨਹੀਂ ਛਕਣਾ ? ਮਲਕ ਭਾਗੋ ਨੇ ਰਤਾ ਉਤਾਵਲੇ ਹੋ ਕੇ ਪੁਛਿਆ।

ਇਸ ਵਾਸਤੇ ਕਿ ਇਹ ਧਰਮ ਕਿਰਤ ਦਾ ਭੋਜਨ ਨਹੀਂ। ਪਾਪ ਦੀ ਖੱਟੀ ਦਾ ਭੋਜਨ ਹੈ। ਇਹ ਰੱਬ ਲੇਖੇ ਨਹੀਂ ਖੁਵਾਇਆ ਜਾ ਰਿਹਾ ਸਗੋਂ ਆਪਣੀ ਵਡਿਆਈ ਕਰਾਉਣ ਬਦਲੇ ਖਰਚ ਕੀਤਾ ਗਿਆ ਹੈ। ਇਸ ਭੋਜਨ ਨੂੰ ਛਕ ਕੇ ਆਪਣੀ ਆਤਮਾ ਨੂੰ ਕਲੇਸ਼ਾਂ ਵਿਚ ਨਹੀਂ ਪਾਉਣਾ ਚਾਹੁੰਦੇ। ਪਾਪਾਂ ਦੀ ਮਾਇਆ ਦਾ ਖਰੀਦਿਆ ਪ੍ਰਮਾਤਮਾ ਦੀ ਭਗਤੀ ਤੋਂ ਦੂਰ ਲੈ ਜਾਂਦਾ ਤੇ ਪਾਪ ਕਰਨ ਵਲ ਪ੍ਰੇਰਦਾ ਹੈ।

ਇਹ ਕੀ ਆਖ ਰਹੇ ਜੇ ? ਗੱਲ ਹੋਸ਼ ਨਾਲ ਕਰ ਰਹੇ ਜੇ। ਕ੍ਰੋਧ ਨਾਲ ਕੰਬਦਾ ਹੋਇਆ ਭਾਗੋ ਬੋਲਿਆ।

ਪੁਰਸ਼ਾ! ਸ਼ਾਂਤ ਰਹੋ। ਸੱਚੀ ਗੱਲ ਕੌੜੀ ਹੁੰਦੀ ਹੈ ਪਰ ਜਾਣਦਾ ਹੈਂ ਜਿੰਨੀ ਨਿੰਮ ਕੌੜੀ ਹੁੰਦੀ ਹੈ, ਉਨੀ ਸਰੀਰਕ ਰੋਗਾਂ ਨੂੰ ਦੂਰ ਕਰਦੀ ਹੈ। ਗੁਰੂ ਜੀ ਉਚੀ ਬੋਲੇ।

ਸਾਰੇ ਪੰਡਾਲ ਵਿਚ ਮੌਤ ਵਰਗੀ ਚੁਪ ਛਾ ਗਈ। ਗੁਰੂ ਜੀ ਤੇ ਮਲਕ ਦੀ ਗੱਲ ਬਾਤ ਵਲ ਸਭ ਦੇ ਕੰਨ ਲਗ ਗਏ।

ਭਾਗੋ—ਕੀ ਮੈਂ ਚੋਰ ਡਾਕੂ ਹਾਂ ਜੋ ਪਾਪ ਕਰਮ ਨਾਲ ਮਾਇਆ ਇਕੱਠੀ ਕਰਦਾ ਹਾਂ।

ਗੁਰੂ ਜੀ—ਲੋਕਾਂ ਦੀਆਂ ਅੱਖਾਂ ਵਿਚ ਤਾਂ ਚੋਰ ਡਾਕੂ ਨਹੀਂ ਪਰ ਚੋਰ ਡਾਕੂਆਂ ਨਾਲੋਂ ਘਟ ਵੀ ਨਹੀਂ ਜੇ। ਇਹ ਮਾਇਆ ਪਾਪਾਂ ਬਿਨਾਂ ਇਕੱਠੀ ਨਹੀਂ ਹੁੰਦੀ। ਇਹ ਬ੍ਰਹਮ ਭੋਜ ਵਿਚ ਵਰਤਾਈਆਂ ਜਾ ਰਹੀਆਂ ਪੂੜੀਆਂ ਤੇ ਕੜਾਹ ਨੂੰ ਜੇਕਰ ਨਿਚੋੜਿਆ ਜਾਵੇ ਤਾਂ ਇਹਨਾਂ ਵਿਚੋਂ ਲਹੂ ਦੀ ਧਾਰਾ ਨਿਕਲੇਗੀ।

**ਮਲਕ ਭਾਗੋ**—(ਹੈਰਾਨ ਹੋਕੇ) ਹੈਂ ! ਇਹ ਕੀ ਆਖਿਆ ਜੇ ? ਲਹੂ ਹੋਸ਼ ਨਾਲ ਗੱਲ ਕਰੋ ? ਮੇਰੇ ਰਾਜ ਵਿਚ ਆਏ ਜੇ, ਸੈਂਕੜੇ ਮਹਾਂ ਪੁਰਖਾਂ ਵਿਚ ਝੂਠੇ ਦੋਸ਼ ਲਾਉਂਦੀਆਂ ਹੋਇਆਂ ਤੁਹਾਨੂੰ ਭੈ ਨਹੀਂ ਆਉਂਦਾ।

ਗੁਰੂ ਜੀ—ਪੁਰਸ਼ਾ ! ਭੈ ਅਸਾਨੂੰ ਨਿਰੰਕਾਰ ਦਾ ਹੈ, ਮਨੁਖ ਕਿਸੇ ਦਾ ਨਹੀਂ ਪਰ ਸੱਚੀ ਗੱਲ ਆਖਣੋਂ ਰੁਕਿਆ ਨਹੀਂ ਜਾਂਦਾ। ਜੇ ਤਮਾਸ਼ਾ ਦੇਖਣਾ ਈ ਤਾਂ ਦਿਖਾਈਏ ?

**ਮਲਕ ਭਾਗੋ**—ਦਿਖਾਓ।

ਗੁਰੂ ਜੀ ਇਹ ਸੁਣਦੇ ਸਾਰ ਭਾਈ ਲਾਲੋ ਨੂੰ ਇਸ਼ਾਰਾ ਕੀਤਾ ਕਿ ਉਹ ਆਪਣੇ ਵਾੜੇ ਜਾਵੇ ਤੇ ਕੋਧਰੇ ਦੀ ਰੋਟੀ ਲਿਆਵੇ। ਸਰਬ ਕਲਾ ਸੰਪੂਰਨ ਤੇ ਸਰਬ ਸ਼ਕਤੀਵਾਨ ਗੁਰੂ ਜੀ ਦਾ ਇਸ਼ਾਰਾ ਆਉਂਦਿਆਂ ਹੀ ਭਾਈ ਲਾਲੋ ਵਾੜੇ ਨੂੰ ਦੌੜ ਗਿਆ। ਘਰੋਂ ਜਾ ਕੇ ਕੋਧਰੇ ਦੀ ਰੋਟੀ ਲੈ ਆਇਆ, ਗੁਰੂ ਜੀ ਨੇ ਉਸ ਦੇ ਹੱਥੋਂ ਰੋਟੀ ਫੜ ਲਈ, ਓਸੇ ਵੇਲੇ ਮਲਕ ਭਾਗੋ ਨੂੰ ਸੰਬੋਧਨ ਕਰਕੇ ਉਹਨਾਂ ਆਖਿਆ, 'ਪੁਰਸ਼ਾ !' ਭੰਡਾਰੇ ਵਿਚੋਂ ਚਾਰ ਪੂੜੇ ਲਿਆ, ਲਿਆਵੀਂ ਆਪਣੀ ਮਰਜ਼ੀ ਦੇ ਚੁਣਕੇ, ਫਿਰ ਨਾ ਆਖੀਂ ਕੋਈ ਧੋਖਾ ਹੋਇਆ ਹੈ।

ਮਾਇਆਂ ਤੇ ਹੰਕਾਰਪੁਣੇ ਨੇ ਮਲਕ ਭਾਗੋ ਨੂੰ ਅੰਨ੍ਹਾਂ ਬੋਲਾ ਕੀਤਾ ਹੋਇਆ ਸੀ, ਹੰਕਾਰੀ ਮੂਰਖ ਨੇ ਰਤਾ ਨਾ ਸੋਚਿਆ ਕਿ ਰਾਜਾ ਬਲੀ ਅਤੇ ਹਰਨਾਕਸ਼

ਵਾਂਗ ਮੈਂ ਕਿਉਂ ਇਮਤਿਹਾਨ ਵਿਚ ਪੈਂਦਾ ਹਾਂ। ਉਸਨੇ ਇਹ ਵੀ ਨਹੀਂ ਸੋਚਿਆ ਕਿ ਸ਼ਾਇਦ ਕੋਈ ਨਵਾਂ ਚੋਜ ਵਰਤਾਉਣ ਵਾਸਤੇ ਪ੍ਰਮਾਤਮਾ ਹੀ ਸਾਧੂ ਦਾ ਰੂਪ ਧਾਰ ਕੇ ਘਰ ਆ ਗਿਆ ਹੋਵੇ, ਉਸੇ ਵਕਤ ਕਾਹਲੀ ਨਾਲ ਕਦਮ ਪੁਟੇ। ਭੰਡਾਰੇ ਵਿਚੋਂ ਚਾਰ ਪੂੜੇ ਚੁਕੇ ਜਦੋਂ ਉਸਨੇ ਪੂੜਿਆਂ ਨੂੰ ਹੱਥ ਪਾਇਆ ਤਾਂ ਉਹਦਾ ਹਿਰਦਾ ਕੰਬਿਆ ਹੱਥ ਭਾਰੇ ਹੋ ਗਏ। ਫਿਰ ਬੀ ਮੂਰਖ ਨੇ ਨਹੀਂ ਖਿਆਲ ਕੀਤਾ, ਪੂੜੇ ਲੈ ਕੇ ਗੁਰੂ ਜੀ ਕੋਲ ਆ ਗਿਆ।

ਸੰਤ, ਪੰਡਤ ਤੇ ਹੋਰ ਦਰਸ਼ਕ ਹੈਰਾਨ ਸਨ, ਉਹਨਾਂ ਦੀਆਂ ਅੱਖਾਂ ਗੁਰੂ ਜੀ ਦੇ ਹੱਥਾਂ ਉਤੇ ਗਡੀਆਂ ਗਈਆਂ ਤੇ ਕੰਨ ਖੜੇ ਹੋ ਗਏ ਬਚਨ ਸੁਨਣ ਵਾਸਤੇ ਉਚੀ ਥਾਂ ਤੇ ਗੁਰੂ ਜੀ ਨੇ ਦੋ ਥਾਲ ਰਖੇ ਪ੍ਰਮਾਤਮਾ ਰੂਪ ਗੁਰੂ ਜੀ ਨੇ ਇਕ ਹੱਥ ਵਿਚ ਮਲਕ ਭਾਗੋ ਦੇ ਮਾਹਲਪੂੜੇ ਫੜੇ ਦੂਸਰੇ ਹੱਥ ਵਿਚ ਭਾਈ ਲਾਲੋ ਦੀ ਕੋਧਰੇ ਦੀ ਰੋਟੀ ਘੁਟ ਲਈ। ਜਦੋਂ ਦੋਹਾਂ ਨੂੰ ਜ਼ੋਰ ਨਾਲ ਮੁਠਾਂ ਮੀਟਕੇ ਘੁਟਿਆ ਤਾਂ ਕੋਧਰੇ ਦੇ ਟੁਕੜੇ ਵਿਚੋਂ ਦੁਧ ਦੀ ਧਾਰ ਵਗੀ ਤੇ ਮਾਹਲ ਪੂੜਿਆਂ ਵਿਚੋਂ ਲਹੂ ਵਹਿ ਤੁਰਿਆ। ਦੋਵੇਂ ਥਾਲੀਆਂ ਭਰ ਗਈਆਂ। ਇਕ ਦੁਧ ਨਾਲ ਤੇ ਇਕ ਲਹੂ ਨਾਲ। ਚੋਜੀ ਪ੍ਰੀਤਮ ਦਾ ਕੀਤਾ ਇਹ ਅਚੰਭਾ ਖੇਲ ਦੇਖਕੇ ਲੋਕ ਪਰੇਸ਼ਾਨ ਹੋ ਗਏ। ਸਭ ਦੀਆਂ ਅੱਖਾਂ ਪਥਰਾ ਗਈਆਂ, ਬੁਲ੍ਹ ਜੁੜ ਗਏ। ਹਿਰਦਿਆਂ ਦੀਆਂ ਧੜਕਣਾਂ ਮਧਮ ਹੋ ਗਈਆਂ ਉਹਨਾਂ ਨੂੰ ਇੰਜ ਪਰਤੀਤ ਹੋਇਆ ਜਿਵੇਂ ਉਹ ਮਿਟੀ ਦੇ ਹੁੰਦੇ ਜਾਂਦੇ ਹਨ। ਇਕ ਦੋਂਹ ਹੌਂਸਲੇ ਵਾਲੇ ਸਾਧੂਆਂ ਨੇ ਆਖਿਆ, ਕੀ ਅਸਾਂ ਕਿਸੇ ਦਾ ਲਹੂ ਖਾਣਾ ਪੀਣਾ ਸੀ ?

ਮਲਕ ਭਾਗੋ ਦੀ ਅਸਚਰਜ ਹਾਲਤ ਸੀ, ਉਸ ਨੂੰ ਇਹ ਮਾਣ ਸੀ ਕਿ ਉਹ ਪੂਜਾ ਪਾਠ ਕਰਾਉਂਦਾ ਤੇ ਹਰ ਸਾਲ ਸਾਧੂਆਂ ਨੂੰ ਭੰਡਾਰੇ ਖਵਾਉਂਦਾ ਹੈ ਇਸ ਵਾਸਤੇ ਓਹਦੇ ਕੀਤੇ ਪਾਪ ਨਾਲੋ ਨਾਲ ਝੜ ਜਾਂਦੇ ਹਨ। ਮਾਹਲ ਪੂੜਿਆਂ ਵਿਚੋਂ ਨਿਕਲਿਆਂ ਲਹੂ ਦੇਖਕੇ ਓਹਦੇ ਪੈਰਾਂ ਹੇਠੋਂ ਮਿਟੀ ਨਿਕਲ ਗਈ। ਸੈਂਕੜੇ ਲੋਕਾਂ ਦੇ ਸਾਹਮਣੇ ਉਸ ਦੀ ਨਿਰਾਦਰੀ ਹੋਈ। ਸੱਚਮੁਚ ਉਸ ਦੀ ਕਮਾਈ ਅਤਿਆਚਾਰਾਂ ਤੇ ਲੁਟਾਂ ਦੀ ਸੀ। ਉਸ ਨੂੰ ਗਰਕ ਹੋਣ ਵਾਸਤੇ ਧਰਤੀ ਵੇਹਲ ਨਹੀਂ ਸੀ ਦੇਂਦੀ ਅੱਖਾਂ ਨੀਵੀਆਂ ਕਰ ਕੇ ਸੋਚੀਂ ਪਿਆ ਰਿਹਾ।

ਜਿੰਨੇ ਵੀ ਸਾਧੂ ਤੇ ਸਿਆਣੇ ਪੰਡਤ ਭੋਜਨ ਛਕਣ ਵਾਸਤੇ ਆਏ ਸੀ ਉਹ ਭੁਖੇ ਹੀ ਪੰਗਤ ਵਿਚੋਂ ਉਠ ਖਲੋਤੇ। ਉਹਨਾਂ ਨੂੰ ਗਿਆਨ ਹੋ ਗਿਆ ਕਿ ਹੰਕਾਰੀ

ਮਾਇਆਧਾਰੀ ਦੀ ਕਿਰਤ ਦੀ ਪਾਪਾਂ ਦੀ ਹੈ ਆਪਣੇ ਪਾਪਾਂ ਉਤੇ ਪੜਦਾ ਪਾਉਣ ਵਾਸਤੇ ਭੰਡਾਰੇ ਕਰਦਾ ਹੈ ਪਰ ਨਾਲ ਹੀ ਉਹ ਸਿਆਣੇ ਗੁਰੂ ਜੀ ਦੇ ਸ਼ਰਧਾਲੂ ਬਣ ਗਏ।

ਗ੍ਰੰਥਾਂ ਦੇ ਪੜ੍ਹਨ ਵਾਲਿਆਂ ਨੇ ਕਿਹਾ ਹੋ ਸਕਦਾ ਹੈ ਭਗਵਾਨ ਨੇ ਪਾਪੀ ਜੀਵਾਂ ਨੂੰ ਸੁਧਾਰਨ ਵਾਸਤੇ ਕਲਜੁਗ ਵਿਚ ਅਵਤਾਰ ਭੇਜਿਆ ਹੋਵੇ। ਉਹ ਸਾਰੇ ਅਗੇ ਹੋ ਕੇ ਗੁਰੂ ਜੀ ਦੀ ਚਰਨੀਂ ਲਗੇ। ਗੁਰੂ ਜੀ ਨੇ ਉਹਨਾਂ ਨੂੰ ਉਪਦੇਸ਼ ਕੀਤਾ ਕਿ ਪੂੰਜੀਪਤੀਆਂ ਦੇ ਭੰਡਾਰੇ ਖਾ ਕੇ ਉਹਨਾਂ ਦੀ ਉਪਮਾ ਕਰਨ ਦੀ ਥਾਂ ਨਿਰੰਕਾਰ ਦੀ ਉਪਮਾ ਕਰੋ। ਸਤਿ ਕਰਤਾਰ ਜਪੋ। ਕਲਜੁਗ ਵਿਚ ਨਾਮ ਜਪਣ ਨਾਲ ਹੀ ਕਲਿਆਣ ਹੁੰਦੀ ਹੈ। ਜਿਸਨੇ ਪੈਦਾ ਕੀਤਾ ਹੈ ਉਹ ਰਿਜ਼ਕ ਵੀ ਦੇਵੇਗਾ। ਪੰਛੀਆਂ ਵਾਂਗ ਦਰਵੇਸ਼ਾਂ ਨੂੰ ਭਗਵਾਨ ਤੇ ਭਰੋਸਾ ਰਖਣਾ ਚਾਹੀਦਾ ਹੈ।

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਮਲਕ ਭਾਗੋ ਨੂੰ ਸੰਬੋਧਨ ਕਰਕੇ ਆਖਿਆ, ਜਿਸ ਲਾਲੋ ਨੂੰ ਗਰੀਬ ਤੇ ਸ਼ੂਦਰ ਮੰਨਦੇ ਜੇ ਉਹ ਉਚਾ ਤੇ ਸੁਚਾ ਹੈ, ਕਿਉਂਕਿ ਦਸ ਨੌਹਾਂ ਦੀ ਕਮਾਈ ਕਰਕੇ ਆਪ ਖਾਂਦਾ ਤੇ ਆਏ ਗਏ ਨੂੰ ਛਕਾਉਂਦਾ ਹੈ। ਉਸਦੇ ਘਰ ਰੋਜ਼ ਬ੍ਰਹਮ ਭੋਜ ਹੁੰਦਾ ਹੈ। ਉਹਦੇ ਵਰਗਾ ਭਗਤ ਤੇ ਦਾਤਾ ਕੋਈ ਨਹੀਂ ਪਾਪਾਂ ਨਾਲ ਇਕੱਠੀ ਕੀਤੀ ਮਾਇਆ ਉਤੇ ਹੰਕਾਰ ਨਾ ਕਰ ਜਦੋਂ ਜਮਦੂਤਾਂ ਦੇ ਵਸ ਪਿਓਂ ਤਦ ਹਿਸਾਬ ਦੇਣ ਲਗਿਆਂ ਪਛਤਾਵੇਂਗਾ। ਧਰਮ ਦੀ ਕਿਰਤ ਕਰ, ਸਤਿ ਕਰਤਾਰ ਦਾ ਜਾਪ ਕਰ ਲੋਕ ਭਲਾਈ ਕਰ ਜੇ ਦਾਤੇ ਦੇ ਵਰ ਉਤੇ ਪੁਜਣ ਦੀ ਆਸ ਈ।

ਪਰ ਸਿਆਣੇ ਆਖਦੇ ਹਨ ਮੂਰਖ ਨੂੰ ਇਕ ਨਹੀਂ ਲਗਦੀ। ਜਿਵੇਂ ਬਾਂਸ ਦੀ ਪੋਰੀ ਵਿਚ ਫੂਕ ਮਾਰੀਏ ਤਾਂ ਅਗਲੇ ਪਾਸੇ ਲੰਘ ਜਾਂਦੀ ਹੈ। ਬਾਂਸ ਉਤੇ ਕੋਈ ਅਸਰ ਨਹੀਂ ਹੁੰਦਾ। ਮਲਕ ਭਾਗੋ ਉਤੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਬਚਨਾਂ ਦਾ ਕੋਈ ਖਾਸ ਅਸਰ ਨਾ ਹੋਇਆ ਓਹ ਸ਼ਰਮਿੰਦਾ ਜਿਹਾ ਹੋਇਆ ਅੰਦਰ ਚਲਿਆ ਗਿਆ। ਸਾਧੂ ਤੇ ਪੰਡਤ ਭੁਖੇ ਤੁਰ ਗਏ। ਕਿਸੇ ਨੇ ਭੰਡਾਰਾ ਨਾ ਛਕਿਆ ਸਾਰੇ ਸ਼ਹਿਰ ਵਿਚ ਮਲਕ ਭਾਗੋ ਦੀ ਨਿਰਾਦਰੀ ਹੋਣ ਲਗੀ। ਕਰੁਣਾਨਿਧ ਗੁਰੂ ਜੀ ਦੇ ਚਰਨੀਂ ਡਿਗਣ ਦੀ ਥਾਂ ਉਸ ਨੇ ਮਨ ਹੀ ਮਨ ਬਦਲਾ ਲੈਣ ਦੀ ਨੀਤ ਧਾਰੀ ਪਰ ਗੁਰੂ ਜੀ ਦੇ ਸ਼ਰਧਾਲੂਆਂ ਵਿਚ ਵਾਧਾ ਹੋ ਗਿਆ। ਭਾਈ ਲਾਲੋ ਦੇ ਵਾੜੇ ਵਿਚ ਜੋ ਸਤਿਸੰਗ ਹੁੰਦਾ ਓਹਦੀ ਹਾਜ਼ਰੀ ਕਈ ਗੁਣਾਂ ਵਧ ਗਈ।

# ੩੮. ਖਾਨ ਦਾ ਪੁੱਤਰ

ਮਲਕ ਭਾਗੋ ਦੇ ਉਪਰ ਵੀ ਸਰਕਾਰੀ ਵਡਾ ਅਵਸਰ ਸੀ ਅਗਲੇ ਦਿਨ ਮਲਕ ਭਾਗੋ ਓਹਦੇ ਘਰ ਗਿਆ ਕਿਉਂਕਿ ਉਹਦਾ ਜਵਾਨ ਪੁੱਤਰ ਕਈਆਂ ਦਿਨਾਂ ਤੋਂ ਬੀਮਾਰ ਸੀ। ਉਸਦਾ ਰੋਗ ਭਿਆਨਕ ਸੀ। ਜੀਵਨ ਨਾਲੋਂ ਮੌਤ ਨੇੜੇ ਹਸਦੀ ਸੀ। ਜਦੋਂ ਭਾਗੋ ਗਿਆ ਤਾਂ ਖਾਨ ਨੂੰ ਮੁੰਡੇ ਦੀ ਬੀਮਾਰੀ ਦਾ ਪੁਛਿਆ। ਖਾਨ ਨੇ ਉਦਾਸ ਚਿਤ ਹੋ ਕਿਹਾ, ਬਚਣ ਦਾ ਕੋਈ ਹਲ ਨਹੀਂ ਜਾਪਦਾ। ਵੈਦ ਤੇ ਹਕੀਮ ਤਾਂ ਜਵਾਬ ਦੇ ਰਹੇ ਹਨ। ਰੋਗ ਵਧਦਾ ਹੀ ਜਾਂਦਾ ਹੈ। ਕਿਸੇ ਸਾਧ ਫਕੀਰ ਨੂੰ ਪੁਛਣਾ ਸੀ ਸ਼ਾਇਦ ਕਿਸੇ ਰੱਬੀ ਕਲਾਮ ਨਾਲ ਹੀ ਰਾਜੀ ਕਰ ਦੇਣ। ਮਲਕ ਭਾਗੋ ਦਾ ਉਤਰ ਸੀ।

ਖਾਨ—ਐਸਾ ਕੋਈ ਸਾਧ ਫਕੀਰ ਨਜ਼ਰ ਨਹੀਂ ਆਉਂਦਾ।

ਭਾਗੋ—ਲਾਲੋ ਤਰਖਾਣ ਦੇ ਡੇਰੇ ਇਕ ਆਇਆ ਹੈ, ਉਹ ਬੜਾ ਕਰਨੀ ਵਾਲਾ ਹੈ। ਉਸ ਨੂੰ ਸਦੋ ਜਿਵੇਂ ਹੋਵੇ, ਨਾਨਕ ਓਹਦਾ ਨਾਮ ਜੇ।

ਖਾਨ—ਉਹਨਾਂ ਨੂੰ ਬੁਲਾਕੇ ਪੁਛ ਲੈਂਦੇ ਹਾਂ ਸ਼ਾਇਦ।

ਮਲਕ ਭਾਗੋ—ਇਕ ਨਿਸ਼ਾਨੇ ਨਾਲ ਦੋ ਸ਼ਿਕਾਰ ਕਰਨਾ ਚਾਹੁੰਦਾ ਸੀ, ਉਹਦਾ ਵਿਚਾਰ ਸੀ ਕਿ ਜੇ ਤਾਂ (ਗੁਰੂ) ਨਾਨਕ ਜੀ ਨੇ ਖਾਨ ਦੇ ਲੜਕੇ ਨੂੰ ਰਾਜੀ ਕਰ ਦਿਤਾ ਤਾਂ ਖਾਨ ਖੁਸ਼ ਹੋ ਗਿਆ। ਜੇ ਰੋਗ ਨਾ ਹਟਾਇਆ ਤਾਂ ਖਾਨ ਨਰਾਜ਼ ਹੋ ਕੇ ਨਾਨਕ ਜੀ ਨੂੰ ਬੰਦੀਖਾਨੇ ਵਿਚ ਸੁਟ ਦੇਵੇਗਾ। ਜਦੋਂ ਬੰਦੀਖਾਨੇ ਵਿਚ ਆ ਗਿਆ ਤਾਂ ਭਾਗੋ ਆਪਣੀ ਨਿਰਾਦਰੀ ਦਾ ਬਦਲਾ ਲਵੇਗਾ।

ਚਾਰ ਪਿਆਦੇ ਭੇਜੇ ਗਏ ਪਿਆਦਿਆਂ ਨੇ ਜਾ ਕੇ ਖਾਨ ਦਾ ਸੁਨੇਹਾ ਸ੍ਰੀ ਗੁਰੂ ਜੀ ਨੂੰ ਦਿਤਾ। ਗੁਰੂ ਜੀ ਜਾਣੀ ਜਾਣ ਸਨ ਉਹ ਮਲਕ ਭਾਗੋ ਨੂੰ ਸਿਧੇ ਰਾਹ ਪਾਉਣਾ ਚਾਹੁੰਦੇ ਸੀ। ਅਕਾਲ ਪੁਰਖ ਨੂੰ ਚੇਤੇ ਕਰਕੇ ਪਿਆਦਿਆਂ ਨਾਲ ਖਾਨ ਦੇ ਹਰਮਾਂ ਵਿਚ ਚਲ ਗਏ। ਜਦੋਂ ਖਾਨ ਮਿਲਿਆ ਤਾਂ ਉਸਨੇ ਗੁਰੂ ਜੀ ਨੂੰ ਆਖਿਆ ਸੰਤ ਜੀ ! ਮੇਰਾ ਪੁੱਤਰ ਹੈ ਰਾਜੀ ਕਰੋ ਜ਼ਰੂਰ ਰਾਜੀ ਕਰੋ, ਜੇ ਰਾਜੀ ਨਾ ਕੀਤਾ ਤਾਂ ਤੁਸਾਂ ਨੂੰ ਕਸ਼ਟ ਦਿਤਾ ਜਾਵੇਗਾ।

ਖਾਨ ਦੀ ਜ਼ਬਾਨੋਂ ਮੂਰਖਤਾਈ ਵਾਲੇ ਸ਼ਬਦ ਸੁਣਕੇ ਗੁਰੂ ਜੀ ਹਸ ਪਏ। ਹਸਦੇ ਹੋਏ ਆਖਣ ਲਗੇ ਸੰਤਾਂ ਕੋਲੋਂ ਧਕੇ ਤੇ ਡਰ ਆਸਰੇ ਕੋਈ ਕੰਮ ਨਹੀਂ ਕਰਾਉਣਾ ਚਾਹੀਦਾ, ਖੈਰ ਜਿਸ ਪੁੱਤਰ ਨੂੰ ਰਾਜ਼ੀ ਕਰਾਉਣਾ ਚਾਹੁੰਦਾ ਹੈਂ, ਉਹ ਤਾਂ ਪਲ

ਕੁ ਹੋਇਆ ਮਰ ਚੁਕਾ ਹੈ ਅੰਦਰੋਂ ਪਤਾ ਤਾਂ ਲਵੋ। ਰਾਜੀ ਕਿਸ ਨੂੰ ਕਰਾਂ ?

ਸ੍ਰੀ ਗੁਰੂ ਨਾਨਕ ਜੀ ਦੇ ਇਹ ਸਚੇ ਬਚਨ ਸੁਣਕੇ ਖਾਨ ਤੇ ਮਲਕ ਭਾਗੋ ਹੈਰਾਨ ਹੋ ਗਏ। ਖਾਨ ਅਜੇ ਕੁਝ ਬੋਲਣ ਹੀ ਲਗਾ ਸੀ ਕਿ ਅੰਦਰੋਂ ਨੌਕਰ ਨੇ ਆ ਸੁਨੇਹਾ ਦਿਤਾ, ਜੀ ਅਬਦੁਲਾ ਮਰ ਗਿਆ। ਮਹਿਲਾਂ ਵਿਚ ਰੋਣ ਪਿਟਣ ਦਾ ਸ਼ੋਰ ਮਚ ਗਿਆ। ਖਾਨ ਤਾਂ ਧਾਹੀ ਮਾਰਦਾ ਹੋਇਆ ਅੰਦਰ ਚਲਿਆ ਗਿਆ। ਗੁਰੂ ਜੀ ਵਾਪਸ ਮੁੜ ਆਏ ਮਲਕ ਭਾਗੋ ਆਪਣੇ ਘਰ ਨੂੰ ਤੁਰ ਗਿਆ।

ਘਰ ਜਾਕੇ ਮਲਕ ਭਾਗੋ ਚੈਨ ਨਾਲ ਨਾ ਬੈਠ ਸਕਿਆ ਉਸਦੇ ਕਪਾਟ ਖੁਲ੍ਹ ਗਏ ਅੰਦਰ ਗਿਆਨ ਹੋ ਗਿਆ। ਮੈਂ ਪਾਪੀ ਹਾਂ ! ਨਾਨਕ ਸੱਚਾ ਹੈ ਉਹਦੇ ਚਰਨੀ ਡਿਗਣਾ ਚਾਹੀਦਾ ਹੈ, ਏਸੇ ਵਿਚ ਭਲਾ ਹੈ ਕੋਈ ਕਰਾਮਾਤੀ ਸੰਤ ਹੈ। ਇਹ ਮਲਕ ਭਾਗੋ ਦੇ ਦਿਲ ਦਾ ਫੈਸਲਾ ਸੀ। ਉਹ ਘਬਰਾ ਕੇ ਘਰੋਂ ਤੁਰਿਆ ਤੇ ਭਾਈ ਲਾਲੋ ਦੇ ਵਾੜੇ ਵਿਚ ਪੁਜ ਕੇ ਗੁਰੂ ਜੀ ਦੀ ਚਰਨੀਂ ਜਾ ਡਿਗਾ। ਸਾਰੀਆਂ ਭੁਲਾਂ ਬਖਸ਼ਾ ਕੇ ਸਤਿ ਕਰਤਾਰ ਜਪਣ ਵਿਚ ਰੁਝ ਗਿਆ ਉਹ ਗੁਰੂ ਜੀ ਦਾ ਸ਼ਰਧਾਲੂ ਸਿੱਖ ਹੋ ਗਿਆ। ਏਸੇ ਤਰ੍ਹਾਂ ਗੁਰੂ ਜੀ ਭੁਲਿਆਂ ਨੂੰ ਰਾਹੇ ਪਾਉਂਦੇ ਰਹੇ।

# ੩੯. ਮਰਦਾਨਾ ਵਾਪਸ ਸੈਦਪੁਰ

ਗੁਰੂ ਜੀ ਨਾਮ ਬਾਣੀ ਆਸਰੇ ਪਾਪੀ ਜੀਵਾਂ ਦਾ ਉਧਾਰ ਕਰਦੇ ਰਹੇ ਸੈਦਪੁਰ ਰਹਿੰਦੀਆਂ ਕਈ ਦਿਨ ਹੋ ਗਏ ਮਰਦਾਨਾ ਤਲਵੰਡੀਓਂ ਹੋ ਕੇ ਗੁਰੂ ਜੀ ਕੋਲ ਪੁਜ ਗਿਆ। ਜਦੋਂ ਗੁਰੂ ਜੀ ਨੇ ਮਾਤਾ ਤ੍ਰਿਪਤਾ ਜੀ ਪਿਤਾ ਕਾਲੂ ਜੀ ਤੇ ਰਾਇ ਬੁਲਾਰ ਜੀ ਦੀ ਸੁਖ ਸਾਂਦ ਪੁਛੀ ਤਾਂ ਮਰਦਾਨੇ ਨੇ ਆਖਿਆ ਦਾਤਾ ! ਮੈਂ ਕੀ ਦਸਾਂ ਸਾਰੇ ਬਹੁਤ ਵੈਰਾਗ ਕਰਦੇ ਨੇ ਮਾਤਾ ਤ੍ਰਿਪਤਾ ਜੀ ਦੇ ਨੈਣਾਂ ਵਿਚੋਂ ਤਾਂ ਜਲ ਸੁਕਦਾ ਹੀ ਨਹੀਂ।

ਜਿਸ ਦਿਨ ਸੁਲਤਾਨ ਪੁਰ ਤੋਂ ਸੁਨੇਹਾ ਪੁਜਾ ਹੈ ਕਿ ਨਾਨਕ ਸਾਧ ਹੋ ਕੇ ਘਰੋਂ ਨਿਕਲ ਗਿਆ ਉਸ ਦਿਨ ਤੋਂ ਬਹੁਤ ਵੈਰਾਗ ਕਰਦੇ ਹਨ ਇਹੋ ਆਖਦੇ ਹਨ ਪੁੱਤਰ ਦੇ ਦਰਸ਼ਨ ਨਹੀਂ ਹੋਣਗੇ ? ਰੋਂਦੀ ਹੀ ਮਰ ਜਾਵਾਂਗੀ ? ਮਹਿਤਾ ਕਾਲੂ ਜੀ ! ਉਹਨਾਂ ਦਾ ਤਾਂ ਪੁਛੋ ਹੀ ਕੁਝ ਨਾ ਉਹ ਤਾਂ ਸ਼ੁਦਾਈਆਂ ਵਾਂਗ ਫਿਰਦੇ ਨੇ ਕਦੀ ਕ੍ਰੋਧਵਾਨ ਹੋ ਕੇ ਤੁਸਾਂ ਨੂੰ ਮੰਦ ਸ਼ਬਦ ਆਖਣ ਲਗ ਪੈਂਦੇ

ਹਨ ਤੇ ਕਦੀ ਆਪ ਮੁਹਾਰੇ ਵਧ ਘਟ ਬੋਲੀ ਜਾਂਦੇ ਹਨ ਉਹਨਾਂ ਦਾ ਕਲੇਜਾ ਹਿਲ ਗਿਆ ਹੈ। ਮੈਨੂੰ ਪਕੀਆਂ ਕਰਦੇ ਸੀ ਇਕ ਵਾਰ ਜ਼ਰੂਰ ਪੁੱਤਰ (ਨਾਨਕ) ਘਰ ਆਵੇ। ਰਾਇ ਬੁਲਾਰ ਦੀ ਤਾਂ ਪੁਛੋ ਹੀ ਕੁਝ ਨਾ ਉਹ ਤਾਂ ਤੁਸਾਂ ਦੇ ਵਿਛੋੜੇ ਵਿਚ ਕੋਇਲ ਵਾਂਗ ਕੂਕ ਰਹੇ ਹਨ। ਉਹ ਤਾਂ ਰਾਤ ਦਿਨੇ ਬੇਨਤੀਆਂ ਕਰਦੇ ਹਨ ਕਿ ਤੁਸੀਂ ਉਹਨਾਂ ਨੂੰ ਮਿਲੋ। ਤੁਸਾਂ ਦੇ ਦਸੇ ਸ਼ਬਦਾਂ ਦਾ ਜਾਪ ਕਰਦੇ ਰਹਿੰਦੇ ਹਨ। ਬਹੁਤ ਵੈਰਾਗੀ ਹੋ ਗਏ ਨੇ ਜਦੋਂ ਮੈਂ ਤੁਰਨ ਲਗਾ ਤਾਂ ਮੈਨੂੰ ਸਦ ਕੇ ਇਉਂ ਪੱਕੀ ਕਰਨ ਲਗੇ ਮਰਦਾਨਿਆ ! ਮੇਰੇ ਵਲੋਂ ਪੱਕੀ ਕਰੀਂ ਆਖੀਂ ਰਾਇ ਬੁਲਾਰ ਤੇਰਾ ਸੇਵਕ ਤੈਨੂੰ ਯਾਦ ਕਰਦਾ ਹੈ। ਜਿਵੇਂ ਮਛਲੀ ਨੀਰ ਬਿਨਾਂ ਤੜਪਦੀ ਹੈ ਤਿਵੇਂ ਉਹ ਤੜਪ ਰਿਹਾ ਹੈ ਪ੍ਰੀਤਮ ਪਿਆਰੇ ਆ ਦਰਸ਼ਨ ਦੇਹ। ਤਪਦੇ ਹਿਰਦੇ ਨੂੰ ਠੰਡ ਪਾਈਂ ਦਿਲ ਦੀ ਬੈਚੇਨੀ ਨੂੰ ਦੂਰ ਕਰੀਂ। ਆਈਂ ਮੇਰੇ ਮਾਹੀ ! ਮੇਰੇ ਪਿਆਰੇ ! ਇਉਂ ਉਹ ਕਿੰਨਾ ਚਿਰ ਵੈਰਾਗ ਕਰਦੇ ਰਹੇ ਸੁਨੇਹਾ ਦੇਂਦੇ ਹੋਏ ਉਹ ਇਹ ਵੀ ਆਖਦੇ ਸਨ ਜੇ (ਗੁਰੂ) ਨਾਨਕ ਜੀ ਤਲਵੰਡੀ ਆਕੇ ਰਹਿਣ ਤਾਂ ਸਾਰਾ ਖਰਚ ਮੈਂ ਦਿਆਂਗਾ। ਧਰਮਸ਼ਾਲਾ ਬਣਵਾ ਦਿਆਂਗਾ। ਸਾਰੀ ਜ਼ਮੀਨ ਉਹਨਾਂ ਦੇ ਹਵਾਲੇ ਕਰ ਦਿਆਂਗਾ ਪਰ ਇਕ ਵਾਰ ਜ਼ਰੂਰ ਆ ਜਾਣ।

## ੪੦. ਮਾਂ ਬਾਪ ਨਾਲ ਮੇਲ ਤੇ ਰਾਇ ਬੁਲਾਰ ਦੀ ਸ਼ਰਧਾ

ਮਨੁਖ ਆਪਣੀ ਜਨਮ ਭੂਮੀ ਨਾਲ ਬਹੁਤ ਪਿਆਰ ਕਰਦਾ ਹੈ। ਭਾਵੇਂ ਪ੍ਰਦੇਸ਼ਾਂ ਵਿਚ ਰਹੇ, ਵਤਨ ਦੀ ਯਾਦ ਨਹੀਂ ਭੁਲਦੀ। ਇਕ ਗੁਰੂ ਜੀ ਤਲਵੰਡੀ ਨੂੰ ਨਹੀਂ ਸਨ ਭੁਲੇ। ਤਾਂ ਇਸ ਕਰਕੇ ਕਿ ਤਲਵੰਡੀ ਉਹਨਾਂ ਦੀ ਜਨਮ ਭੂਮੀ ਸੀ, ਦੂਸਰਾ ਉਹਨਾਂ ਨੂੰ ਸਮਝਣ ਵਾਲਾ ਰਾਇ ਬੁਲਾਰ ਓਥੇ ਰਹਿੰਦਾ ਸੀ, ਜਦੋਂ ਮਰਦਾਨੇ ਨੇ ਮਾਂ ਬਾਪ ਤੇ ਰਾਇ ਬੁਲਾਰ ਦਾ ਸੰਦੇਸ ਦਿਤਾ ਤਾਂ ਗੁਰੂ ਜੀ ਨੇ ਤਲਵੰਡੀ ਜਾਣ ਦਾ ਫੈਸਲਾ ਕਰ ਲਿਆ। ਭਾਈ ਲਾਲੋ ਨਾਲ ਇਕਰਾਰ ਕਰਕੇ ਕਿ ਮੁੜਕੇ ਕਦੀ ਆ ਕੇ ਮਿਲਾਂਗੇ, ਗੁਰੂ ਜੀ ਨੇ ਸੈਦਪੁਰ ਨੂੰ ਛਡਿਆ ਤੇ ਦੋ ਮੰਜ਼ਲਾਂ ਕਰਕੇ ਤਲਵੰਡੀ ਆ ਗਏ। ਸਿਧੇ ਘਰ ਨਹੀਂ ਨਗਰ ਦੇ ਨੇੜੇ ਵਣ ਹੇਠਾਂ ਆਸਣ ਲਾਕੇ ਬੈਠ ਗਏ। ਚਿਪੀ ਕੋਲ ਰਖ ਲਈ ਨੈਣ ਮੁੰਦ ਕੇ ਮਾਲਾ ਫੇਰਨੀ ਸ਼ੁਰੂ ਕੀਤੀ। ਉਹ ਆਪਣੇ ਮਾਹੀ ਨੂੰ ਖੁਸ਼ ਕਰਨ ਲਗੇ। ਬਾਲਾ ਤੇ ਮਰਦਾਨਾ ਘਰ ਚਲੇ ਗਏ ਕਿਉਂਕਿ ਉਹਨਾਂ

ਨੂੰ ਆਪੋ ਆਪਣੇ ਪਰਵਾਰਾਂ ਨਾਲ ਮਿਲਣ ਦੀ ਇੱਛਾ ਸੀ।

ਤਿੰਨਾਂ ਚੌਂਹ ਇਸਤਰੀਆਂ ਤੇ ਬਾਲਾਂ ਨੇ ਗੁਰੂ ਜੀ ਨੂੰ ਦੇਖਿਆ ਉਹ ਪਛਾਣ ਨਹੀਂ ਸਕੀਆਂ ਕਿ ਇਹ ਉਹਨਾਂ ਦੇ ਹੀ ਪਿੰਡ ਦੇ ਪਟਵਾਰੀ ਮਹਿਤੇ ਕਾਲੂ ਦਾ ਸਪੁੱਤਰ ਹੈ। ਉਹਨਾਂ ਵਿਚ ਜਾ ਕੇ ਲੋਕਾਂ ਨੂੰ ਦਸਿਆ, ਕੋਈ ਸੰਤ ਆਇਆ ਹੈ। ਉਹਦੇ ਸੁੰਦਰ ਚਿਹਰੇ ਦਾ ਨੂਰ ਡਲਕਾਂ ਮਾਰਦਾ ਹੈ। ਕੋਈ ਭਗਵਾਨ ਦਾ ਅਵਤਾਰ ਹੈ, ਦਰਸ਼ਨ ਕੀਤਿਆਂ ਸਭ ਮੁਰਾਦਾਂ ਪੂਰੀਆਂ ਹੁੰਦੀਆਂ ਹਨ।

ਸ਼ਾਂਤ ਤੇ ਦੁਖੀ ਲੋਕ ਸੁਣ ਕੇ ਗੁਰੂ ਜੀ ਵਲ ਦੌੜ ਪਏ। ਆ ਚਰਨਾਂ ਉਤੇ ਮੱਥਾ ਟੇਕਿਆ। ਮੱਥਾ ਟੇਕਣ ਪਿਛੋਂ ਹੱਥ ਜੋੜ ਕੇ ਆਤਮਾਂ ਦੀ ਭੁਖ ਨੂੰ ਪ੍ਰਗਟ ਕੀਤਾ ਤੇ ਦਾਤਾਂ ਹਾਸਲ ਕੀਤੀਆਂ। ਵਡੇਰੀ ਉਮਰ ਦੇ ਪੁਰਸ਼ਾਂ ਨੇ ਪਛਾਣ ਲਿਆ, ਉਹ ਕੂਕ ਉਠੇ ਬੇਦੀ ਕਾਲੂ ਦਾ ਪੁੱਤਰ ਨਾਨਕ ਹੈ। ਆਖਰ ਸਾਧੂ ਹੋ ਗਿਆ, ਉਹੋ ਹੈ ਜਿਸ ਦੇ ਸਿਰ ਉਤੇ ਸਪ ਨੇ ਛਾਂ ਕੀਤੀ ਸੀ। ਹਾਂ ਉਹਨਾਂ ਨੇ ਰਾਇ ਬੁਲਾਰ, ਮਹਿਤਾ ਕਾਲੂ ਤੇ ਮਾਤਾ ਤ੍ਰਿਪਤਾ ਨੂੰ ਜਾ ਦਸਿਆ ਮਾਤਾ ਜੀ ! ਤੇਰਾ ਪੁੱਤਰ ਆ ਗਿਆ, ਪਿੰਡੋਂ ਬਾਹਰ ਵਣ ਹੇਠਾਂ ਬੈਠਾ ਹੈ, ਉਹ ਸਾਧੂ ਹੈ, ਲੋਕ ਉਹਦੀ ਪੂਜਾ ਕਰਦੇ ਹਨ।

ਪੁੱਤਰ ਵਿਛੋੜੇ ਵਿਚ ਬੁੱਢੀ ਹੋਈ ਮਾਤਾ ਸੁਣਦੇ ਸਾਰ ਜਵਾਨ ਹੋ ਗਈ। ਮਮਤਾ ਕੁਠੀ ਪੁੱਤਰ ਨੂੰ ਦੇਖਣ ਵਾਸਤੇ ਉਠੀ ਤੇ ਘਰੋਂ ਤੁਰੀ ਠੀਕ ਓਸੇ ਤਰ੍ਹਾਂ ਜਿਵੇਂ ਕਦੀ ਪੂਰਨ ਦੀ ਮਾਂ ਇਛਰਾਂ ਪੁੱਤਰ ਨੂੰ ਦੇਖਣ ਵਾਸਤੇ ਬਾਗ ਵਿਚ ਗਈ ਸੀ। ਮਾਵਾਂ ਵਾਸਤੇ ਸਭ ਕੁਝ ਹੁੰਦੇ ਹਨ। ਪੁੱਤਰ ਅੱਖਾਂ ਤੋਂ ਓਹਲੇ ਹੋਣ ਤਾਂ ਮਾਵਾਂ ਦੀਆਂ ਅੱਖਾਂ ਮੁੰਦ ਜਾਂਦੀਆਂ ਹਨ। ਮਹਿਤਾ ਕਾਲੂ ਤੇ ਓਹਦਾ ਭਰਾ ਲਾਲੂ ਗੁਰੂ ਜੀ ਦਾ ਆਉਣਾ ਸੁਣਕੇ ਘਰੀਂ ਨਾ ਰਹਿ ਸਕੇ, ਉਹ ਤੁਰੇ ਗੁਰੂ ਜੀ ਵਲ। ਰਾਇ ਬੁਲਾਰ ਗੁਰੂ ਜੀ ਨੂੰ ਸਮਝਦਾ ਸੀ, ਉਹ ਕਿਵੇਂ ਰਹਿ ਸਕਦਾ ਸੀ ?

ਆਪਣਿਆਂ ਬਜੁਰਗਾਂ ਨੂੰ ਕੋਲ ਆਉਂਦੀਆਂ ਵੇਖ ਕੇ ਆਦਰ ਤੇ ਸਤਿਕਾਰ ਕਰਨ ਵਾਸਤੇ ਗੁਰੂ ਜੀ ਉਠ ਖਲੋਤੇ। ਦੋਵੇਂ ਹੱਥ ਜੋੜੇ ਸਿਰ ਨਿਵਾਇਆ। ਮਾਂ ਤ੍ਰਿਪਤਾ, ਮਹਿਤਾ ਕਾਲੂ, ਚਾਚਾ ਲਾਲੂ ਦੇ ਚਰਨਾਂ ਓਤੇ ਮੱਥਾ ਟੇਕਿਆ। ਜਦੋਂ ਰਾਇ ਬੁਲਾਰ ਦੇ ਚਰਨਾਂ ਉਤੇ ਮੱਥਾ ਟੇਕਣ ਲਗੇ ਤਾਂ ਰਾਇ ਬੁਲਾਰ ਨੇ ਆਪਣੇ ਹੱਥਾ ਉਤੇ ਗੁਰੂ ਜੀ ਦਾ ਸਿਰ ਬੋਚ ਲਿਆ। ਉਪਰ ਚੁਕ ਕੇ ਆਖਣ ਲਗੇ, ਦਾਤਾ ! ਐਨਾ ਭਾਰ ਨਾ ਸਿਰ ਚਾਹੜ ! ਮੈਂ ਨੀਚ ! ਮੈਂ ਮਸਕੀਨ ਜਗਤ

ਗੁਰੂ ਮੇਰੇ ਪਾਪੀ ਦੇ ਚਰਨਾਂ ਉਥੇ ਮੱਥਾ ਟੇਕੇ ? ਇਹ ਨਹੀਂ ਹੋ ਸਕਦਾ ! ਮੈਂ ਚਰਨ ਧੂੜ ਮੱਥੇ ਨੂੰ ਲਾਉਣੀ ਹੈ ! ਮੇਹਰ ਕੀਤੀ ਜੇ ਜਿਵੇਂ ਨੀਰ ਬਿਨਾਂ ਮਛਲੀ ਤੜਪਦੀ ਹੈ ਤਿਵੇਂ ਆਪ ਦੇ ਵਿਛੋੜੇ ਵਿਚ ਮੈਂ ਤੜਪਦਾ ਰਿਹਾ ਹਾਂ। ਦਰਸ਼ਨ ਕਰਕੇ ਦਿਲ ਨੂੰ ਸ਼ਾਂਤੀ ਆਈ ਹੈ, ਨਾਮ ਦਾਨ ਬਖਸ਼ੋ !

ਕਰਤਾਰ ਚਿਤ ਅਵੇ ਗੁਰੂ ਜੀ ਨੇ ਆਖਿਆ, ਸਾਰੇ ਬੈਠ ਗਏ ਮਾਤਾ ਤ੍ਰਿਪਤਾ ਮਹਿਤਾ ਕਾਲੂ ਤੇ ਲਾਲੂ ਸਾਹਮਣੇ ਗੁਰੂ ਨਾਨਕ ਜੀ ਸੰਤ ਬਣੇ ਬੈਠੇ ਸਨ। ਸੱਚੇ ਸੰਤ ! ਮਹਿਤਾ ਕਾਲੂ ਜੀ ਨੂੰ ਕਚੀਚੀਆਂ ਜਾਂਦੀਆਂ ਸੀ ਪਰ ਉਹ ਲਾਲੂ ਕੋਲੋਂ ਡਰਦਾ ਉਭਾਸਰਦਾ ਨਹੀਂ ਸੀ ਕਿਉਂਕਿ ਘਰੋਂ ਇਹ ਫੈਸਲਾ ਕਰਕੇ ਤੁਰੇ ਸਨ ਕਿ ਗੁਰੂ ਜੀ ਨੂੰ ਘਰ ਰਹਿਣ ਵਾਸਤੇ ਪਰੇਰਨਾ ਸਿਰਫ ਲਾਲੂ ਜੀ ਕਰਨਗੇ। ਬਹੁਤ ਸਾਰੇ ਬਚਨ ਬਿਲਾਸ ਹੋਣ ਪਿਛੋਂ ਲਾਲੂ ਜੀ ਨੇ ਆਪਣੇ ਮਨੋਭਾਵਾਂ ਨੂੰ ਇਉਂ ਪਰਗਟ ਕੀਤਾ, ਬੇਟਾ ਨਾਨਕ ! ਈਸ਼ਵਰ ਭਗਤੀ ਕਰਨਾ ਜਾਂ ਸੰਤ ਹੋਣਾ ਬੁਰਾ ਨਹੀਂ ਪਰ ਆਪਣਾ ਪਰਵਾਰ ਛਡਣਾ ਮਾੜਾ ਹੈ। ਤੇਰੇ ਦੋ ਪੁੱਤਰ ਹਨ, ਪੁੱਤਰਾਂ ਬਦਲੇ ਮਾਪੇ ਸੈਂਕੜੇ ਪਾਪੜ ਵੇਲਦੇ ਨੇ, ਪੁੱਤਰ ਲੱਖੀਂ ਹਜ਼ਾਰੀਂ ਹੱਥ ਨਹੀਂ ਆਉਂਦੇ। ਤੇਰਾ ਮਾਂ ਬਾਪ ਤੇਰੀ ਵਹੁਟੀ, ਮੈਂ ਅਤੇ ਤੇਰੀ ਚਾਚੀ, ਅਸੀਂ ਸਾਰੇ ਸਹੀ ਜੀਉਂਦੇ ਹਾਂ। ਫਿਰਨਾ ਛਡਕੇ ਘਰ ਰਹੋ ਤੇ ਭਗਤੀ ਕਰੀ ਜਾਓ ਰੱਬ ਵੀ ਰਾਜੀ ਤੇ ਅਸੀਂ ਵੀ ਸਾਰੇ ਰਾਜੀ, ਜੇ ਮਾਂ ਬਾਪ ਕਲਪਦੇ ਰਹੇ ਤਾਂ ਤੇਰੀ ਭਗਤੀ ਕਿਸ ਕੰਮ, ਪਰਵਾਰ ਵਿਚ ਰਹਿਣਾ ਚੰਗਾ ਹੈ ਸਾਧੂ ਦਾ ਕਰਮ ਹੈ ਸਭ ਤੇ ਦਇਆ ਕਰੇ। ਕਿਸੇ ਦਾ ਦਿਲ ਨਾ ਦੁਖਾਵੇ, ਘਰ ਚਲ ਤੇ ਪਰਵਾਰ ਵਿਚ ਸੁਖੀ ਵਸ।

ਅਰਸ਼ੀ ਦਾਤੇ ਨੇ ਨੈਣ ਮੁੰਦੇ ਸੁਰਤ ਟਿਕਾਕੇ ਰਸੀਲੇ ਗਲੇ ਨਾਲ ਬਾਣੀ ਦਾ ਇਕ ਸ਼ਬਦ ਉਚਾਰਿਆ। ਉਹ ਸ਼ਬਦ ਚਾਚੇ ਲਾਲੂ ਤੇ ਮਹਿਤਾ ਕਾਲੂ ਨੂੰ ਉਤਰ ਦੇਣ ਵਾਸਤੇ ਸੀ, ਫੁਲ ਪਤੀਆਂ ਵਰਗੇ ਬੁਲਾਂ ਤੋਂ ਇਉਂ ਲੈਅ ਉਤਪੰਨ ਹੋਈ:

*ਖਿਮਾਂ ਹਮਾਰੀ ਮਾਤਾ ਕਹੀਐ ਸੰਤੋਖ ਹਮਾਰਾ ਪਿਤਾ ॥ ਸਤਿ ਹਮਾਰਾ ਚਾਚਾ ਕਹੀਐ ਜਿਸ ਸੰਗ ਮਨੂਆ ਜਿਤਾ ॥੧॥ ਸੁਣਿ ਲਾਲੂ ਗੁਣ ਐਸਾ ॥ ਸਗਲੇ ਲੋਕ ਬੰਧਨ ਕੇ ਬੰਧੇ ਸੋ ਗੁਣ ਕਹੀਐ ਕੈਸਾ ॥੧॥ ਰਹਾਉ ॥ ਭਉ ਭਾਈ ਸੰਗ ਹਮਾਰੇ ਪਰੇਮ ਪ੍ਰੀਤਿ ਸੋ ਚਾਚਾ ॥ ਧੀਅ ਹਮਾਰੀ ਧੀਰਜ ਬਨੀ ਹੈ ਐਸਾ ਸੰਗ ਹਮ ਰਾਚਾ ॥੨॥ ਸਾਂਤਿ ਹਮਾਰੀ ਸੰਗਿ ਸਹੇਲੀ ਸਤਿ ਹਮਾਰੀ ਚੇਲੀ ॥ ਏਹ ਕੁਟੰਬ ਹਮਾਰਾ ਕਹੀਐ ਸਾਸਿ ਹਮਾਰੀ ਖੇਲੀ ॥੩॥ ਏਕੰਕਾਰ ਹਮਾਰਾ*

*ਖਾਵੰਦ ਜਿਨ ਇਹ ਬਣਤ ਬਣਾਈ॥ ਉਸ ਕੋ ਤਿਆਗ ਅਵਰ ਕੋ ਲਾਗੇ*
*ਨਾਨਕ ਸੇ ਦੁਖ ਪਾਈ॥੪੩॥*

*(ਜਨਮ ਸਾਖੀ)*

ਇਹ ਵਿਚਾਰ ਸੁਣਕੇ ਚਾਚਾ ਲਾਲੂ ਨਿਰੁਤ੍ਰ ਹੋ ਗਿਆ, ਉਸ ਨੇ ਕਾਲੂ ਵਲ ਮੁੜਕੇ ਪਹੁੰਚ ਆਖਿਆ ਭਾਈ ਸਾਹਿਬ ! ਇਹ ਬਹੁਤ ਦੂਰ ਪਹੁੰਚ ਚੁਕਾ ਹੈ। ਅਸਾਡਾ ਇਹਦਾ ਮੇਲ ਕੋਈ ਨਹੀਂ ਰਿਹਾ ਇਹ ਅਕਾਸ਼ਾਂ ਵਿਚ ਉਡਾਰੀਆਂ ਲਾਉਂਦਾ ਹੈ। ਅਸੀਂ ਧਰਤੀ ਉਤੇ ਫਿਰ ਰਹੇ ਹਾਂ ਰਾਇ ਬੁਲਾਰ ਕੋਲ ਲੈ ਚਲੋ ਉਹ ਸ਼ਾਇਦ ਸਮਝਾ ਲੈਣ !

ਮਹਿਤੇ ਕਾਲੂ ਨੇ ਗੁਰੂ ਜੀ ਨੂੰ ਆਖਿਆ—ਪੁਤ੍ਰ ! ਰਾਇ ਬੁਲਾਰ ਦੀ ਦੇਹ ਬਹੁਤ ਭਾਰੀ ਹੋ ਗਈ ਹੈ। ਉਹ ਮੰਜੇ ਤੋਂ ਉਠਕੇ ਤੁਰ ਫਿਰ ਨਹੀਂ ਸਕਦਾ ਉਹਦੇ ਘਰ ਚਲਕੇ ਉਸਨੂੰ ਮਿਲ ਆ ਉਹ ਤੈਨੂੰ ਬਹੁਤ ਯਾਦ ਕਰਦਾ ਹੈ। ਚਲੋ ਉਨਾਂ ਨੂੰ ਜ਼ਰੂਰ ਮਿਲਣਾ ਹੈ ਉਹ ਹਛੇ ਪੁਰਸ਼ ਹਨ। ਇਹ ਆਖਕੇ ਗੁਰੂ ਜੀ ਆਸਣ ਤੋਂ ਉਠੇ ਤੇ ਆਪਣੇ ਪਿਤਾ ਕਾਲੂ ਜੀ, ਲਾਲੂ ਜੀ ਤੇ ਮਾਤਾ ਤ੍ਰਿਪਤਾ ਨਾਲ ਤੁਰ ਪਏ। ਆਪਣੇ ਘਰ ਨਹੀਂ ਗਏ, ਸਿਧੇ ਰਾਇ ਬੁਲਾਰ ਦੇ ਘਰ ਨੂੰ ਗਏ।

## ੪੧. ਰਾਏ ਬੁਲਾਰ ਨਾਲ ਮੇਲ

ਮਾਤਾ ਤ੍ਰਿਪਤਾ ਤਾਂ ਘਰ ਨੂੰ ਚਲੀ ਗਈ। ਮਹਿਤਾ ਕਾਲੂ ਜੀ ਤੇ ਲਾਲੂ ਜੀ ਗੁਰੂ ਜੀ ਨੂੰ ਨਾਲ ਲੈ ਰਾਇ ਬੁਲਾਰ ਦੇ ਘਰ ਪੁਜ ਗਏ। ਰਾਇ ਬੁਲਾਰ ਪਲੰਘ ਉਤੇ ਬੈਠਾ ਸੀ ਜਦੋਂ ਉਸ ਨੇ ਗੁਰੂ ਜੀ ਨੂੰ ਦੇਖਿਆ ਤਾਂ ਛੇਤੀ ਨਾਲ ਉਠਣ ਦਾ ਯਤਨ ਕੀਤਾ ਪਰ ਗੁਰੂ ਜੀ ਨੇ ਉਸਨੂੰ ਰੋਕ ਲਿਆ। ਰਾਇ ਜੀ ਬੈਠੋ ! ਖੇਚਲ ਨਾ ਕਰੋ ਤੁਸੀਂ ਵਡੇ ਜੇ। ਗੁਰੂ ਜੀ ਦੇ ਬਚਨ ਸਨ।

ਮੇਰੇ ਧੰਨ ਭਾਗ ! ਮੇਰਾ ਮਾਹੀ ਮੈਨੂੰ ਆ ਮਿਲਿਆ। ਮੇਰੇ ਅੱਲਾ ! ਮੇਰੇ ਪ੍ਰਮਾਤਮਾ ! ਮੇਰਾ ਸੁਖ ! ਆ ਗਿਆ। ਆ ਮੇਰੇ ਕੋਲ ਮੈਂ ਚਰਨੀਂ ਹੱਥ ਲਾਵਾਂ। ਰਾਇ ਬੁਲਾਰ ਬਿਹਬਲ ਹੋ ਉਠਿਆ। ਖੁਸ਼ੀ ਵਿਚ ਉਸ ਦਾ ਹਿਰਦਾ ਨਾਚ ਕਰਨ ਲਗ ਪਿਆ। ਭੁਖੇ ਨੂੰ ਰੋਟੀ ਮਿਲਣ ਵਾਲੀ ਗਲ ਸੀ। ਗੁਰੂ ਜੀ ਨੇੜੇ ਹੋ ਗਏ। ਰਾਇ ਨੇ ਚਰਨਾਂ ਨੂੰ ਹੱਥ ਲਾਇਆ। ਉਹੋ ਹੱਥ ਫਿਰ ਆਪਣੀਆਂ ਅੱਖਾਂ ਉਤੇ ਰਖੇ। ਗੁਰੂ ਜੀ ਦੇ ਦੋਵੇਂ ਕੋਮਲ ਹੱਥ ਫੜਕੇ ਚੁੰਮੇਂ। ਨਾਲ ਹੀ ਅਰਜ਼ ਕੀਤੀ,

ਦਾਤਾ ! ਮੇਰੀ ਹੁਣ ਪਿਛਲੀ ਉਮਰ ਹੈ। ਮੈਂ ਚਾਰ ਦਿਨ ਦਾ ਪ੍ਰਹੁਣਾ ਹਾਂ। ਅਗਲੇ ਸਫਰ ਕੋਲੋਂ ਡਰ ਆਉਂਦਾ ਹੈ। ਪਤਾ ਨਹੀਂ ਖੁਦਾ ਕਿਹੜੇ ਬਿਖੜੇ ਰਾਹ ਤੋਰੇ। ਕਿੰਨੇ ਜਨਮ ਭਰਮਣਾ ਪਵੇ। ਮੈਂ ਬੇਨਤੀ ਕਰਦਾ ਹਾਂ। ਮੇਰੇ ਪਰ ਦਇਆ ਕਰੋ ਮੇਰਾ ਅਗਾ ਸਵਾਰੋ। ਮੇਹਰਾਂ ਦੇ ਦਾਤੇ ਰਿਧੀ ਸਿਧੀ ਦੇ ਮਾਲਕ ਆਪਣੇ ਸਿੱਖ ਉਪਰ ਤਰੁਠ ਪਏ। ਆਪਨੀ ਮੌਜ ਨਾਲ ਬੋਲੇ, ਰਾਇ ਜੀ ! ਤੁਸੀਂ ਨਿਹਾਲ ਹੋ ਗਏ ਜੇ। ਅਗੇ ਦੀ ਚਿੰਤਾ ਨਾ ਕਰੋ। ਤੁਹਾਡੀ ਸਚੀ ਭਗਤੀ ਨੇ ਤੁਹਾਡੀ ਕਲਿਆਣ ਕਰ ਦਿੱਤੀ ਹੈ। ਬਹਿਸਤਾਂ (ਸਵਰਗਾਂ) ਵਿਚ ਵਾਸਾ ਹੋਵੇਗਾ। ਦੇਵਤੇ ਅਗੋਂ ਸਵਾਗਤ ਕਰਨ ਵਾਸਤੇ ਆਉਂਣਗੇ। ਮਨ ਬਾਣੀ ਕਰਕੇ ਸਤਿ ਕਰਤਾਰ ਦਾ ਸਿਮਰਨ ਕਰਿਆ ਕਰੋ। ਮੂਲ ਮੰਤ੍ਰ ਦਾ ਪਾਠ ਕਰੋ ਸਾਰੇ ਖਤਰੇ ਟਲ ਜਾਣਗੇ।

ਦਾਤਾ ਕਿਹੜਾ ਮੂਲ ਮੰਤਰ ? ਮੈਨੂੰ ਤਾਂ ਪਤਾ ਨਹੀਂ। ਰਾਇ ਬੁਲਾਰ ਨੇ ਪੁਛਿਆ।

## ਮੂਲ ਮੰਤਰ ਸੁਣ—

*ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ*
*ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ ॥ ਜਪੁ ॥ ਆਦਿ ਸਚੁ ਜੁਗਾਦਿ*
*ਸਚੁ ॥ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ ॥*

ਸਾਰੇ ਰੋਗਾਂ ਨੂੰ ਦੂਰ ਕਰਨ ਵਾਲਾ ਇਹ ਮੰਤ੍ਰ ਹੈ ਏਸੇ ਨੂੰ ਰਾਹਦਾਰੀ ਸਮਝੋ। ਗੁਰੂ ਜੀ ਨੇ ਦਸਿਆ।

ਮੇਰੀ ਇਕ ਹੋਰ ਇੱਛਾ।

ਓਹ ਕੀ ਰਾਏ ਜੀ ?

ਕੁਝ ਦਿਨ ਮੇਰੇ ਕੋਲ ਰਹੋ। ਮੈਂ ਪਾਪੀ ਜੀਵ ਸੇਵਾ ਕਰਕੇ ਹੱਥ ਸਫਲ ਕਰ ਲਵਾਂ। ਮੈਨੂੰ ਬਹੁਤ ਚਾਓ ਹੈ ਦਾਤਾ, ਕੀ ਭਰੋਸਾ ਸਵਾਸਾਂ ਦਾ ਬੇਨਤੀ ਕਬੂਲ ਕਰੋ।

ਮੈਂ ਸਰਬ ਸ਼ਕਤੀਵਾਨ ਕਰਤਾਰ ਦਾ ਸੇਵਕ ਹਾਂ ਉਸ ਦੀ ਨੌਕਰੀ ਕਰ ਬੈਠਾ ਹਾਂ। ਉਸ ਅਕਾਲ ਪੁਰਖ ਨੇ ਮੇਰੇ ਜ਼ੁੰਮੇ ਬੜੇ ਵਡੇ ਕੰਮ ਲਾਏ ਨੇ ਓਹਨਾਂ ਕੰਮਾਂ ਬਦਲੇ ਮੈਨੂੰ ਦੂਰ ਦੂਰ ਵਿਚਰਨਾ ਪੈਂਦਾ ਹੈ। ਭਰਮ, ਅਨਪੜ੍ਹਤਾ, ਹੰਕਾਰ, ਕਾਮ, ਕਰੋਧ, ਲੋਭ ਤੇ ਮੋਹ ਨੇ ਸੰਸਾਰ ਨੂੰ ਰੋਗੀ ਕੀਤਾ ਹੋਇਆ ਹੈ। ਈਸ਼ਵਰ ਨਾਮ

ਦਾਰੂ ਨਾਲ ਦੁਖੀਆਂ ਨੂੰ ਅਰੋਗ ਕਰਨਾ ਹੈ। ਚਾਰੇ ਪਾਸਿਓਂ ਦੁਖੀਆਂ ਦੀਆਂ ਚੀਕਾਂ ਪੁਕਾਰਾਂ ਨੂੰ ਸੁਣ ਸੁਣ ਕੇ ਮੇਰਾ ਹਿਰਦਾ ਬੇਚੈਨ ਹੋ ਜਾਂਦਾ ਹੈ। ਵਡੇ ਮਾਲਕ ਨੇ ਵਡੇ ਕੰਮ ਸੌਂਪ ਦਿਤੇ ਨੇ।

ਮੈਂ ਰੋਕਦਾ ਨਹੀਂ ! ਮੈਂ ਤਾਂ ਬੇਨਤੀ ਕਰਦਾ ਹਾਂ ਥੋੜ੍ਹੇ ਦਿਨ ਏਥੇ ਰਹੋ। ਇਸ ਪਿੰਡ ਵਿਚ ਵੀ ਰੋਗੀ ਹਨ ਉਹਨਾਂ ਦਾ ਇਲਾਜ ਕਰਨਾ ਚਾਹੀਏ।

ਹੱਛਾ ! ਜਿਵੇਂ ਰਜ਼ਾ, ਜਿੰਨੇ ਦਿਨ ਦਾਤਾ ਟਿਕਣ ਦੀ ਆਗਿਆ ਦੇਵੇਗਾ ਉਨੇ ਦਿਨ ਟਿਕਾਂਗਾ। ਜਦੋਂ ਚਲਣ ਵਾਸਤੇ ਹੁਕਮ ਕਰੇਗਾ ਤਦੋਂ ਚਲ ਪਵਾਂਗਾ। ਮੈਂ ਤਾਂ ਹੁਕਮੀ ਬੰਦਾ ਹਾਂ। ਮੇਰੀ ਇਕ ਹੋਰ ਬੇਨਤੀ ਹੈ ਉਹ ਇਹ ਕਿ ਮੇਰੇ ਘਰ ਨੂੰ ਪਵਿਤ੍ਰ ਕਰੋ। ਮੇਰੇ ਘਰ ਜੋ ਅੰਨ ਜਲ ਹੈ ਉਹ ਤੁਸਾਂ ਦਾ ਹੀ ਦਿਤਾ ਹੋਇਆ ਹੈ, ਪ੍ਰਸ਼ਾਦ ਛਕਕੇ ਨਿਹਾਲ ਕਰੋ।

ਗੁਰੂ ਜੀ ਮੁਸਕਰਾਏ, ਮੁਸਕਰਾਉਂਦੇ ਹੋਏ ਇਉਂ ਬੋਲੇ—ਰਾਏ ਜੀ ਤੁਸਾਂ ਦੀ ਕਿਰਤ ਸਫਲ ਹੋ ਗਈ ਹੈ। ਤੁਸਾਂ ਦੀ ਧਰਤੀ ਕਰਤਾਰ ਦੀ ਧਰਤੀ ਹੈ। ਅਮਰ ਹੋ ਗਏ ਜੇ। ਜਿੰਨਾ ਚਿਰ ਸੰਸਾਰ ਤੇ ਮੈਂ ਰਹਾਂਗਾ ਉਨ੍ਹਾਂ ਚਿਰ ਤੁਹਾਡਾ ਨਾਮ ਰਹੇਗਾ। ਇਹ ਧਰਤੀ ਸੰਗਤਾਂ ਵਾਸਤੇ ਹੋਵੇਗੀ। ਮੈਨੂੰ ਇੱਛਾ ਨਹੀਂ ਸੀ ਮੇਰੇ ਤਾਂ ਮਿੱਠਾ ਸਲੋਨਾ ਭੋਜਨ ਇਹ ਹੈ:—

*ਮਿਠਾ ਮਰਮ ਸਲੋਨਾ ਸੰਜਮ ਖਟਾ ਖਰਾ ਧਿਆਨ ॥ ਐਸਾ ਭੋਜਨ ਜੋ ਜਨ ਅਚਵੇ ਸੋ ਮਾਨਸ ਪ੍ਰਧਾਨ ॥ ਰਾਇ ਜੀ ਐਸਾ ਕਰੀਐ ॥ ਔਰ ਸਕਲ ਪਰ ਹਰੀਐ ॥੧॥ ਰਹਾਉ ॥ ਮੇਵਾ ਮਗਨ ਗਲਾ ਸਚ ਸੇਤੀ ਇਸ ਖਾਧੇ ਤ੍ਰਿਪਤਾਵੈ ॥ ਸਤਿਗੁਰ ਬਿਰਖ ਫਲਿਆ ਸਣ ਡਾਲੀ ਸੋ ਫਲ ਚੁਗ ਚੁਗ ਖਾਵੇ ॥੨॥ ਅੰਮ੍ਰਿਤ ਫਲ ਰਸ ਨਾਮ ਧਨੀ ਕਾ ਸੋ ਪੀਵੈ ਜਿਸ ਦੇਵੈ ॥ ਸਫਲ ਦਰਸ ਅਕਾਲ ਮੂਰਤਿ ਹੈ ਜਾਕੇ। ਰਦੇ ਸਮੇਤ ॥੩॥ ਕਹੁ ਨਾਨਕ ਸੋ ਠੀਕੇ ਲਾਗੇ ਜਪ ਸਚ ਨਾਮ ਮੁਖ ਦੀਆ ॥ (ਜਨਮ ਸਾਖੀ)*

ਉਸ ਸਮੇਂ ਦੀ ਠੇਠ ਪੰਜਾਬੀ ਵਿਚ ਸ਼ਬਦ ਸੀ ਰਾਇ ਬੁਲਾਰ ਨੂੰ ਸ਼ਬਦ ਦਾ ਭਾਵ ਸਮਝਣ ਵਿਚ ਦੇਰ ਨਾ ਹੋਈ ਉਹ ਪਹਿਲਾਂ ਹੀ ਗਿਆਨੀ ਬਣ ਚੁਕਾ ਸੀ। ਉਹ ਬੋਲਿਆ ਮੇਹਰਾਂ ਦੇ ਸਾਂਈ ! ਦਿਆਲੂ ! ਕ੍ਰਿਪਾਲੂ ! ਕਰੁਣਾਨਿਧ ! ਮੇਰੇ ਤੇ ਮਿਹਰ ਕਰੋ, ਭੋਜਨ ਛਕਿਆ ਕਰਨਾ।

ਚੰਗਾ ! ਜੇ ਭੋਜਨ ਖਵਾਉਣ ਤੇ ਖੁਸ਼ ਜੇ ਤਾਂ ਛਕ ਲਿਆ ਕਰਾਂਗਾ ਮੈਂ ਤਾਂ

ਪਰੇਮ ਤੇ ਸ਼ਰਧਾ ਦਾ ਭੁਖਾ ਹਾਂ। ਜੋ ਮੇਰੇ ਅਕਾਲ ਪੁਰਖ ਦੇ ਹਨ ਮੈਂ ਉਨ੍ਹਾਂ ਦਾ ਹਾਂ। ਗੁਰੂ ਜੀ ਨੇ ਰਾਏ ਦੇ ਘਰੋਂ ਭੋਜਨ ਛਕਣ ਦੀ ਇਉਂ ਮਨਜ਼ੂਰੀ ਬਖਸ਼ੀ।

ਬਹੁਤ ਚਿਰ ਬਚਨ ਬਿਲਾਸ ਹੁੰਦੇ ਰਹੇ ਗੁਰੂ ਜੀ ਨੇ ਰੱਬੀ ਬਾਣੀ ਰਾਹੀਂ ਅੰਮ੍ਰਿਤ ਦੀ ਬਰਖਾ ਕਰਕੇ ਰਾਇ ਬੁਲਾਰ ਤੇ ਹੋਰ ਮਨੁਖਾਂ ਦੀਆਂ ਸੁਤੀਆਂ ਆਤਮਾਵਾਂ ਨੂੰ ਜਗਾਇਆ, ਭੁਲਿਆਂ ਨੂੰ ਰਾਹੇ ਪਾਇਆ।

## ੪੨. ਗੁਰੂ ਜੀ ਆਪਣੇ ਘਰ ਰਹੇ

ਅਗਲੇ ਦਿਨ ਗੁਰੂ ਜੀ ਆਪਣੇ ਘਰ ਆ ਗਏ ਮਾਤਾ ਤ੍ਰਿਪਤਾ ਦਾ ਹਿਰਦਾ ਖੁਸ਼ੀ ਨਾਲ ਨਚ ਉਠਿਆ। ਉਸ ਨੂੰ ਇੰਝ ਪ੍ਰਤੀਤ ਹੋਣ ਲਗਾ ਜਿਵੇਂ ਬੁਢੇਪੇ ਵਿਚ ਮੁੜਕੇ ਜਵਾਨੀ ਆ ਰਹੀ ਹੈ। ਪਬਾਂ ਭਾਰ ਕਾਹਲੀ ਕਾਹਲੀ ਇਧਰ ਉਧਰ ਤੁਰਕੇ ਪੁੱਤਰ ਵਾਸਤੇ ਭੋਜਨ ਤਿਆਰ ਕਰਾਉਣ ਲਗੀ। ਲੋਕੀਂ ਆਖਦੇ ਨੇ ਸਾਕ ਮਾਂ ਪੁੱਤ ! ਹੋਰ ਗੰਢ ਤਰੁਪ। ਇਹ ਇਕ ਅਟੱਲ ਸਚਾਈ ਹੈ। ਅਕਾਲ ਪੁਰਖ ਨੇ ਮਾਂ ਦਾ ਹਿਰਦਾ ਐਸਾ ਬਣਾਇਆ ਹੈ, ਪੁੱਤਰ ਭਾਵੇਂ ਬੁਢਾ ਹੋ ਜਾਵੇ ਮਾਂ ਬਾਲਕ ਵਾਂਗ ਹੀ ਪਿਆਰ ਕਰਦੀ ਹੈ।

ਗੁਰੂ ਜੀ ਦੇ ਘਰ ਰਹਿੰਦਿਆਂ ਦੋ ਤਿੰਨ ਦਿਨ ਹੋ ਗਏ ਤਾਂ ਇਕ ਦਿਨ ਮਾਤਾ ਜੀ ਨੇ ਕੋਲ ਬਿਠਾਕੇ ਬੜੇ ਤਰਲੇ ਤੇ ਪਿਆਰ ਨਾਲ ਆਖਿਆ ਬੇਟਾ ! ਮੈਂ ਤੇ ਤੇਰਾ ਪਿਤਾ ਜੀ ਹੁਣ ਦਰਿਆ ਕਿਨਾਰੇ ਖੜੇ ਹਾਂ, ਕਾਲ ਰੂਪੀ ਹੜ ਨੇ ਪਤਾ ਨਹੀਂ ਕਦੋਂ ਰੋੜਕੇ ਅਗੇ ਤੋਰ ਦੇਣਾ ਹੈ। ਇਹ ਘਰ ਸੁੰਞਾ ਹੋ ਜਾਵੇਗਾ। ਪੁੱਤਰ ਦੁਨੀਆਂ ਦਾ ਚਾਲਾ ਹੈ ਮਾਂ ਬਾਪ ਦੀ ਥਾਂ ਨੂੰਹ ਪੁੱਤ ਪਾਲਦੇ ਨੇ। ਘਰ ਵਸਦੇ ਰਹਿੰਦੇ ਨੇ ਘਰ ਵਿਚ ਦੀਵਾ ਬਲਦਾ ਰਹਿੰਦਾ ਹੈ। ਈਸ਼ਵਰ ਭਗਤੀ ਕਰ ! ਪਰ ਘਰ ਬਹੁ ! ਤੇਰੇ ਘਰ ਰਹਿਣ ਨਾਲ ਤੇਰੀ ਵਹੁਟਟੀ ਵੀ ਏਥੇ ਆ ਰਹੇਗੀ। ਸੂਰਜ-ਮੁਖੀ ਚੇਹਰਿਆਂ ਵਾਲੇ ਦੇ ਬਾਲਕ ਆ ਕੇ ਇਸ ਘਰ ਵਿਚ ਖੇਡਣਗੇ ਰੌਣਕਾਂ ਹੋਣਗੀਆਂ ਅਸੀਂ ਵੀ ਜੇਹੜੇ ਚਾਰ ਦਿਨ ਬਾਕੀ ਕਟਣੇ ਨੇ ਉਹ ਸੁਖ ਦੇ ਕਟ ਲਵਾਂਗੇ। ਜੇ ਕਾਰ ਹਥੀਂ ਨਹੀਂ ਕਰਨੀ ਤਾਂ ਨਾ ਸਹੀ ! ਆਦਮੀ ਰਖਕੇ ਵਾਹੀ ਕਰਾ ਲਓ, ਹਟੀ ਪਾ ਲਓ ਚਾਰ ਛਿਲੜ ਤੇਰੇ ਪਿਤਾ ਜੀ ਕੋਲ ਹਨ ਉਨ੍ਹਾਂ ਨਾਲ ਕੋਈ ਰਾਸ ਲੈ ਆ, ਨਾ ਭਟਕ ਥਾਂ-ਥਾਂ ਘਰ ਬੈਠੇ ਜਾ। ਰਾਏ ਬੁਲਾਰ ਬਹੁਤ ਸਤਕਾਰ ਕਦਾ ਹੈ ਤੇਰੀ ਮਦਦ ਕਰੇਗਾ।

ਗੁਰੂ ਜੀ ਚੁਪ ਚਾਪ ਤੇ ਅਡੋਲ ਬੈਠੇ ਸੁਣਦੇ ਰਹੇ। ਜਦੋਂ ਮਾਤਾ ਭਾਗਾਂ ਵਾਲੇ ਜੇ। ਪ੍ਰਮਾਤਮਾ ਨੇ ਤੁਸਾਂ ਉਤੇ ਬਹੁਤ ਮੇਹਰਾਂ ਕੀਤੀਆਂ ਹਨ। ਸੰਸੇ ਤਿਆਗੋ ਸਤਿ ਕਰਤਾਰ ਕਾ ਜਾਪ ਕਰੋ। ਮੈਂ ਘਰ ਰਹਿੰਦਾ ਜੇ ਨਿਰੰਕਾਰ ਮੈਨੂੰ ਸੇਵਾ ਬਖਸ਼ਦਾ। ਹੁਣ ਤਾਂ ਜਿਵੇਂ ਉਹ ਚਲਾਉਂਦਾ ਹੈ ਤਿਵੇਂ ਚਲਦਾ ਹਾਂ। ਸਾਰੀ ਖੇਡ ਭਾਣੇ ਅੰਦਰ ਹੈ। ਆਪਣੀ ਨੂੰਹ ਨੂੰ ਘਰ ਲੈ ਆਓ ਬੱਚਿਆਂ ਨੂੰ ਪਾਲੋ। ਮੈਂ ਤਾਂ ਦੂਰ-ਦੂਰ ਜਾਣਾ ਹੈ। ਮੇਰੇ ਮਾਲਕ ਨੇ ਮੈਨੂੰ ਦੂਰ ਦੇ ਕੰਮ ਸੌਂਪੇ ਹਨ। ਮੈਂ ਨਫੇ ਦਾ ਸੌਦਾ ਕਰ ਰਿਹਾ ਹਾਂ, ਘਾਟੇ ਦਾ ਨਹੀਂ। ਕਿਸਾਨ ਹਟੀ, ਕਿਰਤ ਜਾਂ ਨੌਕਰੀ ਇਹ ਸਭ ਮੈਂ ਕਰ ਚੁਕਾ ਹਾਂ। ਬਸ ਸਤਿਨਾਮ ਸਤਿ ਕਰਤਾਰ ਦਾ ਭਜਨ ਕਰਕੇ ਜੀਵਨ ਸਫਲ ਕਰੋ !

ਇਸ ਤਰ੍ਹਾਂ ਉਪਦੇਸ਼ ਕਰਦੇ ਹੋਏ ਗੁਰੂ ਜੀ ਕਈ ਦਿਨ ਤਲਵੰਡੀ ਰਹੇ। ਜਿੰਨੇ ਦਿਨ ਰਹੇ ਉਨੇ ਦਿਨ ਹੀ ਸਤਸੰਗ ਹੁੰਦਾ ਰਿਹਾ ਮਰਦਾਨੇ ਨੇ ਰਬਾਬ ਵਜਾਉਣਾ ਤੇ ਗੁਰੂ ਜੀ ਨੇ ਰੱਬੀ ਬਾਣੀ ਦਾ ਕੀਰਤਨ ਕਰਨਾ।

# ੪੩-੪੪. ਦਖਣੀ ਪੰਜਾਬ ਦੀ ਪ੍ਰਾਚੀਨ ਫੇਰੀ

## (ਮਰਦਾਨੇ ਦਾ ਲਾਲਚ)

ਗੁਰੂ ਜੀ ਰੱਬੀ ਬੰਦੇ ਸਨ, ਉਹਦੇ ਹੁਕਮ ਵਿਚ ਰਹਿੰਦੇ ਸਨ ਰੱਬ ਦਾ ਸਦੜਾ ਆਇਆ, ਮਾਂ ਬਾਪ ਤੇ ਚਾਚਿਆਂ, ਤਾਇਆਂ ਨੂੰ ਛੱਡ ਤੁਰੇ। ਕਿਸੇ ਲਾਲਚ, ਮੋਹ ਤੇ ਪਿਆਰ ਨੇ ਉਨ੍ਹਾਂ ਦੇ ਚਰਨਾਂ ਨੂੰ ਸੁਨਹਿਰੀ ਜੰਜੀਰ ਨਾ ਮਾਰੇ, ਜਿਵੇਂ ਕਿਸੇ ਦਰਖਤ ਉਤੇ ਪੰਛੀ ਆ ਕੇ ਬੈਠਦਾ ਤੇ ਮਨ ਦੀ ਮੌਜ ਨਾਲ ਕਿਸੇ ਨੂੰ ਅਨਦਸੇ ਹੀ ਉਡਾਰੀ ਮਾਰ ਲੈਂਦਾ ਹੈ, ਤਿਵੇਂ ਗੁਰੂ ਜੀ ਭਾਣੇ ਅੰਦਰ ਤਲਵੰਡੀ ਆਏ ਤੇ ਭਾਣੇ ਅੰਦਰ ਹੀ ਛੱਡ ਤੁਰੇ। ਮਾਤਾ ਨੇ ਤਰਲੇ ਕੀਤੇ, ਭਾਈਚਾਰੇ ਨੇ ਰੋਕਿਆ ਰਾਇ ਬੁਲਾਰ ਨੇ ਆਖਿਆ ਕਿਸੇ ਦੀ ਇਕ ਨਾ ਸੁਣੀ। ਮਰਦਾਨੇ ਨੂੰ ਸਦਦੇ ਆਖਿਆ, ਚਲ ਮਰਦਾਨਿਆਂ ! ਦਾਤਾਰ ਦਾ ਹੁਕਮ ਆ ਗਿਆ ਹੈ। ਦੂਰ ਜੰਗਲ ਵਿਚ ਬੈਠਾ ਹੋਇਆ ਕੋਈ ਅਸਾਂ ਨੂੰ ਚੇਤੇ ਕਰ ਰਿਹਾ ਹੈ। ਸੜਦੀ ਆਤਮਾ ਵਾਲੇ ਅਸਾਂ ਨੂੰ ਉਡੀਕ ਰਹੇ ਨੇ।

ਜਿਵੇਂ ਹੁਕਮ ਹੋਵੇ, ਮੈਂ ਤਿਆਰ ਹਾਂ। ਮਰਦਾਨੇ ਉਤਰ ਦਿਤਾ।

ਤਲਵੰਡੀਓਂ, ਨਿਕਲਕੇ ਦਖਣ ਨੂੰ ਹੋਏ, ਉਸ ਸਮੇਂ ਦਖਣੀ ਪੰਜਾਬ ਦਾ

ਇਲਾਕਾ ਜੰਗਲ ਬੰਜਰ ਬਹੁਤਾ ਸੀ ਦੂਰ-ਦੂਰ ਕੋਈ ਟਾਵਾਂ-ਟਾਵਾਂ ਪਿੰਡ ਹੁੰਦਾ ਸੀ। ਵਣ, ਕਰੀਰ ਕਿਕਰ ਤੇ ਫਗਵਾੜੇ ਵਾਲੇ ਜੰਗਲ ਵਿਚ ਦੀ ਗੁਰੂ ਜੀ ਦੇ ਮਰਦਾਨਾ ਤੁਰ ਗਏ ਗੁਰੂ ਜੀ ਤੇ ਪਵਣ (ਹਵਾ) ਅਹਾਰੀ ਸਨ, ਉਨ੍ਹਾਂ ਨੂੰ ਭੁਖ ਤ੍ਰੇਹ ਨਹੀਂ ਸੀ ਲਗਦੀ ਸਰਬ ਸ਼ਕਤੀਮਾਨ ਉਹਨਾਂ ਨੂੰ ਸੰਤੋਖ ਸਬਰ ਬਖਸ਼ਿਆ ਹੋਇਆ ਸੀ ਨਾਮੁ ਖੁਮਾਰੀ ਨਾਨਕਾ ਚੜ੍ਹੀ ਰਹੇ ਦਿਨ ਰਾਤ ਦੀ ਹਾਲਤ ਸੀ। ਪ੍ਰਮਾਤਮਾ ਦੀ ਭਗਤੀ ਹੀ ਉਨ੍ਹਾਂ ਦੇ ਜੀਵਨ ਦਾ ਆਸਰਾ ਤੇ ਮਨੋਰਤ ਸੀ ਪਰ ਮਰਦਾਨਾ ਸਧਾਰਨ ਮਨੁਖ ਸੀ। ਗੁਰੂ ਜੀ ਦੇ ਸੰਗਤ ਨੇ ਉਸਨੂੰ ਹੌਂਸਲੇ ਵਾਲਾ ਤਾਂ ਬਣਾਇਆ ਸੀ ਪਰ ਜਨਮ ਜਨਮਾਤ੍ਰਾਂ ਦੀ ਭੁਖ ਉਸ ਦੀ ਛੇਤੀ ਨਹੀਂ ਸੀ ਜਾਂਦੀ। ਨਾਲ ਹੀ ਚੋਜੀ ਪ੍ਰੀਤਮ ਵੀ ਮਰਦਾਨੇ ਨਾਲ ਕਈ ਚੋਜ ਕਰਦਾ ਰਹਿੰਦਾ ਸੀ।

ਤੀਹ ਕੋਹ ਤੋਂ ਉਪਰ ਪੰਧ ਕਰ ਲਿਆ ਲਤਾਂ ਥਕ ਗਈਆਂ ਭੁਖ ਸਤਾਉਣ ਲਗੀ ਵਿਆਕੁਲ ਜਿਹਾ ਹੋ ਕੇ ਮਰਦਾਨਾ ਬੋਲਿਆ ਦਾਤਾ ! ਥਕੇਵਾਂ ਤੇ ਭੁਖ ਤੰਗ ਕਰ ਰਹੀ ਹੈ ਕਿਸੇ ਵਸੋਂ ਵਿਚ ਚਲੀਏ।

ਕੋਈ ਜਲ ਵਾਲਾ ਅਸਥਾਨ ਆ ਲੈਣ ਦਿਹ। ਗੁਰੂ ਜੀ ਨੇ ਉਤਰ ਦਿਤਾ ਤੇ ਦੋਵੇਂ ਤੁਰੇ ਗਏ। ਚਲੋ ਚਲੀ ਇਕ ਕੋਹ ਪੰਧ ਹੋਰ ਚਲੇ ਗਏ। ਸੰਘਣਾ ਬਣ ਆਇਆ ਨਿਰਮਲ ਜਲ ਦਾ ਇਕ ਕਚਾ ਤਾਲਾਬ ਸੀ ਉਹ ਤਲਾਬ ਦੇ ਕਿਨਾਰੇ ਗੁਰੂ ਜੀ ਸਤਿ ਕਰਤਾਰ ਆਖ ਕੇ ਬੈਠ ਗਏ। ਨਿਰਮਲ ਜਲ ਨਾਲ ਪੰਜ ਇਸ਼ਨਾਨਾ ਕੀਤਾ ਮਰਦਾਨੇ ਨੇ ਪੰਜ ਇਸ਼ਨਾਨਾ ਕਰਨ ਦੇ ਨਾਲ ਸੀਤਲ ਜਲ ਨੂੰ ਪੀ ਵੀ ਲਿਆ। ਪਾਣੀ ਪੀ ਕੇ ਗੁਰੂ ਜੀ ਅਗੇ ਬੇਨਤੀ ਕੀਤੀ, ਮਾਲਕ ! ਮੇਰੇ ਪੇਟ ਦਾ ਕੋਈ ਪ੍ਰਬੰਧ ਕਰੋ। ਭੁਖ ਦੀ ਖੋਹ ਤੰਗ ਕਰ ਰਹੀ ਹੈ ਅੱਜ ਦੂਸਰਾ ਦਿਨ ਹੈ ਰੋਟੀ ਨੂੰ।

ਮਰਦਾਨਿਆਂ ! ਕਰਤਾਰ ਨੂੰ ਪੇਟ ਦੀ ਚਿੰਤਾ ਹੈ ਤੂੰ ਚਿੰਤਾ ਨਾ ਕਰ। ਬੰਦੇ ਦੇ ਫਿਕਰ ਕਰਨ ਤੇ ਕੁਝ ਨਹੀਂ। ਜਦੋਂ ਕਰਤਾਰ ਫਿਕਰ ਕਰੇ ਤਾਂ ਹਾਂ ਮਨਸਾ ਪੂਰੀਆਂ ਹੁੰਦੀਆਂ ਹਨ। ਹਛਾ ! ਕਰਤਾਰ ਦਾ ਹੁਕਮ ਹੈ, ਸਜੇ ਹੱਥ ਵਲ ਜਾਹ ਅਗੇ ਨਗਰ ਆਵੇਗਾ ਉਸ ਨਗਰ ਦੇ ਲੋਕ ਤੇਰੀ ਬਹੁਤ ਸੇਵਾ ਕਰਣਗੇ। ਪੇਟ ਭਰਕੇ ਰੋਟੀ ਖਾ ਆਵੀਂ ਪਰ ਪਲੇ ਕੁਝ ਨਾ ਬੰਨੀਂ ਪੰਛੀ ਤੇ ਦਰਵੇਸ਼ ਭੰਡਾਰੇ ਜਮਾਂ ਨਹੀਂ ਕਰਦੇ। ਲੋਕ ਤੈਨੂੰ ਚੀਜ਼ਾਂ ਦੇਣਗੇ ਪਰ ਦੇਖੀਂ।

ਦਾਤਾ ! ਮੈਨੂੰ ਤਾਂ ਰੋਟੀ ਲਸੀ ਮਿਲਣੀ ਚਾਹੀਏ ਹੋਰ ਮੈਂ ਕੁਝ ਨਹੀਂ ਲੋੜਦਾ। ਜਾਣ ਵਾਸਤੇ ਤਿਆਰ ਹੁੰਦੇ ਹੋਏ ਮਰਦਾਨੇ ਨੇ ਉਤਰ ਦਿਤਾ, ਨਗਰ ਦਾ ਹੋਣਾ ਸੁਣਕੇ ਉਹ ਬਹੁਤ ਖੁਸ਼ ਹੋ ਗਿਆ ਸੀ।

ਜੰਗਲ ਘਣਾ ਸੀ ਉਸ ਨੂੰ ਚੀਰਦਾ ਹੋਇਆ ਮਰਦਾਨਾ ਨਗਰ ਵਿਚ ਜਾ ਪੁਜਾ। ਗੁਰੂ ਜੀ ਦੀਆਂ ਬਰਕਤਾਂ ਦਾ ਸਦਕਾ ਜਿਉਂ ਹੀ ਮਰਦਾਨਾ ਨਗਰ ਵਿਚ ਗਿਆ ਤਿਉਂ ਹੀ ਨਗਰ ਵਾਸੀ ਉਹਦੇ ਸਵਾਗਤ ਵਾਸਤੇ ਆ ਗਏ ਕਿਸੇ ਉਸ ਨੂੰ ਮੱਥਾ ਟੇਕਿਆ, ਕਿਸੇ ਜਲ ਪਾਣੀ ਪੁਛਿਆ, ਇਕ ਦਇਆਵਾਨ ਕਿਸਾਨ ਉਸ ਨੂੰ ਘਰ ਲੈ ਗਿਆ, ਸ਼ਕਰ ਘਿਓ ਪਾਕੇ ਰੋਟੀ ਖਵਾਈ। ਮਖਣ ਨਾਲ ਪੱਕੀਆਂ ਹੋਈਆਂ ਦੋੜਾਂ ਛੇ ਖਾ ਗਿਆ। ਜਦੋਂ ਰਜ ਉਠਿਆ ਤਾਂ ਘਰ ਵਲੇ ਨੇ ਉਸ ਨੂੰ ਇਕ ਰੇਜਾ ਦਿਤਾ। ਦੇਖੋ ਦੇਖੀ ਦੂਸਰੇ ਲੋਕ ਵੀ ਰੇਜੇ ਤੇ ਫੁਲਕਾਰੀਆਂ ਲੈ ਆਏ ਕੁਝ ਚਾਂਦੀ ਦੇ ਦਮੜੇ ਹੋ ਗਏ। ਰਜ ਕੇ ਰੋਟੀ ਖਾਣ ਪਿਛੋਂ ਮਰਦਾਨਾ ਗੁਰੂ ਜੀ ਦੇ ਬਚਨ ਨੂੰ ਭੁਲ ਗਿਆ ਜੋ ਉਨ੍ਹਾਂ ਕਿਹਾ ਸੀ ਮਰਦਾਨਿਆਂ ਲਾਲਚ ਨਾ ਕਰੀਂ। ਜਾਤ ਮਿਰਾਸੀ ਕੋਲ ਆਇਆ ਧਨ ਤੇ ਕਪੜੇ ਛਡਣ ਦਾ ਹੌਂਸਲਾ ਕਿਵੇਂ ਕਰੇ ? ਦੂਸਰਾ ਲੋਕਾਂ ਮਜਬੂਰ ਕੀਤਾ ਤਕੜੀ ਪੰਡ ਬੰਨਕੇ ਸਿਰ ਉਤੇ ਚੁਕ ਲਈ ਤੇ ਗੁਰੂ ਜੀ ਵਲ ਆ ਗਿਆ।

ਦੂਰੋਂ ਆਉਂਦਾ ਮਰਦਾਨਾ ਤੇ ਉਹਦੇ ਸਿਰ ਉਤੇ ਤਕੜੀ ਪੰਡ ਚੁਕੀ ਵੇਖਕੇ ਗੁਰੂ ਜੀ ਹੱਸ ਪਏ। ਲੋਭ ਜਗਤ ਨੂੰ ਖਾ ਰਿਹਾ ਹੈ ਉਹਨਾਂ ਦਾ ਬਚਨ ਸੀ। ਮਰਦਾਨਾ ਕੋਲ ਆ ਗਿਆ ਆਣ ਪੰਡ ਸੁਟੀ ਕਿਉਂਕਿ ਭਾਰ ਨਾਲ ਉਸਦੀ ਧੌਣ ਦਾ ਮਣਕਾ ਟੁਟ ਰਿਹਾ ਸੀ ਪੰਡ ਸੁਟਕੇ ਧੌਣ ਸਿਧੀ ਕੀਤੀ। ਸਾਹ ਚੜ੍ਹਿਆ ਹੋਇਆ ਸੀ, ਉਹ ਤਾਂ ਸਾਹ ਲੈਂਦਾ ਰਿਹਾ ਗੁਰੂ ਜੀ ਉਹਦੇ ਵਲ ਵੇਖਦੇ ਰਹੇ। ਜਦੋਂ ਮਰਦਾਨੇ ਨੂੰ ਹੋਸ਼ ਆ ਗਈ ਤਾਂ ਗੁਰੂ ਜੀ ਬੋਲੇ, ਮਰਦਾਨਿਆਂ ਪੇਟ ਭਰਨ ਪਿਛੋਂ ਬਚਨ ਭੁਲ ਗਿਓਂ ਲਾਲਚ ਦਾ ਸ਼ਿਕਾਰ ਹੋ ਗਿਓਂ, ਇਹ ਲੀੜਿਆਂ ਦੀ ਪੰਡ ਕੀ ਕਰੇਂਗਾ ? ਕਿਥੇ ਰਖੇਂਗਾ ? ਅਸੀਂ ਸੈਲਾਨੀ ਸਾਧੂ ਪਤਾ ਨਹੀਂ ਕਿਧਰੋਂ ਕਿਧਰ ਨੂੰ ਜਾਣਾ ਹੈ ਘਰ ਮੁੜਨ ਦਾ ਪਤਾ ਕੋਈ ਨਹੀਂ।

ਮਰਦਾਨਾ ਕੁਝ ਸ਼ਰਮਿੰਦਾ ਜਿਹਾ ਹੋਕੇ ਨੀਵੀਂ ਪਾ ਬੈਠਾ ਉਸ ਨੂੰ ਕੁਝ ਨਹੀਂ ਔੜਦਾ ਕਿ ਉਤਰ ਕੀ ਦੇਵੇ। ਸਚਮੁਚ ਮਾਲਕ ਨੇ ਉਸ ਨੂੰ ਕੁਝ ਲਿਆਉਣ ਤੋਂ ਰੋਕਿਆ ਸੀ।

ਇਹ ਪੰਡ ਹੁਣ ਚੁਕਕੇ ਖਬੇ ਪਾਸੇ ਵਲ ਤੁਰ ਜਾਹ ਨੇੜੇ ਹੀ ਇਕ ਨਗਰ ਆਵੇਗਾ ਉਥੋਂ ਦੇ ਗਰੀਬ ਨੰਗੇ ਹੋਣਗੇ। ਇਹ ਸਭ ਕੁਝ ਉਨ੍ਹਾਂ ਨੂੰ ਵੰਡ ਆ। ਅਸੀਂ ਲੋਕ ਗ੍ਰਹਿਸਤੀ ਹਾਂ। ਥੋੜੀ ਭਗਤੀ ਵਾਲਿਆਂ ਤੇ ਗ੍ਰਹਿਸਤੀਆਂ ਨੂੰ ਇਹ ਪੂਜਾ ਦਾ ਧਾਨ ਨਹੀਂ ਪਚਦਾ। ਇਸਦੇ ਪਚੌਣ ਵਾਸਤੇ ਕਠਨ ਤਪਸਿਆ ਦੀ ਲੋੜ ਹੈ। ਇਕ ਲੀੜਾ ਇਕ ਨੂੰ ਦੇਵੀਂ, ਦੇਖੀਂ ਕਿਤੇ ਕਿਸੇ ਦੀ ਮੰਗ ਦੇਖਕੇ ਬਹੁਤੇ ਲੀੜੇ ਨਾ ਫੜਾ ਦੇਵੀਂ।

ਗੁਰੂ ਜੀ ! ਕਪੜੇ ਤਾਂ ਭਲਾ ਭਾਰੇ ਹਨ, ਮੈਥੋਂ ਚੁਕੇ ਨਹੀਂ ਜਾਣੇ ਨੇ ਸਾਂਭੇ ਜਾਣੇ ਹਨ ਇਹ ਤਾਂ ਮੈਂ ਲੋੜਵੰਦਾਂ ਵਿਚ ਵੰਡ ਆਉਂਦਾ ਹਾਂ, ਪਰ ਨਗਦ ਰੁਪਏ ਤਾਂ ਰਖ ਲਈਏ। ਇਹਨਾਂ ਦਾ ਕੇਹੜਾ ਭਾਰ ਲਗਣਾ ਹੈ ਕਿਤੇ ਖਾਣ ਨੂੰ ਲੀਤਾ ਜਾਵੇਗਾ। ਲਾਲਚ ਦੇ ਅਸਰ ਹੇਠ ਮਰਦਾਨੇ ਨੇ ਗੁਰੂ ਜੀ ਅਗੇ ਬੇਨਤੀ ਕੀਤੀ।

ਇਹ ਦਮੜੇ ਵੀ ਦੇ ਆ, ਅਸਾਂ ਵਾਸਤੇ ਇਹ ਠੀਕਰੀਆਂ ਹਨ ਜਦੋਂ ਕਰਤਾਰ ਅਸਾਡੇ ਭੋਜਨ ਦਾ ਫਿਕਰ ਕਰਦਾ ਹੈ ਤਾਂ ਅਸਾਨੂੰ ਭਾਰ ਚੁਕਣ ਦੀ ਕੀ ਲੋੜ ? ਆਖੇ ਲਗ ਸੁਖ ਪਾਏਂਗਾ ਸਭ ਕੁਝ ਵੰਡ ਆ।

ਮਰਦਾਨਾ ਗੁਰੂ ਜੀ ਦੀ ਆਗਿਆ ਨਾ ਮੋੜ ਸਕਿਆ ਮੁੜ ਪੰਡ ਸਿਰ ਉਤੇ ਚੁਕ ਲਈ ਤੇ ਦੂਸਰੇ ਪਾਸੇ ਨੂੰ ਤੁਰ ਗਿਆ ਗੁਰੂ ਜੀ ਜੰਗਲ ਵਿਚ ਹੀ ਨਿਰੰਕਾਰ ਨਾਲ ਲਿਵ ਜੋੜੀ ਬੈਠੇ ਰਹੇ।

## ੪੫. ਸੱਜਣ ਠੱਗ ਦੀ ਧਰਮਸ਼ਾਲਾ

ਗੁਰੂ ਨਾਨਕ ਜੀ ਤੇ ਮਰਦਾਨਾ ਤੁਲੰਬੇ (ਜ਼ਿਲਾ ਮੁਲਤਾਨ ਵਿਚ) ਪਹੁੰਚ ਗਏ। ਨਗਰ ਤੋਂ ਦੂਰ ਸ਼ਾਹੀ ਰਾਹ ਉਤੇ ਇਕ ਸੱਜਣ ਸ਼ਾਹ ਦੀ ਹਵੇਲੀ ਸੀ। ਹਵੇਲੀ ਬਹੁਤ ਵਡੀ ਸੀ ਉਸਦੇ ਬੂਹੇ ਅਗੇ ਦੋ ਸੇਵਾਦਾਰ ਹਰ ਵਕਤ ਖਲੋਤੇ ਰਹਿੰਦੇ ਸਨ। ਆਉਂਦੇ ਜਾਂਦੇ ਰਾਹੀਆਂ ਨੂੰ ਓਹ ਪਰੇਰਦੇ ਕਿ ਰਾਹੀ ਹਵੇਲੀ ਵਿਚ ਰਹਿਣ। ਉਸ ਹਵੇਲੀ ਦੇ ਕਈ ਕਮਰੇ ਤੇ ਬਹੁਤ ਸਾਰੇ ਤਹਿਖਾਨੇ ਸਨ। ਮੁਸਲਮਾਨਾਂ ਵਾਸਤੇ ਮਸੀਤ ਅਤੇ ਹਿੰਦੂਆਂ ਵਾਸਤੇ ਧਰਮਸ਼ਾਲਾ ਬਣਾਈ ਹੋਈ ਸੀ ਉਸ ਧਰਮਸ਼ਾਲਾ ਦੇ ਕਮਰੇ ਬਹੁਤ ਸੁੰਦਰ ਤੇ ਸਜਾਵਟ ਵਾਲੇ ਸਨ। ਅਰਾਮ ਦੀਆਂ ਸਾਰੀਆਂ ਚੀਜ਼ਾਂ ਰਖੀਆਂ ਹੋਈਆਂ ਸਨ।

ਗੁਰੂ ਜੀ ਜਦੋਂ ਉਸ ਹਵੇਲੀ ਦੇ ਨੇੜੇ ਗਏ ਤਾਂ ਗੁਰੂ ਜੀ ਨੇ ਹਵੇਲੀ ਵਲ

ਨਿਗਾਹ ਭਰਕੇ ਦੇਖਿਆ ਤਾੜ ਗਏ ਕਿ ਇਹ ਹਵੇਲੀ ਮਨੁਖ ਭਲੇ ਵਾਸਤੇ ਨਹੀਂ ਬਣਾਈ, ਸਗੋਂ ਠੱਗਣ ਦੀ ਦੁਕਾਨ ਹੈ। ਮਨ ਹੀ ਮਨ ਗੁਰੂ ਜੀ ਨੇ ਸਲਾਹ ਕੀਤੀ ਕਿ ਇਸ ਠੱਗੀ ਦੇ ਗੜ ਨੂੰ ਤੋੜਨਾ ਚਾਹੀਏ। ਮਨੁਖ ਹੋਕੇ ਮਨੁਖ ਨੂੰ ਲੁਟੇ ਇਹ ਯੋਗ ਨਹੀਂ। ਹਵੇਲੀ ਦੇ ਨੇੜੇ ਜਾਕੇ ਅੰਤਰਯਾਮੀ ਬੋਲੇ, ਪੁਰਸ਼ੋ ! ਇਥੇ ਰਹਿਣ ਦੀ ਖੁਲ੍ਹ ਹੈ ?

ਹਾਂ ਜੀ ! ਇਹ ਹਵੇਲੀ ਲੋਕ ਭਲਾਈ ਵਾਸਤੇ ਦਾਤੇ ਸੱਜਣ ਸ਼ਾਹ ਨੇ ਬਣਵਾਈ ਹੈ। ਰਾਤ ਰਹਿਣ ਵਾਸਤੇ ਕਮਰਾ, ਮੰਜਾ, ਬਿਸਤਰਾ ਤੇ ਖਾਣਾ ਮਿਲਦਾ ਹੈ, ਖਰਚ ਨਹੀਂ ਲਿਆ ਜਾਂਦਾ। ਸ਼ਾਹ ਜੀ ਵੀ ਏਥੇ ਹੀ ਰਹਿੰਦੇ ਹਨ। ਆਏ ਗਏ ਦੀ ਆਪ ਸੇਵਾ ਕਰਦੇ ਹਨ ਕੋਈ ਡਰ ਨਹੀਂ ਸੁਖ ਲਵੋ। ਈਸ਼ਵਰ ਦੀ ਮੇਹਰ ਹੈ। ਆਓ ! ਮੈਂ ਸੁਖਾ ਵਾਲੇ ਅਸਥਾਨ ਤੇ ਛੱਡ ਆਵਾਂ ! ਇਕ ਸੰਤਰੀ ਨੇ ਗੁਰੂ ਹੀ ਨੂੰ ਹਵੇਲੀ ਜਾਣ ਪਛਾਣ ਕਰਾਈ ਤੇ ਗੁਰੂ ਜੀ ਦੇ ਅਗੇ ਤੁਰ ਪਿਆ।

ਖੁਲੇ ਹਵਾਦਾਰ ਕਮਰੇ ਵਿਚ ਗੁਰੂ ਜੀ ਨੂੰ ਲੈ ਗਿਆ। ਉਸ ਕਮਰੇ ਵਿਚ ਦੋ ਪਲੰਘ ਪਏ ਸਨ। ਉਹਨਾਂ ਪਲੰਘਾਂ ਉਤੇ ਸੋਹਣੇ ਬਿਸਤਰੇ ਵਿਛੇ ਹੋਏ ਸਨ। ਉਪਰ ਦੁੱਧ ਚਿੱਟੀਆਂ ਚਾਦਰਾਂ ਸਨ। ਲੌ ਏਥੇ ਮੌਜ ਕਰੋ ! ਮੈਂ ਸ਼ਾਹ ਜੀ ਨੂੰ ਜਾ ਪਤਾ ਦੇਂਦਾ ਹਾਂ। ਉਹ ਖਾਣਾ ਤਿਆਰ ਕਰਵਾਉਣਗੇ। ਸੇਵਾਦਾਰ ਇਕ ਆਖਕੇ ਆਪ ਕਮਰੇ ਵਿਚੋਂ ਬਾਹਰ ਚਲਿਆ ਗਿਆ।

ਦਾਤਾ ! ਇਸ ਹਵੇਲੀ ਦਾ ਮਾਲਕ ਤਾਂ ਕੋਈ ਬੜਾ ਧਰਮੀ ਬੰਦਾ ਜਾਪਦਾ ਹੈ। ਆਏ ਗਏ ਮੁਸਾਫਰ ਵਾਸਤੇ ਕਿੰਨੇ ਅਰਾਮ ਦੀ ਥਾਂ ਬਣਾ ਰਖੀ ਹੈ। ਕਿੰਨਾ ਧਨ ਖਰਚਿਆ ਹੈ, ਕੋਈ ਲੱਖਾਂਪਤੀ ਹੋਵੇਗਾ।

ਸੇਵਾਦਾਰ ਦੇ ਜਾਣ ਪਿਛੋਂ ਮਰਦਾਨੇ ਨੇ ਗੁਰੂ ਜੀ ਨਾਲ ਗੱਲ ਕੀਤੀ।

ਮਰਦਾਨੇ ਦੀ ਗੱਲ ਸੁਣਕੇ ਦਿਲਾਂ ਦੀ ਜਾਨਣਹਾਰ ਹੱਸ ਪਏ। ਹਸਦੇ ਹੋਏ ਬੋਲੇ, ਮਰਦਾਨਿਆਂ ਦੇਖ ਰੰਗ ਕਰਤਾਰ ਦੇ। ਪਿੱਤਲ ਸੋਨੇ ਨਾਲੋਂ ਬਹੁਤਾ ਚਮਕਦਾ ਹੈ। ਇਨ੍ਹਾਂ ਮੰਜਿਆਂ ਉਤੇ ਬੈਠਣ ਦੀ ਥਾਂ ਭੌਂ ਉਤੇ ਆਸਣ ਲਾ ਕੇ ਬੈਠੀਏ। ਇਹੋ ਜਿਹੇ ਮੰਜਿਆਂ ਉਤੇ ਬੈਠਿਆਂ ਬੁਧੀ ਭ੍ਰਿਸ਼ਟ ਹੁੰਦੀ ਹੈ। ਇਹ ਚਾਦਰਾਂ ਦੇਖਣ ਨੂੰ ਚਿੱਟੀਆਂ ਹਨ ਪਰ ਪਾਪਾਂ ਨਾਲ ਦਾਗੋਦਾਗ ਹੋਈਆਂ ਨੇ।

ਜਿਵੇਂ ਆਗਿਆ ! ਮਰਦਾਨੇ ਕੁਝ ਸੰਤੋਖ ਕਰਕੇ ਅਗੋਂ ਆਖਿਆ।

ਕਮਰੇ ਦਾ ਫਰਸ਼ ਪੱਕਾ ਸੀ, ਉਸ ਉਤੇ ਲੀੜਾ ਸੁਟਕੇ ਬੈਠ ਗਏ ਮਰਦਾਨੇ

ਰਬਾਬ ਠੀਕ ਕੀਤੀ।

ਦੂਸਰੇ ਪਾਸੇ ਸੇਵਾਦਾਰ ਕਾਹਲੀ ਨਾਲ ਆਪਣੇ ਮਾਲਕ ਸੱਜਣ ਸ਼ਾਹ ਕੋਲ ਗਿਆ। ਖੁਸ਼ੀ ਦੇ ਲਹਿਜੇ ਵਿਚ ਉਸ ਨੇ ਕਾਹਲੀ ਤੇ ਹੌਲੀ ਸੱਜਣ ਸ਼ਾਹ ਨੂੰ ਆਖਿਆ ਦੋ ਮੁਸਾਫਰ ਆਏ ਨੇ, ਇਕ ਤਾਂ ਕੋਈ ਬਹੁਤ ਵੱਡਾ ਸ਼ਾਹੂਕਾਰ ਪ੍ਰਤੀਤ ਹੁੰਦਾ ਹੈ। ਓਹਦੇ ਚਿਹਰੇ ਉਤੇ ਲਾਲੀਆਂ ਭਖਦੀਆਂ ਨੇ। ਅੱਖਾਂ ਦੀ ਚਮਕ ਖਿਚਦੀ ਹੈ, ਮੱਥੇ ਉਤੇ ਬਰਕਤਾਂ ਦੇ ਨਿਸ਼ਾਨ ਹਨ ਪਰ ਭੇਸ ਫਕੀਰੀ ਧਾਰਿਆ ਹੋਇਆ ਹੈ। ਉਹ ਫਕੀਰ ਨਹੀਂ ਕੋਈ ਧਨਾਢ ਹੈ। ਜੋ ਉਹਦੇ ਨਾਲ ਹੈ, ਉਹ ਉਹਦਾ ਸੇਵਾਦਾਰ ਪ੍ਰਤੀਤ ਹੁੰਦਾ ਹੈ। ਉਹਨਾਂ ਕੋਲ ਹਥਿਆਰ ਕੋਈ ਨਹੀਂ ਉਹ ਖਾਲੀ ਹੱਥ ਹਨ ਚਲੋ ਤੇ ਦੇਖੋ।

ਵਾਹ ਓਏ ! ਮੇਰੇ ਵਫਾਦਾਰ ਸੇਵਕੋ ! ਸੱਜਣ ਸ਼ਾਹ ਖੁਸ਼ੀ ਨਾਲ ਉਛਲਦਾ ਹੋਇਆ, ਫਿਰ ਤਾਂ ਪੌਂ ਬਾਰਾਂ। ਜਾਹ ਰੋਟੀ ਤਿਆਰ ਕਰਵਾ ਉਸ ਵਿਚ ਭੰਗ ਤੇ ਨਾਲ ਧਤੂਰਾ ਵੀ ਪਾ ਜੋ ਖਾ ਕੇ ਮਰਨ ਨਾ ਬੇਹੋਸ਼ ਜ਼ਰੂਰ ਹੋ ਜਾਣ ਜਦੋਂ ਬੇਹੋਸ਼ ਹੋ ਜਾਣਗੇ ਤਾਂ ਲੀੜੇ ਫਰੋਲ ਲਵਾਂਗੇ। ਹੁਸ਼ਿਆਰੀ ਨਾਲ ਕੰਮ ਕਰਨਾ ਕਿਸੇ ਗੱਲ ਦਾ ਭੇਤ ਪ੍ਰਗਟ ਨਾ ਹੋਵੇ।

'ਵਾਹ ! ਭੇਤ ਪ੍ਰਗਟ ਹੋ ਜਾਵੇ ! ਅਸੀਂ ਅਫਲਾਤੂ ਦੇ ਕੰਨ ਕੁਤਰਨ ਵਾਲੇ ! ਐਨੇ ਰਾਹੀ ਲੁਟੇ ਨੇ ਕਦੀ ਕਿਸੇ ਨਾ ਭੇਤ ਖੁਲ੍ਹਿਆ ਹੈ। ਸੇਵਾਦਾਰ ਨੇ ਆਪਣੀ ਅਕਲ ਉਤੇ ਹੰਕਾਰ ਕਰਕੇ ਆਖਿਆ। ਇਹ ਤਾਂ ਮੈਂ ਜਾਣਦਾ ਹਾਂ ! ਤਦੇ ਤਾਂ ਤੁਹਾਨੂੰ ਮਿੱਤਰ ਬਨਾਕੇ ਰਖਿਆ ਹੋਇਆ ਹੈ। ਹਛਾ ਦੇਰ ਨਾ ਕਰੋ। ਮੈਂ ਉਨ੍ਹਾਂ ਕੋਲ ਚਲਕੇ ਬੈਠਦਾ ਹਾਂ ਕਿਤੇ ਓਦਰ ਕੇ ਜਾਂ ਕਿਸੇ ਸ਼ੱਕ ਦਾ ਸ਼ਿਕਾਰ ਹੋਕੇ ਖਿਸਕ ਨਾ ਜਾਣ।

ਸਜਣ ਸ਼ਾਹ ਕਾਹਲੀ-ਕਾਹਲੀ ਪੈਰ ਪੁਟਦਾ ਹੋਇਆ ਧਰਮਸ਼ਾਲਾ ਦੇ ਉਸ ਕਮਰੇ ਕੋਲ ਆਇਆ ਜਿਥੇ ਗੁਰੂ ਜੀ ਦਾ ਉਤਾਰਾ ਸੀ। ਪਰ ਕਮਰੇ ਦੇ ਬੂਹੇ ਅਗੇ ਆ ਕੇ ਉਹਦੇ ਪੈਰ ਜੁੜ ਗਏ। ਅਗੇ ਹੋਣ ਦਾ ਉਸ ਨੂੰ ਹੌਂਸਲਾ ਨਾ ਪਿਆ। ਅੰਦਰ ਰਬਾਬ ਵਜਾ ਰਿਹਾ ਸੀ ਰਬਾਬ ਦੀਆਂ ਤਰਬਾਂ ਦਿਲਾਂ ਨੂੰ ਹਲਾ ਰਹੀਆਂ ਸਨ। ਜਗਤ ਤਾਰਨਹਾਰ ਗੁਰੂ ਨਾਨਕ ਬਾਣੀ ਦਾ ਕੀਰਤਨ ਕਰ ਰਹੇ ਸੀ। ਇਹ ਸ਼ਬਦ ਗਾਵਿਆ ਜਾ ਰਿਹਾ ਸੀ—

*ਉਜਲੁ ਕੈਹਾ ਚਿਲਕਣਾ ਘੋਟਿਮ ਕਾਲੜੀ ਮਸੁ ॥ ਧੋਤਿਆ ਜੂਠਿ ਨ ਉਤਰੈ*

ਜੇ ਸਉ ਧੋਵਾ ਤਿਸੁ ॥੧॥ ਸੱਜਣ ਸੇਈ ਨਾਲਿ ਮੈ ਚਲਦਿਆ ਨਾਲਿ ਚਲੰਨਿ੍ ॥ ਜਿਥੈ ਲੇਖਾ ਮਾਗੀਐ ਤਿਥੈ ਖੜੇ ਦਿਸੰਨਿ੍ ॥੧ ॥ ਰਹਾਉ ॥ ਕੋਠੇ ਮੰਡਪ ਮਾੜੀਆ ਪਾਸਹੁ ਚਿਤਵੀਆਹਾ ॥ ਢਠੀਆ ਕੰਮਿ ਨ ਆਵਨੀ ਵਿਚਹੁ ਸਖਣੀਆਹਾ ॥੨॥ ਬਗਾ ਬਗੇ ਕਪੜੇ ਤੀਰਥ ਮੰਝਿ ਵਸੰਨਿ੍ ॥ ਘੁਟਿ ਘੁਟਿ ਜੀਆ ਖਾਵਣੇ ਬਗੇ ਨਾ ਕਹੀਅਨਿ੍ ॥੩॥ ਸਿੰਮਲ ਰੁਖੁ ਸਰੀਰੁ ਮੈ ਮੈਜਨ ਦੇਖਿ ਭੁਲੰਨਿ੍ ॥ ਸੇ ਫਲ ਕੰਮਿ ਨ ਆਵਨੀ ਤੇ ਗੁਣ ਮੈ ਤਨਿ ਹੰਨਿ੍ ॥੪॥ ਅੰਧੁਲੈ ਭਾਰੁ ਉਠਾਇਆ ਡੂਗਰ ਵਾਟ ਬਹੁਤੁ ॥ ਆਖੀ ਲੋੜੀ ਨਾ ਲਹਾ ਹਉ ਚੜਿ ਲੰਘਾ ਕਿਤੁ ॥੫॥ ਚਾਕਰੀਆ ਚੰਗਿਆਈਆ ਅਵਰ ਸਿਆਣਪ ਕਿਤੁ ॥ ਨਾਨਕ ਨਾਮੁ ਸਮਾਲਿ ਤੂੰ ਬਧਾ ਛੁਟਹਿ ਜਿਤੁ ॥੬॥੧॥੩॥

(ਸੂਹੀ ਮ: ੧ ਘਰੁ ੬)

ਭਾਵ—ਜਿਵੇਂ ਕੈਂਹਾਂ, ਇਕ ਧਾਤ ਜਿਸਦੇ ਭਾਂਡੇ ਬਣਦੇ ਨੇ ਦੇਖਣ ਨੂੰ ਤਾਂ ਸੁੰਦਰ ਤੇ ਚਮਕੀਲਾ ਮਲੂਮ ਹੁੰਦਾ ਹੈ ਪਰ ਜਦੋਂ ਉਸ ਨੂੰ ਕਿਸੇ ਚੀਜ਼ ਉਤੇ ਰਗੜਿਆ ਜਾਵੇ ਤਾਂ ਕਾਲਖ ਨਿਕਲਦੀ ਹੈ। ਧੋਤਿਆਂ ਉਸਦੇ ਨਾਲੋਂ ਜੂਠ ਨਹੀਂ ਲਹਿੰਦੀ। ਦਿਲ ਕਰਦਾ ਹੈ ਉਸ ਨੂੰ ਪਰੇ ਸੁਟ ਦਿਤਾ ਜਾਵੇ। ।ਏਹੋ ਹਾਲ ਠੱਗਾਂ ਦਾ ਹੈ।

ਮਿੱਤਰ (ਸਜਣ) ਉਹ ਹਨ ਜੇਹੜੇ ਦਰਗਾਹ ਵਿਚ ਸਹਾਈ ਹੋਣ ਜਦੋਂ ਲੇਖਾ ਹੋਣਾ ਹੋਵੇ ਤਦੋਂ ਪੁਜਕੇ ਸਹਾਇਤਾ ਕਰਨ। ਕਚੇ ਪਕੇ ਮਕਾਨ ਭਾਵੇਂ ਉਨ੍ਹਾਂ ਉਤੇ ਕਈ ਪ੍ਰਕਾਰ ਦੀ ਚਿਤਰਕਾਰੀ ਕੀਤੀ ਹੋਵੇ ਜੇ ਉਹ ਕਿਸੇ ਦੇ ਕੰਮ ਨਹੀਂ ਆਉਂਦੇ ਤਾਂ ਢਠਿਆਂ ਦੇ ਬਰਾਬਰ ਉਹ ਸਖਣੇ ਹਨ। ਜੇ ਕਿਸੇ ਨੂੰ ਸੁਖ ਨਹੀਂ ਦੇਂਦੇ ਤਾਂ ਤੇਰੇ ਜੀਉਣ ਦਾ ਕੀ ਲਾਭ। ਬਗਲਾ ਰੰਗ ਦਾ ਚਿੱਟਾ (ਹੰਸ ਵਰਗਾ) ਜਲ ਕਿਨਾਰੇ ਰਹਿੰਦਾ ਹੈ ਇਕ ਟੰਗ ਦੇ ਭਾਰ ਵੀ ਖਲੋਤਾ ਹੋਇਆ ਦੇਖਿਆ ਜਾਂਦਾ ਹੈ ਪਰ ਉਹ ਮੱਛੀ ਡੱਡੀ ਨੂੰ ਫੜਕੇ ਖਾਂਦਾ ਰਹਿੰਦਾ ਹੈ। ਇਸੇ ਤਰ੍ਹਾਂ ਭਗਤੀ ਆਸਰੇ ਲੋਕ ਠੱਗੀ ਕਰਦੇ ਨੇ। ਚਿੱਟੇ ਜਾਂ ਭਗਵੇਂ ਕਪੜਿਆਂ ਨਾਲ ਕੋਈ ਸਾਧੂ ਨਹੀਂ ਬਣ ਸਕਦਾ ਉਹ ਸੱਜਣ ਤੂੰ ਠੱਗ ਹੈਂ, ਜਿਸ ਤਰ੍ਹਾਂ ਸਿੰਮਲ ਰੁਖ ਦੇਖਣ ਨੂੰ ਸੋਹਣਾ ਫੁਲ ਤੇ ਫਲ ਵਾਲਾ ਹੁੰਦਾ ਹੈ, ਪਰ ਉਹ ਮਨੁਖ ਜਾਂ ਪੰਛੀ ਦੇ ਕੰਮ ਨਹੀਂ ਆਉਂਦਾ ਕਈ ਪੰਛੀ ਧੋਖਾ ਖਾਕੇ ਉਹਦੀਆਂ ਟਾਹਣੀਆਂ ਉਤੇ ਆ ਬੈਠਦੇ ਹਨ ਪਰ ਨਿਰਾਸ ਹੀ ਉਠ ਜਾਂਦੇ ਨੇ ਤਿਵੇਂ ਪੁਰਖਾ ! ਸੰਤ ਤੇ ਭਲੇ ਪੁਰਸ਼ ਤੇਰੀ

ਧਰਮਸ਼ਾਲਾ, ਮੰਦਰ ਤੇ ਸੂਰਤ ਦੇਖਕੇ ਫਸ ਜਾਂਦੇ ਹਨ। ਜਦੋਂ ਉਨ੍ਹਾਂ ਨੂੰ ਲੁਟ ਲੈਂਦਾ ਹੈਂ, ਤਾਂ ਰੋਂਦੇ ਜਾਂਦੇ ਨੇ। ਕਿਸੇ ਅਖੋਂ ਅੰਨੇ ਨੇ ਸਿਰ ਉਤੇ ਭਾਰ ਚੁਕਿਆ ਹੋਇਆ ਹੈ ਰਸਤਾ ਹੈ ਪਹਾੜੀ ਤੇ ਬਿਖੜਾ ਜਿਸ ਵਾਸਤੇ ਅੱਖਾਂ ਦੀ ਲੋੜ ਹੈ ਉਹ ਆਪਣੀ ਮੰਜ਼ਲ ਕਿਵੇਂ ਖਤਮ ਕਰੇਗਾ ਓਹ ਸਜਣ ! ਇਹ ਚੁਤਰਾਈਆਂ ਅਕਲਾਂ ਦਾ ਤਿਆਗ ਕਰ। ਪ੍ਰਮਾਤਮਾ ਦੀ ਭਗਤੀ ਕਰ ਪ੍ਰਮਾਤਮਾ ਦਾ ਸਿਮਰਨ ਹੀ ਦਰਗਾਹੇ ਸਹਾਈ ਹੁੰਦਾ। ਓਹੋ ਹੀ ਚੰਗੇ ਨੇਤਰ ਹਨ ਇਨ੍ਹਾਂ ਠੱਗੀਆਂ ਤੋਂ ਮੁੜ ਜੀਆਂ ਦਾ ਘਾਤ ਕਰਨਾ ਚੰਗਾ ਨਹੀਂ ਇਹ ਮਾਯਾ ਤੇਰੇ ਕੰਮ ਨਹੀਂ ਆਉਣੀ।

ਸਾਰਾ ਸ਼ਬਦ ਸੁਣਿਆਂ ਉਸਦੇ ਅਰਥ ਭਾਵ ਨੂੰ ਸਮਝਿਆ ਉਸਦੀ ਪਾਪੀ ਆਤਮਾ ਡੋਲ ਗਈ। ਅੰਦਰੋਂ ਅਵਾਜ਼ ਆਈ—ਓਹ ਸਜਣ ! ਇਹ ਸਾਰਾ ਹਾਲ ਤੇਰਾ ਹੈ। ਇਹ ਕੋਈ ਵਲੀ ਆ ਗਿਆ ਈ ! ਤੇਰੇ ਪਾਪਾਂ ਦਾ ਭਾਂਡਾ ਭਜਣ ਲਗਾ ਈ ! ਪਰ ਚਿਰਾਂ ਦੀ ਮੈਲ ਜੰਮੀ ਆਤਮਾ ਇਕ ਦਮ ਨਿਰਮਲ ਕਿਵੇਂ ਹੋ ਜਾਵੇ। ਅੰਦਰ ਦੀ ਕੂਕ ਪੁਕਾਰ ਦੀ ਕੋਈ ਪ੍ਰਵਾਹ ਨਾ ਕਰਕੇ ਸੱਜਣ ਅੰਦਰ ਚਲਿਆ ਗਿਆ। ਹੱਥ ਜੋੜਕੇ ਤੇ ਸਿਰ ਨਿਵਾਕੇ ਪ੍ਰਨਾਮ ਕੀਤਾ। ਮਿਠੇ ਸ਼ਬਦਾਂ ਨਾਲ ਜੀ ਆਇਆਂ ਨੂੰ ਆਖਿਆ ਤੇ ਪੁਛਿਆ, ਆਪ ਨੇ ਇਸ਼ਨਾਨ ਤਾਂ ਨਹੀਂ ਕਰਨਾ।

ਪੁਰਸ਼ਾ ! ਅਸਾਂ ਇਸ਼ਨਾਨ ਨਹੀਂ ਕਰਨਾ ਬੈਠ ਜਾਹ ! ਤੂੰ ਬੜੀ ਸੇਵਾ ਕਰਦਾ ਹੈਂ ਧੰਨ ਭਾਗ ਤੇਰੇ ! ਗੁਰੂ ਜੀ ਦਾ ਬਚਨ ਸੀ।

ਭਗਵਾਨ ਤੇ ਮਹਾਂਪੁਰਖਾਂ ਦੀ ਮੇਹਰ ਹੈ ਮੈਂ ਕੀ ਚੀਜ਼ ਹਾਂ ! ਜਿਵੇਂ ਸੇਵਾ ਕਰਾਉਂਦੇ ਨੇ ਤਿਵੇਂ ਕਰੀ ਜਾਂਦਾ ਹਾਂ ਭੋਜਨ ਆ ਰਿਹਾ ਹੈ, ਖਿਮਾ ਕਰਨੀ ਬਸ ਤਿਆਰ ਹੋ ਚਲਿਆ ਹੈ। ਸੱਜਣ ਨੇ ਹਲੀਮੀ ਨਾਲ ਆਖਿਆ।

ਤੇਰੀ ਖੁਸ਼ੀ ! ਕੋਈ ਤ੍ਰਿਸ਼ਨਾ ਤਾਂ ਨਹੀਂ। ਗੁਰੂ ਜੀ ਨੇ ਉਤਰ ਦਿਤਾ।

ਮੇਰੀ ਕਮਾਈ ਸਫਲ ਹੋਵੇਗੀ ਸੇਵਾ ਕਰਨ ਨਾਲ ਇਹ ਹੱਥ ਪੈਰ ਪਵਿਤਰ ਹੋਣਗੇ।

ਠੀਕ ਹੈ ! ਸੇਵਾ ਕਰਨੀ ਚੰਗੀ ਹੈ, ਪਰ ਜੇ ਸਾਫ ਦਿਲ ਨਾਲ ਕੀਤੀ ਜਾਵੇ।

ਇਉਂ ਬਚਨ ਬਿਲਾਸ ਕਰ ਹੀ ਰਹੇ ਸਨ ਕਿ ਸੇਵਾਦਾਰ ਦੋ ਥਾਲ ਭੋਜਨ ਦੇ ਲਾ ਕੇ ਲੈ ਆਇਆ, ਫੁਲਕੇ ਚਾਵਲ ਸਬਜੀ, ਦਾਲ ਤੇ ਮਿੱਠਾ ਸੀ। ਦੇਖਣ ਨੂੰ ਰੋਟੀ ਇੰਞ ਪ੍ਰਤੀਤ ਹੁੰਦੀ ਸੀ ਕਿ ਕਿਸੇ ਨੇ ਸੋਹਣੀ ਰੀਝ ਨਾਲ ਪਕਾਈ ਤੇ

ਪਰੋਸੀ ਹੈ। ਸੱਜਣ ਠੱਗ ਨੇ ਆਪ ਗੁਰੂ ਜੀ ਤੇ ਮਰਦਾਨੇ ਦੇ ਹੱਥ ਪੂੰਜਣ ਵਾਸਤੇ ਪਰਨਾ ਦਿਤਾ। ਜਦੋਂ ਹੱਥ ਪੂੰਝ ਚੁਕੇ ਤਾਂ ਥਾਲ ਅਗੇ ਰਖਕੇ ਸੱਜਣ ਨੇ ਬੇਨਤੀ ਕੀਤੀ, ਮਹਾਰਾਜ ! ਛਕੋ ! ਮਿਸਾ ਲੂਣਾ ਗਰੀਬਾਂ ਦੇ ਭੋਜਨ ਨੂੰ।

ਮਰਦਾਨੇ ਨੂੰ ਬਹੁਤ ਭੁਖ ਲਗੀ ਹੋਈ ਸੀ ਉਸਨੇ ਤੋੜਨ ਵਾਸਤੇ ਹੱਥ ਵਧਾਇਆ ਤਾਂ ਗੁਰੂ ਜੀ ਬੋਲੇ, ਮਰਦਾਨਿਆਂ ਠਹਿਰ ਰਤਾ ! ਕਾਹਲ ਨਾ ਕਰ ਦੁਖ ਉਠਾਵੇਂਗਾ।

ਇਹ ਸੁਣਕੇ ਮਰਦਾਨੇ ਨੇ ਹੱਥ ਖਿੱਚ ਲਿਆ ਕਿਉਂਕਿ ਹੁਣ ਉਸ ਨੂੰ ਗੁਰੂ ਦੇ ਬਚਨਾਂ ਉਤੇ ਭਰੋਸਾ ਸੀ, ਉਹ ਗੁਰੂ ਜੀ ਨੂੰ ਈਸ਼ਵਰ ਰੂਪ ਸਮਝਣ ਲਗ ਪਿਆ ਸੀ।

ਸੱਜਣ ਦਾ ਪਾਪੀ ਮਨ ਡੋਲ ਗਿਆ ਉਹ ਸਿਰ ਤੋਂ ਪੈਰਾਂ ਤਕ ਕੰਬ ਉਠਿਆ, ਉਸਦੀ ਜ਼ਬਾਨ ਨਾ ਹਿਲੀ। ਗੁਰੂ ਜੀ ਦੋਹਾਂ ਥਾਲਾਂ ਵਲ ਧਿਆਨ ਨਾਲ ਦੇਖਕੇ ਕਹਿਣ ਲਗੇ, ਪੁਰਸ਼ਾ ! ਅਸਾਂ ਕੋਲ ਪ੍ਰਮਾਤਮਾ ਦੇ ਨਾਮ ਤੋਂ ਬਿਨਾਂ ਹੋਰ ਕੁਝ ਨਹੀਂ। ਨਾ ਸੋਨਾ ਤੇ ਚਾਂਦੀ। ਫਿਰ ਦਾਲ ਤੇ ਸਬਜ਼ੀ ਵਿਚ ਭੰਗ ਤੇ ਧਤੂਰਾ ਕਿਉਂ ਪਾਉਣ ਦੀ ਖੇਚਲ ਕੀਤੀ। ਅਸਾਂ ਨੂੰ ਬੇਸੁਰਤ ਕਰਕੇ ਜਾਂ ਮਾਰਕੇ ਜੋ ਕੁਝ ਲੈਣਾ ਹੈ ਉਹ ਕੁਝ ਇਸ ਤਰ੍ਹਾਂ ਹੀ ਲੈ ਲੈ !

ਸੱਜਣ ਸ਼ਰਮਿੰਦਾ ਹੋ ਗਿਆ ਉਸ ਨੂੰ ਧਰਤੀ ਵੇਹਲ ਨਹੀਂ ਸੀ ਦੇਂਦੀ ਉਹ ਇਸ ਗੱਲੋਂ ਹੈਰਾਨ ਸੀ ਕਿ ਇਨ੍ਹਾਂ ਨੂੰ ਕਿਸ ਨੇ ਦੱਸ ਦਿਤਾ ਕਿ ਦਾਲ ਸਬਜ਼ੀ ਵਿਚ ਭੰਗ ਧਤੂਰਾ ਹੈ ਉਹਦੀਆਂ ਅੱਖਾਂ ਉਚੀਆਂ ਨਹੀਂ ਹੁੰਦੀਆਂ ਸਨ।

ਪੁਰਸ਼ਾ ! ਬੈਠ ਜਾਹ ! ਤੈਨੂੰ ਕਰਤਾਰ ਚਿਤ ਆਵੇ।

ਸੱਜਣ ਬੈਠ ਗਿਆ ! ਗੁਰੂ ਜੀ ਨੇ ਉਹਦੇ ਉਤੇ ਸਵਾਲ ਕੀਤਾ ਪੁਰਸ਼ਾ ! ਇਸ ਹਵੇਲੀ ਮੰਦਰ ਮਸੀਤ ਤੇ ਦਿਖਾਵਾ ਸਭ ਕੁਝ ਤੂੰ ਲੋਕਾਂ ਨੂੰ ਲੁਟਣ ਵਾਸਤੇ ਬਣਾਇਆ ਹੈ। ਹੁਣ ਤਕ ਸੈਂਕੜਿਆਂ ਨੂੰ ਲੁਟ ਚੁਕਾ ਹੈਂ। ਕਈਆਂ ਦੀ ਹਤਿਆ ਵੀ ਕਰ ਚੁਕਾ ਹੈਂ ਮੈਂ ਇਹ ਪੁਛਦਾ ਹਾਂ ਜਦੋਂ ਮਰੇਂਗਾ ਕੀ ਇਹ ਸਭ ਕੁਝ ਤੇਰੇ ਨਾਲ ਜਾਵੇਗਾ ? ਜਿਸ ਪਰਵਾਰ ਵਾਸਤੇ ਪਾਪ ਕਮਾਈ ਕਰ ਰਿਹਾ ਹੈਂ, ਕੀ ਓਹ ਉਸ ਵੇਲੇ ਤੇਰੀ ਸਹਾਇਤਾ ਕਰਣਗੇ ਜਦੋਂ ਜਮਦੂਤਾਂ ਜਾਂ ਰਾਜ ਅਧਿਕਾਰੀਆਂ ਨੇ ਤੈਨੂੰ ਘੇਰਿਆ ? ਕੀ ਓਹ ਡੰਨ ਸਹਿਣ ਲਈ ਤਿਆਰ ਹਨ।

ਸੱਜਣ ਦੀ ਸੁਤੀ ਆਤਮਾ ਜਾਗ ਪਈ। ਓਹਦੇ ਕੀਤੇ ਪਾਪ ਇਕ ਫਿਲਮ

ਬਣਕੇ ਓਹਦੀਆਂ ਅੱਖਾਂ ਅਗੇ ਆ ਗਏ। ਓਹਦਾ ਹਿਰਦਾ ਕੰਬ ਉਠਿਆ। ਓਹ ਹੱਥ ਜੋੜ ਕੇ ਬੋਲਿਆ ਭਗਵਾਨ ! ਮੈਨੂੰ ਖਿਮਾ ਕਰਨਾ। ਮੈਂ ਵਡਾ ਪਾਪੀ, ਠੱਗ ਤੇ ਕਾਤਲ ਹਾਂ। ਇਨ੍ਹਾਂ ਕੀਤੇ ਕੁਕਰਮਾਂ ਦਾ ਫੱਲ ਮੈਨੂੰ ਹੀ ਮਿਲਣਾ ਹੈ। ਸਚ ਇਹ ਦੌਲਤ ਸਾਥ ਨਹੀਂ ਜਾਣੀ। ਜੇ ਰਾਜਾ ਮੈਨੂੰ ਫੜ ਲਵੇ ਤਾਂ ਮੌਤ ਡੰਨ ਮੈਨੂੰ ਹੀ ਮਿਲਣਾ ਹੈ।

ਫਿਰ ਕਿਉਂ ਪਾਪ ਕਰਦਾ ਹੈਂ ?

ਮੈਂ ਮੂਰਖ ! ਮੈਂ ਭੁਲਾ ਸਾਂ। ਹੁਣ ਰਾਹੇ ਪਾਓ, ਮੇਰਾ ਸੁਧਾਰ ਕਰਨ ਬਦਲੇ ਹੀ ਸ਼ਾਇਦ ਮਨੁਖ ਰੂਪ ਭਗਵਾਨ ਜੀ ਆਏ ਜੇ, ਖਿਮਾ ਦਾਤਾ ਬਖਸ਼ੋ। ਸੱਜਣ ਦਾ ਮਨ ਭਰ ਗਿਆ। ਉਹ ਸਚ ਮੁਚ ਸੱਜਣ ਬਣਨ ਲਗਾ। ਡਡਿਆ ਕੇ ਗੁਰੂ ਜੀ ਦੇ ਚਰਨੀਂ ਡਿਗ ਪਿਆ, ਹੰਝੂਆਂ ਨਾਲ ਗੁਰੂ ਜੀ ਦੇ ਚਰਨ ਧੋ ਦਿੱਤੇ। ਗੁਰੂ ਜੀ ਨੇ ਉਸਦਾ ਸਿਰ ਉਪਰ ਚੁਕਿਆ ਤੇ ਆਖਿਆ, ਸਜਣਾ ! ਹੁਣ ਤੂੰ ਸਚਮੁਚ ਸੱਜਣ ਬਣ ਗਿਆ ਹੈਂ ਕਹੋ ਸਤਿ ਕਰਤਾਰ !

ਸਤਿ ਕਰਤਾਰ ਸੱਜਣ ਨੇ ਆਖਿਆ।

ਸਰਬ ਸ਼ਕਤੀਵਾਨ ਨਿਰੰਕਾਰ ਨੂੰ ਚੇਤੇ ਕਰ, ਧਰਮ ਦੀ ਕਿਰਤ ਕਰਕੇ ਗਰੀਬ ਦੁਖੀ ਤੇ ਮਾੜੇ ਤੇ ਭਗਤ ਦੀ ਸੇਵਾ ਕਰ। ਰਾਤ ਦਿਨ ਸਵਾਸ ਸਵਾਸ ਸਤਿ ਕਰਤਾਰ ਦਾ ਸਿਮਰਨ ਕਰ। ਤੇਰੇ ਪਿਛਲੇ ਪਾਪਾਂ ਨਾਲ ਜੇ ਤੇਰੀ ਆਤਮਾ ਉਤੇ ਕਾਲਖ ਹੈ ਲਗੀ ਹੋਈ ਉਹ ਸਭ ਧੋਤੀ ਜਾਵੇਗੀ—

*ਭਰੀਐ ਹਥੁ ਪੈਰੁ ਤਨੁ ਦੇਹ॥ ਪਾਣੀ ਧੋਤੈ ਉਤਰਸੁ ਖੇਹ॥ ਮੂਤ ਪਲੀਤੀ ਕਪੜੁ ਹੋਇ॥ ਦੇ ਸਾਬੂਣੁ ਲਈਐ ਓਹੁ ਧੋਇ॥ ਭਰੀਐ ਮਤਿ ਪਾਪਾ ਕੈ ਸੰਗਿ॥ ਓਹੁ ਧੋਪੈ ਨਾਵੈ ਕੈ ਰੰਗਿ॥ ਪੁੰਨੀ ਪਾਪੀ ਆਖਣੁ ਨਾਹਿ॥ ਕਰਿ ਕਰਿ ਕਰਣਾ ਲਿਖਿ ਲੈ ਜਾਹੁ॥ ਆਪੇ ਬੀਜਿ ਆਪੇ ਹੀ ਖਾਹੁ॥ ਨਾਨਕ ਹੁਕਮੀ ਆਵਹੁ ਜਾਹੁ॥੨੦॥ (ਜਪੁ ਜੀ ਸਾਹਿਬ)*

ਭਾਵ ਜੇ ਅਸਾਡਾ ਸਰੀਰ, ਹੱਥ, ਮੂੰਹ, ਤਨ ਘਟੇ ਮਿਟੀ ਨਾਲ ਮੈਲਾ ਹੋ ਜਾਵੇ ਤਾਂ ਪਾਣੀ ਨਾਲ ਧੋਂਦੇ ਹਾਂ, ਇਸ਼ਨਾਨ ਕਰਦੇ ਹਾਂ। ਜੇ ਲੀੜਿਆਂ ਨੂੰ ਮੈਲਾ ਜਾ ਪਿਸ਼ਾਬ ਲਗ ਜਾਵੇ ਤਾਂ ਉਸਨੂੰ ਪਵਿਤਰ ਤੇ ਸੁਚਾ ਕਰਨ ਵਾਸਤੇ ਸਾਬਣ ਦਾ ਆਸਰਾ ਲੈਂਦੇ ਹਾਂ। ਭਾਈ ਜਿਵੇਂ ਪਾਣੀ ਤੇ ਸਾਬਣ ਤਨ ਤੇ, ਲੀੜਿਆਂ ਨੂੰ ਸਾਫ ਕਰਦਾ ਹੈ ਤਿਵੇਂ ਪਾਪਾਂ ਮਾੜੇ ਕਰਮਾਂ ਨਾਲ ਮਤਿ ਬੁਧੀ ਤੇ ਆਤਮਾ ਕਾਲੀ

ਹੋ ਜਾਵੇ ਤਾਂ ਉਹ ਨਾਮ ਈਸ਼ਵਰੀ ਭਗਤੀ ਆਸਰੇ ਧੋਤੀ ਜਾਂਦੀ ਹੈ। ਕੋਈ ਆਖਣ ਨਾਲ ਨਾ ਪਾਪੀ ਬਣਦਾ ਹੈ ਨਾ ਪੁੰਨ ਕਰਨ ਵਾਲਾ ਦਿਆਲੂ ਜੋ ਕਰਮ ਜਗ ਵਿਚ ਕਰੋਗੇ ਉਹ ਹੀ ਤੁਸਾਂ ਦੇ ਸਾਥ ਜਾਣਗੇ। ਨੇਕ ਕਰਮ। ਤੇ ਪ੍ਰਮਾਤਮਾ ਦੀ ਭਗਤੀ ਸਵਰਗ ਵਲ ਖੜੇਗੀ। ਪਾਪ ਨਰਕ ਵਲ ! ਜੋ ਬੀਜੋਗੇ ਓਹ ਖਾਵੋਗੇ। ਕਿਕਰ ਬੀਜ ਕੇ ਦਾਖਾਂ ਦੀ ਆਸ ਨਹੀਂ ਕਰਨੀ ਚਾਹੀਦੀ। ਗੁਰੂ ਨਾਨਕ ਜੀ ਆਖਦੇ ਹਨ—ਹੇ ਮਨੁਖ ! ਈਸ਼ਵਰ ਦੇ ਹੁਕਮ ਨਾਲ ਤੂੰ ਇਸ ਜਗ ਉਤੇ ਆਇਆ ਹੈਂ ਉਹਦਾ ਸਿਮਰਨ ਕਰ। ਠੱਗੀਆਂ ਤੇ ਲਾਲਚਾਂ ਦਾ ਤਿਆਗ ਕਰ।

ਸਜਣ ਠੱਗ ਦੇ ਕਪਾਟ ਖੁਲ੍ਹ ਗਏ ਤਿੰਨ ਲੋਕੀ ਦੀ ਸੋਝੀ ਪੈ ਗਈ ਛੇਤੀ ਨਾਲ ਉਠਿਆ। ਭੋਜਨ ਤੇ ਪਰੋਸੇ ਹੋਏ ਦੋਵੇਂ ਥਾਲ ਗੁਰੂ ਨਾਨਕ ਜੀ ਤੇ ਮਰਦਾਨੇ ਅਗੋਂ ਚੁਕ ਲਏ। ਸੇਵਾਦਾਰ ਨੂੰ ਆਖਿਆ ਜਾਹ ! ਇਸ ਭੋਜਨ ਨੂੰ ਮਿਟੀ ਵਿਚ ਨਪ ਦੇ ਕਿਸੇ ਜੀਵ ਅਗੇ ਨਾ ਪਾਈਂ। ਜੀਵ ਹਤਿਆ ਨਹੀਂ ਕਰਨੀ ਜਿਹੜਾ ਪ੍ਰਸ਼ਾਦ ਮੇਰੇ ਵਾਸਤੇ ਤਿਆਰ ਕੀਤਾ ਹੈ, ਉਸਦੇ ਥਾਲ ਪ੍ਰੋਸਕੇ ਲੈ ਆ। ਅੱਜ ਤੋਂ ਸੱਜਣ ਸਚਮੁਚ ਸਾਰਿਆਂ ਦਾ ਸੱਜਣ ਹੈ।

ਨਵਾਂ ਪ੍ਰਸ਼ਾਦ ਆਇਆ ਗੁਰੂ ਜੀ ਨੇ ਛਕਿਆ ਉਸ ਵਿਚੋਂ ਸੀਤ ਪ੍ਰਸ਼ਾਦਿ ਸੱਜਣ ਨੂੰ ਦਿਤਾ। ਜਦੋਂ ਉਸ ਨੇ ਸੀਤ ਪ੍ਰਸ਼ਾਦ ਦੀ ਬੁਰਕੀ ਮੂੰਹ ਪਾਈ ਤਾਂ ਉਹ ਬ੍ਰਹਮ ਗਿਆਨੀ ਹੋ ਗਿਆ। ਸਤਿ ਕਰਤਾਰ ਸਤਿ ਕਰਤਾਰ ਦੀ ਧੁਨ ਉਸਦੇ ਲੂੰ-ਲੂੰ ਵਿਚੋਂ ਪ੍ਰਗਟ ਹੋਣ ਲਗ ਗਈ।

ਕਈ ਦਿਨ ਗੁਰੂ ਜੀ ਸੱਜਣ ਠੱਗ ਕੋਲ ਰਹੇ, ਉਸ ਨੂੰ ਆਪਣੇ ਮਿਸ਼ਨ ਦਾ ਪ੍ਰਚਾਰਕ ਮੁਕੱਰਰ ਕੀਤਾ, ਉਹ ਤਨੋਂ ਮਨੋਂ ਤੇ ਮਨੋਂ ਗੁਰੂ ਜੀ ਦਾ ਹੋ ਕੇ ਸਤਿਨਾਮ ਦਾ ਪ੍ਰਚਾਰ ਕਰਨ ਲਗਾ ਓਹਦੀ ਹਵੇਲੀ ਸਚਮੁਚ ਦੀ ਧਰਮਸ਼ਾਲਾ ਬਣ ਗਈ।

## ੪੬. ਬਾਬੇ ਫਰੀਦ ਨਾਲ ਮੇਲ

ਸ਼ੇਖ ਸੱਜਣ ਠੱਗ ਸੱਜਣ ਭਗਤ ਬਣਾਕੇ ਗੁਰੂ ਜੀ ਦਖਣ ਨੂੰ ਜਾਣ ਦੀ ਥਾਂ ਪਿਛੇ ਨੂੰ ਮੁੜੇ। ਪ੍ਰਮਾਤਮਾ ਕੋਲੋਂ ਮਿਲੀਆਂ ਬਰਕਤਾਂ ਵਿਚੋਂ ਇਕ ਬਰਕਤ ਗੁਰੂ ਜੀ ਕੋਲ ਇਹ ਸੀ ਕਿ ਤਾਰ ਬਰਕੀ ਦੀ ਤਰ੍ਹਾਂ ਸੁਤੇ ਸਿਧ ਹੀ ਗੁਰੂ ਜੀ ਨੂੰ ਰੋਗੀਆਂ ਦਾ ਪਤਾ ਲਗ ਜਾਂਦਾ ਸੀ ਝਟ ਪਟ ਜਾਂਦੇ ਕਿ ਕਿਥੇ ਕਿਹੜਾ ਰੋਗੀ ਕਸ਼ਟ ਉਠਾ ਰਿਹਾ ਹੈ। ਰਾਹ ਵਿਚ ਆਉਂਦਿਆਂ ਉਨ੍ਹਾਂ ਨੂੰ ਖਬਰ ਮਿਲੀ ਕਿ

ਸ਼ੇਖ ਬ੍ਰਹਮ ਫਰੀਦ ਜੰਗਲ ਵਿਚ ਤਨ ਸਾੜ ਕੇ ਪ੍ਰਮਾਤਮਾ ਨੂੰ ਮਿਲਣ ਦੀ ਇੱਛਾ ਕਰ ਰਿਹਾ ਹੈ। ਉਸ ਦੇ ਮਨ ਦੀ ਭੁਲ ਨੂੰ ਦੂਰ ਕਰਨਾ ਚਾਹੀਦਾ ਹੈ। (ਪਾਕਪਟਨ ਜ਼ਿਲਾ ਮੁਲਤਾਨ) ਦੇ ਘਨੇ ਜੰਗਲ ਵਿਚ ਤਨ ਸਾੜਨ ਦੀ ਜਗ੍ਹਾ ਕੇ ਵਲ ਮੁੜ ਪਏ।

ਅਜੋਧਨ ਵਿਚ ਸੂਫੀ ਫਕੀਰ ਬਾਬਾ ਫਰੀਦ ਦੀ ਗੱਦੀ ਸੀ। ਸ਼ੇਖ ਬ੍ਰਹਮ ਉਸ ਗੱਦੀ ਉਤੇ ਦੂਸਰਾ ਫਰੀਦ ਸੀ। ਪਹਿਲੇ ਫਰੀਦ ਨੇ ਬਹੁਤ ਕਠਨ ਤਪਸਿਆ ਕੀਤੀ ਸੀ, ਇਥੋਂ ਤਕ ਕਿ ਲੱਕੜ ਦੀ ਰੋਟੀ ਗਲ ਪਾਕੇ ਕਈ ਸਾਲ ਜੰਗਲ ਵਿਚ ਅੰਨ ਮੂੰਹ ਲਾਏ ਬਿਨਾਂ ਭਗਤੀ ਕਰਦਾ ਰਿਹਾ ਜਦੋਂ ਭੁਖ ਦੀ ਘੇਰ ਪੈਂਦੀ ਤਾਂ ਲੱਕੜ ਦੀ ਰੋਟੀ ਨੂੰ ਚਕ ਮਾਰ ਕੇ ਸਬਰ ਕਰ ਛਡਦਾ ਉਨ੍ਹਾਂ ਦਾ ਵਾਕ ਹੈ—

*ਫਰੀਦਾ ਰੋਟੀ ਮੇਰੀ ਕਾਠ ਕੀ ਲਾਵਣੁ ਮੇਰੀ ਭੁਖ॥*
*ਜਿਨਾ ਖਾਧੀ ਚੋਪੜੀ ਘਣੇ ਸਹਨਿਗੇ ਦੁਖ॥੨੮॥ [੧੩੭੯]*

ਗੁਰੂ ਜੀ ਇਸ ਵੇਲੇ ਸ਼ੇਖ ਬ੍ਰਹਮ ਦੇ ਕੋਲ ਪੁਜੇ ਤਾਂ ਉਹ ਨੰਗੇ ਸਿਰ ਤੇ ਨੰਗੇ ਪੈਰੀਂ ਜੰਗਲ ਵਿਚ ਫਿਰਕੇ ਤਪਸਿਆ ਕਰ ਰਹੇ ਸਨ। ਉਨ੍ਹਾਂ ਦੀ ਹਾਲਤ ਬੜੀ ਤਰਸਯੋਗ ਸੀ। ਕਦੀ ਉਹ ਇਕ ਲੱਤ ਭਾਰ ਖਲੋਕੇ ਤਪਸਿਆ ਕਰਦੇ। ਕਦੀ ਜਲ ਕਿਨਾਰੇ ਬੈਠਕੇ ਖੁਦਾ ਨੂੰ ਅਵਾਜ਼ਾਂ ਮਾਰਦੇ। ਠੰਡ, ਧੁਪ, ਭੁਖ ਤਰੇਹ ਅਤੇ ਦੁਨੀਆਂਦਾਰੀ ਦੀਆਂ ਵਾਸ਼ਨਾਵਾਂ ਨੂੰ ਮਾਰਨ ਵਾਸਤੇ ਅਨਭਵੀ ਗਿਆਨ ਨੂੰ ਖਤਮ ਕਰਨਾ ਲੋੜਦੇ ਸਨ। ਸਰੀਰ ਸੁਕ ਚੁਕਾ ਸੀ ਸਿਰ ਅਤੇ ਦਾਹੜੀ ਦੇ ਵਾਹੇ ਅਨਵਾਹੇ ਤੇ ਅਨਧੋਤੇ ਜੁੜਕੇ ਬਿਜੜੇ ਦੇ ਆਹਲਣੇ ਵਰਗੇ ਹੋ ਚੁਕੇ ਸਨ। ਅੱਖਾਂ ਅੰਦਰ ਵੜੀਆਂ ਹੋਈਆ ਸਨ, ਉਹਨਾਂ ਦੀ ਜੋਤਨਾ ਘਟ ਗਈ ਸੀ। ਗੁਰੂ ਜੀ ਨੇ ਕੋਲ ਜਾਕੇ ਅਵਾਜ਼ ਦਿੱਤੀ, ਪੁਰਸ਼ਾ ! ਕਿਸ ਨੂੰ ਟੋਲਦਾ ਹੈਂ ?

ਇਸ ਅਵਾਜ਼ ਨੂੰ ਸੁਣਕੇ ਸ਼ੇਖ ਬ੍ਰਹਮ ਦਾ ਦਿਲ ਧੜਕਿਆ, ਉਸਦੇ ਧੜਕਦੇ ਦਿਲ ਵਿਚ ਸੱਦ ਪੈਦਾ ਹੋਈ ਕੀ ਉਹ ਆ ਗਿਆ, ਜਿਸ ਦੀ ਮੈਂ ਟੋਲ ਕਰ ਰਿਹਾ ਹਾਂ। ਕਾਹਲੀ ਨਾਲ ਬੈਠਾ ਉਠਿਆ ਭੌਂ ਕੇ ਦੇਖਿਆ ਤਾਂ ਫਕੀਰ ਦੇ ਭੇਸ ਵਿਚ ਦੋ ਮਨੁਖ ਉਹਦੇ ਪਿਛੇ ਖਲੋਤੇ ਸਨ। ਉਹਨਾਂ ਦੇ ਚੇਹਰਿਆਂ ਵਲ ਧਿਆਨ ਲਾਕੇ ਦੇਖਣ ਦਾ ਯਤਨ ਕੀਤਾ। ਗੁਰੂ ਜੀ ਨੇ ਨੂਰੀ ਚੇਹਰੇ ਵਲ ਦੇਖਕੇ ਉਸ ਨੂੰ ਝੋਲਾ ਪਿਆ ਕੀ ਸਚਮੁਚ ਹੀ ਉਹ ਆ ਗਏ ਜਿਨ੍ਹਾਂ ਨੂੰ ਉਹ ਢੂੰਡ ਰਿਹਾ ਹੈ। ਪੁਰਸ਼ਾ ! ਤੂੰ ਭੁਲੇਖੇ ਵਿਚ ਹੈਂ ? ਗੁਰੂ ਜੀ ਨੇ ਬਚਨ ਕੀਤਾ।

ਜੇ ਮੈਂ ਭੁਲੇਖੇ ਵਿਚ ਹਾਂ ਤਾਂ ਭੁਲੇਖਾ ਵੀ ਤੁਸਾਂ ਹੀ ਦੂਰ ਕਰਨਾ ਹੈ ! ਸ਼ੇਖ ਬ੍ਰਹਮ ਨੇ ਉਤਰ ਦਿਤਾ, ਪਰ ਮੈਨੂੰ ਇਹ ਦਸਿਆ ਜਾਵੇ ਕਿ ਮੇਰੇ ਉਤੇ ਤਰਸ ਕਰਨ ਵਾਲੇ ਕੌਣ ਹਨ ?

ਨਿਰੰਕਾਰ ਦੇ ਸੇਵਕ ! ਗੁਰੂ ਜੀ ਨੇ ਉਤਰ।

ਹਛਾ ! ਖੁਦ ਨਿਰੰਕਾਰ ਨਹੀਂ।

ਨਹੀਂ।

ਅਫਸੋਸ।

ਕਿਸ ਗੱਲ ਦਾ ?

ਇਹੋ ਕਿ ਓਹ ਅਜੇ ਤਕ ਨਹੀਂ ਆਏ ਮੈਂ ਓਹਨਾਂ ਦੀ ਉਡੀਕ ਵਿਚ ਥਕ ਗਿਆ ਹਾਂ।

ਪੁਰਸ਼ਾ ! ਜਿਸ ਨੂੰ ਟੋਲਦਾ ਹੈਂ, ਉਹਨੇ ਕਿਤਿਓਂ ਦੂਰ ਨਹੀਂ ਆਉਣਾ ਓਹ ਤੇਰੇ ਹਿਰਦੇ ਵਿਚ ਹੈ। ਤੇਰੇ ਅੰਗ ਸੰਗ ਹੈ ਪਰ ਉਸਨੂੰ ਦੇਖਣ ਤੇ ਅਨੁਭਵ ਕਰਨ ਦੀ ਸ਼ਕਤੀ ਤੇਰੇ ਕੋਲ ਨਹੀਂ।

ਹੈਂ ! ਓਹ ਮੇਰੇ ਹਿਰਦੇ ਵਿਚ ਹੈ ? ਕਿਥੇ ਹੈ।

ਦੇਖਣਾ ਚਾਹੁੰਦਾ ਹੈਂ ?

ਬਾਰਾਂ ਸਾਲ ਜੰਗਲ ਵਿਚ ਏਸੇ ਵਾਸਤੇ ਤਾਂ ਰਿਹਾ ਹਾਂ।

ਹਛਾ ਆ ਮੇਰੇ ਕੋਲ।

ਸ਼ੇਖ ਬ੍ਰਹਮ ਕੋਲ ਆ ਗਿਆ, ਗੁਰੂ ਜੀ ਨੇ ਓਹਦੇ ਸਿਰ ਉਪਰ ਹੱਥ ਰਖਿਆ। ਹੱਥ ਰਖਣ ਦੀ ਦੇਰ ਹੀ ਸੀ ਕਿ ਸ਼ੇਖ ਬ੍ਰਹਮ ਨੂੰ ਗਵਾਚੇ ਖਜ਼ਾਨੇ ਲਭ ਪਏ ਭਰਮ ਦਾ ਪੜਾ ਦੂਰ ਹੋ ਗਿਆ। ਉਸ ਨੂੰ ਓਹ ਕਲਪਤ ਸਵਰਗ ਦਿਸਣ ਲਗਾ। ਪ੍ਰਮਾਤਮਾ ਨਜ਼ਰ ਆਇਆ, ਸਾਰਾ ਤਨ ਸਵਾਦ ਹੀ ਸਵਾਦ ਹੋ ਗਿਆ। ਹਿਰਦੇ ਵਿਚ ਸ਼ਾਂਤੀ, ਅੱਖਾਂ ਵਿਚ ਠੰਢ ਓਹ ਬਦੋਬਦੀ ਵਿਸਮਾਦ ਵਲ ਜਾ ਰਿਹਾ ਸੀ। ਉਸ ਨੇ ਅੱਖਾਂ ਝਮਕ ਕੇ ਚੌਗਿਰਦੇ ਤਕਿਆ ਸਾਰਾ ਜੰਗਲ ਸੋਹਣਾ ਲਗਾ। ਇਕ ਇਕ ਦਰਖਤ ਦਾ ਇਕ ਇਕ ਅੰਗ ਨਵਾਂ ਪ੍ਰਤੀਤ ਹੋਇਆ ਤੇ ਪੱਤੇ ਪੱਤੇ ਵਿਚੋਂ ਅਵਾਜ਼ ਆ ਰਹੀ ਸੀ, ਸ਼ੇਖ ਬ੍ਰਹਮ ! ਏਸੇ ਦੀ ਚਰਨੀਂ ਡਿਗ, ਇਹੋ ਪ੍ਰਮਾਤਮਾ ਈ, ਤੇਰੇ ਮਨੋਰਥ ਪੂਰੇ ਹੋ ਗਏ। ਜਿਧਰ ਦੇਖੇਂਗਾ ਓਧਰ ਪ੍ਰਮਾਤਮਾ ਦਿਸੇਗਾ।

ਸ਼ੇਖ ਬ੍ਰਹਮ ਗੁਰੂ ਜੀ ਦੇ ਚਰਨੀਂ ਡਿਗ ਪਿਆ, ਚਰਨ ਕੰਵਲਾਂ ਉਤੇ ਮੱਥਾ

ਟੇਕਿਆ ਚਰਨਾਂ ਦੀ ਧੂੜ ਅੱਖ ਨੂੰ ਲਾਈ, ਤਿੰਨ ਲੋਕ ਦੀ ਸੂਝ ਪੈ ਗਈ।

ਪੁਰਸ਼ਾ ! ਕਹੋ ਸਤਿ ਕਰਤਾਰ। ਜੰਗਲ ਵਾਸ ਨੂੰ ਛੱਡ, ਆਪਣੇ ਡੇਰੇ ਜਾ ਕੇ ਭਲੇ ਲੋਕਾਂ ਨੂੰ ਰਾਹੇ ਪਾ, ਤੇਰੇ ਹਿਰਦੇ ਵਿਚ ਜੋਤ ਹੈ, ਉਸ ਪ੍ਰਮਾਤਮਾ ਦੀ, ਉਸ ਨੂੰ ਧਿਆਨ ਨਾਲ ਲਭ ਓਹ ਘਰ ਬੈਠਿਆਂ ਲਭ ਪੈਂਦਾ ਹੈ। ਮਨੁਖ ਖੁਦ ਪ੍ਰਮਾਤਮਾ ਹੈ ਸਿਰਫ ਸੂਜ ਦਾ ਘਾਟਾ ਹੈ।

ਮਨ ਤੂੰ ਜੋਤਿ ਸਰੂਪ ਹੈ ਆਪਣਾ ਮੂਲੁ ਪਛਾਣੋ ॥

ਗੁਰੂ ਜੀ ਨੇ ਮਰਦਾਨੇ ਨੂੰ ਇਸ਼ਾਰਾ ਕੀਤਾ ਕਿ ਰਬਾਬ ਵਜਾ ਉਸਨੇ ਰਬਾਬ ਵਜਾਯਾ ਜੰਗਲ ਦੀ ਈਕਾਂਤ ਵਿਚ ਜਦੋਂ ਰੱਬੀ ਰਬਾਬ ਵਜਿਆ ਤਾਂ ਨਿਰਾਲਾ ਹੀ ਰੰਗ ਬਝ ਗਿਆ। ਵਣ ਤ੍ਰਿਣ, ਪਸ਼ੂ ਪੰਛੀ ਨਿਰੰਕਾਰ ! ਨਿਰੰਕਾਰ ! ਕਹਿਣ ਲਗੇ। ਮਿਠੀ ਸੁਰ ਵਿਚ ਗੁਰੂ ਜੀ ਨੇ ਰੱਬੀ ਬਾਣੀ ਦਾ ਸ਼ਬਦ ਗਾਇਆ, ਤਾਂ ਕਿ ਸ਼ੇਖ ਬ੍ਰਹਮ ਨੂੰ ਸੱਚਾ ਗਿਆਨ ਹਾਸਲ ਹੋ ਜਾਵੇ।

*ਧਾਤੁ ਮਿਲੈ ਫੁਨਿ ਧਾਤੁ ਕਉ ਸਿਫਤੀ ਸਿਫਤਿ ਸਮਾਇ ॥ ਲਾਲੁ ਗੁਲਾਲੁ ਗਹਬਰਾ ਸਚਾ ਰੰਗੁ ਚੜਾਉ ॥ ਸਚੁ ਮਿਲੈ ਸੰਤੋਖੀਆ ਹਰਿ ਜਪਿ ਏਕੈ ਭਾਇ ॥੧॥ ਭਾਈ ਰੇ ਸੰਤ ਜਨਾ ਕੀ ਰੇਣੁ ॥ ਸੰਤ ਸਭਾ ਗੁਰੁ ਪਾਈਐ ਮੁਕਤਿ ਪਦਾਰਥੁ ਧੇਣੁ ॥੧॥ ਰਹਾਉ ॥ ਊਚਉ ਥਾਨੁ ਸੁਹਾਵਣਾ ਊਪਰਿ ਮਹਲੁ ਮੁਰਾਰਿ ॥ ਸਚੁ ਕਰਣੀ ਦੇ ਪਾਈਐ ਦਰੁ ਘਰੁ ਮਹਲੁ ਪਿਆਰਿ ॥ ਗੁਰਮੁਖਿ ਮਨੁ ਸਮਝਾਈਐ ਆਤਮ ਰਾਮੁ ਬੀਚਾਰਿ ॥੨॥ ਤ੍ਰਿਬਿਧਿ ਕਰਮ ਕਮਾਈਅਹਿ ਆਸ ਅੰਦੇਸਾ ਹੋਇ ॥ ਕਿਉ ਗੁਰ ਬਿਨੁ ਤ੍ਰਿਕੁਟੀ ਛੁਟਸੀ ਸਹਜਿ ਮਿਲਿਐ ਸੁਖੁ ਹੋਇ ॥ ਨਿਜ ਘਰਿ ਮਹਲੁ ਪਛਾਣੀਐ ਨਦਰਿ ਕਰੇ ਮਲੁ ਧੋਇ ॥੩॥ ਬਿਨੁ ਗੁਰ ਮੈਲੁ ਨ ਉਤਰੈ ਬਿਨੁ ਹਰਿ ਕਿਉ ਘਰ ਵਾਸੁ ॥ ਏਕੋ ਸਬਦੁ ਵੀਚਾਰੀਐ ਅਵਰ ਤਿਆਗੈ ਆਸ ॥ ਨਾਨਕ ਦੇਖਿ ਦਿਖਾਈਐ ਹਉ ਸਦ ਬਲਿਹਾਰੈ ਜਾਸੁ ॥੪॥*

*(ਸਿਰੀਰਾਗੁ ਮ: ੧)*

ਭਾਵ—ਸ਼ੇਖ ਬ੍ਰਹਮ ! ਜਿਸ ਤਰ੍ਹਾਂ ਧਾਤ, ਸੋਨੇ ਚਾਂਦੀ ਦੇ ਬਣੇ ਹੋਏ ਗਹਿਣੀਆਂ ਨੂੰ ਕਦੀ ਢਾਲਕੇ ਮੁੜ ਧਾਤ ਬਣਾ ਲਈਦਾ ਹੈ ਤੇ ਧਾਤ ਨੂੰ ਮੁੜ ਗਹਿਣੇ, ਏਸੇ ਤਰ੍ਹਾਂ ਜੋ ਪ੍ਰਮਾਤਮਾ ਦੀ ਸਿਫਤ ਸਿਮਰਨ ਕਰਦੇ ਨੇ ਉਹ ਪ੍ਰਮਾਤਮਾ ਨਾਲ ਇਕ ਮਿਕ ਹੋ ਜਾਂਦੇ ਹਨ। ਉਨ੍ਹਾਂ ਨੂੰ ਪ੍ਰਮਾਤਮਾ ਦੀ ਭਗਤੀ ਦਾ ਗੂਹੜਾ ਲਾਲ ਰੰਗ

ਉਨ੍ਹਾਂ ਉਤੇ ਚੜ੍ਹ ਜਾਂਦਾ ਹੈ। ਪਰ ਇਹ ਰੰਗ ਉਨ੍ਹਾਂ ਉਤੇ ਚੜ੍ਹਦਾ ਹੈ ਜੋ ਸੰਤੋਖ ਤੇ ਇਕ ਚਿਤ ਹੋਕੇ ਪ੍ਰਮਾਤਮਾ ਦੀ ਭਗਤੀ ਕਰਦੇ ਹਨ। ਸੰਤੋਖ ਤੇ ਮਨ ਦੀ ਇਕਾਗਰਤਾ ਤਾਂ ਹਾਸਲ ਹੁੰਦੀ ਹੈ ਜੇ ਸੰਤਾਂ (ਗੁਰੂ) ਦੀ ਚਰਨ ਧੂੜ ਹੋਕੇ ਰਹੇ ਅਤੇ ਸੰਤਾਂ ਗੁਰੂਆਂ ਦੀ ਸਤਿ ਸੰਗਤ ਵਿਚ ਮੁਕਤੀ ਦੇ ਉਚੇ ਪਦਾਰਥ ਨੂੰ ਪਾਈਦਾ ਹੈ। ਪ੍ਰਮਾਤਮਾ ਨਾਲ ਇਕ ਮਿਕ ਹੋਣ ਵਾਸਤੇ ਜੰਗਲ ਦੀ ਬਜਾਏ ਲੋਕਾਂ ਵਿਚ ਬੈਠ ਕੇ ਭਗਤੀ ਕਰਨੀ ਚੰਗੀ ਹੈ। ਇਸ ਮਨੁਖਾ ਜਨਮ ਵਿਚ ਪ੍ਰਮਾਤਮਾ ਕੋਲ ਰਹਿੰਦਾ ਹੈ। ਉਹ ਉਚੇ ਮਹਿਲਾਂ ਵਿਚ ਰਹਿਣ ਵਾਲਾ ਸੱਚੀ ਕਰਨੀ ਨੇਕ ਮਿਹਨਤ ਨਾਲ, ਉਸ ਪ੍ਰਮਾਤਮਾ ਦੇ ਦਰ ਉਤੇ ਜਾਈਦਾ ਹੈ। ਮਨ ਨੂੰ ਸਮਝਾਉਣ ਵਾਸਤੇ ਰਾਮਨਾਮ ਦਾ ਵੀਚਾਰ ਕਰੇ ਗੁਰਮੁਖਾਂ ਕੋਲ ਬੈਠੇ ਜੋ ਕਰਮ ਮਨੁਖ ਰਜੋ, ਤਮੋ, ਸਤੋ ਦੇ ਕੰਮ ਨਿਜੀ ਲਾਲਚ ਬਦਲੇ ਕਰਦਾ ਹੈ, ਉਸ ਵਿਚ ਉਹਦੇ ਸੰਸੇ ਤੇ ਡਰ ਵਧ ਜਾਂਦੇ ਹਨ, ਮਾਯਾ ਉਹਨੂੰ ਕੁਰਾਹੇ ਪਾਉਂਦੀ ਹੈ। ਗੁਰੂ ਮਿਲੇ ਬਿਨਾਂ ਨਾ ਸੰਸੇ ਜਾਂਦੇ ਨਾ ਸੁਖ ਮਿਲਦਾ ਹੈ। ਪ੍ਰਮਾਤਮਾ ਦੀ ਮੇਹਰ ਹੋਵੇ ਜੋ ਜਨਮ ਜਨਮਾਂਤਰਾਂ ਦੀ ਮੈਲ ਮਨ ਨੂੰ ਲੱਗੀ ਹੈ ਉਹ ਦੂਰ ਹੋ ਜਾਂਦੀ ਹੈ। ਜਦੋਂ ਮੈਲ ਦੂਰ ਹੋ ਜਾਂਦੀ ਹੈ ਤਾਂ ਹਿਰਦੇ ਵਿਚ ਹੀ ਪ੍ਰਮਾਤਮਾ ਦਾ ਪ੍ਰਕਾਸ਼ ਹੋ ਜਾਂਦਾ ਹੈ। ਸਾਰੀਆਂ ਆਸਾਂ ਛਡਕੇ ਇਕ ਵਾਹਿਗੁਰੂ ਦੇ ਸਿਮਰਨ ਦੀ ਆਸ ਰਖੇ। ਇਹ ਜੰਗਲਾਂ ਵਿਚ ਤਪਸਿਆ ਕਰਨੀ ਛਡੇ ਤਾਂ ਵਾਹਿਗੁਰੂ ਦੇ ਦਰਸ਼ਨ ਜ਼ਰੂਰ ਹੋਣਗੇ। ਗੁਰੂ ਜੀ ਆਖਦੇ ਨੇ ਨਾਨਕ ਉਹਨਾਂ ਤੋਂ ਬਲਿਹਾਰ ਜਾਂਦਾ ਹੈ ਜੋ ਪ੍ਰਮਾਤਮਾ ਨੂੰ ਆਪ ਦੇਖਦੇ ਤੇ ਦੂਸਰਿਆਂ ਨੂੰ ਉਸ ਦੇ ਦਰਸ਼ਨ ਕਰਾਉਂਦੇ ਨੇ ਭਾਵ ਸਿਧੇ ਮਾਰਗ ਭਗਤੀ ਕਰਦੇ ਤੇ ਕਰਾਉਂਦੇ ਹਨ।

ਬਾਣੀ ਰੂਪੀ ਅੰਮ੍ਰਿਤ ਨੂੰ ਪਾਠ ਕਰਕੇ ਸ਼ੇਖ ਬ੍ਰਹਮ (ਫਰੀਦ) ਨਿਹਾਲ ਹੋ ਗਿਆ, ਗੁਰੂ ਜੀ ਦੇ ਪਿਆਰ ਉਂਗਲੀ ਲੱਗਕੇ ਜੰਗਲ ਛਡ ਆਪਣੇ ਡੇਰੇ ਆ ਗਿਆ। ਗੁਰੂ ਜੀ ਫਰੀਦ ਦੇ ਡੇਰੇ ਚੋਖੇ ਦਿਨ ਰਹੇ। ਸਤਿ ਕਰਤਾਰ ਦਾ ਜਾਪ ਜਪਾਉਂਦੇ, ਜੀਆਂ ਨੂੰ ਤਾਰਦੇ ਤੇ ਜੀਵਨ ਦਾ ਸਿਧਾ ਗਾਡੀ ਰਾਹ ਦੱਸਦੇ ਰਹੇ।

ਉਹ ਸਮੇਂ ਦੇ ਸੂਫੀ ਫਕੀਰ ਗਿਆਨ ਨੂੰ ਕਵਿਤਾ ਵਿਚ ਵੀ ਬਿਆਨ ਕਰਿਆ ਕਰਦੇ ਸਨ। ਇਨ੍ਹਾਂ ਫਕੀਰਾਂ ਦੀ ਬਾਣੀ ਕਵਿਤਾ ਪੰਜਾਬ ਵਿਚ ਬਹੁਤ ਮਿਲਦੀ ਹੈ। ਗੁਰੁ ਜੀ ਦੇ ਨਿਹਾਲ ਕੀਤੇ ਬਾਬੇ ਫਰੀਦ ਦੀ ਬਾਣੀ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਹੈ। ਸਲੋਕ ਫਰੀਦ ਠੇਠ ਪੰਜਾਬੀ ਵਿਚ ਪ੍ਰਸਿੱਧ ਬਾਣੀ ਹੈ।

ਆਖਦੇ ਇਨ੍ਹਾਂ ਵਿਚੋਂ ਕੁਝ ਸਲੋਕ ਗੁਰੂ ਹੀ ਦੀ ਹਾਜ਼ਰੀ ਵਿਚ ਗੁਰੂ ਜੀ ਨਾਲ ਗਿਆਨ ਚਰਚਾ ਕਰਦਿਆਂ ਹੋਇਆਂ ਸ਼ੇਖ ਬ੍ਰਹਮ ਜੀ ਨੇ ਉਚਾਰੇ ਸਨ ਤੇ ਕੁਝ ਬਾਣੀ ਪਹਿਲੇ ਫਰੀਦ ਦੀ ਹੈ। ਗੁਰੂ ਜੀ ਜਿੰਨੇ ਦਿਨ ਸ਼ੇਖ ਬ੍ਰਹਮ ਕੋਲ ਰਹੇ ਓਨੇ ਦਿਨ ਹੀ ਗਿਆਨ ਚਰਚਾ ਹੁੰਦੀ ਰਹੀ। ਕੁਝ ਕੁ ਸਵਾਲ ਜਵਾਬ ਏਥੇ ਦਿੱਤੇ ਜਾਂਦੇ ਹਨ—

ਸ਼ੇਖ ਬ੍ਰਹਮ ਜੀ ਨੇ ਪੁਛਿਆ ਮੇਹਰਾਂ ਦਿਆ ਸਾਈਆਂ ! ਹਿੰਦੂ ਕੁਝ ਦਸਦੇ ਨੇ ਤੇ ਮੁਸਲਮਾਨ ਕੁਝ। ਵਲੀਆਂ ਪੈਗੰਬਰਾਂ ਅਵਤਾਰਾਂ ਦੀ ਗਿਣਤੀ ਨਹੀਂ ਕਿਸਦਾ ਧਿਆਨ ਧਰਕੇ ਸਿਮਰਨ ਕਰੀਏ !

*ਗੁਰੂ ਜੀ—*

*ਦੂਜਾ ਕਾਹੇ ਸਿਮਰੀਐ ਜੰਮੈ ਤੇ ਮਰ ਜਾਇ॥*
*ਏਕੋ ਸਿਮਰੋ ਨਾਨਕਾ ਜੋ ਜਲ ਥਲ ਰਹਿਆ ਸਮਾਇ॥*

ਭਾਵ—ਹੇ ਫਰੀਦ ਉਸ ਦੂਸਰੇ ਨੂੰ ਕਿਉਂ ਸਿਮਰੀਏ ਜੋ ਜਨਮ ਮਰਨ ਵਿਚ ਆਉਂਦਾ ਹੈ। ਭਾਵ ਮਨੁਖ, ਮਿਟੀ, ਦੇਵੀ ਦੇਵਤੇ, ਸਪ, ਅਗਨ ਆਦਿ ਮਿਥੀਆਂ ਸ਼ਕਤੀਆਂ ਹਨ। ਸਿਮਰਨ ਉਸ ਅਕਾਲ ਪੁਰਖ ਦਾ ਕਰਨਾ ਚਾਹੀਦਾ ਹੈ ਜੋ ਸਦੀਵ ਕਾਲ ਤੋਂ ਇਕ ਰੂਪ ਹੈ। ਨਿਰੰਕਾਰ ਕਰਤਾਰ ਅਕਾਲ ਪੁਰਖ ਬਸ ਉਸਦਾ ਸਿਮਰਨ ਕਰੋ।

ਸ਼ੇਖ ਬ੍ਰਹਮ ਨੇ ਉਤਰ ਦਿਤਾ—
ਫਰੀਦਾ ਨੰਢੀ ਕੰਤੁ ਨ ਰਾਵਿਓ ਵਡੀ ਥੀ ਮੁਈਆਸੁ॥
ਧਨ ਕੂਕੇਂਦੀ ਗੋਰ ਮੇਂ ਤੈ ਸਹ ਨਾ ਮਿਲੀਆਸੁ॥੫੪॥
ਗੁਰੂ ਜੀ ਨੇ ਸਲੋਕ ਰਾਹੀਂ ਹੋਰ ਪੁਛਿਆ—
ਮਹਲ ਕੁਚਜੀ ਮੜਵੜੀ ਕਾਲੀ ਮਨਹੁ ਕਸੁਧ॥
ਜੇ ਗੁਣ ਹੋਵਨਿ ਤਾ ਪਿਰੁ ਮਿਲੈ ਨਾਨਕ ਅਵਗੁਣ ਮੁੰਧ॥੧॥

ਔਰਤ ਘਰ ਹੋਵੇ ਅਤੇ ਮਰਦ ਬਿਦੇਸ਼ ਗਿਆ ਹੋਵੇ ਤੇ ਜੇ ਔਰਤ ਮਰਦ ਦੇ ਹਕ ਅੰਦਰ ਬੈਠੀ ਰਹੇ ਤਾਂ ਔਰਤ ਖਸਮ ਦੀ ਤੇ ਖਸਮ ਔਰਤ ਦਾ ਅਤੇ ਪੀਰ ਜੀ ਜੇਕਰ ਔਰਤ ਹੋਵੇ ਔਗੁਣਹਾਰੀ ਅਤੇ ਖਸਮ ਨਾਲ ਸਿਦਕ ਨਾ ਹੋਵੇ ਉਹ ਔਰਤ ਔਰਾਂ ਦੀ ਹੋਈ ਅਤੇ ਜੇ ਸਬਰ ਕਰਕੇ ਬਹਿ ਰਹੇ ਤਾਂ ਸਿਦਕ ਮੁਰਾਦ ਪਾਵੇ।

ਇਸ ਤਰ੍ਹਾਂ ਕਈ ਦਿਨ ਗਿਆਨ ਚਰਚਾ ਕਰਨ ਪਿਛੋਂ ਗੁਰੂ ਜੀ ਅਗੇ ਤੁਰੇ।

## ੪੭. ਕੁਰਛੇਤ੍ਰ ਸੂਰਜ ਗ੍ਰਹਿਣ ਦਾ ਮੇਲਾ

ਸ਼ੇਖ ਬ੍ਰਹਮ ਨੂੰ ਸਿਧੇ ਰਾਹ ਪਾਕੇ ਗੁਰੂ ਜੀ ਦਾ ਵਿਚਾਰ ਤਾਂ ਪੱਛਮ ਦਖਣ ਦੇਸ਼ ਦੇ ਵਸਨੀਕਾਂ ਨੂੰ ਤਾਰਨ ਦਾ ਸੀ ਪਰ ਉਥੇ ਹੀ ਗੁਰੂ ਜੀ ਨੂੰ ਪਤਾ ਲਗਾ ਕਿ ਕੁਰਛੇਤ੍ਰ ਸੂਰਜ ਗ੍ਰਹਿਣ ਦਾ ਇਕ ਇਕੱਠ ਹੈ। ਇਹ ਇੱਕ ਕਈਆਂ ਸਾਲਾਂ ਪਿਛੋਂ ਹੋਇਆ ਕਰਦਾ ਹੈ। ਗੁਰੂ ਜੀ ਨੇ ਇਸ ਮੇਲੇ ਉਤੇ ਜ਼ਰੂਰੀ ਪੁਜਣਾ ਸਮਝਿਆ।

ਕੁਰਛੇਤ੍ਰ ਜ਼ਿਲਾ ਕਰਨਾਲ ਵਿਚ ਦਿੱਲੀ ਤੋਂ ਸੌ ਕੁ ਮੀਲ ਪੱਛਮ ਵਿਚ ਦਿੱਲੀ ਅੰਬਾਲਾ ਰੇਲਵੇ ਲਾਈਨ ਉਤੇ ਹੈ। ਇਹ ਸ਼ਹਿਰ ਦਾ ਨਾਂ ਥਨੇਸਰ ਹੈ। ਪੁਰਾਣੇ ਤਲਾ, ਕੋਹਾਂ ਤਕ ਜੰਗਲ ਹੈ। ਇਸ ਅਸਥਾਨ ਉਤੇ ਕੈਰੋਂ ਤੇ ਪਾਂਡਵਾਂ ਦਾ ਯੁਧ ਹੋਇਆ ਸੀ ਜਿਸ ਯੁਧ ਨੂੰ ਮਹਾਂ ਭਾਰਤ ਦੀ ਲੜਾਈ ਆਖਿਆ ਜਾਂਦਾ ਹੈ, ਉਸ ਲੜਾਈ ਦੀ ਯਾਦ ਨੂੰ ਉਸ ਦਿਨ ਮਨਾਇਆ ਜਾਂਦਾ ਹੈ, ਜਿਸ ਦਿਨ ਸੂਰਜ ਗ੍ਰਹਿਣ ਲਗੇ। ਸੂਰਜ ਗ੍ਰਹਿਣ ਚੱਕਰ ਨਾਲ ਕਦੀ ਦੋਂਹ ਤਿੰਨੀਂ ਸਾਲੀਂ ਤੇ ਕਦੀ ਪੰਜੀਂ ਸਾਲੀਂ ਲਗਦਾ ਹੈ। ਮੇਲੇ ਉਤੇ ਕਈ ਲਖ ਲੋਕ ਪੁਜਦੇ ਹਨ।

ਪਾਕਪਟਨ ਤੋਂ ਹਿੰਦੂ ਸਾਧੂ ਤੇ ਬ੍ਰਾਹਮਣ ਮੇਲਾ ਦੇਖਣ ਵਾਸਤੇ ਆ ਰਹੇ ਸਨ ਉਨ੍ਹਾਂ ਦੇ ਨਾਲ ਗੁਰੂ ਜੀ ਤੁਰ ਪਏ। ਰਾਹ ਵਿਚ ਭਾਈ ਘੋਹਾ ਤੇ ਹੋਰ ਜੀਆਂ ਨੂੰ ਤਾਰਿਆ। ਕਈਆਂ ਭੁਲਿਆਂ, ਸਾਧੂਆਂ, ਫਕੀਰਾਂ ਤੇ ਗ੍ਰਹਿਸਤੀਆਂ ਨੂੰ ਸਿਧੇ ਰਾਹ ਪਾ ਕੇ ਜੀਵਨ ਪਧਰ ਉਤੇ ਖਲੋਕੇ ਜੀਵਨ ਵਾਸਤੇ ਕਿਹਾ, ਆਖਰ ਛੇਵੇਂ ਦਿਨ ਕੁਰਛੇਤ੍ਰ ਪੁਜ ਗਏ।

ਵਡੇ ਤਲਾਬ ਤੇ ਮੰਦਰਾਂ ਦੇ ਪੱਛਮ ਵਲ ਉਚੀ ਥਾਂ ਉਤੇ ਗੁਰੂ ਜੀ ਡੇਰਾ ਲਾ ਬੈਠੇ। ਸੂਰਜ ਗ੍ਰਹਿਣ ਦੇ ਲਗਣ ਵਿਚ ਅਜੇ ਅਠਤਾਲੀ ਕੁ ਘੰਟੇ ਰਹਿੰਦੇ ਸਨ ਪਰ ਲੋਕਾਂ ਦੀ ਭੀੜ ਬਹੁਤ ਸੀ। ਇਸਤਰੀ ਮਰਦ ਕਈ ਹਜ਼ਾਰਾਂ ਦੀ ਗਿਣਤੀ ਵਿਚ ਇੱਕ ਹੋਏ ਦਰਿਆ ਦੀਆਂ ਲਹਿਰਾਂ ਵਾਂਗ ਏਧਰ ਓਧਰ ਤੁਰੇ ਫਿਰਦੇ ਸਨ। ਨਾਟਕ ਮੰਡਲੀਆਂ ਭੰਗੂੜਿਆਂ ਵਾਲੇ, ਤਮਾਸ਼ਾ, ਕਰਨ ਵਾਲੇ ਅਤੇ ਦੁਕਾਨਦਾਰ ਖੂਬ ਚਾਂਦੀ ਰੋਲ ਰਹੇ ਸਨ। ਕਈ ਥਾਈਂ ਸਾਧੂ ਭਜਨ ਮੰਡਲੀਆਂ ਲਈ ਬੈਠੇ ਸਨ। ਹਰਿਦੁਆਰ ਦੇ ਸਾਧੂਆਂ ਦੇ ਅਖਾੜਿਆਂ ਦੇ ਮਹੰਤ ਵਿਘਿਆਂ ਦੇ ਵਿਘੇ

ਥਾਂ ਮਲਕੇ ਛਾਉਣੀਆਂ ਪਾਈ ਬੈਠੇ ਸਨ। ਸੂਰਜ ਦੇਵਤਾ ਨੂੰ ਰਾਹੂ ਤੇ ਕੇਤੂ ਚੌਂਦਰੇ ਦੈਂਤਾਂ ਨੇ ਘੇਰਨਾ ਸੀ ਤੇ ਲੋਕਾਂ ਨੇ ਭਜਨ, ਪੁੰਨ ਦਾਨ ਕਰਕੇ ਸੂਰਜ ਨੂੰ ਰਾਹੂ ਕੇਤੂ ਕੋਲੋਂ ਅਜ਼ਾਦ ਕਰਾਉਣਾ ਸੀ।

ਭੁਲੀ ਦੁਨੀਆਂ ਦੀ ਭੇਡ ਚਾਲ ਦੇਖਕੇ ਗੁਰੂ ਜੀ ਨੂੰ ਬਹੁਤ ਤਰਸ ਆਇਆ। ਓਹਨਾਂ ਪਹਿਲਾਂ ਨਿਰੰਕਾਰ ਨੂੰ ਆਖਿਆ ਕਿ ਦਾਤਾ ਕਿਉਂ ਮਨੁਖਤਾ ਨੂੰ ਖਾਕ ਵਿਚ ਰੋਲਦਾ ਹੈਂ ? ਕਿਉਂ ਸਮੁੱਤ ਨਹੀਂ ਦੇਂਦਾ ? ਮੁੜ ਮਰਦਾਨੇ ਨੂੰ ਆਖਿਆ, ਮਰਦਾਨਿਆਂ ! ਕਰਤਾਰ ਨੂੰ ਚੇਤੇ ਕਰ। ਰਬਾਬ ਵਜਾ ਉਸ ਦਾਤੇ ਨੂੰ ਚੇਤੇ ਕਰ ਲਈਏ।

ਮਾਲਕ ਦਾ ਹੁਕਮ ਮੰਨਕੇ ਮਰਦਾਨੇ ਨੇ ਰਬਾਬ ਵਜਾਉਣਾ ਸ਼ੁਰੂ ਕੀਤਾ। ਸਤਿ ਕਰਤਾਰ ! ਸਤਿ ਕਰਤਾਰ ! ਉਚਾਰਨ ਲਗੀ ਰਬਾਬ। ਸਿਆਣੇ ਆਖਦੇ ਨੇ ਰਾਗ ਇਕ ਜਾਦੂ ਹੁੰਦਾ ਹੈ ਮਨੁਖ ਤਾਂ ਇਕ ਪਾਸੇ ਰਹੇ, ਪਸ਼ੂ ਪੰਛੀਆਂ ਨੂੰ ਵੀ ਆਪਣੀ ਵਲ ਖਿੱਚ ਲੈਂਦਾ ਹੈ। ਮਰਦਾਨੇ ਨੇ ਰਬਾਬ ਵਜਾਇਆ ਗੁਰੂ ਜੀ ਨੇ ਲੰਮੀ ਸੁਰ ਰਖਕੇ ਅਲਾਪ ਸ਼ੁਰੂ ਕੀਤਾ ਪਲੋਪਲੀ ਵਿਚ ਕੀਰਤਨ ਹੋਣਾ ਸ਼ੁਰੂ ਹੋ ਗਿਆ। ਕੀਰਤਨ ਹੁੰਦਾ ਸੁਣਕੇ ਲੋਕ ਇਕੱਠੇ ਹੋ ਗਏ। ਕੀਰਤਨ ਦੇ ਰਸ, ਗੁਰੂ ਜੀ ਦੇ ਨੂਰੀ ਚੇਹਰੇ ਦੀ ਖਿੱਚ ਅਤੇ ਦੋਹਾਂ ਗੁਰੂ ਨਾਨਕ ਜੀ ਤੇ ਮਰਦਾਨੇ ਦੇ ਨਿਰਾਲੇ ਭੇਸ ਨੇ ਲੋਕਾਂ ਨੂੰ ਖਿੱਚ ਕੇ ਬੈਠਾ ਲਿਆ, ਚੋਖੇ ਲੋਕ ਜੁੜ ਗਏ, ਗੁਰੂ ਜੀ ਰੱਬੀ ਬਾਣੀ ਰਾਹੀਂ ਆਖ ਰਹੇ ਸਨ—

*ਬਾਰਹ ਮਹਿ ਰਾਵਲ ਖਪਿ ਜਾਵਹਿ ਚਹੁ ਛਿਅ ਮਹਿ ਸੰਨਿਆਸੀ॥ ਜੋਗੀ ਕਾਪੜੀਆਂ ਸਿਰਖੂਥੇ ਬਿਨੁ ਸਬਦੈ ਗਲਿ ਫਾਸੀ॥੧॥ ਸਬਦਿ ਰਤੇ ਪੂਰੇ ਬੈਰਾਗੀ॥ ਅਉਹਠਿ ਹਸਤ ਮਹਿ ਭੀਖਿਆ ਜਾਚੀ ਏਕ ਭਾਇ ਲਿਵ ਲਾਗੀ॥੧॥ ਰਹਾਉ॥ ਬ੍ਰਹਮਣ ਵਾਦੁ ਪੜਹਿ ਕਰਿ ਕਿਰਿਆ ਕਰਣੀ ਕਰਨ ਕਰਾਏ॥ ਬਿਨੁ ਬੂਝੇ ਕਿਛੁ ਸੂਝੈ ਨਾਹੀ ਮਨਮੁਖੁ ਵਿਛੁੜਿ ਦੁਖੁ ਪਾਏ॥੨॥ ਸਬਦਿ ਮਿਲੇ ਸੇ ਸੂਚਾਚਾਰੀ ਸਾਚੀ ਦਰਗਹ ਮਾਨੇ॥ ਅਨਦਿਨੁ ਨਾਮਿ ਰਤਨਿ ਲਿਵ ਲਾਗੇ ਜੁਗਿ ਜੁਗਿ ਸਾਚਿ ਸਮਾਨੇ॥੩॥ ਸਗਲੇ ਕਰਮ ਧਰਮ ਸੁਚਿ ਸੰਜਮ ਜਪ ਤਪ ਤੀਰਥ ਸਬਦਿ ਵਸੇ॥ ਨਾਨਕ ਸਤਿਗੁਰ ਮਿਲੈ ਮਿਲਾਇਆ ਦੂਖ ਪਰਾਛਤ ਕਾਲ ਨਸੇ॥੪॥੧੬॥*

*(ਪ੍ਰਭਾਤੀ ਮ: ੧)*

ਭਾਵ—ਜਿਹੜੇ ਬਾਰਾਂ ਨਾਮ ਵਾਲੇ ਜੋਗੀ ਹਨ ਸੰਨਿਆਸੀ ਭੇਖ ਧਾਰਨ ਵਾਲੇ ਅਤੇ ਜੈਨੀ, ਜੋ ਸਿਰ ਖੋਂਹਦੇ ਤੇ ਮੰਦੀ ਦਸ਼ਾ ਵਿਚ ਰਹਿੰਦੇ ਹਨ, ਸਾਰਿਆਂ ਦੇ ਗਲ ਜਮਾਂ ਦੀ ਫਾਹੀ ਪਵੇਗੀ। ਕਿਉਂ ਜਿਸ ਮਾਰਗ ਇਹ ਚਲ ਰਹੇ ਨੇ ਇਹ ਸਵਰਗ ਨੂੰ ਜਾਣ ਦੀ ਥਾਂ ਨਰਕ ਨੂੰ ਜਾਂਦਾ ਹੈ। ਅਸਲ ਜੋਗੀ ਤੇ ਸੰਨਿਆਸੀ ਉਹ ਹਨ ਜੋ ਇਕ ਪ੍ਰਮਾਤਮਾ ਦੇ ਪੁਜਾਰੀ ਉਹਦੇ ਪਰੇਮ ਵਿਚ ਰਤੇ ਉਹਦੀ ਉਪਮਾ ਕਰਦੇ ਰਹਿੰਦੇ ਹਨ। ਬ੍ਰਾਹਮਣ ਬਹੁਤਾ ਪੜ੍ਹਨ ਦੇ ਹੰਕਾਰ ਵਿਚ ਦੂਸਰਿਆਂ ਨਾਲ ਲੜਦੇ ਝਗੜਦੇ ਰਹਿੰਦੇ ਨੇ, ਲਾਲਚ ਵਿਚ ਭਾਰੀ ਕਿਰਿਆ ਕਰਮ ਕਰਦੇ ਤੇ ਦੂਸਰਿਆਂ ਕੋਲੋਂ ਕਰਾਉਂਦੇ ਨੇ ਗੁਰੂ ਦੇ ਉਪਦੇਸ਼ ਨੂੰ ਸਮਝਦੇ ਨਹੀਂ, ਮਨੁਖਤਾ ਦੇ ਕਾਰਨ ਜਨਮ ਮਰਨ ਦੇ ਗੇੜ ਵਿਚੋਂ ਸੁਤੰਤ੍ਰਤਾ ਹਾਸਲ ਨਹੀਂ ਕਰਦੇ। ਜੋ ਗੁਰੂ ਦੇ ਸ਼ਬਦ ਨਾਲ ਜੁੜਦੇ ਨੇ ਉਹ ਸਚੇ ਰਾਹ ਤੁਰਦੇ ਹਨ ਓਹੀ ਵਾਹਿਗੁਰੂ ਨਾਲ ਇਕ ਰੂਪ ਹੋਕੇ ਜੁਗਾਂ ਤਕ ਸੁਖ ਭੋਗਦੇ ਹਨ। ਗੁਰੂ ਕੋਲੋਂ ਉਪਦੇਸ਼ ਲੈਣ ਤੇ ਸਾਰੇ ਕਰਮ, ਧਰਮ, ਜਪ, ਤਪ, ਸੰਜਮ ਅਤੇ ਪੁੰਨ ਦਾਨ ਸਫਲ ਹੁੰਦੇ ਤੇ ਜੀਵਨ ਪਧਰ ਉਤੇ ਚਲਦੇ ਹਨ। ਫਿਰ ਜਮ ਦਾ ਡਰ ਦੂਰ ਹੋ ਜਾਂਦਾ ਹੈ। ਜਮ ਨੇੜੇ ਨਹੀਂ ਆਉਂਦੇ ਹਨ ਮਨ ਸਾੜਨ ਦੀ ਥਾਂ ਗੁਰੂ ਕੋਲੋਂ ਉਪਦੇਸ਼ ਲੈਕੇ ਸਿਮਰਨ ਕਰਨਾ ਚਾਹੀਦਾ ਹੈ।

ਉਸ ਸਮੇਂ ਅੰਧ ਵਿਸ਼ਵਾਸ ਵਿਚ ਦੀਵਾਨੀ ਹੋਈ ਹੋਈ ਜਨਤਾ ਜੋਗੀਆਂ ਭੇਖੀਆਂ ਸਾਧੂਆਂ ਸੰਨਿਆਸੀਆਂ ਆਦਿ ਉਤੇ ਬਹੁਤ ਭਰੋਸਾ ਕਰਦੀ ਤੇ ਓਹਨਾਂ ਨੂੰ ਭਗਵਾਨ ਦਾ ਪ੍ਰੱਤਖ ਰੂਪ ਸਮਝਦੀ ਸੀ ਜਦੋਂ ਜੋਗੀਆਂ ਸੰਨਿਆਸੀਆਂ ਤੇ ਜੈਨੀਆਂ ਦੇ ਪਖੰਡ ਬਾਰੇ ਸ਼ਬਦ ਉਚਾਰਿਆ ਤਾਂ ਜਨਤਾ ਵਿਚ ਹਿਲਜੁਲ ਮਚ ਗਈ। ਜਿਨ੍ਹਾਂ ਦੀ ਆਤਮਾ ਜਾਗਦੀ ਸੀ, ਉਹ ਗੁਰੂ ਜੀ ਦੇ ਬਹੁਤ ਨੇੜੇ ਹੋ ਆਏ ਜਿਨ੍ਹਾਂ ਦੇ ਦਿਲ ਦਿਮਾਗ ਉਤੇ ਭਰਮਾਂ ਦਾ ਬਹੁਤਾ ਭਾਰ ਸੀ ਓਹ ਸੋਚਾਂ ਵਿਚ ਡੁਬੇ। ਜਿਨ੍ਹਾਂ ਦੀ ਆਤਮਾ ਭਰਮਾਂ ਪਾਪਾਂ ਤੇ ਪਖੰਡਾਂ ਨਾਲ ਸੜਕੇ ਸਵਾਹ ਹੋ ਚੁਕੀ ਸੀ, ਉਹ ਕ੍ਰੋਧ ਵਿਚ ਆ ਗਏ ਓਹ ਸਿਰ ਤੇ ਪੈਰ ਰਖਕੇ ਓਥੋਂ ਨਸ ਉਠੇ। ਪੰਡਤਾਂ, ਮੁਖੀ ਸਾਧੂਆਂ, ਜੋਗੀਆਂ ਤੇ ਸੰਨਿਆਸੀਆਂ ਕੋਲ ਅਪੜਕੇ ਓਹਨਾਂ ਨੇ ਦਮ ਲਿਆ। ਜਾ ਦੁਹਾਈ ਪਾਈ ਪਤਾ ਕੁਝ ਨਹੀਂ ਲਗਦਾ ਸਾਧੂ ਹੈ ਕਿ ਫਕੀਰ, ਹਿੰਦੂ ਹੈ ਕਿ ਮੁਸਲਮਾਨ ਨਾਨਕ ਨਿਰੰਕਾਰੀ ਨਾ ਦਸੀਦਾ ਓਹ ਸਾਰੇ ਭੇਖਾਂ ਦੇ ਉਲਟ ਪ੍ਰਚਾਰ ਕਰ ਰਿਹਾ ਹੈ। ਹਨੇਰ ਪੈ ਗਿਆ, ਉਸਦਾ ਮੂੰਹ ਬੰਦ

ਕਰਨਾ ਚਾਹੀਦਾ ਹੈ। ਇਹੋ ਜਹੀਆਂ ਚੁਗਲੀਆਂ ਸੁਣਕੇ ਪੰਡਤਾਂ ਤੇ ਸਾਧੂਆਂ ਨੇ ਗੁਰੂ ਜੀ ਕੋਲੋਂ ਪੁਛਿਆ ਕਿਹੜੇ ਗੁਰੂ ਦਾ ਚੇਲਾ ਹੈ ? ਕਿਹੜੇ ਭੇਖ ਨੂੰ ਮੰਨਦਾ ਹੈ। ਗੁਰੂ ਜੀ ਨੇ ਸਭ ਨੂੰ ਉਤਰ ਦਿਤਾ ਮੈਂ ਅਕਾਲ ਪੁਰਖ ਦਾ ਚੇਲਾ ਹਾਂ ਉਹਦੇ ਹੁਕਮ ਨਾਲ ਦੁਨੀਆਂ ਵਿਚ ਆਇਆ ਹਾਂ। ਅਕਾਲ ਪੁਰਖ ਦੇ ਸਹੀ ਸਰੂਪ ਦਾ ਪ੍ਰਚਾਰ ਕਰ ਰਿਹਾਂ। ਪਖੰਡਾਂ ਦੇ ਗੜ੍ਹਾਂ ਨੂੰ ਫਤਹ ਕਰਨਾ ਹੈ।

ਮਹਾਂ ਭਾਰਤ ਦੇ ਯੁਧ ਕੌਰਵਾਂ ਤੇ ਪਾਡਵਾਂ ਦੀ ਨੀਤੀ ਸੂਰਜ ਗ੍ਰਹਿਣ ਪੰਡਤਾਂ ਦੀ ਦਾਨ ਲੁਟ ਅਤੇ ਸਾਧੂਆਂ ਦੇ ਪਖੰਡਾਂ ਬਾਰੇ ਡਟਕੇ ਬਹਿਸ ਹੋਈ। ਗੁਰੂ ਜੀ ਨੇ ਸਭ ਨੂੰ ਸਹੀ ਉਤਰ ਦੇ ਕੇ ਠੰਡਿਆਂ ਕਰ ਦਿਤਾ। ਬਹੁਤੇ ਗੁਰੂ ਜੀ ਦੇ ਸਿੱਖ ਬਣ ਗਏ।

ਸਮਾਂ ਆਪਣੀ ਚਾਲ ਅਗੇ ਲੰਘ ਗਿਆ ਉਹ ਦਿਹਾੜਾ ਆ ਗਿਆ ਜਿਸ ਦਿਹਾੜੇ ਸੂਰਜ ਗ੍ਰਹਿਣ ਲਗਣਾ ਸੀ। ਸਾਰੇ ਤੀਰਥ ਉਤੇ ਕਿਸੇ ਨੇ ਅੱਗ ਨਾ ਬਾਲੀ ਖਾਣ ਪੀਣ ਵਾਸਤੇ ਕੋਈ ਵਸਤੂ ਨਾ ਧਰੀ ਕਿ ਗ੍ਰਹਿਣੀ ਜਾਏਗੀ ਜੇ ਖਾਵਾਂਗੇ ਤਾਂ ਨਰਕਾਂ ਦੇ ਅਧਿਕਾਰੀ ਹੋਣਾ ਪਵੇਗਾ। ਮੰਗਣ ਵਾਲੇ ਲੋਕ ਪਿਤਲ ਦੀਆਂ ਗੜਵੀਆਂ ਥਾਲੀਆਂ ਤੇ ਚਿਪੀਆਂ ਹੱਥਾਂ ਵਿਚ ਫੜੀ ਨਸੇ ਫਿਰਦੇ ਸਨ, ਦੇਹ ਮਾਈ ਦਾਨ ਕਰ ਭਾਈ ਦਾਨ ! ਸਵਰਨ ਦਾਨ, ਚਾਂਦੀ ਦਾਨ, ਤਾਂਬਾ ਦਾਨ। ਇਨ੍ਹਾਂ ਤਿੰਨਾਂ ਕਾਰਾਂ ਸ਼ਬਦਾਂ ਨਾਲ ਦੁਹਾਈ ਮਚਾਈ ਹੋਈ ਸੀ। ਦਾਨ ਦੇ ਨਾਂ ਉਤੇ ਭੋਲੀ ਜਨਤਾ ਨੂੰ ਲੁਟੀ ਜਾ ਰਹੇ ਸਨ। ਇਸ਼ਨਾਨ ਹੋ ਰਹੇ ਸੀ ਕਈ ਭੁਲੜ ਸੋਨੇ ਚਾਂਦੀ ਤੇ ਰੇਸ਼ਮੀ ਕਪੜਿਆਂ ਨਾਲ ਆਪਣੀਆਂ ਇਸਤਰੀਆਂ ਨੂੰ ਸ਼ਿੰਗਾਰ ਕੇ ਮੰਦਰ ਵਿਚ ਚੜ੍ਹਾ ਰਹੇ ਸਨ। ਮੁੜ ਓਹਨਾਂ ਦਾ ਮੁਲ ਪੈਂਦਾ ਸੀ ਪਤੀ ਕੀਮਤ ਦੇਕੇ ਇਸਤਰੀਆਂ ਵਾਪਸ ਲੈਂਦੇ ਸਨ। ਜਿੰਨੀ ਪਹੁੰਚ ਓਨੀ ਕੀਮਤ। ਇਸ ਮੂਰਖਤਾ ਵਲ ਦੇਖਕੇ ਤਾਂ ਗੁਰੂ ਜੀ ਬਹੁਤ ਹੈਰਾਨ ਹੋਏ।

ਗੁਰੂ ਜੀ ਦੇ ਪ੍ਰਚਾਰ ਕਰਨ ਤੇ ਲੋਕਾਂ ਨੂੰ ਇਕੱਠੇ ਕਰਨ ਦਾ ਢੰਗ ਨਵਾਂ ਸੀ। ਉਹ ਕੋਈ ਨਾ ਕੋਈ ਗੱਲ ਜਾਂ ਸਾਧਨ ਐਸਾ ਕਰਦੇ ਜਿਸ ਨਾਲ ਲੋਕ ਆਪਣੇ ਆਪ ਹੀ ਉਨ੍ਹਾਂ ਕੋਲ ਆ ਜਾਂਦੇ। ਜਦੋਂ ਲੋਕ ਇਕੱਠੇ ਹੁੰਦੇ ਤਾਂ ਉਹ ਪ੍ਰਚਾਰ ਕਰਨਾ ਸ਼ੁਰੂ ਕਰ ਦੇਂਦੇ।

ਗੁਰੂ ਜੀ ਨੇ ਭਰਮ ਦੂਰ ਕਰਨ ਵਾਸਤੇ ਹਰਨ ਦਾ ਮਾਸ ਮੰਗਵਾਇਆ ਅੱਗ ਬਾਲਕੇ ਉਸ ਨੂੰ ਉਬਾਲਣਾ ਧਰ ਦਿਤਾ। ਅੱਗ ਬਲੀ ਦੇਖਕੇ ਹਰਨ ਦਾ ਮਾਸ

ਧਰਿਆ ਸੁਣਕੇ ਲੋਕਾਂ ਵਿਚ ਹਾਹਾਕਾਰ ਮਚ ਗਈ। ਦੂਰ-ਦੂਰ ਤਕ ਚਰਚਾ ਖਿਲਰਾਈ ਲੋਕ ਦੇਖਣ ਵਾਸਤੇ ਨਠੇ ਮੇਲੇ ਦੇ ਪ੍ਰਬੰਧਕ, ਪੰਡਤ ਅਤੇ ਸਾਧੂ ਕ੍ਰੋਧ ਨਾਲ ਪੀਲੇ ਹੋਕੇ ਦੌੜੇ ਆਏ ਅੱਗ ਬੁਝਾ ਦਿਓ ! ਮਾਸ ਧਰਕੇ ਤੀਰਥ ਨੂੰ ਭ੍ਰਿਸ਼ਟ ਕਿਉਂ ਕੀਤਾ ? ਸੂਰਜ ਦੇਵਤਾ ਦੀ ਕ੍ਰੋਧ ਤਬਾਹ ਕਰ ਦੇਵੇਗੀ। ਇਹ (ਗੁਰੂ ਜੀ) ਸਾਧੂ ਹੈ ਕਿ ਦੈਂਤ ! ਫੜ ਲਵੋ। ਮਾਰ ਦਿਓ। ਹਨੇਰ ਪੈ ਗਿਆ। ਇਹੋ ਜਹੀਆਂ ਸੈਂਕੜੇ ਅਵਾਜ਼ਾਂ ਆਉਣੀਆਂ ਸ਼ੁਰੂ ਹੋ ਗਈਆਂ।

ਪੰਡਤਾਂ ਤੇ ਸਾਧੂਆਂ ਅਤੇ ਉਨ੍ਹਾਂ ਦੇ ਪਿੱਠੂਆਂ ਦੇ ਕ੍ਰੋਧ ਨੂੰ ਦੇਖਕੇ ਮਰਦਾਨਾ ਤਾਂ ਭੈਭੀਤ ਹੋ ਗਿਆ ਉਸ ਨੂੰ ਜਾਨ ਦਾ ਫਿਕਰ ਲਗਾ ਲੋਕ ਮਾਰ ਦੇਣਗੇ ਉਹਦੇ ਕਮਜ਼ੋਰ ਦਿਲ ਦੀ ਅਵਾਜ਼ ਸੀ। ਦਾਤਾ ! ਅੱਗ ਬੁਝਾ ਦਈਏ ਇਹ ਕੁਪਤ ਵਧ ਜਾਵੇਗਾ ਹਜ਼ਾਰਾਂ ਲੋਕ ਦੁਸ਼ਮਨ ਹੋ ਜਾਣਗੇ। ਅਸੀਂ ਦੋ ਬੰਦੇ ਹਜ਼ਾਰਾਂ ਦਾ ਮੁਕਾਬਲਾ ਕਿਵੇਂ ਕਰ ਸਕਦੇ ਹਾਂ ? ਨਿਰਭੈ ਤੇ ਨਿਰਵੈਰੁ ਗੁਰੂ ਜੀ ਸ੍ਰੀ ਅਕਾਲ ਪੁਰਖ ਉਤੇ ਭਰੋਸਾ ਰਖਦੇ ਸਨ ਕਿ ਸਚ ਦਾ ਪ੍ਰਚਾਰ ਕਰਦਿਆਂ ਅਕਾਲ ਪੁਰਖ ਉਨ੍ਹਾਂ ਦੇ ਅੰਗ-ਸੰਗ ਰਹੇਗਾ। ਉਹ ਨਿਰਭੈਤਾ ਨਾਲ ਬੋਲੇ—ਮਰਦਾਨਿਆਂ ਡਰ ਨਾ ਕਰਤਾਰ ਦੇ ਰੰਗ ਦੇਖ। ਝੂਠ ਦੀ ਸੈਨਾ ਸਚਾਈ ਕੋਲੋਂ ਹਾਰਿਆ ਕਰਦੀ ਹੈ।

ਗੁਰੂ ਜੀ ਉਤੇ ਹੱਥ ਉਠਾਉਣ ਦਾ ਕਿਸੇ ਨੂੰ ਹੌਂਸਲਾ ਨਾ ਪਿਆ ਜਿੰਨੇ ਲੋਕ ਗੁਸੇ ਨਾਲ ਡਾਂਗਾਂ, ਇਟਾਂ ਚੁਕੀ ਤੇ ਹੱਥਾਂ ਦੀਆਂ ਮੁਕੀਆਂ ਵਟੀ ਵਾਹੋਦਾਹੀ ਗੁਰੂ ਜੀ ਨੂੰ ਮਾਰਨ ਆਏ ਸਨ ਦੀਦਾਰ ਕਰਦੇ ਸਾਰ ਗੁਰੂ ਜੀ ਨੂੰ ਮਾਰਨ ਦਾ ਹੌਂਸਲਾ ਨਾ ਪਿਆ। ਕਿਸੇ ਅਗੰਮੀ ਸ਼ਕਤੀ ਨੇ ਉਨ੍ਹਾਂ ਦੇ ਹੱਥ ਢਿਲੇ ਕਰ ਦਿਤੇ। ਜ਼ਬਾਨਾਂ ਤਾਲੂ ਨਾਲ ਜੋੜ ਦਿਤੀਆਂ ਤਾਂਕਿ ਕੋਈ ਮੰਦਾ ਸ਼ਬਦ ਨਾ ਬੋਲਣ। ਮੁਖੀ ਸਾਧੂ ਤੇ ਪੰਡਤ ਗੁਰੂ ਜੀ ਕੋਲ ਆਏ, ਕੋਈ ਚਾਰਾ ਨਾ ਚਲਦਾ ਦੇਖ ਗਿਆਨ ਚਰਚਾ ਕਰਨ ਲਗੇ। ਗਿਆਨ ਚਰਚਾ ਵਿਚ ਭਲਾ ਗੁਰੂ ਜੀ ਨੂੰ ਕੌਣ ਜਿਤੇ ? ਸਾਧੂ ਤੇ ਪੰਡਤਾਂ ਦੇ ਸਾਰੇ ਸੁਆਲ ਸੁਣਕੇ ਗੁਰੂ ਜੀ ਨੇ ਬਾਣੀ ਰਾਹੀਂ ਉਤਰ ਦਿਤਾ ਕਿ ਭੁਲਿਓ ਮਨੁਖੋ ! ਜਿਸ ਅਗ ਤੇ ਅਗ ਨੂੰ ਬੁਰਾ ਗਿਣਦੇ ਜੇ ਇਹ ਤਾਂ ਸਦੀਵ ਕਾਲ ਤੋਂ ਮਨੁਖ ਦਾ ਸਾਥੀ ਤੁਰੇ ਆਉਂਦੇ ਹਨ ਗੁਰੂ ਜੀ ਨੇ ਬਾਣੀ ਉਚਾਰੀ—

ਸਲੋਕ ਮ: ੧॥

*ਪਹਿਲਾਂ ਮਾਸਹੁ ਨਿੰਮਿਆ ਮਾਸੈ ਅੰਦਰਿ ਵਾਸੁ ॥*

ਜੀਉ ਪਾਇ ਮਾਸੁ ਮੁਹਿ ਮਿਲਿਆ ਹਡੁ ਚੰਮੁ ਤਨੁ ਮਾਸੁ ॥
ਮਾਸਹੁ ਬਾਹਰਿ ਕਢਿਆ ਮੰਮਾ ਮਾਸੁ ਗਿਰਾਸੁ ॥
ਮੁਹੁ ਮਾਸੈ ਕਾ ਜੀਭ ਮਾਸੈ ਕੀ ਮਾਸੈ ਅੰਦਰਿ ਸਾਸੁ ॥
ਵਡਾ ਹੋਆ ਵੀਆਹਿਆ ਘਰਿ ਲੈ ਆਇਆ ਮਾਸੁ ॥
ਮਾਸਹੁ ਹੀ ਮਾਸੁ ਊਪਜੈ ਮਾਸਹੁ ਸਭੋ ਸਾਕੁ ॥
ਸਤਿਗੁਰਿ ਮਿਲਿਐ ਹੁਕਮੁ ਬੁਝੀਐ ਤਾਂ ਕੋ ਆਵੈ ਰਾਸ ॥
ਆਪਿ ਛੁਟੇ ਨਹ ਛੁਟੀਐ ਨਾਨਕ ਬਚਨਿ ਬਿਣਾਸੁ ॥੧॥ ਮ: ੧॥
ਮਾਸੁ ਮਾਸੁ ਕਰਿ ਮੂਰਖੁ ਝਗੜੇ ਗਿਆਨੁ ਧਿਆਨੁ ਨਹੀ ਜਾਣੈ ॥
ਕਉਣੁ ਮਾਸੁ ਕਉਣੁ ਸਾਗੁ ਕਹਾਵੈ ਕਿਸੁ ਮਹਿ ਪਾਪ ਸਮਾਣੇ ॥
ਗੈਂਡਾ ਮਾਰਿ ਹੋਮ ਜਗ ਕੀਏ ਦੇਵਤਿਆ ਦੀ ਬਾਣੇ ॥
ਮਾਸੁ ਛੋਡਿ ਬੈਸਿ ਨਕੁ ਪਕੜਹਿ ਰਾਤੀ ਮਾਣਸ ਖਾਣੇ ॥
ਫੜੁ ਕਰਿ ਲੋਕਾਂ ਨੋ ਦਿਖਲਾਵਹਿ ਗਿਆਨੁ ਧਿਆਨੁ ਨਹੀ ਸੂਝੈ ॥
ਨਾਨਕ ਅੰਧੇ ਸਿਉ ਕਿਆ ਕਹੀਐ ਕਹੈ ਨ ਕਹਿਆ ਬੂਝੈ ॥
ਅੰਧਾ ਸੋਇ ਜਿ ਅੰਧੁ ਕਮਾਵੈ ਤਿਸੁ ਰਿਦੈ ਸਿ ਲੋਚਨ ਨਾਹੀ ॥
ਮਾਤ ਪਿਤਾ ਕੀ ਰਕਤੁ ਨਿਪੰਨੇ ਮਛੀ ਮਾਸੁ ਨ ਖਾਂਹੀ ॥
ਇਸਤ੍ਰੀ ਪੁਰਖੈ ਜਾਂ ਨਿਸਿ ਮੇਲਾ ਓਥੈ ਮੰਧੁ ਕਮਾਹੀ ॥
ਮਾਸਹੁ ਨਿੰਮੇ ਮਾਸਹੁ ਜੰਮੇ ਹਮ ਮਾਸੈ ਕੇ ਭਾਂਡੇ ॥
ਗਿਆਨੁ ਧਿਆਨੁ ਕਛੁ ਸੂਝੈ ਨਾਹੀ ਚਤੁਰੁ ਕਹਾਵੈ ਪਾਂਡੇ ॥...
ਮਾਸੁ ਪੁਰਾਣੀ ਮਾਸੁ ਕਤੇਬੀਂ ਚਹੁ ਜੁਗਿ ਮਾਸੁ ਕਮਾਣਾ ॥
ਜਜਿ ਕਾਜਿ ਵੀਆਹਿ ਸੁਹਾਵੈ ਓਥੈ ਮਾਸੁ ਸਮਾਣਾ ॥
ਇਸਤ੍ਰੀ ਪੁਰਖ ਨਿਪਜਹਿ ਮਾਸਹੁ ਪਾਤਿਸਾਹ ਸੁਲਤਾਨਾਂ ॥
ਜੇ ਓਇ ਦਿਸਹਿ ਨਰਕਿ ਜਾਂਦੇ ਤਾਂ ਉਨ੍ ਕਾ ਦਾਨ ਨ ਲੈਣਾ ॥
ਦੇਂਦਾ ਨਰਕਿ ਸੁਰਗਿ ਲੈਦੇ ਦੇਖਹੁ ਏਹੁ ਧਿਙਾਣਾ ॥
ਆਪਿ ਨ ਬੂਝੈ ਲੋਕ ਬੁਝਾਏ ਪਾਂਡੇ ਖਰਾ ਸਿਆਣਾ ॥
ਪਾਂਡੇ ਤੂ ਜਾਣੈ ਹੀ ਨਾਹੀ ਕਿਥਹੁ ਮਾਸੁ ਉਪੰਨਾ ॥
ਤੋਇਅਹੁ ਅੰਨੁ ਕਮਾਦੁ ਕਪਾਹਾਂ ਤੋਇਅਹੁ ਤ੍ਰਿਭਵਣੁ ਗੰਨਾ ॥
ਤੋਆ ਆਖੈ ਹਉ ਬਹੁ ਬਿਧਿ ਹਛਾ ਤੋਐ ਬਹੁਤੁ ਬਿਕਾਰਾ ॥

ਏਤੇ ਰਸ ਛੋਡਿ ਹੋਵੈ ਸੰਨਿਆਸੀ ਨਾਨਕੁ ਕਹੈ ਵਿਚਾਰਾ॥੨॥

[ਪੰਨਾ ੧੨੮੯-੯੦]

ਗੁਰੂ ਜੀ ਨੇ ਆਖਿਆ, ਓ ਪੰਡਤੋ ਤੇ ਸੰਤੋ ! ਮਾਸ ਨੂੰ ਮਾੜਾ ਸਮਝਦੇ ਜੇ ਪਰ ਕੀ ਕਦੀ ਸੋਚਿਆ ਜੇ ਕਿ ਇਹ ਜੀਵ ਨੂੰ ਮਨੁਖ ਰੂਪ ਵਿਚ ਦੇਖਦੇ ਤੇ ਮੰਨਦੇ ਜੇ ਬਾਪ ਤੇ ਮਾਂ ਦੇ ਬੀਰਜ ਤੋਂ ਹੋਂਦ ਵਿਚ ਆਯਾ ਅਰ ਮਾਸ ਦੇ ਪੇਟ ਵਿਚ ਨੌਂ ਮਹੀਨੇ ਪਲਦਾ ਰਿਹਾ ਜਿਸ ਵੇਲੇ ਭਗਵਾਨ ਨੇ ਮਾਸ ਵਿਚ ਰਹਿੰਦੀਆਂ ਹੋਇਆਂ ਜਾਨ ਦਿਤੀ, ਤਦੇ ਮਾਸ ਦੀ ਜ਼ਬਾਨ ਲਈ। ਜਦੋਂ ਜਨਮ ਪਾ ਕੇ ਬਾਹਰ ਆਇਆ ਤਾਂ ਮਾਤਾ ਦਾ ਮੰਮਾ ਚੁੰਘਣ ਲਗਾ ਜੋ ਮਾਸ ਸੀ। ਜਦੋਂ ਜੁਆਨ ਹੋ ਕੇ ਵਿਆਹਿਆ ਗਿਆ ਤਾਂ ਅਗਲੇ ਘਰੋਂ ਮਾਸ (ਇਸਤਰੀ) ਲੈ ਆਇਆ, ਉਸ ਇਸਤਰੀ (ਮਾਸ) ਤੋਂ ਧੀਆਂ ਪੁੱਤਰ ਹੋਏ, ਓਹ ਵੀ ਮਾਸ ਹੀ ਸਨ ਗੁਰੂ ਜੀ ਆਖਦੇ ਨੇ ਭਾਈ ਮਾਸ ਦਾ ਭਰਮ ਹੈ। ਇਹੋ ਜਿਹੇ ਭਰਮ ਕਰਨ ਨਾਲ ਜੀਵਨ ਮੁਕਤੀ ਹਾਸਲ ਨਹੀਂ ਕਰ ਸਕਦਾ, ਓਹ ਤਾਂ ਹੀ ਮੁਕਤ ਹੋ ਸਕਦਾ ਹੈ ਜੇ ਸਚਾ ਗੁਰੂ ਉਸ ਨੂੰ ਮਿਲੇ ਉਸ ਗੁਰੂ ਦੀ ਆਗਿਆ ਮੰਨਦਾ ਹੋਇਆ ਜੀਵ ਪ੍ਰਮਾਤਮਾ ਦੀ ਭਗਤੀ ਕਰੇ। ਆਹੈਣੀ ਬੁਧ ਨਾਲ ਚੌਰਾਸੀ ਦੇ ਗੇੜ ਵਿਚੋਂ ਛੁਟਕਾਰਾ ਨਹੀਂ ਪਾ ਸਕਦਾ। ਹਉਮੈ ਭਰੀਆਂ ਗੱਲਾਂ ਕਰੀ ਜਾਣੀਆਂ ਦੁਖ ਦਾ ਕਾਰਨ ਹੁੰਦੀਆਂ ਹਨ ਓਹ ਲੋਕ ਮੂਰਖ ਹਨ ਜੋ ਮਾਸ ਦਾ ਰੌਲਾ ਪਾਉਂਦੇ ਹਨ। ਓਹ ਅਕਾਲ ਪੁਰਖ ਵਲ ਧਿਆਨ ਨਹੀਂ ਕਰਦੇ ਤਾਂ ਸੋਚੋ ਕਿਹੜਾ ਮਾਸ ਕਿਹੜਾ ਸਾਗ ਹੈ ? ਕਿਹੜੇ ਵਿਚ ਕਿੰਨਾ ਪਾਪ ਹੈ। ਗ੍ਰੰਥਾਂ ਵਿਚ ਲਿਖਿਆ ਹੈ ਕਿ ਗੈਂਡਾ ਮਾਰ ਕੇ ਹੋਮ ਤੇ ਯੱਗ ਕਿਤੇ ਜਾਂਦੇ ਸਨ। ਦੇਵਤਿਆਂ ਦਾ ਇਹ ਆਮ ਰਿਵਾਜ਼ ਸੀ ਜੋ ਲੋਕ ਉਚੀ ਕੁਲ ਵਾਲੇ ਅਖਵਾਉਂਦੇ ਹੋਏ ਮਾਸ ਨੂੰ ਦੇਖਕੇ ਤਾਂ ਨਾਸਾਂ ਘੁਟਦੇ ਬੁਲ੍ਹ ਮਰੋੜਦੇ ਤੇ ਅੱਖਾਂ ਮੀਟ ਲੈਂਦੇ ਹਨ, ਪਰ ਓਹੋ ਹੀ ਰਾਤ ਨੂੰ ਕਈ ਤਰ੍ਹਾਂ ਦੀਆਂ ਚੋਰੀਆਂ ਠੱਗੀਆਂ ਕਰਕੇ ਮਨੁਖਾਂ ਨੂੰ ਖਾ ਜਾਂਦੇ ਨੇ ਜੋ ਓਹ ਸਵੇਰੇ ਬਹਾਨੇ ਕਰਦੇ ਨੇ ਓਹ ਸਭ ਲੋਕ ਦਿਖਾਵਾ ਹਨ ਓਹਨਾਂ ਨੂੰ ਆਖਣ ਤੋਂ ਵੀ ਕੁਝ ਸਮਝ ਨਹੀਂ ਪੈਂਦੀ।

ਅੰਨਾ ਓਹ ਹੈ ਜੋ ਮਾੜੇ ਕਰਮ ਕਰਦਾ ਹੈ। ਓਹਦੀ ਆਤਮਾ ਕੋਲ ਬੁਧੀ ਦੀਆਂ ਅੱਖਾਂ ਨਹੀਂ ਓਹ ਨਹੀਂ ਜਾਣਦਾ ਮਾਂ ਬਾਪ ਦੇ ਬੀਰਜ ਤੋਂ ਬਣਿਆਂ ਰਾਤ ਨੂੰ ਇਸਤਰੀ ਨਾਲ ਭੋਗ ਕਰਕੇ ਮਾੜਾ ਕਰਮ ਕੀਤਾ। ਮਾਸ ਵਿਚ ਹੋਂਦ ਹੋਈ,

ਮਾਸ ਵਿਚ ਹੀ ਪਲੇ ਤੇ ਜੰਮੇ ਸੱਚ ਆਖਦਾ ਹਾਂ ਕਿ ਮਨੁਖ ਮਾਸ ਦਾ ਭਾਂਡਾ ਹੈ। ਰੌਲਾ ਤਾਂ ਪਾਉਂਦੇ ਜੇ ਕਿ ਤੁਸੀਂ ਗਿਆਨੀ ਜੇ, ਪਰ ਜਾਨਦੇ ਕੁਝ ਨਹੀਂ।ਬਾਹਰ ਦਾ ਮਾਸ ਹੋਰ ਜੀਆਂ ਦਾ ਤਾਂ ਮਾੜਾ ਹੈ, ਪਰ ਘਰ ਦਾ ਚੰਗਾ ਹੈ। ਜਿੰਨੇ ਪੰਛੀ, ਪਸ਼ੂ ਤੇ ਕੀੜੇ ਮਕੌੜੇ ਹਨ, ਸਭ ਮਾਸ ਦੇ ਨੇ। ਤੁਸੀਂ ਲੋਕ ਮਾੜਾ ਖਾਣਾ ਖਾ ਲੈਂਦੇ ਜੇ ਪਰ ਚੰਗਾ ਖਾਣਾ (ਮਾਸ) ਨਹੀਂ ਖਾਂਦੇ। ਇਹਦਾ ਸਾਫ ਭਾਵ ਇਹ ਹੈ ਕਿ ਤੁਹਾਡਾ ਗੁਰੂ ਅੰਨ੍ਹਾਂ ਸੀ।

ਪੁਰਾਣਾਂ (ਹਿੰਦੂ ਗ੍ਰੰਥਾਂ ਵਿਚ ਵੀ ਲਿਖਿਆ ਹੈ ਕਿ ਮਾਸ ਖਾਣਾ ਚੰਗਾ ਹੈ ਯਵਨੀ ਗ੍ਰੰਥ ਵੀ ਮੰਨਦੇ ਨੇ)। ਜਦੋਂ ਪੂਜਾ ਜਾਂ ਮੰਗਣੀ ਵਿਆਹ ਹੁੰਦਾ ਹੈ ਤਦੋਂ ਵੀ ਮਾਸ ਖਾਂਦੇ ਜੇ। ਇਸਤਰੀ, ਮਰਦ, ਚਕ੍ਰਵਰਤੀ ਰਾਜੇ ਸਭ ਮਾਸ ਤੋਂ ਹੀ ਜਨਮੇ ਹਨ। ਸਾਰੇ ਰਾਜੇ ਮਾਸ ਖਾਂਦੇ ਹਨ, ਫਿਰ ਉਨ੍ਹਾਂ ਕੋਲੋਂ ਦਾਨ ਲੈਂਦੇ ਹੋ। ਜਦੋਂ ਤੁਹਾਨੂੰ ਗਿਆਨ ਹੈ ਕਿ ਮਾਸ ਖਾਣ ਵਾਲਾ ਨਰਕਾਂ ਨੂੰ ਜਾਵੇਗਾ ਤਾਂ ਫਿਰ ਉਸ ਕੋਲੋਂ ਦਾਨ ਲੈਕੇ ਤੁਸੀਂ ਨਰਕਾਂ ਦੇ ਭਾਗੀ ਕਿਉਂ ਬਣਦੇ ਜੇ ? ਕੀ ਇਹ ਧੋਖਾ ਨਹੀਂ ਜੋ ਦਾਨ ਕਰਨ ਵਾਲਾ ਤਾਂ ਨਰਕ ਨੂੰ ਜਾਵੇ ਤੇ ਦਾਨ ਲੈਣ ਵਾਲਾ ਸਵਰਗ ਨੂੰ ਜਾਵੇ। ਆਪ ਤਾਂ ਤੂੰ ਇਸ ਭੇਦ ਨੂੰ ਸਮਝਦਾ ਨਹੀਂ ਲੋਕਾਂ ਨੂੰ ਖਾਕ ਦਸੇਂਗਾ। ਫਿਰ ਵੀ ਸਿਆਣੇ ਹੋਣ ਦੀਆਂ ਡੀਂਗਾਂ ਮਾਰਦਾ ਹੈਂ, ਓ ਮੂਰਖ ਪੰਡਤ ! ਇਹ ਨਹੀਂ ਜਾਣਦਾ ਮਾਸ ਕਿਥੋਂ ਬਣਿਆ ਹੈ ? ਪਾਣੀ ਨਾਲ ਕਮਾਦ, ਅੰਨ ਕਣਕ, ਜੌਂ ਛੋਲੇ ਆਦਿਕ ਪਲਦੇ ਹਨ। ਪਾਣੀ ਆਖਦਾ ਹੈ ਮੈਂ ਚੰਗਾ ਹਾਂ ਪਰ ਸੋਚੀਏ ਤਾਂ ਪਾਣੀ ਵਿਚ ਹੀ ਕਈ ਤਰ੍ਹਾਂ ਦੇ ਜੀਵ ਹਨ ਜੋ ਮਾਸ ਦੇ ਲੋਥੜੇ ਹਨ। ਭਾਈ ਜੇ ਮਾਸ ਦਾ ਬਹਾਨਾ ਕਰੇਂ ਤਾਂ ਸਾਰੇ ਜਗਤ ਦੇ ਰਸ ਛਡਣੇ ਪੈਂਦੇ ਨੇ ਕਿਉਂਕਿ ਉਨ੍ਹਾਂ ਦਾ ਸਬੰਧ ਮਾਸ ਨਾਲ ਹੈ। ਜੇਹੜਾ ਰਸ ਛਡਦਾ ਹੈ ਉਹ ਸਚਾ ਸੰਨਿਆਸੀ ਹੈ ਸੋ ਅਕਲ ਤੋਂ ਕੰਮ ਲਵੋ, ਮਾਸ ਮਾਸ ਦਾ ਰੌਲਾ ਨਾ ਪਾਵੋ। ਗੁਰੂ ਜੀ ਦੇ ਇਹ ਬਚਨ ਸੁਣਕੇ ਸਾਰਿਆਂ ਨੂੰ ਗਿਆਨ ਹੋ ਗਿਆ। ਸਰਬ ਕਲਾ ਸੰਪੂਰਨ ਗੁਰੂ ਜੀ ਨੇ ਸਾਰਿਆਂ ਦੇ ਹਿਰਦੇ ਉਤੇ ਫਤਹ ਦੀ ਮੋਹਰ ਲਾ ਦਿਤੀ ਸਾਰਿਆਂ ਦੇ ਸਿਰ ਨੀਵੇਂ ਹੋ ਗਏ। ਗੁਰੂ ਜੀ ਨੂੰ ਮਾਰਨ ਵਾਸਤੇ ਜੋ ਕਿਸੇ ਦੇ ਹੱਥ ਵਿਚ ਲਕੜ, ਪੱਥਰ ਜਾਂ ਢੀਮ ਸੀ, ਉਹ ਹੱਥੋਂ ਛੁਟਕਕੇ ਧਰਤੀ ਉਤੇ ਡਿਗ ਪਈ। ਦੋਵੇਂ ਹੱਥ ਆਪ ਮੁਹਾਰੇ ਜੁੜ ਗਏ। ਪ੍ਰਨਾਮ ਕੀਤਾ ਖਿਮਾਂ ਮੰਗੀ ਕਈਆਂ ਨੇ ਅਗੇ ਹੋਕੇ ਚਰਨਾਂ ਉਤੇ ਸਿਰ ਰਖੇ ਤੇ ਜ਼ਬਾਨੋਂ ਆਖਿਆ, ਦਾਤਿਆ ! ਅਸੀਂ

ਮੂਰਖ ਜੀਵ ਹਾਂ ਮੇਹਰ ਕਰਕੇ ਅਸਾਂ ਨੂੰ ਗਿਆਨ ਬਖਸ਼ ! ਭਵਸਾਗਰ ਤੋਂ ਤਾਰਨ ਦੇ ਸਾਧਨ ਦਸ। ਗੁਰੂ ਜੀ ਨੇ ਕਈਆਂ ਨੂੰ ਸਤਿ ਕਰਤਾਰ ਦਾ ਸਿਮਰਨ ਕਰਨਾ ਦਸਿਆ। ਗੁਰੂ ਜੀ ਨੂੰ ਪ੍ਰਚਾਰ ਵਿਚ ਸਫਲਤਾ ਹਾਸਲ ਹੋਈ।

ਜਿਸ ਪਵਿਤਰ ਅਸਥਾਨ ਉਤੇ ਗੁਰੂ ਜੀ ਨੇ ਬਿਰਾਜ ਕੇ ਪੰਡਤਾਂ ਤੇ ਸਾਧੂਆਂ ਨੂੰ ਉਪਦੇਸ਼ ਦਿਤਾ ਉਥੇ ਗੁਰਦੁਆਰਾ ਬਣਿਆ ਹੋਇਆ ਹੈ ਸੂਰਜ ਗ੍ਰਹਿਣ ਦੇ ਮੇਲੇ ਤੇ ਕਦੀ ਕਦਾਈਂ ਗੁਰੂ ਜੀ ਦੇ ਸਿੱਖ ਚਲੇ ਜਾਂਦੇ ਤੇ ਉਪਦੇਸ਼ ਕਰਨ ਦਾ ਯਤਨ ਕਰਦੇ ਹਨ। ਥਨੇਸਰ ਦੀ ਖੁਸ਼ਕ ਤੇ ਪ੍ਰੀਤਿ-ਹੀਣ ਧਰਤੀ ਵਿਚੋਂ ਅਜੇ ਵੀ ਮਰਦਾਨੇ ਦੀ ਰਬਾਬ ਤੇ ਗੁਰੂ ਨਾਨਕ ਜੀ ਦੇ ਬਚਨ ਸੁਣਾਈ ਦੇਂਦੇ ਹਨ।

## ੪੯. ਪੂਰਬ ਦੇ ਹਿੰਦੂ ਤੀਰਥਾਂ ਦੀ ਯਾਤਰਾ

ਵੇਦ ਕਾਲ ਤੋਂ ਹਰਿਦੁਆਰ ਦਰਿਆ ਗੰਗਾ ਦਾ ਕਿਨਾਰਾ ਇਕ ਮਹਾਨ ਪੂਜਨੀਕ ਅਸਥਾਨ ਮਿਥਿਆ ਚਲਿਆ ਆਉਂਦਾ ਹੈ। ਉਚੇਚੇ ਤਿਉਹਾਰਾਂ ਦੇ ਦਿਹਾੜਿਆਂ ਤੋਂ ਬਿਨਾਂ ਹਰ ਰੋਜ਼ ਹੀ ਹਜ਼ਾਰਾਂ ਹਿੰਦੂ ਹਰਿਦਵਾਰ ਦੀ ਯਾਤਰਾ ਕਰਦੇ ਤੇ ਹਰਿ ਕੀ ਪਉੜੀ ਗੰਗਾ ਇਸ਼ਨਾਨ ਕਰਦੇ ਹਨ। ਦਿਨੋ ਦਿਨ ਇਸ ਤੀਰਥ ਦੀ ਮਹਾਨਤਾ ਵਧਦੀ ਹੀ ਗਈ ਹੈ। ਅੱਜ ਹਰਿਦਵਾਰ ਗੰਗਾ ਕਿਨਾਰੇ ਖਿਲਰਿਆ ਹੋਇਆ ਤਕੜਾ ਸ਼ਹਿਰ ਹੈ। ਗੁਰੂ ਨਾਨਕ ਜੀ ਦੇ ਸਮੇਂ ਇਹ ਛੋਟਾ ਜਿਹਾ ਸ਼ਹਿਰ ਸੀ। ਸਾਰੇ ਹਿੰਦ ਵਿਚੋਂ ਲੋਕ ਪੈਦਲ ਤੁਰਕੇ ਯਾਤਰਾ ਵਾਸਤੇ ਆਉਂਦੇ ਸਨ। ਗ੍ਰੰਥਾਂ ਵਿਚ ਲਿਖਿਆ ਹੈ ਕਿ ਪੰਜਾਂ ਪਾਂਡਵਾਂ ਦਾ ਬਾਪ ਰਾਜਾ ਪਾਂਡਵ ਨੇ ਵੀ ਹਰਿਦਵਾਰ ਹੀ ਚਲਾਣਾ ਕੀਤਾ ਸੀ ਕਿਉਂਕਿ ਉਹ ਆਪਣੀ ਰਾਣੀ ਸਮੇਤ ਯਾਤਰਾ ਕਰਨ ਵਾਸਤੇ ਆਇਆ ਹੋਇਆ ਸੀ।

ਸੂਰਜ ਗ੍ਰਹਿਣ ਦਾ ਮੇਲਾ ਉਜੜ ਗਿਆ, ਲੋਕ ਘਰਾਂ ਨੂੰ ਤੁਰ ਗਏ, ਜੋ ਸਾਧੂ ਹਰਿਦਵਾਰ ਤੋਂ ਆਏ ਸਨ ਉਹ ਕਾਫਲਿਆਂ ਵਾਂਗ ਇਕੱਠੇ ਹੋ ਕੇ ਹਰਿਦਵਾਰ ਨੂੰ ਮੁੜ ਪਏ। ਉਹਨਾਂ ਦੇ ਨਾਲ ਉਹ ਯਾਤਰੂ ਵੀ ਰਲ ਗਏ ਜੋ ਹਰਿਦਵਾਰ ਦੀ ਯਾਤਰਾ ਕਰਨਾ ਚਾਹੁੰਦੇ ਸਨ। ਗੁਰੂ ਨਾਨਕ ਜੀ ਵੀ ਸਾਧੂਆਂ ਦੇ ਨਾਲ ਹਰਿਦਵਾਰ ਨੂੰ ਚਲ ਪਏ। ਉਨਾਂ ਦੀ ਮਨੋਭਾਵਨਾਂ ਤੀਰਥਾਂ ਉਤੇ ਹੋ ਰਹੇ ਪਖੰਡ ਨੂੰ ਦੂਰ ਕਰਨਾ ਸੀ ! ਉਸ ਸਮੇਂ ਲੋੜ ਦਾ ਧਰਮ ਸੀ। ਲੋੜਾਂ ਪੂਰੀਆਂ ਕਰਨ ਵਾਸਤੇ ਹੀ ਯਾਤਰੀ ਤੀਰਥਾਂ ਉਤੇ ਭੌਂਦੇ ਸਨ ਤੇ ਯਾਤਰੂਆਂ ਕੋਲੋਂ ਮਾਇਆ

ਤੇ ਬਸਤ੍ਰ ਵਸੂਲ ਕਰਕੇ ਬ੍ਰਾਹਮਣ ਤੇ ਪੁਜਾਰੀ ਆਪਣੀਆਂ ਜੀਵਨ ਲੋੜਾਂ ਪੂਰੀਆਂ ਕਰਦੇ ਸਨ। ਕਪਟ ਪਰਧਾਨ ਸੀ ਸਚੀ ਧਾਰਮਿਕ ਸ਼ਰਧਾ ਦਾ ਲੋਕਾਂ ਨੂੰ ਗਿਆਨ ਹੀ ਨਹੀਂ ਸੀ, ਜੇ ਕਿਸੇ ਨੇ ਅਨਘੜੇ ਪੱਥਰ ਉਤੇ ਲਾਲ ਟਾਕੀ ਪਾਕੇ ਦੇਵੀ ਜਾਂ ਦੇਵਤਾ ਬਣਾ ਦਿਤਾ ਤਾਂ ਭੋਲੀ ਜਨਤਾ ਉਸ ਨੂੰ ਨੌ ਨਿਧ ਤੇ ਸਿਧ ਬਖਸ਼ਣ ਵਾਲਾ ਈਸ਼ਵਰ ਮੰਨਣ ਲਗ ਪਈ। ਪੁਜਾਰੀ ਨੂੰ ਪੂਜਾ ਨਾਲ ਗਰਜ਼ ਹੁੰਦੀ ਹੈ। ਰਾਹ ਦੇ ਵਿਚ ਜਿਥੇ ਵੀ ਪੜਾਅ ਆਉਂਦਾ ਉਥੇ ਹੀ ਗੁਰੂ ਜੀ ਲੋਕਾਂ ਨੂੰ ਨਿਹਾਲ ਕਰਦੇ। ੧ਓ ਦਾ ਪਰਚਾਰ ਕਰਦੇ। ਸਤਿਨਾਮੁ ! ਸਤਿ ਕਰਤਾਰ ਦੀ ਧੁਨਿ ਵਿਚ ਜੀਵਾਂ ਨੂੰ ਮਗਨ ਕਰ ਛਡਦੇ। ਥੋੜੇ ਦਿਨਾਂ ਵਿਚ ਪੰਥ ਮੁਕਾਕੇ ਮਰਦਾਨੇ ਸਮੇਤ ਗੁਰੂ ਜੀ ਹਰਿਦਵਾਰ ਪਹੁੰਚ ਗਏ। ਹਰਿ ਕੀ ਪਉੜੀ ਕੋਲ ਜਾ ਬੈਠੇ ਜਿਥੇ ਹੁਣ ਗੁਰਦਵਾਰਾ ਹੈ। ਦੂਰ ਤਕ ਨਿਗਾਹ ਮਾਰੀ। ਲੋਕ ਇਸ਼ਨਾਨ ਤੇ ਪੂਜਾ ਕਰਦੇ ਵੇਖੇ। ਪੰਡਤ ਨੂੰ ਵੇਖਿਆ ਉਹ ਯਾਤਰੂਆਂ ਦੇ ਲੀੜੇ ਲਾਹ ਰਿਹਾ ਸੀ, ਮੋਇਆਂ ਦਾ ਦਾਨ ਲਈ ਜਾਂਦਾ ਸੀ।

ਗੰਗਾ ਪਾਰ ਦੀਆਂ ਪਹਾੜੀਆਂ ਤੋਂ ਉਪਰ ਆਕੇ ਸੂਰਜ ਨੇ ਦਰਸ਼ਨ ਦਿਤੇ ਸੂਰਜ ਨੂੰ ਵੇਖਕੇ ਇਸ਼ਨਾਨ ਕਰਨ ਵਾਲੇ ਲੋਕ ਸੂਰਜ ਵਲ ਮੂੰਹ ਕਰਕੇ ਪਾਣੀ ਦੀਆਂ ਚੁਲੀਆਂ ਛਕਣ ਲਗੇ। ਗੁਰੂ ਜੀ ਓਹਨਾਂ ਦੀ ਮੂਰਖਤਾ ਉਤੇ ਮੁਸਕਰਾਏ। ਕਰੁਣਾਨਿਧ ਨੂੰ ਦਇਆ ਆਈ, ਉਨਾਂ ਭੁਲਿਆਂ ਨੂੰ ਰਾਹੇ ਪਾਉਣਾ ਸੀ। ਸੋਚਿਆ ਕੀ ਨਿਰਾਲਾ ਕੌਤਕ ਕੀਤਾ ਜਾਵੇ ਜਿਸ ਨਾਲ ਲੋਕ ਇਕੱਠੇ ਹੋ ਜਾਣ।

ਗੁਰੂ ਜੀ ਨੇ ਬਸਤ੍ਰ ਉਤਾਰੇ, ਗੰਗਾ ਦੇ ਜਲ ਵਿਚ ਖਲੋਤੇ ਲੋਕ ਚੜੇ ਸੂਰਜ ਨੂੰ ਪੂਰਬ ਦਿਸ਼ਾ ਵਲ ਪਾਣੀ ਚੜਾ ਰਹੇ ਸਨ ਤਾਂ ਗੁਰੂ ਜੀ ਪੱਛਮ ਵਲ ਮੂੰਹ ਕਰਕੇ ਬੁਕਾਂ ਨਾਲ ਪਾਣੀ ਸੁਟਣ ਲਗ ਪਏ। ਇਕ ਦੋਂਹ ਨੇ ਦੇਖਿਆ ਓਹਨਾਂ ਗਲ ਨਾ ਗੌਲੀ ਅਗੇ ਤੁਰ ਗਏ। ਲਾਗੇ ਖਲੋਤੇ ਹੋਏ ਆਹਮੋਂ ਸਾਹਮਣੇ ਸਿਆਣਿਆਂ ਨੇ ਜਦੋਂ ਦੇਖਿਆ ਤਾਂ ਹੈਰਾਨੀ ਦੇ ਲਹਿਜੇ ਵਿਚ ਇਕ ਦੂਸਰੇ ਨੂੰ ਆਖਣ ਲਗੇ ਇਹ ਬੰਦਾ ਜਾਂ ਤਾਂ ਸ਼ੁਦਾਈ ਹੈ, ਜਾਂ ਭੁਲੜ ! ਲੋਕ ਸੂਰਜ ਦੇਵਤਾ ਨੂੰ ਪਾਣੀ ਦੇਂਦੇ ਹਨ, ਇਹ ਪੱਛਮ ਵਲ ਝਟੀ ਜਾਂਦਾ ਹੈ। ਆਪੋ ਵਿਚ ਦੀ ਇਉਂ ਗਲਾਂ ਕਰਦੇ ਹੋਏ ਓਹ ਇਕੱਠੇ ਹੋ ਗਏ। ਚੋਖਾ ਇਕੱਠ ਹੋ ਗਿਆ ਗੁਰੂ ਜੀ ਪਾਣੀ ਝਟੀ ਗਏ। ਜਦੋਂ ਇਕੱਠ ਭਾਰੀ ਹੋ ਗਿਆ ਤਾਂ ਇਕ ਪੰਡਤ ਨੇ ਅਗੇ ਹੋਕੇ ਆਖਿਆ, ਪੁਰਸ਼ਾ ! ਤੂੰ ਕੌਣ ਹੈਂ, ਹਿੰਦੂ ਕਿ ਮੁਸਲਮਾਨ ?

ਗੁਰੂ ਜੀ ਪਾਣੀ ਝਟਣੋਂ ਰੁਕ ਗਏ। ਪੁਛਣ ਵਾਲੇ ਵਲ ਦੇਖਕੇ ਆਖਣ ਲਗੇ, ਪੁਰਸ਼ਾ ! ਮੈਨੂੰ ਕੁਝ ਆਖਿਆ ਈ ?

ਹਾਂ, ਮੈਂ ਤੈਨੂੰ ਪੁਛਿਆ ਹੈ ਕਿ ਤੂੰ ਹਿੰਦੂ ਹੈਂ ਜਾਂ ਮੁਸਲਮਾਨ ? ਬ੍ਰਾਹਮਣ ਨੇ ਹੰਕਾਰ ਦੇ ਲਹਿਜੇ ਵਿਚ ਪੁਛਿਆ।

ਮੈਂ ਹਿੰਦੂ ਹਾਂ ! ਗੁਰੂ ਜੀ ਨੇ ਧੀਰਜ ਨਾਲ ਉਤਰ ਦਿਤਾ। ਰਬਾਬ ਤੇ ਬਸਤਰਾਂ ਨੂੰ ਕਛੇ ਮਾਰਕੇ ਮਰਦਾਨਾ ਵੀ ਕੋਲ ਆ ਗਿਆ।

ਗੁਰੂ ਜੀ ਦੀ ਜ਼ਬਾਨੋਂ ਹਿੰਦੂ ਸ਼ਬਦ ਸੁਣਦੇ ਸਾਰ ਪੰਡਤ ਤੇ ਹੋਰ ਲੋਕ ਲਾਲ ਪੀਲੇ ਹੋਕੇ ਤੜਫੇ। ਚੰਗਾ ਹਿੰਦੂ ਹੈਂ ! ਐਨੀ ਉਮਰ ਹੋ ਗਈ ਅਜੇ ਤਕ ਤੈਨੂੰ ਇਹ ਵੀ ਪਤਾ ਨਹੀਂ ਕਿ ਹਿੰਦੂ ਧਰਮ ਕੀ ਹੈ। ਲੋਕ ਸੂਰਜ ਦੇਵਤਾ ਨੂੰ ਪਾਣੀ ਦੇਂਦੇ ਹਨ ਤੂੰ ਤੁਰਕਾਂ ਵਾਂਗ ਪੱਛਮ ਨੂੰ ਪਾਣੀ ਸੁਟਕੇ ਕੁਰੀਤ ਕਰਦਾ ਹੈਂ।

ਇਹੋ ਜਿਹੇ ਕੁਬੋਲ ਕਈਆਂ ਨੇ ਬੋਲੇ, ਪਰ ਗੁਰੂ ਜੀ ਨੇ ਗੁਸਾ ਨਹੀਂ ਕੀਤਾ ਸਗੋਂ ਹਸਕੇ ਉਤਰ ਦਿਤਾ—ਮਿਤਰੋ ! ਮੈਂ ਕਿਸੇ ਦੇਵਤੇ ਦੀ ਪੂਜਾ ਨਹੀਂ ਕਰਦਾ ਨਾ ਮੁਕਤੀ ਵਾਸਤੇ ਪਾਣੀ ਸੁਟਦਾ ਹਾਂ, ਮੈਂ ਪੰਜਾਬੋਂ ਆਇਆ ਹਾਂ ਆਉਂਦਿਆਂ ਹੋਇਆ ਪੰਜਾਬ ਵਿਚ ਖੇਤੀ ਬੀਜ ਆਇਆ ਸਾਂ ਪਾਣੀ ਨਾ ਮਿਲਣ ਦੇ ਕਾਰਨ ਸੁਕਦੀ ਪ੍ਰਤੀਤ ਹੁੰਦੀ ਹੈ। ਮੈਂ ਤਾਂ ਪਾਣੀ ਉਸ ਵਲ ਸੁਟ ਰਿਹਾ ਹਾਂ ਤਾਂਕਿ ਖੇਤੀ ਸੁਕੇ ਨਾ।

ਪੰਡਤ ਤੇ ਦਰਸ਼ਕ ਇਹ ਸੁਣਕੇ ਖਿੜਖਿੜਾ ਕੇ ਹਸ ਪਏ। ਹਸਦਿਆਂ ਹੋਇਆਂ ਉਨ੍ਹਾਂ ਨੇ ਮਖੋਲ ਉਡਾਇਆ—ਇਹ ਕੈਸਾ ਬੰਦਾ ਹੈ ? ਕਦੀ ਝਟਿਆਂ ਵੀ ਪਾਣੀ ਪੰਜਾਬ ਪਹੁੰਚ ਜਾਵੇਗਾ ? ਪਾਣੀ ਤਾਂ ਮੁੜਕੇ ਗੰਗਾ ਵਿਚ ਹੀ ਰਿਹਾ। ਖੇਤੀ ਪੰਜਾਬ ਵਿਚ ਦੋ ਸੌ ਕੋਹ ਉਤੇ ਸੁਕ ਰਹੀ ਹੈ।

ਮੂਰਖਾਂ ਦਾ ਹਾਸਾ ਵੇਖਕੇ ਗੁਰੂ ਜੀ ਨੂੰ ਸੁਨਹਿਰੀ ਸਮਾਂ ਹੱਥ ਆ ਗਿਆ ਉਹ ਉਚੀ ਤੇ ਰੋਹਬ ਦੀ ਰੂਹ ਨਾਲ ਆਖਣ ਲਗੇ—ਸੁਣੋ ! ਮੇਰੇ ਸਚੇ ਕਰਮ ਵਲ ਵੇਖਕੇ ਹਸਣ ਵਾਲਿਓ ਸੁਣੋ ! ਮੇਰਾ ਧਰਤੀ ਦੀ ਪੱਧਰ ਤੇ ਝਟਿਆ ਪਾਣੀ ਤਾਂ ਦੋ ਸੌ ਕੋਹ ਪੰਜਾਬ ਵਿਚ ਨਹੀਂ ਅਪੜੇਗਾ ਪਰ ਤੁਹਾਡਾ ਸੂਰਜ ਨੂੰ ਦਿਤਾ ਹੋਇਆ ਅਕਾਸ਼ ਅਤੇ ਪਿਤਰਾਂ ਵਲ ਛਡੀਆਂ ਚੁਲੀਆਂ ਦਾ ਪਾਣੀ ਕਿਵੇਂ ਪਹੁੰਚੇਗਾ ਜਦੋਂ ਕਿ ਸੂਰਜ ਦੀ ਉਚਾਈ ਕਈ ਲਖ ਕੋਹ ਹੈ। ਮੇਰੇ ਪਿਤਰ ਤਾਂ ਵੈਸੇ ਹੀ ਪਤਾ ਨਹੀਂ ਉਹ ਕਿਹੜੀ ਜੂਨ ਤੇ ਕਿਹੜੇ ਦੇਸ਼ ਵਿਚ ਹਨ। ਰਤਾ ਸੋਚੋ ਮੈਂ ਮੂਰਖ

ਹਾਂ ਜਾਂ ਤੁਸੀਂ ਸਾਰੇ।

ਜਗਤ ਗੁਰੂ ਨਾਨਕ ਜੀ ਦੇ ਮੁਖੋਂ ਇਹ ਬਚਨ ਸੁਣਕੇ ਸਾਰਿਆਂ ਦਾ ਹਾਸਾ ਕਾਫੂਰ ਹੋ ਗਿਆ। ਸਿਰ ਨੀਵੇਂ ਹੋ ਗਏ। ਉਹਨਾਂ ਨੂੰ ਸੂਝ ਪੈ ਗਈ ਕਿ ਸਚਮੁਚ ਭੁਲੇ ਹਾਂ। ਜਿਸ ਪੁਰਸ਼ ਨੂੰ ਕਮਲਾ ਜਾਂ ਮੂਰਖ ਸਮਝਕੇ ਹਸ ਰਹੇ ਹਨ ਉਹ ਕੋਈ ਮਹਾਨ ਹਸਤੀ ਹੈ, ਅਵਤਾਰ ਰੂਪ ਮਹਾਂ ਪੁਰਖ ਹੈ, ਸੂਝ ਵਾਲੇ ਬੰਦੇ ਚਰਨੀਂ ਡਿਗ ਪਏ। ਗੁਰੂ ਜੀ ਨੇ ਮੇਹਰ ਕੀਤੀ। ਸਤਿ ਕਰਤਾਰ ਦਾ ਸਿਮਰਨ ਕਰਾਕੇ ਉਹਨਾਂ ਦੀ ਆਤਮਾ ਨੂੰ ਸੁਰਜੀਤ ਕਰ ਦਿਤਾ ਉਹ ਨਿਹਾਲ ਹੋਕੇ ਗੁਰੂ ਜੀ ਦੇ ਸਿੱਖ ਬਣ ਗਏ।

## ੪੯. ਸਾਰੀ ਧਰਤੀ ਪਵਿੱਤ੍ਰ ਹੈ

ਗੁਰੂ ਜੀ ਹਰਿ ਕੀ ਪਉੜੀ ਉਤੇ ਆਸਣ ਲਾਕੇ ਸਤਿਸੰਗ ਕਰਨ ਲਗੇ। ਇਕ ਤਾਂ ਮਰਦਾਨਾ ਰਬਾਬ ਵਜਾਉਂਦਾ ਤੇ ਪ੍ਰਮਾਤਮਾ ਦੀ ਬਾਣੀ ਦਾ ਕੀਰਤਨ ਹੁੰਦਾ। ਦੂਸਰਾ ਗੁਰੂ ਜੀ ਉਪਦੇਸ਼ ਕਰਕੇ ਜੀਆਂ ਨੂੰ ਸਚ ਧਰਮ ਦਾ ਗਿਆਨ ਦ੍ਰਿੜਾਉਂਦੇ। ਜਿੰਨੇ ਵੀ ਬਾਹਰ ਮੁਖੀ ਕਿਰਿਆ ਕਰਮ ਸਨ ਉਹਨਾਂ ਨੂੰ ਖੰਡਣ ਕਰਦੇ। ਇਸ ਤਰਾਂ ਉਪਦੇਸ਼ ਸੁਣਦਿਆਂ ਹੋਇਆਂ ਬਹੁਤ ਸਾਰੇ ਲੋਕ ਸ਼ਰਧਾਲੂ ਬਣ ਗਏ। ਇਕ ਪੰਡਤ ਤਾਂ ਗੁਰੂ ਜੀ ਦੀ ਸੇਵਾ ਵਿਚ ਆਪਾ ਭੁਲਣ ਲੱਗਾ। ਉਹ ਸਚ ਦਾ ਢੂੰਡਾਊ ਸੀ, ਸੋ ਸਚ ਉਸ ਨੂੰ ਮਿਲ ਗਿਆ। ਇਕ ਦਿਨ ਉਸ ਬ੍ਰਾਹਮਣ ਨੇ ਬੇਨਤੀ ਕੀਤੀ, ਗੁਰੂ ਜੀ ! ਕਿਰਪਾ ਕਰਕੇ ਮੇਰੇ ਗ੍ਰਿਹਿ ਵਿਖੇ ਚਰਨ ਪਾਵੋ ਤੇ ਪ੍ਰਸ਼ਾਦ ਛਕਕੇ ਨਿਹਾਲ ਕਰੋ।

ਮੇਹਰਾਂ ਦੇ ਦਾਤੇ ਨੇ ਉਸ ਬ੍ਰਾਹਮਣ ਦਾ ਨਿਓਂਦਾ ਪ੍ਰਵਾਨ ਕਰ ਲਿਆ।ਉਹਦੇਂ ਘਰ ਚਲੇ ਗਏ। ਗੁਰੂ ਜੀ ਕੀ ਦੇਖਦੇ ਨੇ ਘਰ ਦੇ ਵੇਹੜੇ ਵਿਚ ਇਕ ਪਾਸੇ ਥੋੜੀ ਜਿਹੀ ਥਾਂ ਗੋਹੇ ਮਿਟੀ ਨਾਲ ਲਿੰਬੀ ਪੋਚੀ ਹੈ। ਚਿਟੇ ਪੋਚੇ ਨਾਲ ਕਈ ਲਕੀਰਾਂ ਖਿਚੀਆਂ ਹੋਈਆਂ ਨੇ ਉਹਨਾਂ ਲਕੀਰਾਂ ਦੇ ਅੰਦਰ ਹੀ ਭੋਜਨ ਤਿਆਰ ਕਰਕੇ ਰਖਿਆ ਹੋਇਆ ਹੈ। ਘਟ ਘਟ ਦੀ ਜਾਨਣਹਾਰ ਸਭ ਕੁਝ ਜਾਣ ਗਏ। ਫਿਰ ਵੀ ਪੰਡਤ ਦਾ ਭਰਮ ਨਵਿਰਤ ਕਰਨ ਵਾਸਤੇ ਪੁਛਣ ਲਗੇ-ਪੁਰਸ਼ਾ ਇਸ ਧਰਤੀ ਉਤੇ ਪੋਚਾ ਕਿਉਂ ਫੇਰਿਆ ਹੈ ?

ਗੁਰੂ ਜੀ ਇਹ ਸੁਚਾ ਚੌਂਕਾ ਹੈ, ਇਸ ਵਿਚ ਭੋਜਨ ਤਿਆਰ ਕੀਤਾ ਹੈ। ਹੁਣ

ਲਕੀਰ ਮਾਰ ਦਿਤੀ ਹੈ ਤਾਂ ਕਿ ਕੋਈ ਦੂਸਰਾ ਪੁਰਸ਼ ਅਗੇ ਹੋਕੇ ਚੌਂਕੇ ਨੂੰ ਅਪਵਿਤ੍ਰ ਨਾ ਕਰ ਦੇਵੇ।

ਗੁਰੂ ਜੀ ਮੁਸਕਰਾਏ ਅਤੇ ਬੋਲੇ, ਪੁਰਸ਼ਾ ! ਜਿਹੜਾ ਵੀ ਮਨੁਖ ਇਸ ਚੌਂਕੇ ਤੇ ਚੜਿਆ ਤਦੋਂ ਹੀ ਇਸਨੇ ਭਿਟੇ ਜਾਣਾ ਹੈ ਕਿਉਂਕਿ ਮਨੁਖ ਦੇ ਨਾਲ ਕਈ ਅਛੂਤ ਰਹਿੰਦੇ ਹਨ।

*ਕੁਬੁਧਿ ਡੂਮਣੀ ਕੁਦਇਆ ਕਸਾਇਣਿ ਪਰ ਨਿੰਦਾ ਘਟ ਚੂਹੜੀ ਮੁਠੀ ਕ੍ਰੋਧਿ ਚੰਡਾਲਿ॥ ਕਾਰੀ ਕਢੀ ਕਿਆ ਥੀਐ ਜਾਂ ਚਾਰੇ ਬੈਠੀਆ ਨਾਲਿ॥ ਸਚੁ ਸੰਜਮੁ ਕਰਣੀ ਕਾਰਾਂ ਨਾਵਣੁ ਨਾਉ ਜਪੇਹੀ॥ ਨਾਨਕ ਅਗੈ ਊਤਮ ਸੇਈ ਜਿ ਪਾਪਾਂ ਪੰਦਿ ਨ ਦੇਹੀ॥੧॥*

ਤਿਸਦਾ ਪ੍ਰਮਾਰਥ—ਮਾੜੀ ਬੁਧੀ ਮਰਾਸਨ ਹੈ, ਕਠੋਰਤਾ ਕਸਾਇਣ ਤੇਰੇ ਨਾਲ ਹੈ, ਪਰਾਈ ਨਿੰਦਾ ਹਿਰਦੇ ਵਿਚ ਚੂਹੜੀ (ਮਾੜੀ) ਕਰੋਧ ਦਾ ਚੰਡਾਲ ਕੋਲ ਰਹਿੰਦਾ ਹੈ। ਇਹ ਸਾਰੀਆਂ ਮਾੜੀਆਂ ਆਦਤਾਂ ਤੇਰੇ ਨਾਲ ਹਨ ਤਾਂ ਲਕੀਰਾਂ ਕਢਕੇ ਰੋਟੀਆਂ ਖਾਣ ਦਾ ਕੀ ਲਾਭ ? ਚੰਗਾ ਤਾਂ ਹੈ ਜੇ ਸਚ ਤੇ ਸੰਜਮ ਦੀਆਂ ਲਿਕਾਰਾਂ ਨਾਲ ਪ੍ਰਮਾਤਮਾ ਦਾ ਸਿਮਰਨ ਕਰੋ। ਅਸਲ ਉਹੋ ਪ੍ਰਵਾਨ ਹਨ ਜੋ ਪਾਪਾਂ ਦਾ ਸਾਥ ਨਾ ਦੇਣ।

ਸੋ ਭਾਈ ਨਹੀਂ ਕਰਨਾ ਚਾਹੀਦਾ। ਸਾਰੀ ਧਰਤੀ ਪਵਿਤ੍ਰ ਹੈ ਥੋੜੀ ਜਿਹੀ ਥਾਂ ਸਾਫ ਕਰਨ ਨਾਲ ਕਿਤੇ ਸਾਰੀ ਧਰਤ ਥੋੜੀ ਸਾਫ ਹੋ ਜਾਣੀ ਹੈ। ਧਰਤੀ ਨੂੰ ਪਵਿਤ੍ਰ ਪ੍ਰਮਾਤਮਾ ਰਖਦਾ ਹੈ ਜੋ ਰਖਣ ਯੋਗ ਹੈ। ਮਨੁਖ ਨੂੰ ਧਰਤੀ ਸਾਫ਼ ਕਰਨ ਦੀ ਥਾਂ ਆਪਣੇ ਮਨ ਨੂੰ ਸਾਫ ਰਖਣਾ ਚਾਹੀਦਾ ਹੈ। ਜਿਸਦੀ ਆਤਮਾ ਪਵਿਤ੍ਰ ਹੈ ਉਸ ਵਾਸਤੇ ਪ੍ਰਮਾਤਮਾ ਦੀ ਧਰਤੀ ਸਾਫ ਹੈ। ਉਸ ਦੀ ਨਿਗਾਹ ਸਾਫ ਹੈ ਉਹ ਜੀਵਨ ਮੁਕਤ ਹੁੰਦਾ ਹੈ। ਦਿਖਾਵੇ ਦੀ ਥਾਂ ਭਰਮ ਦਾ ਤਿਆਗ ਕਰੋ। ਜੀਵਨ ਨੂੰ ਸਚਾਈ ਦੀ ਪੱਧਰ ਉਤੇ ਤੋਰਨ ਦਾ ਯਤਨ ਕਰੋ। ਗੁਰੂ ਜੀ ਦੇ ਇਹਨਾਂ ਬਚਨਾਂ ਨੇ ਬ੍ਰਾਹਮਣਾਂ ਦੇ ਸਾਰੇ ਭਰਮ ਦੂਰ ਕਰ ਦਿਤੇ।

## ੫੦. ਜੇ ਹਿੰਦੂ ਹੋ ਜਾਵੇ ਤਾਂ

ਗੁਰੂ ਨਾਨਕ ਜੀ ਦੇ ਉਚੇ ਗਿਆਨ, ਚੰਗੇ ਜੀਵਨ ਤੇ ਵਿਦਵਤਾ ਦਾ ਅਸਰ ਹਰਿਦਵਾਰ ਦੇ ਪੰਡਤਾਂ ਉਤੇ ਐਸਾ ਹੋਇਆ ਕਿ ਓਹ ਗੁਰੂ ਜੀ ਦੇ ਸ਼ਰਧਾਲੂ

ਬਣ ਗਏ ਪਰ ਗੁਰੂ ਜੀ ਦਾ ਲਿਬਾਸ ਸੂਫੀ ਫਕੀਰਾਂ ਵਾਲਾ ਦੇਖਕੇ ਉਹਨਾਂ ਬ੍ਰਾਹਮਣਾਂ ਦਾ ਮਨ ਦੁਚਿਤਾ ਹੋ ਗਿਆ। ਉਹ ਸੋਚਦੇ ਸਨ ਕਿ ਇਹ ਫਕੀਰ ਰਹਿੰਦਾ ਹੋਇਆ ਕਿਤੇ ਮੁਸਲਮਾਨ ਨਾ ਹੋ ਜਾਵੇ। ਸਾਰੇ ਬ੍ਰਾਹਮਣ ਮਿਲਕੇ ਆਖਣ ਲਗੇ, ਦੇਖੋ ਮਹਾਂ ਪੁਰਸ਼ੋ ! ਤੁਸਾਂ ਦੇ ਖਿਆਲ ਹਛੇ ਹਨ। ਇਕ ਸਰਬ ਸ਼ਕਤੀਵਾਨ ਪ੍ਰਮਾਤਮਾ ਦੇ ਪੁਜਾਰੀ ਤੇ ਉਪਦੇਸ਼ ਹੋ। ਫਿਰ ਵੀ ਹਿੰਦੂ ਬਣੋ ! ਵੇਦ ਵਿਚਾਰੋ ! ਬ੍ਰਾਹਮਣਾਂ, ਉਪਨਿਸ਼ਦਾਂ ਤੇ ਪੁਰਾਣਾਂ ਦੇ ਗਿਆਨ ਅਨੁਸਾਰ ਜੀਵਨ ਢਾਲਕੇ ਹਿੰਦੂ ਧਰਮ ਦਾ ਸੁਧਾਰ ਕਰੋ ਤੇ ਹਿੰਦੂ ਧਰਮ ਦੇ ਪ੍ਰਚਾਰਕ ਬਣੋ ਤਾਂ ਹਿੰਦੂ ਜਾਤੀ ਉਤੇ ਬਹੁਤ ਕਿਰਪਾ ਹੋਵੇਗੀ।

ਮੈਂ ਨਾ ਹਿੰਦੂ ਹਾਂ, ਨਾ ਮੁਸਲਮਾਨ ! ਮੈਂ ਪਥਰਾਂ ਨੂੰ ਨਹੀਂ ਪੂਜ ਸਕਦਾ ਕਿਉਂਕਿ ਪਥਰਾਂ ਨੂੰ ਕਾਲ ਖਾ ਜਾਂਦਾ ਹੈ। ਮੈਂ ਤਾਂ ਉਸ ਅਕਾਲ ਪੁਰਖ ਦਾ ਪੁਜਾਰੀ ਹਾਂ ਜੋ ਅਲੇਖ ਹੈ। ਮੈਂ ਤਾਂ ਨਿਰੰਕਾਰੀ ਜੋਤ ਦਾ ਪ੍ਰਕਾਸ਼ ਮਨੁਖਾਂ ਦੇ ਹਿਰਦਿਆਂ ਵਿਚ ਕਰਨਾ ਹੈ।

ਪੰਡਤਾਂ ਨੇ ਜਦੋਂ ਦੇਖਿਆ ਕਿ ਗੁਰੂ ਜੀ ਉਨ੍ਹਾਂ ਦੇ ਜਾਲ ਵਿਚ ਨਹੀਂ ਫਸਣਗੇ ਤਾਂ ਉਹ ਉਠਕੇ ਆਪੋ ਆਪਣੇ ਘਰਾਂ ਨੂੰ ਤੁਰ ਗਏ। ਗੁਰੂ ਜੀ ਹਰਿਦਵਾਰ ਚੌਖੇ ਦਿਨ ਰਹੇ। ਜੋ ਮਨੁਖ ਗੁਰੂ ਜੀ ਦੇ ਬਹੁਤੇ ਸ਼ਰਧਾਲੂ ਬਣੇ ਉਹਨਾਂ ਨੂੰ ਉਪਦੇਸ਼ ਦਿਤਾ ਕਿ ਆਪ 'ਸਤਿਨਾਮ ਸਤਿ ਕਰਤਾਰ ! ਦਾ ਜਾਪ ਕਰੋ ਤੇ ਹੋਰਨਾਂ ਕੋਲੋਂ ਕਰਾਓ ! ਯਾਦ ਕਰੋਗੇ ਤਾਂ ਮੈਂ ਤੁਸਾਂ ਨੂੰ ਮਿਲਾਂਗਾ। ਅਕਾਲ ਪੁਰਖ ਤੁਹਾਡੀ ਸਹਾਇਤਾ ਕਰੇਗਾ।

ਨਵੇਂ ਜੀਵਨ ਦਾ ਛੱਟਾ ਦੇਕੇ ਗੁਰੂ ਜੀ ਨੇ ਹਰਿਦਵਾਰ ਨੂੰ ਛੱਡ ਦਿਤਾ। ਮਰਦਾਨੇ ਨੂੰ ਨਾਲ ਲੈ ਪ੍ਰਮਾਤਮਾ ਨੂੰ ਚੇਤੇ ਕਰਦੇ ਹੋਏ ਪਿਛੇ ਨੂੰ ਮੁੜ ਪਏ, ਕਿਉਂਕਿ ਤੜਪਦੀਆਂ ਰੂਹਾਂ ਜੀਵਨ ਅੰਮ੍ਰਿਤ ਬੂੰਦ ਵਾਸਤੇ ਕੁਰਾਲਾ ਰਹੀਆਂ ਸਨ।

## ੫੧. ਸ਼ੇਖ ਸ਼ਰਫ ਨਾਲ ਮੇਲ

ਹਰਿਦਵਾਰ ਨੂੰ ਛੱਡਕੇ ਰੁੜਕੀ ਤੇ ਸਹਾਨਪੁਰ ਦੇ ਵਿਚ ਦੀ ਹੁੰਦੇ ਹੋਏ ਗੁਰੂ ਜੀ ਜਮਨਾ ਕਿਨਾਰੇ ਪੁਜੇ। ਜਮਨਾਂ ਚੜ੍ਹੀ ਹੋਈ ਸੀ ਬੇੜੀ ਨਹੀਂ ਸੀ ਪੈਂਦੀ। ਬਹੁਤ ਸਾਰੇ ਯਾਤਰੂ ਕਿਨਾਰੇ ਬੈਠੇ ਰੱਬ ਦੇ ਰੰਗਾਂ ਦੀ ਉਡੀਕ ਕਰ ਰਹੇ ਸਨ। ਬੇੜੀ ਵਾਲਾ ਆਖਦਾ ਸੀ ਪਾਣੀ ਘਟ ਹੋਵੇਗਾ ਤਾਂ ਆਪ ਪਾਰ ਯਾਤਰੂਆਂ ਨੂੰ ਕਰਾਂਗਾ। ਜੀਆਂ ਉਤੇ ਦਇਆ ਕਰਨ ਵਾਲੇ ਰਿੱਧੀਆਂ ਸਿੱਧੀਆਂ ਦੇ ਮਾਲਕ ਗੁਰੂ ਨਾਨਕ

ਜੀ ਨੂੰ ਯਾਤਰੂਆਂ ਉਤੇ ਤਰਸ ਆਇਆ, ਆਪਣੇ ਮਾਲਕ ਪ੍ਰਮਾਤਮਾ ਨੂੰ ਚੇਤੇ ਕੀਤਾ। ਮਲਾਹ ਨੂੰ ਆਖਣ ਲਗੇ, ਪੁਰਸ਼ਾ ! ਬੇੜੀ ਤਿਆਰ ਕਰ ! ਤੇਰੀ ਬੇੜੀ ਨੂੰ ਕੋਈ ਖਤਰਾ ਨਹੀਂ। ਬੇੜੀ ਵਾਲਾ ਗੁਰੂ ਜੀ ਦੇ ਬਚਨਾਂ ਨੂੰ ਮੋੜ ਨਾ ਸਕਿਆ ਉਸ ਨੇ ਬੇੜੀ ਵਿਚ ਯਾਤਰੂ ਬੈਠਾਏ ਤੇ ਕਿਨਾਰੇ ਤੇ ਰਸੇ ਖੋਹਲਾ ਸੁਟੇ। ਜਿਉਂ ਹੀ ਬੇੜੀ ਤੁਰੀ ਤਾਂ ਜਲ ਸ਼ਾਂਤ ਹੋ ਗਿਆ। ਕਪਰ ਮਠੇ ਹੋ ਗਏ। ਅਸਮਾਨ ਸਾਫ ਹੋ ਗਿਆ, ਬੇੜੀ ਪਾਰ ਜਾ ਲਗੀ। ਜਦੋਂ ਯਾਤਰੂ ਬੇੜੀ ਵਿਚੋਂ ਨਿਕਲਕੇ ਧਰਤੀ ਉਤੇ ਹੋ ਗਏ ਤਾਂ ਮੁੜ ਪਹਿਲੇ ਦੀ ਤਰਾਂ ਅਥਾਹ ਜਲ ਲਲਕਾਰੇ ਮਾਰਨ ਲਗਾ ਹਵਾ ਪੂਰੇ ਵੇਗ ਵਿਚ ਵਗਣ ਲਗ ਪਈ। ਇਹ ਕੌਤਕ ਵੇਖਕੇ ਯਾਤਰੂ ਤੇ ਮਲਾਹ ਗੁਰੂ ਜੀ ਦੇ ਚਰਨੀਂ ਡਿਗ ਪਏ। ਗੁਰੂ ਜੀ ਨੇ ਉਨ੍ਹਾਂ ਨੂੰ ਸਹੀ ਜੀਵਨ ਤੇ ਅਕਾਲ ਪੁਰਖ ਦੀ ਭਗਤੀ ਦਾ ਰਾਹ ਦਸਿਆ ਤੇ ਆਪਣੇ ਰਾਹ ਪਏ। ਦੋਂਹ ਦਿਨਾਂ ਪਿਛੋਂ ਗੁਰੂ ਜੀ ਪਾਣੀਪਤ ਅਪੜ ਗਏ।

ਪਾਣੀਪਤ ਹਿੰਦੁਸਤਾਨ ਦਾ ਇਤਿਹਾਸਕ ਮੈਦਾਨ ਹੈ। ਸ਼ਹਿਰ ਵਿਚ ਇਕ ਫਕੀਰਾਂ ਦਾ ਤਕੀਆ ਸੀ। ਉਸ ਫਕੀਰ ਨੂੰ ਸ਼ੇਖ ਸ਼ਰਫ ਆਖਦੇ ਸਨ ਸ਼ੇਖ ਸ਼ਰਫ ਦੇ ਤਕੀਏ ਤੋਂ ਰਤਾ ਪਰੇਡੇ ਖੂਹ ਸੀ, ਉਸ ਖੂਹ ਉਤੇ ਗੁਰੂ ਜੀ ਜਾ ਬੈਠੇ। ਬਾਣੀ ਉਚਰੀ, ਮਰਦਾਨਾ ਰਬਾਬ ਵਜਾਈ ਗਿਆ ਤੇ ਗੁਰੂ ਜੀ ਨਵੀਂ ਆਈ ਬਾਣੀ ਦਾ ਕੀਰਤਨ ਕਰੀ ਗਏ।

ਸਬਬ ਨਾਲ ਸ਼ੇਖ ਸ਼ਰਫ ਦਾ ਮੁਰੀਦ ਟਟੀਹਰ ਉਸ ਖੂਹ ਉਤੋਂ ਪਾਣੀ ਲੈਣ ਵਾਸਤੇ ਨਿਕਲਿਆ। ਮਰਦਾਨੇ ਦੇ ਸਿਰ ਤੁਰਕੀ ਫਕੀਰਾਂ ਵਾਲੀ ਟੋਪੀ ਦੇਖਕੇ ਉਸਨੇ ਜਾਣਿਆਂ ਸ਼ਾਇਦ ਫਕੀਰ ਹਨ ਇਸਲਾਮੀ ਮਤ ਦੇ ਅਸੂਲ ਅਨੁਸਾਰ ਟਟੀਹਰ ਨੇ ਗੁਰੂ ਜੀ ਤੇ ਮਰਦਾਨੇ ਨੂੰ ਸਲਾਮ ਅਲੈਕਮ ਆਖੀ, ਉਸ ਦਾ ਉਤਰ ਗੁਰੂ ਜੀ ਨੇ ਇਉਂ ਦਿਤਾ—ਸਲਾਮ ਅਲੇਖ ਟਟੀਹਰ ਵਾਸਤੇ ਸਲਾਮ ਅਲੇਖ ਨਵੇਂ ਸ਼ਬਦ ਸਨ। ਉਹ ਬੜਾ ਹੈਰਾਨ ਹੋਇਆ ਕਿ ਅਸਲਾਮ ਦੇ ਪ੍ਰਚਲਤ ਅਸੂਲਾਂ ਦਾ ਖੰਡਣ ਕਰਨ ਵਾਲਾ ਕੌਣ ਹੈ ? ਇਸਨੇ ਪਾਤਸ਼ਾਹ ਸਕੰਦਰ ਲੋਧੀ ਨੂੰ ਨਹੀਂ ਸੁਣਿਆ ? ਮਨ ਦੀ ਤਸੱਲੀ ਕਰਨ ਵਾਲੇ ਟਟੀਹਰ ਨੇ ਮੁੜ ਪੁਛਿਆ, ਹੇ ਰੱਬ ਦੇ ਬੰਦੇ ! ਮੈਂ ਤੈਨੂੰ ਸਲਾਮ ਅਲੈਕਮ ਆਖਿਆ ਤੁਸਾਂ ਸਲਾਮ ਅਲੇਖ ਉਤਰ ਦਿਤਾ ਸਲਾਮ ਅਲੇਖ ਦਾ ਕੀ ਭਾਵ ਹੈ ਅਤੇ ਹਿੰਦੂ ਜੇ ਕਿ ਮੁਸਲਮਾਨ ! ਪੁਰਸ਼ਾ ! ਅਲੇਖ ਦਾ ਭਾਵ ਹੈ ਕਿ ਉਸ ਪ੍ਰਮਾਤਮਾ ਨੂੰ ਸਲਾਮ ਜੋ ਅਗੋਚਰ ਅਗਮ, ਅਗਾਧ

ਅਤੇ ਅਲੇਖ ਹੈ ! ਉਸ ਇਕ ਪ੍ਰਮਾਤਮਾ ਨੂੰ ਜੋ ਸਾਰੇ ਜੀਵਾਂ ਦੀ ਪਾਲਣਾ ਕਰਦਾ ਤੇ ਰੋਜ਼ੀ ਦੇਂਦਾ ਹੈ ਤੇ ਮੈਂ ? ਮੈਂ ਨਾ ਹਿੰਦੂ ਹਾਂ ਨਾ ਮੁਸਲਮਾਨ, ਅਕਾਲ ਪੁਰਖ ਦਾ ਬੰਦਾ ਹਾਂ।

ਟਟੀਹਰ ਨੇ ਖੂਹ ਵਿਚੋਂ ਪਾਣੀ ਕਢਿਆ ਤੇ ਤਕੀਏ ਨੂੰ ਚਲਿਆ ਗਿਆ। ਜਾਂਦਿਆਂ ਹੀ ਉਸਨੇ ਆਪਣੇ ਪੀਰ ਨੂੰ ਸਾਰੀ ਵਾਰਤਾ ਜਾ ਸੁਣਾਈ। ਪੀਰ ਸੁਣਦੇ ਸਾਰ ਬੜਾ ਹੈਰਾਣ ਹੋਇਆ, ਗੁਸੇ ਨਾਲ ਉਸ ਦਾ ਚੇਹਰਾ ਭਖ ਗਿਆ। ਉਹ ਕੌਣ ਹੈ, ਜੋ ਇਸਲਾਮ ਦੀ ਸਰ੍ਹਾ ਨੂੰ ਤੋੜਨ ਦਾ ਹੌਂਸਲਾ ਕਰ ਰਿਹਾ ਹੈ, ਐਸੇ ਆਦਮੀ ਨੂੰ ਤਾਂ ਸਕੰਦਰ ਚੁਣ ਚੁਣ ਕੇ ਤਸੀਹੇ ਦੇਂਦਾ ਹੈ, ਜੋ ਸਾਂਝਾ ਉਪਦੇਸ਼ ਕਰਦੇ ਦੇ ਆਪਣੇ ਆਪ ਨੂੰ ਨਾ ਹਿੰਦੂ ਤੇ ਮੁਸਲਮਾਨ ਅਖਵਾਉਂਦੇ ਨੇ। ਜੇ ਉਹ ਮੁਸਲਮਾਨ ਹਨ ਤਾਂ ਕੁਫਰ ਦਾ ਪ੍ਰਚਾਰ ਕਿਉਂ ਕਰਦੇ ਨੇ। ਕਈ ਤਰਾਂ ਦੀਆਂ ਦਲੀਲਾਂ ਮਨ ਵਿਚ ਸੋਚਕੇ ਸ਼ੇਖ ਸ਼ਰਫ ਉਠਿਆ ਤੇ ਉਸ ਖੂਹ ਵਲ ਤੁਰ ਪਿਆ ਜਿਥੇ ਗੁਰੂ ਨਾਨਕ ਤੇ ਮਰਦਾਨਾ ਬੈਠੇ ਸਨ।

ਜਦੋਂ ਸ਼ੇਖ ਸ਼ਰਫ ਕੋਲ ਵਾਰ ਆਇਆ ਤਾਂ ਗੁਰੂ ਜੀ ਦੇ ਨੂਰੀ ਤੇ ਪ੍ਰਭਾਵਸ਼ਾਲੀ ਚੇਹਰੇ ਵਲ ਵੇਖਕੇ ਦੰਗ ਰਹਿ ਗਿਆ ਜਿਵੇਂ ਚੰਦ ਵਲ ਟਿਕਟਿਕੀ ਲਾ ਕੇ ਵੇਖੀਦਾ ਹੈ ਤਿਵੇਂ ਸ਼ੇਖ ਸ਼ਰਫ ਗੁਰੂ ਜੀ ਵਲ ਵੇਖੀ ਗਿਆ। ਚੋਜੀ ਪ੍ਰੀਤਮ ਨੇ ਆਖਿਆ, ਪੁਰਸ਼ਾ ! ਜੀਉ ਆਇਆਂ ਨੂੰ, ਬੈਠ ਜਾਹ ! ਹੈਰਾਨ ਕਿਉਂ ਹੈਂ ?

ਮੈਂ ਪੁਛਦਾ ਹਾਂ ਤੁਸੀਂ ਕੌਣ ਜੇ ? ਸ਼ੇਖ ਸ਼ਰਫ ਨੇ ਜ਼ਬਾਨ ਹਿਲਾਈ ਪ੍ਰਮਾਤਮਾ ਦੇ ਬੰਦੇ ! ਗੁਰੂ ਜੀ ਉਤਰ ਦਿਤਾ।

ਇਹ ਤਾਂ ਮੈਂ ਸਮਝਦਾ ਹਾਂ ਪਰ ਮਤ ਕੇਹੜਾ ਜੇ, ਹਿੰਦੂ ਕਿ ਇਸਲਾਮ ?

ਨਾ ਹਿੰਦੂ ਤੇ ਨਾ ਇਸਲਾਮ ! ਸਚਾ ਮਨੁਖ ਧਰਮ !

ਉਹ ਕੇਹੜਾ ਧਰਮ ਹੈ ?

ਜੋ ਪ੍ਰਮਾਤਮਾ ਕੋਲੋਂ ਵਿਛੜੇ ਮਨੁਖ ਨੂੰ ਮੁੜ ਪ੍ਰਮਾਤਮਾ ਦੇ ਨਾਲ ਮੇਲਦਾ ਹੈ। ਜੀਵਨ ਨੂੰ ਸਚਾਈ ਨੇਕੀ ਭਗਤੀ ਦੇ ਰਸਤੇ ਉਤੇ ਚਲਣ ਵਾਸਤੇ ਪ੍ਰੇਰਦਾ ਹੈ ਜਿਸ ਵਿਚ ਪਖੰਡ ਕੂੜ ਧੋਖਾ ਤੇ ਲਾਲਚ ਨਹੀਂ।

ਸ਼ੇਖ ਸ਼ਰਫ—ਮੈਂ ਹੈਰਾਨ ਹਾਂ, ਤੁਸੀਂ ਸਿਰ ਤੇ ਵਾਲ ਰਖੇ ਹਨ। ਵਾਲਾਂ ਦਾ ਰਵਾਜ ਤਾਂ ਕਿਸੇ ਮਤ ਵਿਚ ਨਹੀਂ ?

ਗੁਰੂ ਜੀ—ਏਹੋ ਗਲ ਤਾਂ ਪਹਿਲਾਂ ਆਖੀ ਹੈ ਕਿ ਮੈਂ ਨਾ ਹਿੰਦੂ ਹਾਂ ਨਾ

**ਮੁਸਲਮਾਨ ਨਾਲੇ ਸਿਰ ਮੁਨਾਉਣ ਦਾ ਲਾਭ ਨਹੀਂ। ਬਾਣੀ ਰਾਹੀਂ ਉਪਦੇਸ਼ ਕੀਤਾ—**

ਮਨੂਆ ਮੂੰਡੈ ਤਬ ਮੁੰਡਾਏ॥ ਬਿਨੁ ਮਨ ਮਾਨੇ ਜੁਗਤ ਨ ਪਾਏ॥
ਮੂੰਡੁ ਕਰ ਗੁਰੂ ਆਗੇ ਧਰੈ॥ ਮਨ ਮਤਿ ਤਿਆਗ ਗੁਰ ਕੀ ਮਤ ਤਰੈ॥
ਮੂੰਡ ਮੁੰਡਾਇ ਹੋਇ ਸਭ ਰੇਨਾ॥ ਸੋ ਬੈਰਾਗੀ ਪਰਖੈ ਗੁਰ ਕੇ ਬੈਨਾ॥
ਮੂੰਡ ਮੁੰਡਾਏ ਕੀ ਇਹ ਗਤਿ ਭਾਈ॥ ਕੋ ਬਿਰਲਾ ਗੁਰਮਤਿ ਮੂੰਡ ਮੁੰਡਾਈ॥
ਸੁਆਦ ਸਨੇਹ ਮਮਤਾ ਸਭ ਭਜਿ ਗਈਆਂ॥
ਤਉ ਨਾਨਕ ਇਹ ਬਿਧਿ ਕੁਲਹ ਖਹਿਰੀਆਂ॥੧॥
ਪੀਰ ਮਤਿ ਮੁਰੀਦ ਹੋਇ ਰਹਿਨੰ॥ ਖਫਨੀ ਟੋਪੀ ਮਨਿ ਸਬਦੁ ਗਹਿਨੰ॥
ਬੈਹਤਾ ਦਰਿਆਉ ਕਰਿ ਰਹੈ ਬਰਤੀ॥ ਸਹਜਿ ਬੈਸਿ ਤਹਾਂ ਸੁਖ ਮਨਾਤੀ॥
ਹਰਖ ਸੋਗੁ ਕੀਨਾ ਅਹਾਰੀ॥ ਪਹਿਰੈ ਖਫਨੀ ਸਭਿ ਦੁਸਟ ਬਿਦਾਰੀ॥
ਸੁੰਨ ਨਗਰ ਲੈ ਬਸਤੀ ਰਹਾਈ॥ ਤਉ ਖਫਨੀ ਕੀ ਜੁਗਤਿ ਖਾਈ॥
ਕੁੰਟੰਬ ਛੋਡਿ ਹੂਆ ਇਕੇਲਾ॥ ਨਾਨਕ ਪਹਿਰ ਖਫਨੀ ਭਇਆ ਸੁਹੇਲਾ॥੧॥
ਗੁਰੁ ਸਬਦ ਦੀਖਿਆ ਮਹਿ ਸਹਜਿ ਗਹਿਨੰ॥ ਪੰਚ ਇੰਦਰੀ ਦਲਿ ਅਦਲਿ ਰਹਿਨੰ॥
ਦਿਸਟਿ ਬੰਧਿ ਭਰਮਤਾ ਰਹੀਆਂ॥ ਦਸ ਹੀ ਦੁਆਰੇ ਤਾਲ ਚੜੀਆਂ॥
ਅਵਸਰ ਹਾਟੁ ਕਾੜ ਕਰਨੰ॥ ਲੋਇ ਲੰਗੋਟੀ ਜਰਾ ਨ ਮਰਨੰ॥
ਪਹਿਰ ਲੰਗੋਟੀ ਰਹੈ ਇਕੇਲਾ॥ ਉਲਟਿ ਲੰਬਿ ਨਾ ਪਵੈ ਗਉਲਾ॥
ਬਲੰਦ ਮਤਿ ਗੁਰ ਹਿਰੀ ਛੋਟੀ॥ ਇਹੋ ਜੁਗਤਿ ਨਾਨਕ ਪਹਿਰਬੋ ਲੰਗੋਟੀ॥
ਸਰਬ ਗਿਆਨ ਅਹਿਨਸਿ ਭੀਤੰ॥ ਪਾਵਕ ਪਨ ਜਾਤਿ ਮਨਿ ਨੀਤੰ॥
ਧਰਨਿ ਤਰਵਰ ਕੀ ਰਹਿਤ ਰਹਿਨ॥ ਕਾਟਨੁ ਖੋਦਨੁ ਮਨ ਮਹਿ ਸਰਨੰ॥
ਦਰਿਆਉ ਬੇਲੇ ਰੀਤੀ ਬਾਛੰ॥ ਭਾਇ ਭਾਇ ਉਹੁ ਕਰੋ ਹਾਛੈ॥
ਇਹ ਮਥਨ ਮਥਿ ਕੇ ਰਹੈ ਉਪਰਾਮੰ॥ ਤਉ ਸਹਜਿ ਪਾਉ ਪੇਸ ਹੋਇ ਬ੍ਰਹਮੰ॥
ਬਿਨ ਬ੍ਰਹਮ ਚੀਨੇ ਪਾਉ ਪੋਸਤਿ ਆਗੇ॥ ਕਹੈ ਨਾਨਕ ਉਹ ਤਿੜਿ ਨ ਲਾਗੇ॥
ਜੀਵਤ ਮਰੈ ਜਾਗਤ ਫੁਨਿ ਸੋਵ ਜਾਨਤ ਆਪੁ ਮੁਸਾਵੈ॥
ਸਫਲ ਸਫਾ ਹੋਇ ਮਿਲੈ ਖਾਲਕ ਕਉ ਤਉ ਦਰਵੇਸ ਕਹਾਵੈ॥੨॥
**ਤੇਰਾ** ਜਨੁ ਹੈ ਕੋ ਐਸਾ ਦਿਲਿ ਦਰਵੇਸੁ॥
**ਸਾਦੀ** ਗਮੀ ਤਮਕ ਨਹੀ ਗੁਸਾ ਖੁਦੀ ਹਿਰਸ ਨਹੀ ਏਸ॥ਰਹਾਉ॥

ਕੰਚਨੁ ਖਾਕਿ ਬਰਾਬਰ ਦੇਖੈ ਹਕੁ ਹਲਾਲੁ ਪਛਾਣੈ॥
ਆਈ ਤਲਬ ਸਾਹਿਬ ਕੀ ਮਾਨੈ ਅਵਰ ਤਲਬ ਨਹੀ ਜਾਨੈ॥
ਗਗਨ ਮੰਡਲ ਮਹਿ ਆਸਣਿ ਬੈਠੇ ਅਨਹਦ ਨਾਦੁ ਵਜਾਵੈ॥
ਕਹੁ ਨਾਨਕ ਸਾਧੂ ਕੀ ਮਹਿਮਾ ਬੇਦ ਕੁਰਾਨੁ ਨ ਪਾਵੇ॥੩॥

ਸ਼ੇਖ ਸ਼ਰਫ ਸੂਫੀ ਫਕੀਰਾਂ ਦਾ ਮੁਰੀਦ ਸੀ, ਗੁਰੂ ਨਾਨਕ ਜੀ ਦੀ ਸਚਾਈ ਨੇ ਉਹਦੀਆਂ ਹੋਰ ਅੱਖਾਂ ਖੋਹਲ ਦਿੱਤੀਆਂ। ਨਿਹਾਲ ਹੋ ਗਿਆ। ਨਿਰਾ ਨਿਹਾਲ ਹੀ ਨਹੀਂ ਸਗੋਂ ਗੁਰਾਂ ਦੇ ਚਰਨੀਂ ਡਿਗਾ ਚਰਨ ਕਮਲਾਂ ਦੀ ਧੂੜੀ ਮਥੇ ਨੂੰ ਲਾਈ। ਤੀਨ ਲੋਕ ਦਾ ਉਸਨੂੰ ਪਰਕਾਸ਼ ਹੋ ਗਿਆ।

# ੫੨. ਗੁਰੂ ਜੀ ਤੇ ਸਿਕੰਦਰ ਲੋਧੀ ਦਾ ਹਾਥੀ

ਸ਼ੇਖ ਸ਼ਰਫ ਨਾਲ ਬਚਨ ਬਿਲਾਸ ਕਰਦਿਆਂ ਹੋਇਆ ਗੁਰੂ ਜੀ ਨੂੰ ਪਤਾ ਲਗਾ ਕਿ ਸਿਕੰਦਰ ਲੋਧੀ ਦਿੱਲੀ ਦਾ ਪਾਤਸ਼ਾਹ ਇਸਲਾਮ ਧਰਮ ਦੇ ਫੈਧੇ ਦੀ ਧੁਨ ਵਿਚ ਸ਼ਦਾਈ ਹੋ ਗਿਆ ਹੈ। ਉਹ ਉਨ੍ਹਾਂ ਲੋਕਾਂ ਨੂੰ ਬਹੁਤ ਤੰਗ ਕਰਦਾ ਹੈ, ਜੋ ਸਾਂਝਾ ਪ੍ਰਚਾਰ ਕਰਦੇ ਨੇ ਅਜੇ ਕਟੜ ਹਿੰਦੂ ਤਾਂ ਸ਼ਾਇਦ ਉਸ ਕੋਲੋਂ ਬਚ ਜਾਵੇ, ਪਰ ਉਹ ਨਹੀਂ ਬਚ ਸਕਦਾ ਜੋ ਆਖੇ ਕਿ ਹਿੰਦੂਆਂ ਤੇ ਮੁਸਲਮਾਨਾਂ ਨੂੰ ਵੀਰਾਂ ਵਾਂਗ ਰਹਿਣਾ ਚਾਹੀਦਾ ਹੈ। ਸਾਰੇ ਇਸ ਖੁਦਾ, ਪ੍ਰਮਾਤਮਾ ਦੇ ਪੁੱਤਰ ਹਨ। ਕਈ ਐਸੇ ਸਾਧੂ ਉਸਨੇ ਕੈਦ ਕੀਤੇ ਹੋਏ ਨੇ ਤੇ ਕਈਆਂ ਨੂੰ ਕਤਲ ਕਰਵਾ ਦਿਤਾ ਹੈ। ਧਰਮ ਦੇ ਨਾਂ ਉਤੇ ਉਹ ਅਤਿਆਚਾਰ ਕਰ ਰਿਹਾ ਹੈ। ਗੁਰੂ ਵੀ ਐਸੇ ਜਾਬਰਾਂ ਨੂੰ ਸੋਧਨ ਵਾਸਤੇ ਹੀ ਚੜ੍ਹੇ ਸਨ। ਗੁਰੂ ਜੀ ਨੇ ਪੱਕਾ ਫੈਸਲਾ ਕਰ ਲਿਆ ਕਿ ਦਿੱਲੀ ਜਾਣਗੇ ਅਤੇ ਬਾਦਸ਼ਾਹ ਨੂੰ ਜ਼ਰੂਰ ਮਿਲਣਗੇ।

ਸ਼ੇਖ ਸ਼ਰਫ ਨੂੰ ਨਿਹਾਲ ਕਰਕੇ ਅਤੇ ਉਸ ਨਾਲ ਸਦੀਵੀ ਮਿਤ੍ਰਤਾ ਕਾਇਮ ਕਰਕੇ ਗੁਰੂ ਜੀ ਚੌਹ ਦਿਨਾਂ ਪਿੱਛੋਂ ਦਿੱਲੀ ਸ਼ਹਿਰ ਆ ਗਏ ਦੇਵਨੇਤ ਨਾਲ ਕਿਸੇ ਕਾਰਨ ਇਕ ਸ਼ਾਹੀ ਹਾਥੀ (ਬਾਦਸ਼ਾਹ ਸਿਕੰਦਰ ਦਾ ਹਾਥੀ) ਮਰ ਗਿਆ ਮਹਾਵਤ ਤੇ ਉਸਦਾ ਪਰਵਾਰ ਪਿਟ ਪਿਟ ਕੇ ਖੀਵਾ ਹੋ ਰਿਹਾ ਸੀ ਕਿਉਂਕਿ ਉਨ੍ਹਾਂ ਦਾ ਰੁਜਗਾਰ ਮਾਰਿਆ ਗਿਆ ਸੀ। ਨਾਲ ਹੀ ਹਾਥੀ ਮਹਾਵਤ ਕੋਲੋਂ ਬਾਦਸ਼ਾਹੀ ਮਹਲਾਂ ਤੋਂ ਬਾਹਰ ਮਾਰਿਆ ਸੀ। ਗੁਰੂ ਜੀ ਬਜ਼ਾਰੋ ਬਜ਼ਾਰ ਜਾਂਦੇ ਸਨ ਤਾਂ ਉਨ੍ਹਾਂ ਨੇ ਰੋਣ ਦੀ ਕੂਕ ਪੁਕਾਰ ਸੁਣੀ। ਨੇੜੇ ਚਲੇ ਗਏ ਮਹਾਵਤ

ਤੇ ਉਹਦੇ ਪਰਵਾਰ ਦੀ ਭੈੜੀ ਦਸ਼ਾ ਦੇਖਕੇ ਦਿਆਲੂ ਕ੍ਰਿਪਾਲੂ ਜਗਤ ਗੁਰੂ ਨੂੰ ਦਇਆ ਆ ਗਈ। ਮਹਾਵਤ ਨੂੰ ਆਖਣ ਲਗੇ—ਪੁਰਸ਼ਾ ! ਰੋਣਾ ਬੰਦ ਕਰ ਦੇਹ, ਸਤਿਨਾਮ ਸਤਿ ਕਰਤਾਰ ! ਦਾ ਜਾਪੁ ਕਰ। ਤੇਰਾ ਹਾਥੀ ਮਾਰਿਆ ਨਹੀਂ, ਜੀਉਂਦਾ ਹੈ। ਹਾਥੀ ਮਰੇ ਨੂੰ ਕਿੰਨਾ ਚਿਰ ਹੋ ਚੁਕਾ ਸੀ, ਮਹਾਵਤ ਕਿਵੇਂ ਮੰਨੇ ਉਸ ਨੇ ਗੁਰੂ ਜੀ ਦਾ ਬਚਨ ਤਾਂ ਅਨਸੁਣਿਆਂ ਕਰ ਦਿਤਾ ਪਰ ਗੁਰੂ ਜੀ ਦੇ ਚੇਹਰੇ ਵਲ ਵੇਖਣ ਲਗ ਪਿਆ। ਗੁਰੂ ਜੀ ਨੇ ਮੁੜ ਕਿਹਾ, ਪੁਰਸ਼ਾ ! ਹਾਥੀ ਵਲ ਦੇਖ ! ਅੱਖਾਂ ਵਿੱਚ ਅਥਰੂ ਪੂੰਝ ਲੈ ਹਾਥੀ ਨਹੀਂ ਮਰਿਆ।

ਮਹਾਵਤ ਨੇ ਮੁੜਕੇ ਹਾਥੀ ਵਲ ਦੇਖਿਆ ਲੰਮਾ ਪਿਆ ਹਾਥੀ ਕਿੰਨੀ ਥਾਂ ਮਲੀ ਪਿਆ ਸੀ। ਜਦੋਂ ਮਹਾਵਤ ਨੇ ਨਜ਼ਰ ਮਾਰੀ ਤਾਂ ਹਾਥੀ ਸਚਮੁਚ ਜੀਂਦਾ ਸੀ। ਉਹ ਕੰਨ ਹਿਲਾਈ ਜਾਂਦਾ ਸੀ। ਹਾਥੀ ਦੇ ਕੰਨ ਹਿਲਦੇ ਦੇਖਕੇ ਮਹਾਵਤ ਗੁਰੂ ਜੀ ਦੇ ਚਰਨੀਂ ਢਹਿ ਪਿਆ। ਉਸ ਦਾ ਪਰਵਾਰ ਰੋਣ ਦੀ ਥਾਂ ਹੱਸ ਪਿਆ। ਇਕ ਪਲ ਵਿਚ ਹੀ ਰੌ ਬਦਲ ਗਈ ਹਾਥੀ ਉਠ ਕੇ ਤੁਰ ਪਿਆ।

ਜਿਸ ਵੇਲੇ ਗੁਰੂ ਜੀ ਨੇ ਇਹ ਕੌਤਕ ਕੀਤਾ ਉਸ ਵੇਲੇ ਉਥੇ ਸੌ ਕੁ ਇਸਤਰੀ ਮਰਦ ਸਨ, ਉਨ੍ਹਾਂ ਨੇ ਸਾਰੇ ਸ਼ਹਿਰ ਵਿਚ ਖਬਰ ਕਰ ਦਿੱਤੀ ਕਿ ਬਾਦਸ਼ਾਹ ਦੇ ਮਰੇ ਹਾਥੀ ਨੂੰ ਇਕ ਫਕੀਰ ਨੇ ਜਿੰਦਾ ਕਰ ਦਿਤਾ ਹੈ ਕਿਸੇ ਕਿਹਾ, ਕੋਈ ਕਰਣੀ ਵਾਲਾ ਸਾਧੂ ਹੈ ! ਕਿਸੇ ਆਖਿਆ ਹਿੰਦੂ ਅਵਤਾਰ ਹੈ। ਜਿਉਂ ਜਿਉਂ ਲੋਕਾਂ ਨੇ ਸੁਣਿਆਂ ਤਿਉਂ ਤਿਉਂ ਉਹ ਗੁਰੂ ਜੀ ਦੇ ਦਰਸ਼ਨ ਕਰਨ ਵਾਸਤੇ ਪੁਜੇ ਦਰਸ਼ਨ ਕਰਕੇ ਨਿਹਾਲ ਹੋਏ, ਸਭ ਨੂੰ ਸਤਿਨਾਮ ! ਸਤਿ ਕਰਤਾਰ ! ਦਾ ਸਿਮਰਨ ਦਸ ਕੇ ਜੀਵਨ ਮੁਕਤੀ ਦਾ ਰਾਹ ਦਸਿਆ। ਹੌਲੀ ਹੌਲੀ ਇਹ ਖਬਰ ਬਾਦਸ਼ਾਹ ਸਿਕੰਦਰ ਲੋਧੀ ਦੇ ਕੰਨਾਂ ਤਕ ਵੀ ਪਹੁੰਚ ਗਈ। ਉਸ ਨੇ ਉਸੇ ਵੇਲੇ ਮੌਲਵੀ ਤੇ ਵਜ਼ੀਰ ਸਦੇ। ਪੂਰੇ ਵੇਰਵੇ ਨਾਲ ਸਾਰੀ ਗੱਲ ਪੁਛੀ। ਪੂਰੀ ਘਟਨਾ ਸੁਣ ਚੁਕਣ ਪਿੱਛੋਂ ਬਾਦਸ਼ਾਹ ਨੇ ਵਜ਼ੀਰਾਂ ਤੇ ਮੌਲਵੀਆਂ ਨੂੰ ਆਖਿਆ ਮੈਂ ਉਸ ਫਕੀਰ ਦੇ ਕੋਲ ਜਾਣਾ ਚਾਹੁੰਦਾ। ਮੈਂ ਪੂਰਾ ਪਤਾ ਕਰਨਾ ਹੈ ਕਿ ਉਹ ਕਿੰਨਾ ਕੁ ਵਲੀ ਹੈ। ਸਬੱਬ ਨਾਲ ਜਿਸ ਵੇਲੇ ਬਾਦਸ਼ਾਹ ਰਾਜ ਮਹਿਲਾਂ ਵਿਚੋਂ ਨਿਕਲਿਆ ਉਸ ਸਮੇਂ ਗੁਰੂ ਜੀ ਤੇ ਮਰਦਾਨਾ ਰੱਬੀ ਰੰਗੇ ਹੋਏ ਓਧਰ ਨੂੰ ਤੁਰੇ ਆਉਂਦੇ ਸਨ। ਉਹਨਾਂ ਦੇ ਪਿਛੇ ਹਿੰਦੂ ਤੇ ਮੁਸਲਮਾਨਾਂ ਦੀ ਭੀੜ ਸੀ। ਬਾਦਸ਼ਾਹ ਗੁਰੂ ਜੀ ਦਾ ਲਿਬਾਸ ਦੇਖਕੇ ਦੰਗ ਰਹਿ ਗਿਆ। ਉਸਨੂੰ ਗੁਰੂ ਜੀ ਨਾ ਹਿੰਦੂ ਦਿਸੇ ਨਾ

ਮੁਸਲਮਾਨ ! ਬਾਦਸ਼ਾਹ ਸਿਕੰਦਰ ਲੋਧੀ ਤੇ ਗੁਰੂ ਜੀ ਦਾ ਮੇਲ ਹੋ ਗਿਆ।

ਮੌਲਵੀ ਨੇ ਅਗੇ ਹੋ ਕੇ ਗੁਰੂ ਜੀ ਕੋਲੋਂ ਪੁਛਿਆ, ਸਾਈਂ ਲੋਕਾ ! ਬਾਦਸ਼ਾਹ ਸਲਾਮਤ ਪੁਛਦੇ ਹਨ ਕਿ ਹਾਥੀ ਮਰ ਗਿਆ ਸੀ ਉਸ ਨੂੰ ਜੀਉਂਦਾ ਤੁਸਾਂ ਕੀਤਾ ਹੈ ?

ਗੁਰੂ ਜੀ-ਕੀ ਬਾਦਸ਼ਾਹ ਬੋਲ ਨਹੀਂ ਸਕਦੇ ?

ਮੌਲਵੀ—ਬੋਲ ਸਕਦੇ ਹਨ !

ਗੁਰੂ ਜੀ—ਫਿਰ ਆਪ ਪੁਛ ਲੈਣ !

ਗੁਰੂ ਜੀ ਦਾ ਇਹ ਦਲੇਰੀ ਭਰਿਆ ਬਚਨ ਸੁਣਕੇ ਮੌਲਵੀ ਤਾਂ ਠਠੰਬਰ ਗਿਆ ਅਤੇ ਬਾਦਸ਼ਾਹ ਅਗੇ ਹੋਇਆ। ਬਾਦਸ਼ਾਹ ਨੇ ਆਪ ਜੀ ਕੋਲੋਂ ਪੁਛਿਆ, ਰੱਬ ਦੇ ਬੰਦੇ ਹਾਥੀ ਨੂੰ ਤੂੰ ਜੀਉਂਦਾ ਕੀਤਾ ਸੀ ?

ਮੇਰੇ ਕਰਤਾਰ ਨੇ ! ਗੁਰੂ ਜੀ ਨੇ ਉਤਰ ਦਿਤਾ।

ਸਿਕੰਦਰ—ਤੇਰਾ ਕਰਤਾਰ ਕਿੱਥੇ ਹੈ ?

*ਗੁਰੂ ਜੀ—੧ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ*
*ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ॥*

ਭਾਵ—ਮੇਰਾ ਕਰਤਾਰ ਉਹ ਇਕ ਹੈ ਜਿਸ ਦਾ ਅਕਾਰ ਕੋਈ ਨਹੀਂ ਪਰ ਉਸਦਾ ਨਾਮ ਸਤ ਹੈ ਉਹ ਜਗਤ ਨੂੰ ਬਣਾਉਣ ਵਾਲਾ ਪੁਰਖ (ਮਰਦ) ਹੈ। ਉਹ ਕਿਸੇ ਕੋਲੋਂ ਡਰਦਾ ਨਹੀਂ ਨਾ ਕਿਸੇ ਨਾਲ ਵੈਰ ਰਖਦਾ ਹੈ। ਉਹ ਸਮੇਂ ਦੇ ਚੱਕਰ ਤੋਂ ਬਾਹਰ ਹੈ। ਮੂਰਤੀਮਾਨ ਹੋ ਕੇ ਜੂਨਾਂ ਵਿਚ ਨਹੀਂ ਭਾਉਂਦਾ। ਪਰ ਉਹ ਮਿਲਦਾ ਤਾਂ ਹੈ ਜੇ ਸਚੇ ਗੁਰੂ ਦੀ ਕਿਰਪਾ ਹੋਵੇ ਤਾਂ ਐਵੇਂ ਕਿਸੇ ਨੂੰ ਨਜ਼ਰ ਨਹੀਂ ਆਉਂਦਾ। ਜੇ ਤੁਰਾ ਕਰਤਾਰ ਹੈ ਤਾਂ ਉਸ ਨੂੰ ਆਖ ਉਸੇ ਹਾਥੀ ਨੂੰ ਮੁੜਕੇ ਮਾਰ ਦੇਵੇ ਅਤੇ ਫਿਰ ਜੀਉਂਦਾ ਕਰੇ !

ਗੁਰੂ ਜੀ—ਕਰਤਾਰ (ਅਲਾਹ) ਦਾ ਇਮਤਿਹਾਨ ਬੰਦਾ ਨਹੀਂ ਲੈ ਸਕਦਾ। ਇਸ ਜ਼ਿਦ ਨੂੰ ਕਰਨਾ ਚੰਗਾ ਨਹੀਂ।

ਸਿਕੰਦਰ—ਕੁਝ ਵੀ ਹੋਵੇ। ਹਾਥੀ ਮਾਰਿਆ ਜਾਵੇ !

ਗੁਰੂ ਜੀ—ਹੱਛਾ ਜੋ ਮੇਰੇ ਕਰਤਾਰ ਦੀ ਮਰਜ਼ੀ ਹੈ, ਉਹੋ ਕੁਝ ਹੋਵੇਗਾ।

ਸਿਕੰਦਰ ਉਸੇ ਹਾਥੀ ਉਤੇ ਚੜ੍ਹਕੇ ਬਾਦਸ਼ਾਹੀ ਮਹੱਲਾ ਵਿਚੋਂ ਬਾਹਰ ਆਇਆ ਸੀ ਬਾਦਸ਼ਾਹ ਦੇ ਦੇਖਦਿਆਂ ਦੇਖਦਿਆਂ ਹਾਥੀ ਮਰ ਗਿਆ। ਸਾਰੇ ਵੇਖਕੇ ਹੈਰਾਨ

ਹੋ ਗਏ। ਸਿਕੰਦਰ ਦੇ ਦਿਲ ਨੂੰ ਇਹ ਤਾਂ ਖੁੜਕ ਗਈ ਕਿ ਇਹ ਫਕੀਰ ਹੈ ਕੋਈ ਕਰਾਮਾਤੀ, ਪਰ ਬਾਦਸ਼ਾਹੀ ਹੰਕਾਰ ਤੇ ਮਜ਼ਬੀ ਹਠ ਨੇ ਉਸ ਨੂੰ ਮੂਰਖ ਪੁਣੇ ਤੋਂ ਬਾਹਰ ਨਾ ਹੋਣ ਦਿਤਾ।

ਸਿਕੰਦਰ—ਹੁਣ ਇਸ ਨੂੰ ਜੀਉਂਦਾ ਵੀ ਕਰ !

ਗੁਰੂ ਜੀ—ਹੁਕਮ ਮੈਂ ਆਪਣੇ ਕਰਤਾਰ ਦਾ ਮੰਨਦਾ ਹਾਂ। ਕਿਸੇ ਬੰਦੇ ਦਾ ਨਹੀਂ

ਸਿਕੰਦਰ—ਮੈਂ ਤਾਂ ਬਾਦਸ਼ਾਹ ਹਾਂ !

ਗੁਰੂ ਜੀ—ਭੋਲੇ ਬੰਦੇ ! ਸੋਚ, ਇਸ ਤਖਤ ਉਤੇ ਅਨੇਕਾਂ ਬਾਦਸ਼ਾਹ ਹੋ ਗਏ। ਕਈ ਸਿਕੰਦਰ ਹੋ ਗਏ। ਉਹ ਕਿਥੇ ਹਨ ? ਕੀ ਉਹ ਕਬਰਾਂ ਵਿਚ ਨਹੀਂ ਜਾ ਸੁਤੇ ?

ਸਿਕੰਦਰ ਕੁਝ ਸ਼ਰਮਿੰਦਾ ਜਿਹਾ ਹੋ ਗਿਆ। ਬਾਦਸ਼ਾਹੀ ਹਠ ਨੂੰ ਉਸ ਨੇ ਨਾ ਛਡਿਆ। ਉਹ ਕ੍ਰੋਧ ਨਾਲ ਬੋਲਿਆ, ਜਾਂ ਹਾਥੀ ਜੀਉਂਦਾ ਕਰੋ ਨਹੀਂ ਤੇ ਬੰਦੀਖਾਨੇ ਸੁਟੇ ਜਾਉਗੇ !

ਅਗੇ ਹਾਥੀ ਮਹਾਵਤ ਦੇ ਪਰਵਾਰ ਦੇ ਤਰਲਿਆਂ ਨੇ ਜੀਉਂਦਾ ਕੀਤਾ ਸੀ, ਹੁਣ ਬਾਦਸ਼ਾਹੀ ਹੁਕਮ ਨਾਲ ਜੀਉਂਦਾ ਨਹੀਂ ਹੋ ਸਕਦਾ ਬੰਦੀ ਖਾਨੇ ਸੁਟੋ ਜਾਂ ਕਾਠ ਮਾਰੋ।

ਮੂਰਖ ਸਿਕੰਦਰ ਕ੍ਰੋਧਵਾਨ ਹੋ ਗਿਆ। ਉਸ ਨੇ ਆਪਣਿਆਂ ਆਦਮੀਆਂ ਨੂੰ ਹੁਕਮ ਕੀਤਾ ਕਿ ਇਸ ਫਕੀਰ ਨੂੰ ਬੰਦੀਖਾਨੇ ਬੰਦ ਕਰ ਦਿਓ ! ਜਿੰਨਾ ਚਿਰ ਹਾਥੀ ਜੀਉਂਦਾ ਨਾ ਕਰੇ ਉਨ੍ਹਾਂ ਚਿਰ ਛਡਣਾ ਨਹੀਂ। ਇਹ ਹਿੰਦੂ ਫਕੀਰ ਹੈ, ਇਸਲਾਮ ਦੇ ਵਿਰੁੱਧ ਕੁਫਰ ਦਾ ਪ੍ਰਚਾਰ ਕਰਦਾ ਹੈ। ਬਾਦਸ਼ਾਹ ਦੇ ਹੁਕਮ ਨੂੰ ਟਾਲਣ ਦਾ ਹੌਂਸਲਾ ਕੌਣ ਕਰੇ ? ਸਰਕਾਰੀ ਆਦਮੀਆਂ ਨੇ ਉਸੇ ਵੇਲੇ ਮਰਦਾਨੇ ਤੇ ਗੁਰੂ ਜੀ ਨੂੰ ਅਗੇ ਲਾਕੇ ਬੰਦੀਖਾਨੇ ਵਲ ਤੋਰ ਲਿਆ। ਅੰਤਰਜਾਮੀ ਖੁਦ ਬੰਦੀਖਾਨੇ ਜਾਣਾ ਚਾਹੁੰਦੇ ਸਨ। ਕਿਉਂਕਿ ਸਿਕੰਦਰ ਦੇ ਬੰਦੀਖਾਨੇ ਵਿਚ ਸੈਂਕੜੇ ਹਿੰਦੂ ਸਾਧੂ ਤੇ ਸੂਫੀ ਫਕੀਰ ਨਜ਼ਰਬੰਦ ਸਨ। ਉਹਨਾਂ ਦਾ ਦੋਸ਼ ਇਹ ਸੀ ਕਿ ਉਹ ਪਿਆਰ, ਏਕਤਾ ਤੇ ਸਚੇ ਮਨੁਖ ਧਰਮ ਦਾ ਪ੍ਰਚਾਰ ਕਰਦੇ ਸਨ। ਗੁਰੂ ਜੀ ਨੇ ਉਹਨਾਂ ਦੇ ਬੰਧਨ ਕਟਣੇ ਸਨ। ਮਰਦਾਨਾ ਰਤਾ ਘਾਬਰਿਆ ਪਰ ਗੁਰੂ ਜੀ ਦੀ ਮੇਹਰ ਦਾ ਸਦਕਾ ਉਹ ਖਿੜੇ ਮਥੇ ਤੇ ਚੜ੍ਹਦੀਆਂ ਕਲਾਂ ਵਿਚ ਰਿਹਾ।

ਗੁਰੂ ਜੀ ਬੰਦੀਖਾਨੇ ਪੁਜੇ। ਨਰਕ ਸਮਾਨ ਹਨੇਰੇ ਬੰਦੀਖਾਨੇ ਵਿਚ ਪੈਰ ਪਾਉਂਦਿਆਂ ਸਾਰ ਬੰਦੀਖਾਨੇ ਵਿਚ ਚਾਨਣ ਹੋ ਗਿਆ। ਕੈਦੀ ਸੰਤਾਂ ਦੇ ਹਿਰਦੇ ਖੁਸ਼ ਹੋਏ ਕੰਵਲ ਫੁਲ ਵਾਂਗ ਖੇੜੇ ਵਿਚ ਆ ਗਏ। ਉਹਨਾਂ ਨੇ ਸਮਝਿਆ ਆਪ ਹਰਿ ਜੀ ਉਹਨਾਂ ਨੂੰ ਸੁਤੰਤਰ ਕਰਨ ਵਾਸਤੇ ਆਏ ਹਨ। ਗੁਰੂ ਜੀ ਨੇ ਮਰਦਾਨੇ ਨੂੰ ਇਸ਼ਾਰਾ ਕੀਤਾ ਕਿ ਉਹ ਰਬਾਬ ਵਜਾਵੇ। ਨਿਰੰਕਾਰੀ ਧੁਨ ਵਾਲੀ ਰਬਾਬ ਵਜੀ, ਗੁਰੂ ਜੀ ਨੇ ਰਸੀਲੇ ਗਲੇ ਨਾਲ ਅਕਾਲ ਪੁਰਖ ਦੇ ਹੁਕਮ ਦਾ ਗਾਇਨ ਕਰਨਾ ਸ਼ੁਰੂ ਕੀਤਾ। ਧੁਰ ਕੀ ਬਾਣੀ ਦੇ ਕੀਰਤਨ ਕਰਨ ਦੀ ਢਿਲ ਹੀ ਸੀ ਸਾਰੇ ਸੰਤਾਂ ਦੇ ਹੱਥਾਂ ਪੈਰਾਂ ਦੇ ਬੰਧਨ ਟੁਟ ਗਏ। ਜਿਨਾਂ ਨੂੰ ਕਾਠ ਮਾਰਿਆ ਹੋਇਆ ਸੀ, ਉਹਨਾਂ ਦਾ ਕਾਠ ਖੁਲ ਗਿਆ। ਜੋ ਭੁਖ ਤਰੇਹ ਤੇ ਪਿਆਂਦਿਆਂ ਦੀ ਮਾਰ ਕੁਟਾਈ ਦੀਆਂ ਪੀੜਾਂ ਤੋਂ ਤੰਗ ਸਨ, ਉਹਨਾਂ ਨੂੰ ਸ਼ਾਂਤੀ ਮਿਲੀ। ਪੀੜਾਂ ਦੂਰ ਹੋ ਗਈਆਂ। ਸ਼ਬਦ ਦੇ ਕੀਰਤਨ ਪਿਛੋਂ ਗੁਰੂ ਜੀ, ਮਰਦਾਨੇ ਨੇ ਇਕ ਸੁਰ ਸਤਿਨਾਮ ! ਸਤਿ ਕਰਤਾਰ ! ਸਤਿਨਾਮ ! ਸਤਿ ਕਰਤਾਰ ! ਦੀ ਧੁਨ ਗਾਈ। ਦਸ ਮਿੰਟ ਤਕ ਦੋਵੇਂ ਗਾਉਂਦੇ ਰਹੇ। ਉਹੋ ਹੀ ਨਹੀਂ ਗਾਉਂਦੇ ਰਹੇ ਸਗੋਂ ਕੈਦੀ, ਰਾਖੇ ਪਿਆਦੇ ਤੇ ਬੰਦੀਖਾਨੇ ਦੀਆਂ ਕੰਧਾਂ ਭੀ ਸਤਿਨਾਮ ! ਸਤਿ ਕਰਤਾਰ ! ਦਾ ਰਟਨ ਕਰਨ ਲਗ ਪਈਆਂ ਸਤਿਸੰਗ ਸ਼ੁਰੂ ਹੋ ਗਿਆ। ਉਹ ਨਰਕ ਵੀ ਸਵਰਗ ਬਣ ਗਿਆ। ਕਰਤਾਰ ਦੇ ਸਿਰਮਨ ਦੀਆਂ ਐਨੀਆਂ ਬਰਕਤਾਂ ਸਨ ਕਿ ਸਾਰੇ ਵਿਸਮਾਦ ਵਿਚ ਪਹੁੰਚ ਗਏ।

ਸੰਤਰੀਆਂ (ਰਾਖਿਆਂ) ਨੇ ਦੇਖਿਆ, ਬੰਦੀਖਾਨੇ ਦੇ ਸਾਰੇ ਜੰਦਰੇ ਆਪਣੇ ਆਪ ਖੁਲ੍ਹ ਗਏ। ਹਨੇਰੇ ਦੀ ਥਾਂ ਰੌਸ਼ਨੀ, ਰੋਣੇ ਤੇ ਚੁਪ ਦੀ ਥਾਂ ਰੱਬੀ ਰਾਗ ਤੇ ਕੀਰਤਨ ਅਤੇ ਅਚੰਭੇ ਦੀ ਹੋਰ ਗੱਲ ਸੀ ਕਿ ਜੇ ਸੰਤਰੀ ਕੈਦੀਆਂ ਦੇ ਨੇੜੇ ਹੋਣ ਵਾਸਤੇ ਪੈਰ ਪੁਟਦੇ ਸਨ ਤਾਂ ਉਹਨਾਂ ਨੂੰ ਦਿਸਣੋਂ ਹਟ ਜਾਂਦਾ ਸੀ। ਉਹ ਅੰਨੇ ਹੋ ਜਾਂਦੇ ਸਨ। ਜੇ ਪਿਛੇ ਮੁੜਦੇ ਸਨ ਤਾਂ ਉਹਨਾਂ ਨੂੰ ਦਿਸਣ ਲਗ ਪੈਂਦਾ ਸੀ। ਉਹ ਨਠ ਨਠ ਬਾਦਸ਼ਾਹ ਕੋਲ ਗਏ। ਸਾਰਾ ਵਰਤ ਰਿਹਾ ਅਸਚਰਜ ਖੇਲ ਉਹਨਾਂ ਨੇ ਬਾਦਸ਼ਾਹ ਨੂੰ ਖੋਲ੍ਹ ਸੁਣਾਇਆ।

ਬਾਦਸ਼ਾਹ ਸਿਕੰਦਰ ਪਹਿਲਾਂ ਹੀ ਘਬਰਿਆ ਹੋਇਆ ਸੀ। ਉਸ ਨੂੰ ਜਾਂਦਿਆਂ ਹੋਇਆਂ ਭਿਆਨਕ ਸੁਪਨੇ ਆਉਂਦੇ ਸਨ। ਸਿਰ ਦੇ ਹਿਕ ਵਿਚ ਪੀੜ ਹੁੰਦੀ ਸੀ। ਉਹ ਵਿਆਕੁਲ ਜਿਹਾ ਹੋਇਆ ਹਕੀਮਾਂ ਤੇ ਆਸਰੇ ਬੈਠਾ ਹੋਇਆ ਸੀ।

ਜਦੋਂ ਬਾਦਸ਼ਾਹ ਨੇ ਵਾਰਤਾ ਸੁਣੀ ਤਾਂ ਤੜਪ ਉਠਿਆ ਭੁਲ ਹੋਈ ! ਉਹ ਕੋਈ ਵਡਾ ਵਲੀ ਹੈ। ਖ਼ੁਦਾ ਹੈ, ਉਸ ਨੂੰ ਹੁਣ ਜਾ ਕੇ ਬੰਦੀਖਾਨੇ ਵਿਚੋਂ ਕੱਢ ਦਿਓ।

ਇਹ ਹੁਕਮ ਸੁਣਦੇ ਸਾਰ ਸੰਤਰੀ ਬੰਦੀਖਾਨੇ ਵਲ ਨੱਠ ਉਠਿਆ ਉਸ ਦੇ ਬੰਦੀਖਾਨੇ ਪੁਜਣ ਤੋਂ ਪਹਿਲਾਂ ਸਿਕੰਦਰ ਲੋਧੀ ਵੀ ਪਿਛੇ ਤੁਰ ਪਿਆ।

ਖ਼ੁਦਾ ਦੇ ਪਿਆਰੇ ਨਾਨਕ ਤੇ ਮਰਦਾਨੇ ! ਬਾਦਸ਼ਾਹ ਸਲਾਮਤ ਦੀ ਆਗਿਆ ਨਾਲ ਆਜ਼ਾਦ ਕੀਤਾ ਜਾਂਦਾ ਹੈ। ਜਾਓ ਮੌਜ ਕਰੋ ! ਸੰਤਰੀ ਨੇ ਬੰਦੀਖਾਨੇ ਪੁਜਕੇ ਗੁਰੂ ਜੀ ਨੂੰ ਆਖਿਆ।

ਇਕੱਲੇ ਨਹੀਂ ਜਾਵਾਂਗੇ ! ਜੇ ਅਸਾਨੂੰ ਦੌਂਹ ਨੂੰ ਛਡਣਾ ਹੈ ਤਾਂ ਬਾਕੀ ਦੇ ਸਾਧੂਆਂ ਨੂੰ ਵੀ ਸੁਤੰਤਰ ਕਰੋ। ਗੁਰੂ ਜੀ ਦਾ ਉਤਰ ਸੀ।

ਇਉਂ ਬਹਿਸ ਹੋ ਹੀ ਰਹੀ ਸੀ ਕਿ ਸਿਕੰਦਰ ਲੋਧੀ ਬੰਦੀਖਾਨੇ ਆ ਗਿਆ। ਉਸ ਨੇ ਗੁਰੂ ਜੀ ਦੇ ਬਚਨ ਸੁਣ ਕੇ ਹੁਕਮ ਕੀਤਾ ਸਾਰਾ ਬੰਦੀਖਾਨਾ ਖਾਲੀ ਕਰ ਦਿਓ ! ਆਪ ਸਿਕੰਦਰ ਅਗੇ ਹੋ ਕੇ ਗੁਰੂ ਜੀ ਦੇ ਚਰਨੀਂ ਡਿਗ ਪਿਆ। ਗੁਰੂ ਜੀ ਨੇ ਉਸ ਨੂੰ ਉਪਦੇਸ਼ ਕਰਕੇ ਪਾਪ ਕਰਮ ਤੋਂ ਰੋਕਿਆ ਤੇ ਲੋਕ ਭਲਾਈ ਕਰਨ ਵਾਸਤੇ ਪਰੇਰਿਆ। ਆਖਦੇ ਨੇ ਉਸ ਦਿਨ ਤੋਂ ਸਿਕੰਦਰ ਨੇ ਚੰਗਾ ਜੀਵਨ ਬਤੀਤ ਕੀਤਾ ਤੇ ਸਾਰੀ ਪਰਜਾ ਦੇ ਭਲੇ ਵਾਸਤੇ ਕਈ ਮਹਾਨ ਕੰਮ ਕੀਤੇ।

## ੫੩. ਗੁਰੂ ਜੀ ਦਾ ਬਿੰਦਰਾਬਨ ਜਾਣਾ

ਸਿਕੰਦਰ ਲੋਧੀ ਦੇ ਹਿਰਦੇ ਦਾ ਸੁਧਾਰ ਕਰਕੇ ਕੁਝ ਦਿਨ ਗੁਰੂ ਜੀ ਦਿੱਲੀ ਵਿਚ ਰਹੇ ਤੇ ਲੋਕਾਂ ਨੂੰ ਜੀਵਨ ਦਾਨ ਬਖ਼ਸ਼ਦੇ ਰਹੇ, ਮਰਦਾਨੇ ਨਾਲ ਸਲਾਹ ਕਰਕੇ ਹਿੰਦੁਸਤਾਨ ਦੇ ਮਸ਼ਹੂਰ ਤੀਰਥਾਂ ਦੀ ਯਾਤਰਾ ਕਰਨ ਨੂੰ ਤਿਆਰ ਹੋਏ। ਦਿੱਲੀ ਦੇ ਨੇੜੇ ਬਿੰਦਰਾਬਨ ਸੀ। ਬਿੰਦਰਾਬਨ (ਮਥਰਾ) ਵਿਚ ਸ੍ਰੀ ਕ੍ਰਿਸ਼ਨ ਜੀ ਜੰਮੇ, ਪਲੇ ਤੇ ਖੇਡੇ ਸਨ, ਇਸ ਤੀਰਥ ਉਤੇ ਸਾਲਾਨਾ ਇਕੱਠ ਸੀ। ਦੂਰੋਂ ਦੂਰੋਂ ਲੋਕਾਂ ਨੇ ਆਉਣਾ ਸੀ ਦਿੱਲੀਓਂ ਤੁਰ ਕੇ ਗੁਰੂ ਜੀ ਬਿੰਦਰਾਬਨ ਪੁਜ ਗਏ। ਅਗੇ ਕ੍ਰਿਸ਼ਨ ਲੀਲ੍ਹਾ ਹੋ ਰਹੀ ਸੀ ਨਾਟਕ ਰੂਪ ਵਿਚ ਸ੍ਰੀ ਕ੍ਰਿਸ਼ਨ ਜੀ ਦੇ ਜੀਵਨ ਦੀਆਂ ਝਾਕੀਆਂ ਦਿਖਾਈਆਂ ਜਾ ਰਹੀਆਂ ਸਨ। ਸ੍ਰੀ ਕ੍ਰਿਸ਼ਨ ਜੀ ਭਾਰਤ ਦੇ ਮਹਾਨ ਯੋਗੀ ਤੇ ਆਗੂ ਹੋਏ ਹਨ। ਉਸ ਦਾ ਜੀਵਨ ਉਚਾ ਤੇ ਸੁਚਾ ਸੀ ਪਰ ਉਸ ਦਾ ਰੂਪ ਧਾਰ ਕੇ ਖੇਡਣ ਵਾਲੇ ਨਾਟਕ ਪਾਤ੍ਰ ਨੀਵੇਂ ਜੀਵਨ ਦੇ ਲੋਕ ਸਨ।

ਜਦੋਂ ਗੁਰੂ ਜੀ ਨੇ ਇਕ ਮਹਾਨ ਹਸਤੀ ਦੀ ਨਕਲ ਹੁੰਦੀ ਦੇਖੀ ਤਾਂ ਹਿਰਦੇ ਵਿਚ ਪੀੜਾ ਮਹਿਸੂਸ ਕੀਤੀ। ਉਸ ਪੀੜਾ ਨੂੰ ਬਾਣੀ ਰਾਹੀਂ ਲੋਕਾਂ ਅਗੇ ਪ੍ਰਗਟ ਕੀਤਾ ਤੇ ਉਨ੍ਹਾਂ ਦੇ ਉਸ ਕਰਮ ਦਾ ਖੰਡਨ ਕੀਤਾ—

*ਵਾਇਨਿ ਚੇਲੇ ਨਚਨਿ ਗੁਰ ॥ ਪੈਰ ਹਲਾਇਨਿ ਫੇਰਨ੍ਹਿ ਸਿਰ ॥ ਉਡਿ ਉਡਿ ਰਾਵਾ ਝਾਟੈ ਪਾਇ ॥ ਵੇਖੈ ਲੋਕੁ ਹਸੈ ਘਰਿ ਜਾਇ ॥ ਰੋਟੀਆ ਕਾਰਣਿ ਪੂਰਹਿ ਤਾਲ ॥ ਆਪੁ ਪਛਾੜਹਿ ਧਰਤੀ ਨਾਲਿ ॥ ਗਾਵਨਿ ਗੋਪੀਆ ਗਾਵਨਿ ਕਾਨ੍ਹ ॥ ਗਾਵਨਿ ਸੀਤਾ ਰਾਜ ਰਾਮ ॥ ਨਿਰਭਉ ਨਿਰੰਕਾਰੁ ਸਚੁ ਨਾਮੁ ॥ ਜਾ ਕਾ ਕੀਆ ਸਗਲ ਜਹਾਨੁ ॥ ਸੇਵਕ ਸੇਵਹਿ ਕਰਮਿ ਚੜਾਉ ॥ ਭਿੰਨੀ ਰੈਣਿ ਜਿਨ੍ਹਾ ਮਨਿ ਚਾਉ ॥ ਸਿਖੀ ਸਿਖਿਆ ਗੁਰ ਵੀਚਾਰਿ ॥ ਨਦਰੀ ਕਰਮਿ ਲਘਾਏ ਪਾਰਿ ॥ ਕੋਲੂ ਚਰਖਾ ਚਕੀ ਚਕੁ ॥ ਥਲ ਵਾਰੋਲੇ ਬਹੁਤੁ ਅਨੰਤੁ ॥ ਲਾਟੂ ਮਾਧਾਣੀਆ ਅਨਗਾਹ ॥ ਪੰਖੀ ਭਉਦੀਆ ਲੈਨਿ ਨ ਸਾਹ ॥ ਸੂਐ ਚਾੜਿ ਭਵਾਈਅਹਿ ਜੰਤ ॥ ਨਾਨਕ ਭਉਦਿਆ ਗਣਤ ਨ ਅੰਤ ॥ ਬੰਧਨ ਬੰਧਿ ਭਵਾਏ ਸੋਇ ॥ ਪਇਐ ਕਿਰਤਿ ਨਚੈ ਸਭੁ ਕੋਇ ॥ ਨਚਿ ਨਚਿ ਹਸਹਿ ਚਲਹਿ ਸੇ ਰੋਇ ॥ ਉਡਿ ਨ ਜਾਹੀ ਸਿਧ ਨ ਹੋਹਿ ॥ ਨਚਣੁ ਕੁਦਣੁ ਮਨ ਕਾ ਚਾਉ ॥ ਨਾਨਕ ਜਿਨ੍ਹ ਮਨਿ ਭਉ ਤਿਨ੍ਹਾ ਮਨਿ ਭਾਉ ॥੨॥*

[ਮ: ੧ ਵਾਰ ਆਸਾ]

## ੫੪. ਰੀਠੇ ਮਿਠੇ ਦੀ ਸਾਖੀ

ਮਥਰਾ ਤੋਂ ਅਗੇ ਜਾਣ ਲਗਿਆਂ ਗੁਰੂ ਜੀ ਨੇ ਆਪਨਾ ਪਹਿਰਾਵਾ ਬਦਲ ਲਿਆ। ਪਹਿਰਾਵੇ ਬਾਰੇ ਮੈਕਾਫਿਲ ਸਾਹਿਬ ਲਿਖਦੇ ਨੇ, ਗੁਰੂ ਜੀ ਹਿੰਦੂ ਅਤੇ ਮੁਸਲਮਾਨਾਂ ਦੇ ਧਾਰਮਿਕ ਵੇਸਾਂ ਦਾ ਅਜੀਬ ਰੰਗ ਬਰੰਗੀ ਪਹਿਰਾਵਾ ਧਾਰ ਕੇ ਪੂਰਬ ਦੇਸ਼ ਨੂੰ ਤੁਰ ਪਏ। ਉਹਨਾਂ ਨੇ ਅੰਬੂਆ ਰੰਗ ਦੀ ਫਤੂਹੀ ਪਾਈ ਸੀ ਜਿਸ ਉਤੇ ਇਕ ਚਿਟਾ ਸਾਫਾ ਯਾ ਟੋਪੀ ਸੀ ਅਤੇ ਗਲ ਵਿਚ ਹਡਾਂ ਦੀ ਮਾਲਾ, ਮਥੇ ਤੇ ਹਿੰਦੂਆਂ ਵਾਂਗ ਕੇਸਰੀ ਤਿਲਕ ਲਾਇਆ ਹੋਇਆ ਸੀ।

ਏਸੇ ਪਹਿਰਾਵੇ ਦੀ ਪਰੋੜਤਾ ਪ੍ਰੋਫੈਸਰ ਕਰਤਾਰ ਸਿੰਘ ਜੀ ਐਮ. ਏ. ਪੁਰਾਤਨ ਜਨਮ ਸਾਖੀ ਦਾ ਹਵਾਲਾ ਦੇਕੇ ਕਰਦੇ ਹਨ, ਏਕ ਬਸਤਰ ਚਿਟਾ ਏਕ ਪੈਰ ਖਉਂਸ (ਖੜਾਵਾਂ) ਗਲ ਕਫਨੀ, ਸਿਰਿ ਟੋਪੀ ਕਲੰਦਰੀ ਮਾਲਾ ਹਡਾਂ ਕੀ ਮਥੇ

ਤਿਲਕ ਲਾਈ। ਪਹਿਰਾਵਾ ਗੁਰੂ ਜੀ ਨੇ ਖਾਸ ਮਤਲਬ ਦੀ ਖਾਤਰ ਧਾਰਨ ਕੀਤਾ ਸੀ ਇਹ ਹਿੰਦੂ ਤੇ ਮੁਸਲਮਾਨ ਫਕੀਰਾਂ ਦਾ ਰਲਵੇਂ ਵੇਸ ਜਾਂ ਪਹਿਰਾਵਾ ਸੀ।੧।

ਇਉਂ ਨਿਰਾਲਾ ਲਿਬਾਸ ਪਹਿਨਕੇ ਗੁਰੂ ਜੀ ਪੂਰਬੀ ਲੋਕਾਂ ਵਿਚ ਵਿਚਰਨ ਲਗੇ। ਆਪਣੇ ਮਿਸ਼ਨ ਦਾ ਪ੍ਰਚਾਰ ਕਰਦੇ ਹੋਏ ਉਤਰ ਪ੍ਰਦੇਸ਼ ਦੇ ਪ੍ਰਗਣੇ ਪੀਲੀ ਭੀਤ ਵਿਚ ਗੋਰਖ ਮਤੇ ਪਹੁੰਚ ਗਏ। ਗੋਰਖ ਮਤਾ ਗੋਰਖ ਜੋਗੀਆਂ ਦਾ ਵਡਾ ਅੱਡਾ ਸੀ। ਇਹੋ ਜਿਹੇ ਅਡਿਆਂ ਉਤੇ ਗੁਰੂ ਜੀ ਪਹੁੰਚ ਜਾਂਦੇ ਸਨ ਕਿਉਂਕਿ ਸਿਆਣੇ ਆਦਮੀਆਂ ਦਾ ਸਭ ਤੋਂ ਪਹਿਲਾਂ ਸੁਧਾਰ ਕਰਨਾ ਚਾਹੁੰਦੇ ਸਨ, ਗੁਰੂ ਜੀ ਅਝਿਜਕ ਤੇ ਨਿਰਭੈ ਹੋ ਗੋਰਖ ਮੰਡਲੀ ਕੋਲ ਜਾ ਪੁਜੇ। ਇਕ ਪਾਸੇ ਆਸਣ ਲਾਇਆ ਤੇ ਬੈਠ ਗਏ। ਮਰਦਾਨੇ ਨੇ ਰਬਾਬ ਦੀਆਂ ਤਾਰਾਂ ਠੀਕ ਕੀਤੀਆਂ। ਰਬਾਬ ਵਜਣੀ ਸ਼ੁਰੂ ਹੋਈ। ਜਗਤ ਗੁਰੂ ਨਾਨਕ ਜੀ ਵੀ ਰੱਬੀ ਬਾਣੀ ਦਾ ਕੀਰਤਨ ਕਰਨ ਵਿਚ ਰੁਝ ਗਏ। ਰੱਬੀ ਨਾਦ ਤੇ ਪ੍ਰੇਮ ਨਾਲ ਗਾਇਨ ਕੀਤੇ ਹੋਏ ਸ਼ਬਦ ਨੇ ਜੋਗੀਆਂ ਉਤੇ ਜਾਦੂ ਵਰਗਾ ਅਸਰ ਕੀਤਾ। ਅਗੰਮੀ ਸ਼ਕਤੀ ਨਾਲ ਖਿਚੇ ਹੋਏ ਜੋਗੀ ਗੁਰੂ ਜੀ ਦੇ ਕੋਲ ਆ ਗਏ। ਗੁਰੂ ਜੀ ਦਾ ਨਿਰਾਲਾ ਲਿਬਾਸ ਵੇਖਕੇ ਹੈਰਾਨ ਸਨ। ਉਹ ਇਕ ਦੂਸਰੇ ਨੂੰ ਅੱਖਾਂ ਦੇ ਇਸ਼ਾਰਿਆਂ ਨਾਲ ਪੁਛਦੇ ਸਨ ਇਹ (ਗੁਰੂ ਜੀ) ਹਿੰਦੂ ਹਨ ਕਿ ਮੁਸਲਮਾਨ ! ਕਿਹੜੇ ਭੇਸ ਨਾਲ ਸੰਬੰਧ ਰਖਦੇ ਹੋਣਗੇ ! ਪਰ ਸਮਝ ਕਿਸੇ ਨੂੰ ਕੁਝ ਨਹੀਂ ਸੀ ਪੈਂਦੀ। ਮੁਖੀ ਜੋਗੀ ਮਛੰਦਰ ਨਾਥ ਤੇ ਮੰਗਲ ਦਾਸ ਵੀ ਆ ਗਏ। ਮਛੰਦਰ ਨਾਥ ਨੇ ਗੁਰੂ ਜੀ ਨੂੰ ਪੁਛਣ ਦਾ ਹੀਆ ਕੀਤਾ ਉਹਨਾਂ ਪੁਛਿਆਂ, ਭਗਤਾ ! ਤੇਰਾ ਕਿਹੜਾ ਗੁਰੂ ਹੈ ਤੇ ਕਿਸ ਕੋਲੋਂ ਦੀਖਿਆ ਲਈ ਊ, ਤੇਰੇ ਗੁਰੂ ਦਾ ਟਿਕਾਣਾ ਕਿਥੇ ਹੈ ?

ਮਛੰਦਰ ਨਾਥ ਦਾ ਇਹ ਸੁਆਲ ਸੁਣਕੇ ਗੁਰੂ ਜੀ ਨੇ ਸੂਹੀ ਰਾਗ ਵਿਚ ਸ਼ਬਦ ਉਚਾਰਨ ਕੀਤਾ—

*ਕਉਣ ਤਰਾਜੀ ਕਵਣੁ ਤੁਲਾ ਤੇਰਾ ਕਵਣੁ ਸਰਾਫੁ ਬੁਲਾਵਾ॥*
*ਕਉਣੁ ਗੁਰੂ ਕੈ ਪਹਿ ਦੀਖਿਆ ਲੇਵਾ ਕੈ ਪਹਿ ਮੁਲੁ ਕਰਾਵਾ॥੧॥*
*ਮੇਰੇ ਲਾਲ ਜੀਉ ਤੇਰਾ ਅੰਤੁ ਨਾ ਜਾਣਾ॥*
*ਤੂੰ ਜਲਿ ਥਲਿ ਮਹੀਅਲਿ ਭਰਿਪੁਰਿ ਲੀਣਾ ਤੂੰ ਆਪੇ ਸਰਬ ਸਮਾਣਾ॥੧॥ ਰਹਾਉ॥*
*ਮਨੁ ਤਾਰਾਜੀ ਚਿਤੁ ਤੁਲਾ ਤੇਰੀ ਸੇਵ ਸਰਾਫੁ ਕਮਾਵਾ॥*

*ਘਟ ਹੀ ਭੀਤਰਿ ਸੋ ਸਹੁ ਤੋਲੀ ਇਨ ਬਿਧਿ ਚਿਤੁ ਰਹਾਵਾ॥੨॥*
*ਆਪੇ ਕੰਡਾ ਤੋਲੁ ਤਰਾਜੀ ਆਪੇ ਤੋਲਣਹਾਰਾ॥*
*ਆਪੇ ਦੇਖੈ ਆਪੇ ਬੂਝੈ ਆਪੇ ਹੈ ਵਣਜਾਰਾ॥੩॥*
*ਅੰਧੁਲਾ ਨੀਚ ਜਾਤਿ ਪਰਦੇਸੀ ਖਿਨੁ ਆਵੈ ਤਿਲੁ ਜਾਵੈ॥*
*ਤਾ ਕੀ ਸੰਗਤਿ ਨਾਨਕੁ ਰਹਦਾ ਕਿਉ ਕਰਿ ਮੂੜਾ ਪਾਵੈ॥੪॥੨॥੯॥*
*[ਸੂਹੀ ਮ: ੧]*

ਗੁਰੂ ਜੀ ਨੇ ਮਛੰਦਰ ਨਾਥ ਨੂੰ ਸੰਬੋਧਨ ਕਰਨ ਦੀ ਥਾਂ ਅਕਾਲ ਪੁਰਖ ਨੂੰ ਹੀ ਸੰਬੋਧਨ ਕਰਕੇ ਪੁਛਿਆ ਕਿ ਲੋਕੀ ਮੈਨੂੰ ਪੁਛਦੇ ਨੇ ਕਿ ਤੇਰਾ ਗੁਰੂ ਕੇਹੜਾ ਹੈ ? ਪਰ ਹੇ ਅਕਾਲ ਪੁਰਖ ! ਇਹ ਜਾਨਣ ਵਾਸਤੇ ਕਿ ਤੂੰ ਕਿੱਡਾ ਵੱਡਾ ਹੈਂ ਕਿਹੜੀ ਤਕੜੀ ਤੇ ਕਿਹੜੇ ਵਟੇ ਲਵਾਂ। ਇਹ ਵੀ ਦਸ ਕਿ ਸਰਾਫ (ਸਹੀ ਹਾੜਨ ਵਾਲਾ) ਕਿਥੋਂ ਆਵੇ ਉਹ ਕਿਹੜਾ ਗੁਰੂ ਹੈ ਜੋ ਮੈਨੂੰ ਦੀਖਿਆ ਦੇਵੇ (ਭਾਵ ਮੈਨੂੰ ਚੇਲਾ ਬਣਾਵੇ) ਤੇਰੀ ਕੀਮਤ ਕਿਸ ਕੋਲੋਂ ਪੁਛਾਂ। ਉਹ ਮੇਰੇ ਚੰਗੇ ਦਾਤਾ ! ਮੈਂ ਤੇਰਾ ਅੰਤ ਨਹੀਂ ਜਾਣ ਸਕਦਾ ਕਿਉਂਕਿ ਤੂੰ ਜਲ ਥਲ ਧਰਤੀ ਅਕਾਸ਼ ਤੇ ਹਰ ਬਨਾਸਪਤੀ ਵਿਚ ਘੁਲਿਆ ਹੈਂ। ਹਾਂ ! ਇਕ ਢੰਗ ਤੇਰੇ ਹਾੜਨ ਦਾ ਮੈਨੂੰ ਸੁਝਿਆ ਹੈ ਉਹ ਇਹ ਕਿ ਮਨ ਦੀ ਤਕੜੀ ਤੇ ਚਿਤ ਦੇ ਵਟੇ ਜੋ ਸੇਵਾ ਕਰਣੀ ਹੈ, ਉਸ ਸੇਵਾ ਫਲ ਨੂੰ ਸਰਾਫ ਸਮਝਾਂ ਹਿਰਦੇ ਵਿਚ ਹੇ ਮਾਲਕ ! ਮੈਂ ਤੈਨੂੰ ਤੋਲਾਂ ਇਸ ਤਰਾਂ ਭਾਵੇਂ ਮੇਰੇ ਮਨ ਦੀ ਤਸਲੀ ਹੋਵੇ। ਗੁਰੂ ਜੀ ਆਪ ਹੀ ਪ੍ਰਮਾਤਮਾ ਦੀ ਵਡਿਆਈ ਕਰਦੇ ਹੋਏ ਆਖਦੇ ਨੇ ਨਹੀਂ, ਓਹ ਅਕਾਲ ਪੁਰਖ ਆਪ ਹੀ ਕੰਡਾ ਆਪੇ ਵਟਾ ਤੇ ਆਪ ਹੀ ਆਪਣੇ ਆਪ ਨੂੰ ਤੋਲਣ ਵਾਲਾ ਹੈ। ਆਪ ਹੀ ਦੇਖਦਾ, ਆਪ ਹੀ ਸਮਝਦਾ ਆਪੇ ਬਿਉਪਾਰੀ ਹੈ ਭਾਵ ਸਭ ਕੁਝ ਕਰਨ ਵਾਲਾ ਮੇਰਾ ਗੁਰੂ (ਪ੍ਰਮਾਤਮਾ) ਆਪ ਹੈ। ਮੈਂ ਉਸ ਨੂੰ ਦਸ ਨਹੀਂ ਸਕਦਾ। ਦਸਾਂ ਵੀ ਕਿਸ ਤਰਾਂ, ਮੇਰਾ ਮਨ ਇਕ ਅੰਨਾਂ ਤੇ ਨੀਵਾਂ ਹੈ। ਇਹ ਪਾਰੇ ਸਮਾਨ ਡੋਲਦਾ ਰਹਿੰਦਾ ਹੈ। ਪ੍ਰਦੇਸੀਆਂ ਵਾਂਗ ਕਦੀ ਕਿਤਿਓਂ ਦੇ ਸੁਪਨੇ ਲੈਂਦਾ ਹੈ ਕਦੀ ਕਿਤਿਓਂ ਦੇ। ਜਦੋਂ ਮਨ ਟਿਕਾ ਵਿਚ ਨਹੀਂ ਤਾਂ ਉਸ ਪ੍ਰਮਾਤਮਾ ਦਾ ਭੇਤ ਕਿਵੇਂ ਪਾਵੇ। ਕਿਸ ਤਰ੍ਹਾਂ ਉਹਦੇ ਨੇੜੇ ਹੋਵੇ। ਇਸ ਵਾਸਤੇ ਹੇ ਜੋਗੀਓ ! ਮੈਂ ਆਪਣੇ ਗੁਰੂ ਬਾਰੇ ਤੁਹਾਨੂੰ ਕੀ ਦਸਾਂ ? ਆਪ ਹੀ ਸਮਝ ਜਾਓ।

ਮਛੰਦਰ ਨਾਥ ਦੀ ਤਸੱਲੀ ਨਾ ਹੋਈ। ਮੰਗਲ ਨਾਥ ਸੋਚਾਂ ਵਿਚ ਡੁਬ ਗਿਆ

ਕਿ ਇਹ ਐਸਾ ਜੋਗੀ ਕੌਣ ਹੈ ਜੋ ਇਕ ਈਸ਼ਵਰ ਤੋਂ ਬਿਨਾਂ ਹੋਰ ਕਿਸੇ ਮਨੁਖੀ ਗੁਰੂ ਉਤੇ ਸ਼ਰਧਾ ਨਹੀਂ ਰਖਦਾ।

ਮਛੰਦਰ ਨਾਥ ਹੋਰ ਅਗੇ ਹੋ ਕੇ ਆਖਣ ਲਗਾ, ਅਸਾਂ ਗੁਰੂ ਗੋਰਖ ਕੋਲੋਂ ਜੋਰ ਲਿਆ ਹੈ ਕੰਨੀ ਮੁੰਦਰਾਂ ਹਨ, ਸਿਰ ਮੁੰਨੇ ਹੋਏ ਨੇ। ਖਫਨੀ ਤੇ ਡੰਡਾ ਕੋਲ ਹੈ। ਕਠਿਨ ਸਾਧਨਾਂ ਨਾਲ ਈਸ਼ਵਰ ਪ੍ਰਾਪਤੀ ਕਰਨ ਦਾ ਯਤਨ ਕਰ ਰਹੇ ਹਾਂ ਪਰ ਤੁਸਾਂ ਨਿਰਾਲਾ ਹੀ ਭੇਸ ਬਣਾਇਆ ਹੈ ਨਾ ਮੁਸਲਮਾਨ ਲਗਦੇ ਹੋ ਨਾ ਹਿੰਦੂ। ਹੱਡੀਆਂ ਦੀ ਮਾਲਾ ਗਲ ਕਿਉਂ ਪਾਈ ਹੈ ? ਇਸ ਭੇਸ ਦਾ ਤਿਆਗ ਕਰੋ ਜੋਗੀ ਹੋਵੋ, ਤੁਸਾਂ ਦੀ ਕਲਿਆਣ ਹੋਵੇ।

ਮੇਹਰਾਂ ਦੇ ਦਾਤੇ ਖੁਦ ਪ੍ਰਮੇਸ਼ਰ ਹੱਸਕੇ ਬੋਲੇ—

*ਜੋਗੁ ਨ ਖਿੰਥਾ ਜੋਗੁ ਨ ਡੰਡੈ ਜੋਗੁ ਨ ਭਸਮ ਚੜਾਈਐ ॥*
*ਜੋਗੁ ਨ ਮੁੰਦੀ ਮੂੰਡਿ ਮੁਡਾਇਐ ਜੋਗੁ ਨ ਸਿੰਙੀ ਵਾਈਐ ॥*
*ਅੰਜਨ ਮਾਹਿ ਨਿਰੰਜਨਿ ਰਹੀਐ ਜੋਗੁ ਜੁਗਤਿ ਇਵ ਪਾਈਐ ॥੧॥*

*(ਪੰਨਾ ੭੩੦)*

ਓ ਭੁਲੜ ਲੋਕੋ ਤੁਹਾਡਾ ਜੇਹੜਾ ਭੇਸ ਹੈ ਰੰਗ ਬਰੰਗੀਆਂ ਟਾਕੀਆਂ ਦੀ ਖਫਨੀ ਸੁਵਾਕੇ ਗਲ ਪਾ ਲਈ, ਹੱਥ ਵਿਚ ਡੰਡਾ ਫੜ ਲਿਆ ਤੇ ਸਰੀਰ ਉਦਾਲੇ ਸੁਆਹ ਮਲ ਬੈਠੇ ਕੰਨ ਪੜਵਾਕੇ ਮੁੰਦਰਾਂ ਪਾ ਲਈਆਂ ਸਿਰ ਮੂੰਹ ਮੁਨਾਕੇ ਘਰ ਛਡਿਆ ਤੇ ਪਹਾੜਾਂ ਦੀਆਂ ਚੋਟੀਆਂ ਉਤੇ ਵੇਹਲੇ ਬੈਠੇ ਸਿੰਙੀ ਵਜਾਉਂਦੇ ਫਿਰੇ, ਇਸ ਨਾਲ ਮਨ ਸ਼ਾਂਤ ਨਹੀਂ ਹੁੰਦਾ। ਪੇਟ ਦੇ ਬਦਲੇ ਮੰਗਦੇ ਫਿਰਦੇ ਜੇ ਸਚਮੁਚ ਜੋਗ ਦੀ ਪ੍ਰਾਪਤੀ ਕਰਨੀ ਹੋਵੇ ਤਾਂ ਇਹ ਸਾਰੇ ਵਾਧੂ ਟੰਟੇ ਛੱਡ ਦੇਵੋ। ਘਰ ਬੈਠਕੇ ਸੰਜਮ ਦਾ ਜੀਵਨ ਬਤੀਤ ਕਰਦੇ ਹੋਏ ਪ੍ਰਮਾਤਮਾ ਦਾ ਨਾਮ ਸਿਮਰਨ ਕਰੋ। ਮਰਦ ਓਹ ਹੈ ਜੋ ਮਾਯਾ ਵਿਚ ਰਹਿੰਦਾ ਹੋਇਆ ਮਾਇਆ ਤੋਂ ਨਿਰਲੇਪ ਰਹੇ। ਤੁਸੀਂ ਤਾਂ ਡਰਾਕੁਲ ਬੁਜ਼ਦਿਲ ਜੇ, ਕਰਤਾਰ ਦੀ ਰਚੀ ਮਾਇਆ ਦਾ ਮੁਕਾਬਲਾ ਨਹੀਂ ਕਰਦੇ ਡਰਦੇ ਮਾਰੇ ਲੁਕਦੇ ਫਿਰਦੇ ਜੇ।

*ਗਲੀ ਜੋਗੁ ਨ ਹੋਈ ॥ ਏਕ ਦ੍ਰਿਸਟਿ ਕਰਿ ਸਮਸਰਿ ਜਾਣੈ ਜੋਗੀ ਕਹੀਐ ਸੋਈ ॥੧॥ਰਹਾਉ ॥*

ਕੋਈ ਬਹੁਤੀਆਂ ਗਲਾਂ ਨਾਲ ਜੋਗ ਨਹੀਂ ਕਮਾ ਸਕਦਾ ਸਗੋਂ ਜੋਗ ਦਾ ਇਹ ਪ੍ਰਧਾਨ ਲੱਛਨ ਹੈ ਕਿ ਦੋਹ ਨੇਤਰਾਂ ਦੀ ਨਿਗਾਹ ਇਕ ਕਰਕੇ ਜਗਤ ਦੇ ਰਾਹ

ਵਿਚ ਕਰਤਾਰ ਦੀ ਵਾਪਰੀ ਮਾਇਆ ਦੇ ਅਡਰੇਪਨ ਜੋਗ ਦਾ ਭੇਤ ਮਿਟਾ ਦੇਵੇ। ਸੋਨੇ ਤੇ ਮਿਟੀ, ਊਚ ਤੇ ਨੀਚ, ਪਸ਼ੂ ਤੇ ਮਨੁਖ ਬਨਸਪਤੀ ਕੀੜੇ ਮਕੌੜੇ ਆਦਿਕ ਨੂੰ ਇਕ ਸਮਾਨ ਉਸ ਈਸ਼ਵਰ ਦਾ ਰੂਪ ਸਮਝੇ, ਚਿਤ ਨੂੰ ਵਖੇਵੇਂ ਵਿਚ ਨਾ ਡੋਬੇ। ਅਸਲ ਜੋਗੀ ਓਹੋ ਹੋ ਸਕਦਾ ਹੈ।

*ਜੋਗੁ ਨ ਬਾਹਰਿ ਮੜੀ ਮਸਾਣੀ ਜੋਗੁ ਨ ਤਾੜੀ ਲਾਈਐ ॥ ਜੋਗੁ ਨ ਦੇਸਿ ਦਿਸੰਤਰਿ ਭਵਿਐ ਜੋਗੁ ਨ ਤੀਰਥਿ ਨਾਈਐ ॥ ਅੰਜਨ ਮਾਹਿ ਨਿਰੰਜਨਿ ਰਹੀਐ ਜੋਗ ਜੁਗਤਿ ਇਵ ਪਾਈਐ ॥੨॥*

ਭੋਲੇ ਜੋਗੀਓ ! ਬਾਹਰ ਨਸੇ ਫਿਰਨ ਮੜੀਆਂ ਵਿਚ ਬੈਠ ਕੇ ਸਮਾਧੀਆਂ ਲਾਉਣ, ਦੇਸ਼ਾਂ ਪ੍ਰਦੇਸ਼ਾਂ ਵਿਚ ਫਿਰਨ ਅਤੇ ਤੀਰਥਾਂ ਉਤੇ ਜਾ ਜਾਕੇ ਨਹਾਉਣ ਨਾਲ ਜੋਗ ਨਹੀਂ ਕਮਾਇਆ ਜਾਂਦਾ ਕਿਉਂਕਿ ਦਿਲ ਦੀ ਭੜਕਣਾ ਨਹੀਂ ਮਿਟਦੀ। ਮਨ ਪ੍ਰਮਾਤਮਾ ਦੇ ਚਰਨਾਂ ਨਾਲ ਨਹੀਂ ਜੁੜਦਾ ਦੁਨੀਆਂ ਵਿਚ ਰਹਿਕੇ ਪ੍ਰਮਾਤਮਾ ਦੇ ਨਾਮ ਦਾ ਸਿਮਰਨ ਕਰੋ।

*ਸਤਿਗੁਰੁ ਭੇਟੈ ਤਾ ਸਹਸਾ ਤੂਟੈ ਧਾਵਤੁ ਵਰਜਿ ਰਹਾਈਐ ॥*
*ਨਿਝਰੁ ਝਰੈ ਸਹਜ ਧੁਨਿ ਲਾਗੈ ਘਰ ਹੀ ਪਰਚਾ ਪਾਈਐ ॥*
*ਅੰਜਨ ਮਾਹਿ ਨਿਰੰਜਨਿ ਰਹੀਐ ਜੋਗ ਜੁਗਤਿ ਇਵ ਪਾਈਐ ॥੩॥*

ਦੇਖੋ ਭਗਤੀ ਮਾਰਗ ਦਾ ਸਹੀ ਰਾਹ ਹੈ ਕਿ ਅਕਾਲ ਪੁਰਖ ਦੀ ਮੇਹਰ ਹੋਵੇ, ਸਚਾ ਸਤਿਗੁਰੂ ਮਿਲੇ ਉਹ ਗਿਆਨ ਦੇ ਭੰਡਾਰੇ ਬਖਸੇ ਜਿਸ ਨਾਲ ਸਾਰੇ ਸੰਸੇ ਜਾਂਦੇ ਰਹਿਣ ਤੇ ਮਨ ਦੀ ਭਟਕਣਾ ਮੁਕ ਜਾਵੇ। ਮਨ ਨੂੰ ਸੰਜਮ ਵਿਚ ਰਖਣ ਵਾਸਤੇ ਰੋਕੀਏ। ਜਦੋਂ ਮਨ ਰੁਕ ਜਾਂਦਾ ਹੈ ਤਾਂ ਆਤਮਿਕ ਅਨੰਦ ਲਗਾਤਾਰ ਦਸਵੇਂ ਦਵਾਰ ਚੋਂਦਾ ਰਹਿੰਦਾ ਹੈ ਤੇ ਸ਼ਾਂਤੀ ਹੀ ਸ਼ਾਂਤੀ ਹੁੰਦੀ ਹੈ। ਫਿਰ ਸਮਝ ਲੈ ਘਰ ਗ੍ਰਿਹਸਤ ਦੇ ਨੇੜੇ ਰਹਿੰਦਿਆਂ ਵੀ ਸਤ ਵਿਚ ਅਨੰਦ ਦੀ ਪ੍ਰਾਪਤੀ ਹੋ ਜਾਂਦੀ ਹੈ।

*ਨਾਨਕ ਜੀਵਤਿਆ ਮਰਿ ਰਹੀਐ ਐਸਾ ਜੋਗੁ ਕਮਾਈਐ ॥*
*ਵਾਜੇ ਬਾਝਹੁ ਸਿੰਙੀ ਵਾਜੈ ਤਉ ਨਿਰਭਉ ਪਦੁ ਪਾਈਐ ॥*
*ਅੰਜਨ ਮਾਹਿ ਨਿਰੰਜਨਿ ਰਹੀਐ ਜੋਗ ਜੁਗਤਿ ਇਵ ਪਾਈਐ ॥੩॥*

*[ਸੂਹੀ ਮਹਲਾ ੧ ਘਰੁ ੭]*

ਇਸ ਸੰਸਾਰ ਵਿਚ ਰਹਿੰਦਿਆਂ ਹੋਇਆਂ ਐਸੇ ਤਿਆਗੀ ਹੋਈਏ ਕਿ ਜੀਉਂਦੇ

ਹੋਏ ਭੀ ਮਰਿਆਂ ਵਾਂਗ ਕਿਸੇ ਦੁਨਿਆਵੀ ਵਸਤੂ ਨਾਲ ਹਿਤ ਨਾ ਕਰੀਏ ਤਾਂ ਜੋਗ ਕਮਾਇਆ ਜਾਂਦਾ ਹੈ। ਫਿਰ ਸਮਝ ਸਿੰਙੀ ਦੀ ਲੋੜ ਨਹੀਂ ਆਪੇ ਹੀ ਅਨੰਦ ਦੀ ਧੁਨੀ ਵਜਦੀ ਰਹੇਗੀ। ਚਿਤ ਪ੍ਰਮਾਤਮਾ ਨਾਲ ਜੁੜਿਆ ਰਹੇਗਾ ਤੇ ਬਿਰਤੀ ਉਸ ਮਦ ਹਾਲਤ ਵਿਚ ਪਹੁੰਚ ਜਾਵੇਗੀ, ਜਿਸ ਨਾਲ ਸਾਰੇ ਡਰ ਦੂਰ ਹੋ ਜਾਣਗੇ ! ਸੋ ਜੋਗੀਓ ! ਇਹ ਹੈ ਸਚੇ ਜੋਗ ਦਾ ਮਾਰਗ। ਐਵੇ ਭੁਲੇਖਿਆਂ ਵਿਚ ਰਹਿਕੇ ਜੀਵਨ ਬਰਬਾਦ ਨਾ ਕਰੋ। ਵੇਹਲੇ ਰਹਿਣ ਨਾਲ ਦੁਨੀਆਂ ਉਤੇ ਭਾਰ ਜੇ। ਆਪਣੇ ਜੀਵਨ ਬਾਰੇ ਸੋਚੋ ! ਗੁਰੂ ਜੀ ਕੋਲੋਂ ਇਹ ਉਤਰ ਸੁਣਕੇ ਮਛੰਦਰ ਨਾਥ ਤੇ ਮੰਗਲਦਾਸ ਨਿਰੁਤਰ ਹੋ ਗਏ। ਦੋਵੇਂ ਗੁਰੂ ਜੀ ਦੀ ਚਰਣੀ ਲਗੇ ਉਨ੍ਹਾਂ ਦੇ ਚਰਣੀ ਲਗਣ ਦੀ ਢਿਲ ਹੀ ਸੀ ਕਿ ਬਾਕੀ ਦੇ ਜੋਗੀਆਂ ਨੇ ਵੀ ਗੁਰੂ ਜੀ ਨੂੰ ਮੱਥਾ ਟੇਕਿਆ। ਅਗੇ ਤੋਂ ਸਤਿ ਮਾਰਗ ਤੇ ਚਲਣ ਦਾ ਪ੍ਰਣ ਕੀਤਾ। ਉਸ ਦਿਨ ਤੋਂ ਗੋਰਖ ਮਤੇ ਅਸਥਾਨ ਦਾ ਨਾਮ ਨਾਨਕ ਮਤਾ ਰਖਿਆ ਗਿਆ ਜੋ ਇਕ ਗੁਰਦੁਆਰੇ ਦੇ ਰੂਪ ਵਿਚ ਅਜੇ ਅਟਲ ਹੈ ਜਿਸਦੀ ਮਹਿਮਾ ਵਧਦੀ ਜਾਂਦੀ ਹੈ।

ਗੋਰਖ ਮਤੇ ਵਿਚ ਕਈ ਐਸੇ ਜੋਗੀ ਵੀ ਹਨ ਜਿੰਨਾਂ ਨੇ ਕਠਿਨ ਘਾਲਣਾਂ ਘਾਲ ਕੇ ਕੁਝ ਸਿੱਧੀਆਂ (ਰੱਬੀ ਸ਼ਕਤੀਆਂ) ਹਾਸਲ ਕੀਤੀਆਂ ਹੋਈਆਂ ਸਨ ਉਨ੍ਹਾਂ ਨੇ ਕਈ ਕੌਤਕ ਕਰਕੇ ਦਿਖਾਏ। ਕੋਈ ਅਸਮਾਨ ਵਲ ਉਡਿਆ ਕਿਸੇ ਪਾਣੀ ਸੁਕਾ ਦਿਤਾ ਕਿਸੇ ਪਾਣੀ ਨੂੰ ਦੁੱਧ ਦਰਸਾਇਆ ਆਦਿਕ। ਗੁਰੂ ਨਾਨਕ ਜੀ ਜਿਨ੍ਹਾਂ ਕੋਲ ਨੌ ਨਿਧੀਆਂ ਤੇ ਬਾਰਾਂ ਸਿੱਧੀਆਂ ਸਨ, ਉਹ ਜੋ ਚਾਹੇ ਕਰ ਸਕਦੇ ਸਨ ਪਰ ਵਾਹਿਗੁਰੂ ਦੀਆਂ ਬਖਸ਼ੀਆਂ ਦਾਤਾਂ ਦਾ ਦਿਖਾਵਾ ਨਹੀਂ ਕਰਨਾ ਚਾਹੁੰਦੇ ਸਨ, ਫਿਰ ਵੀ ਜੋਗੀਆਂ ਦਾ ਹੰਕਾਰ ਤੋੜਨ ਵਾਸਤੇ ਓਹਨਾਂ ਨੂੰ ਕੁਝ ਕੁ ਕੌਤਕ ਦਿਖਾਏ। ਜੋਗੀਆਂ ਦੀਆਂ ਗੱਲਾਂ ਵਾਲੀਆਂ ਧੂਣੀਆਂ ਹੀ ਠੰਢੀਆਂ ਕਰ ਦਿੱਤੀਆਂ। ਇਕ ਹੰਕਾਰੀ ਜੋਗੀ ਦੀਆਂ ਮੁੰਦਰਾਂ ਚਿਪੀ ਤੇ ਖੜਾਵਾਂ ਕਿਧਰੇ ਉਡਾ ਦਿੱਤੀਆਂ ਜਿਨਾਂ ਨੂੰ ਟੋਲਦਾ ਮਰ ਗਿਆ ਉਹ ਸਰੀਰ ਤੇ ਮਨ ਦੀਆਂ ਅੱਖਾਂ ਨਾਲ ਉਸ ਨੂੰ ਕਿਤੇ ਨਾ ਦਿਸੀਆਂ।

ਜਿਸ ਪਹਾੜ ਉਤੇ ਗੋਰਖਮਤਾ (ਨਾਨਕ ਮਤਾ) ਹੈ, ਉਸ ਉਤੇ (ਰੇਠੜੇ) ਜਿਸ ਨਾਲ ਗਰਮ ਕਪੜੇ ਧੋਤੇ ਜਾਂਦੇ ਨੇ ਦੇ ਰੁਖ ਬਹੁਤ ਹਨ ਰੀਠਾ ਬਹੁਤ ਕੌੜਾ ਹੁੰਦਾ ਹੈ ਜੇ ਇਹ ਖਾਧਾ ਜਾਵੇ ਤਾਂ ਦਸਤ ਲਾ ਦੇਂਦਾ ਹੈ। ਇਕ ਵਡੇ ਰੁਖ ਦੇ

ਹੇਠ ਜੋਗੀ ਤੇ ਗੁਰੂ ਜੀ ਬੈਠੇ ਸਨ। ਜੋਗੀਆਂ ਨੇ ਗੁਰੂ ਜੀ ਨੂੰ ਪਰਖਣ ਵਾਸਤੇ ਆਖਿਆ, ਜੇ ਪ੍ਰਮਾਤਮਾ ਕੋਲੋਂ ਲੈ ਬੈਠੇ ਹੋ ਤਾਂ ਇਸ ਰੁਖ ਹੇਠ ਬੈਠਿਆਂ ਹੀ ਅਸਾਂ ਨੂੰ ਕੁਝ ਖਵਾਵੋ। ਗੁਰੂ ਜੀ ਨੇ ਉਸੇ ਵੇਲੇ ਸਤਿ ਕਰਤਾਰ ਆਖ ਕੇ ਮਰਦਾਨੇ ਨੂੰ ਰੀਠੇ ਉਤੇ ਚੜ੍ਹਾਕੇ ਆਖਿਆ ਮਰਦਾਨਿਆਂ ਸਤਿ ਕਰਤਾਰ ਆਖ ਕੇ ਇਸ ਰੁਖ ਉਤੇ ਚੜ੍ਹ ਜਾਹ ਜਿਧਰ ਮੈਂ ਬੈਠਾ ਹਾਂ ਏਧਰ ਦੇ ਟਾਹਣ ਨੂੰ ਹਲੂਣ ਇਹ ਰੀਠੇ ਇਹਨਾਂ ਜੋਗੀਆਂ ਨੂੰ ਖਵਾਈਏ।

ਮਾਲਕ ਦਾ ਹੁਕਮ ਮੰਨ ਕੇ ਮਰਦਾਨਾ ਝਟਪਟ ਰੁਖ ਉਤੇ ਚੜ੍ਹ ਗਿਆ ਉਪਰ ਜਾਕੇ ਉਸ ਨੂੰ ਜ਼ੋਰ ਨਾਲ ਹਲੂਣਾ ਮਾਰਿਆ ਬਹੁਤ ਸਾਰੇ ਰੀਠੇ ਹੇਠਾਂ ਡਿਗ ਪਏ, ਗੁਰੂ ਜੀ ਨੇ ਜੋਗੀਆਂ ਨੂੰ ਆਖਿਆ, ਲੌ ਮਿਤਰੋ ! ਇਹ ਛਕੋ ! ਦੇਖੋ ਕਿੰਨੇ ਸਵਾਦੀ ਹਨ।

ਗੁਰੂ ਜੀ ਦਾ ਬਚਨ ਸੁਣਕੇ ਸਾਰੇ ਜੋਗੀ ਹਸ ਪਏ। ਕਹਿਣ ਲਗੇ, ਕੌੜਾ ਫਲ ਖਾ ਕੇ ਮਰ ਜਾਈਏ।

ਗੁਰੂ ਜੀ ਨੇ ਕਿਹਾ, ਖਾ ਕੇ ਤਾਂ ਦੇਖੋ ! ਸਚੇ ਜੋਗੀ ਤਾਂ ਕਚੇ ਖਾ ਜਾਂਦੇ ਨੇ, ਇਹ ਤਾਂ ਰੀਠਾ ਮਿਠਾ ਹੈ।

ਇਕ ਜੋਗੀ ਨੇ ਦੇਖਣ ਦੇ ਮਾਰੇ ਇਕ ਰੀਠਾ ਚੁਕਿਆ ਤੇ ਮੂੰਹ ਪਾਯਾ ਉਸ ਨੂੰ ਐਨਾ ਸਵਾਦ ਲੱਗਾ ਕਿ ਉਹ ਛੇਤੀ ਛੇਤੀ ਧਰਤੀ ਉਤੋਂ ਰੀਠੇ ਚੁਕਕੇ ਖਾਣ ਲਗ ਪਿਆ। ਬਹੁਤ ਮਿਠੇ ! ਬਹੁਤ ਸਵਾਦ ! ਅੰਮ੍ਰਿਤ ਦੇ ਘੁਟ ਆਉਂਦੇ ਨੇ। ਆਖ ਕੇ ਉਹ ਖਾਈ ਗਿਆ। ਵੇਖੋ ਵੇਖੀ ਬਾਕੀ ਦੇ ਵੀ ਖਾਣ ਲਗ ਪਏ। ਉਨ੍ਹਾਂ ਨੇ ਪੇਟ ਭਰਕੇ ਖਾਧੇ ਤੇ ਬੜੇ ਅਨੰਦ ਹੋਏ ਮਰਦਾਨਾ ਉਪਰ ਹੀ ਖਾਈ ਗਿਆ।

ਜਦੋਂ ਜੋਗੀ ਰਜ ਗਏ ਤਾਂ ਇਕ ਜੋਗੀ ਨੇ ਦੂਸਰੇ ਪਾਸਿਉਂ ਰੀਠਾ ਤੋੜਕੇ ਮੂੰਹ ਪਾਇਆ ਤਾਂ ਉਹ ਕੌੜਾ ਸੀ ਗੁਰੂ ਜੀ ਦੀ ਇਹ ਬਰਕਤ ਦੇਖਕੇ ਸਾਰੇ ਜੋਗੀ ਗੁਰੂ ਜੀ ਨੂੰ ਗੁਰੂ ਮੰਨ ਬੈਠੇ। ਅਜੇ ਉਸ ਰੀਠੇ ਦੇ ਅਧੇ ਹਿਸੇ ਦੇ ਰੀਠੇ ਮਿਠੇ ਹਨ ਤੇ ਅਧੇ ਦੇ ਕੌੜੇ ਹਨ ਹੁਣ ਓਥੇ ਗੁਰਦੁਆਰਾ ਹੈ।

## ੫੫ ਬਨਾਰਸ ਦੇ ਪੰਡਤ ਚਤਰ ਦਾਸ ਨਾਲ ਗਿਆਨ ਚਰਚਾ

ਮਾਯਾਵਾਦ ਦੀ ਭੱਠੀ ਵਿਚ ਸੜ ਰਹੇ ਕਲਜੁਗੀ ਜੀਵਾਂ ਦਾ ਉਧਾਰ ਕਰਨ

ਵਾਸਤੇ ਗੁਰੂ ਜੀ ਅਗੇ ਹੀ ਅਗੇ ਆ ਗਏ। ਮਾਂ ਬਾਪ ਭੈਣ ਨਾਨਕੀ, ਜੈ ਰਾਮ ਜੀ ਸੁਲਖਣੀ ਤੇ ਦੋਵੇਂ ਸਾਹਿਬਜ਼ਾਦੇ ਕਦੀ ਕਦਾਈਂ ਚੇਤੇ ਆਉਂਦੇ ਸਨ ਪਰ ਉਨ੍ਹਾਂ ਨਾਲੋਂ ਬਹੁਤਾ ਹਿਤ ਦੁਖੀਆਂ ਨਾਲ ਸੀ। ਦੁਖੀਆਂ ਦਾ ਹੋਣਾ ਉਨ੍ਹਾਂ ਨੂੰ ਪਿਛੇ ਨਹੀਂ ਸੀ ਵੁੜਨ ਦੇਂਦਾ ਅਗੇ ਹੀ ਅਗੇ ਖਿਚੀ ਜਾਂਦਾ ਸੀ। ਪੀਲੀਭੀਤ ਦੇ ਕਸਬੇ ਨੂੰ ਛਡਕੇ ਅਬਾਦੀਆਂ ਜੰਗਲਾਂ ਖੇਤਾਂ ਦੇ ਦਰਿਆਵਾਂ ਵਿਚ ਦੀ ਲੰਘਦੇ ਹੋਏ ਗੁਰੂ ਜੀ ਬਨਾਰਸ ਪਹੁੰਚ ਗਏ ਬਨਾਰਸ ਵੇਦਕ ਸਮੇਂ ਹਿੰਦੂ ਸਭਿਅਤਾ ਤੇ ਸੰਸਕ੍ਰਿਤ ਵਿਦਿਆ ਦਾ ਕੇਂਦਰ ਹੈ। ਇਥੇ ਵਡੇ-ਵਡੇ ਵਿਦਵਾਨ ਰਹਿੰਦੇ ਸਨ। ਪੰਡਤਾਂ ਵਿਚ ਐਸੇ ਵੀ ਸਨ ਜੋ ਚੌਂਹ ਵੇਦਾਂ ਉਪਨਿਸ਼ਦਾਂ ਤੇ ਬ੍ਰਾਹਮਣ ਗ੍ਰੰਥਾਂ ਦੇ ਕਠਨ ਪਾਠਾਂ ਨੂੰ ਜ਼ਬਾਨੀ ਯਾਦ ਕਰ ਚੁਕੇ ਸਨ। ਗੱਲ ਬਾਤ ਵਿਚ ਕਿਸੇ ਨੂੰ ਵਾਰੇ ਨਹੀਂ ਸੀ ਆਉਣ ਦੇਂਦੇ।

ਬਨਾਰਸ ਪਹੁੰਚ ਕੇ ਗੁਰੂ ਜੀ ਗੰਗਾ ਦੇ ਕਿਨਾਰੇ ਜਾ ਪਹੁੰਚੇ। ਉਸ ਪਾਸੇ ਮੰਦਰ ਬਹੁਤ ਸਨ। ਯਾਤਰੂ ਤੇ ਸ਼ਹਿਰ ਵਾਲੇ ਸਵੇਰੇ ਉਸ ਅਸਥਾਨ ਤੇ ਇਸ਼ਨਾਨ ਕਰਨ ਜਾਂਦੇ ਸਨ। ਇਕ ਥੜੇ ਉਤੇ ਆਸਣ ਜਮਾਕੇ ਗੁਰੂ ਜੀ ਬੈਠ ਗਏ। ਸੂਰਜ ਚੜ੍ਹਨ ਤੋਂ ਪਹਿਲਾਂ ਇਸ਼ਨਾਨ ਵਾਲੇ ਆਉਣੇ ਸ਼ੁਰੂ ਹੋ ਗਏ। ਮਰਦਾਨੇ ਰਬਾਬ ਵਜਾਉਣੀ ਸ਼ੁਰੂ ਕੀਤੀ ਤੇ ਗੁਰੂ ਜੀ ਆਸਾ ਦੀ ਵਾਰ ਦੇ ਸਲੋਕਾਂ ਦਾ ਗਾਇਨ ਕਰੀ ਗਏ।

ਯਾਤਰੂਆਂ ਦੇ ਰਾਹ ਦੇ ਦੋਹੀਂ ਪਾਸੀਂ ਦਾਨ ਲੈਣ ਵਾਲੇ ਲੋਕ ਤੜਕੇ ਤੋਂ ਬੈਠ ਜਾਂਦੇ ਸਨ। ਗੁਰੂ ਜੀ ਦਾ ਕੀਰਤਨ ਸੁਣਕੇ ਸਾਰੇ ਹੈਰਾਨ ਸਨ। ਦਾਨ ਪਾਤਰ ਅਤੇ ਦਾਨੀ ਦੋਵੇਂ ਹੀ ਹੈਰਾਨ ਸਨ ਕਿ ਇਹ ਕੈਸੇ ਪੁਰਸ਼ ਆਏ ਹਨ ਜਿਨ੍ਹਾਂ ਦਾ ਹੁਲੀਆ ਤੁਰਕਾਂ ਵਰਗਾ ਹੈ ਪਰ ਹਿੰਦੂ ਤੀਰਥ ਉਤੇ ਆ ਬੈਠੇ ਨੇ। ਚਿਹਰੇ ਦਾ ਪ੍ਰਭਾਵ ਐਸਾ ਸੀ ਕਿਸੇ ਨੂੰ ਗੱਲ ਕਰਨ ਦਾ ਹੌਂਸਲਾ ਨਹੀਂ ਸੀ ਪੈਂਦਾ ਕਈ ਤਾਂ ਹੱਡੀਆਂ ਦੀ ਮਾਲਾ ਤੇ ਕਲੰਦਰੀ ਟੋਪੀ ਦੇਖਕੇ ਉਂਵ ਹੀ ਡਰਦੇ ਸਨ।

ਇਕ ਪੰਡਤ ਚਤਰਦਾਸ ਸੀ। ਉਹ ਇਸ਼ਨਾਨ ਕਰਕੇ ਮੁੜਿਆ। ਜਦੋਂ ਉਸਨੇ ਗੁਰੂ ਜੀ ਨੂੰ ਦੇਖਿਆ ਤਾਂ ਕ੍ਰੋਧ ਨਾਲ ਲਾਲ ਪੀਲਾ ਹੋ ਗਿਆ ਇਹ ਤੁਰਕ ਹਿੰਦੂ ਅਸਥਾਨ ਤੇ ਕਿਉਂ ਆਇਆ ? ਉਸਦਾ ਸਵਾਲ ਸੀ। ਚਤਰਦਾਸ ਦੇ ਨਾਲ ਕੁਝ ਵਿਦਿਆਰਥੀ ਸਨ। ਸਾਰੇ ਅਗੇ ਹੋਕੇ ਗੁਰੂ ਜੀ ਦੇ ਨੇੜੇ ਆ ਗਏ। ਚਤਰਦਾਸ ਨੇ ਗੁਸੇ ਨਾਲ ਪੁਛਿਆ—

ਤੁਸੀਂ ਦੋਨੋਂ ਹਿੰਦੂ ਹੋ ਕੇ ਮੁਸਲਮਾਨ ?

ਗੁਰੂ ਜੀ—ਅਸੀਂ ਹਿੰਦੂ ਹਾਂ ! ਤੀਰਥ ਯਾਤਰਾ ਵਾਸਤੇ ਆਏ ਹਾਂ।

ਚਤਰਦਾਸ—ਵਾਹ ਓਏ ਹਿੰਦੂ ਮਹਾਰਾਜ ! ਇਹ ਪਹਿਰਾਵਾ ਕਿਹੜੇ ਦੇਸ਼ ਦੇ ਹਿੰਦੂ ਦਾ ਹੈ ? ਜੇ ਹਿੰਦੂ ਹੈਂ ਤਾਂ ਤੁਲਸੀ ਦੀ ਮਾਲਾ ਕੋਲ ਨਹੀਂ ਸਾਲਗਰਾਮ (ਪੱਥਰ) ਪੂਜਾ ਵਾਸਤੇ ਨਹੀਂ ! ਹੱਡੀਆਂ ਦੀ ਮਾਲਾ ਗਲ ਪਈ ਫਿਰਦਾ ਹੈਂ ! ਇਹ ਕੀ ਪਖੰਡ ਹੈ ? ਆਪਣੇ ਮਿਠੇ ਤੇ ਠੰਢੇ ਸੁਭਾ ਅਨੁਸਾਰ ਧੀਰਜ ਨਾਲ ਮੁਸਕਰਾਉਂਦੇ ਰਹੇ ਪੰਡਤ ਚਤਰਦਾਸ ਹੰਕਾਰ ਦੇ ਨਾਲ ਕੌੜੇ ਬਚਨ ਬੋਲੀ ਗਿਆ। ਜਦੋਂ ਉਹ ਦਿਲ ਦਾ ਗੁਬਾਰ ਕਢ ਚੁਕਾ ਤਾਂ ਗੁਰੂ ਜੀ ਸਹਿਜ ਸੁਭਾ ਬੋਲੇ-ਪੰਡਤ ਮਲੂਮ ਹੈ, ਨਾਲ ਬਹੁਤ ਸਾਰੇ ਚੇਲੇ ਨੇ। ਇਨ੍ਹਾਂ ਚੇਲਿਆਂ ਨੂੰ ਦੇਖਕੇ ਪ੍ਰਗਟ ਹੁੰਦਾ ਹੈ ਕਿ ਤੁਸੀਂ ਵਿਦਵਾਨ ਵੀ ਜੇ। ਪਰ ਕ੍ਰੋਧ ਤੁਸਾਂ ਦੇ ਹਿਰਦੇ ਵਿਚੋਂ ਨਹੀਂ ਮਰਿਆ। ਜਿਸਦੇ ਹਿਰਦੇ ਵਿਚੋਂ ਕ੍ਰੋਧ ਨਾ ਮਰੇ, ਉਸਦੇ ਬਾਕੀ ਦੇ ਕਰਮ ਵੀ ਨਿਸਫਲ ਜਾਂਦੇ ਹਨ ਸੁਣ ਪੰਡਤ—

*ਸਾਲ ਗ੍ਰਾਮ ਬਿਪ ਪੂਜਿ ਮਨਾਵਹੁ ਸੁਕ੍ਰਿਤੁ ਤੁਲਸੀ ਮਾਲਾ॥*
*ਰਾਮ ਨਾਮੁ ਜਪਿ ਬੇੜਾ ਬਾਂਧਹੁ ਦਇਆ ਕਰਹੁ ਦਇਆਲਾ॥੧॥*
*ਕਾਹੇ ਕਲਰਾ ਸਿੰਚਹੁ ਜਨਮੁ ਗਵਾਵਹੁ॥*
*ਕਾਚੀ ਢਹਗਿ ਦਿਵਾਲ ਕਾਹੇ ਗਚੁ ਲਾਵਹੁ॥੧॥ ਰਹਾਉ॥*
*ਕਰ ਹਰਿਹਟ ਮਾਲ ਟਿੰਡ ਪਰੋਵਹੁ ਤਿਸੁ ਭੀਤਰਿ ਮਨੁ ਜੋਵਹੁ॥*
*ਅੰਮ੍ਰਿਤੁ ਸਿੰਚਹੁ ਭਰਹੁ ਕਿਆਰੇ ਤਉ ਮਾਲੀ ਕੇ ਹੋਵਹੁ॥੨॥*
*ਕਾਮੁ ਕ੍ਰੋਧੁ ਦੁਇ ਕਰਹੁ ਬਸੋਲੇ ਗੋਡਹੁ ਧਰਤੀ ਭਾਈ॥*
*ਜਿਉ ਗੋਡਹੁ ਤਿਉ ਤੁਮ੍ ਸੁਖ ਤੇ ਪਾਵਹੁ ਕਿਰਤੁ ਨ ਮੇਟਿਆ ਜਾਈ॥੩॥*
*ਬਗੁਲੇ ਤੇ ਫੁਨਿ ਹੰਸੁਲਾ ਹੋਵੈ ਜੇ ਤੂ ਕਰਹਿ ਦਇਆਲਾ॥*
*ਪ੍ਰਣਵਤਿ ਨਾਨਕੁ ਦਾਸਨਿ ਦਾਸਾ ਦਇਆ ਕਰਹੁ ਦਇਆਲਾ॥੪॥੧॥੯॥*

*[ਮਹਲਾ ੧ ਬਸੰਤੁ ਹਿੰਡੋਲ ਘਰੁ ੨]*

ਹੇ ਪੰਡਤ ਸਾਲਗ੍ਰਾਮ ਗੋਲ ਪੱਥਰ, (ਜਿਸ ਨੂੰ ਸ਼ਿਵਲਿੰਗ ਮੰਨਿਆਂ ਜਾਂਦਾ ਹੈ) ਦੀ ਪੂਜਾ ਕਰਨ ਦੀ ਥਾਂ ਪ੍ਰਮਾਤਮਾ ਦੀ ਪੂਜਾ ਕਰ। ਚੰਗੀ (ਧਰਮ ਕ੍ਰਿਤ) ਕਮਾਈ ਨੂੰ ਤੁਲਸੀ ਦੀ ਮਾਲਾ ਸਮਝ। ਪ੍ਰਮਾਤਮਾ ਦੇ ਸਿਮਰਨ ਦਾ ਬੇੜਾ ਬੰਨੇ ਜਿਸ ਰਾਹੀਂ ਭਵਸਾਗਰ ਤੋਂ ਪਾਰ ਹੋ ਸਕੇ। ਪ੍ਰਮਾਤਮਾ ਅਗੇ ਅਰਦਾਸ ਕਰੋ ਕਿ

ਉਹ ਦਇਆ ਕਰਨ। ਹੇ ਮੂਰਖ ! ਕਲਰ ਨੂੰ ਸਿੰਜ ਕੇ ਜਨਮ ਕਿਉਂ ਗਵਾਉਂਦੇ ਜੇ। ਭਾਵ ਜਿਸ ਭਜਨ ਬੰਦਗੀ ਤੋਂ ਕੁਝ ਨਹੀਂ ਹੋਣਾ ਉਸ ਨੂੰ ਕਿਉਂ ਕਰਦੇ ਹੋ। ਕਚੀ ਕੰਧ ਢੱਠ ਰਹੀ ਹੈ ਉਸ ਨੂੰ ਗਾਰਾ ਲਾਉਣ ਦਾ ਕੀ ਲਾਭ—ਹੇ ਬ੍ਰਾਹਮਣ ! ਕੀ ਕਦੀ ਖੂਹ ਚਲਦਾ ਦੇਖਿਆ ਹੈ ? ਖੂਹ ਵਾਂਗ ਤੂੰ ਵੀ ਹਿਰਦੇ ਵਿਚੋਂ ਅੰਮ੍ਰਿਤ ਖਿਚਣ ਵਾਸਤੇ ਇਹ ਯਤਨ ਕਰ, ਹੱਥ ਤਾਂ ਮਾਹਲ, ਟਿੰਡਾਂ ਹੋਣ ਤੇ ਮਨ ਨੂੰ ਬੈਲਾ ਦੀ ਥਾਂ ਜੋਇਆ ਜਾਵੇ। ਅੰਮ੍ਰਿਤ ਸੰਚ ਕੇ ਕਾਮ, ਕ੍ਰੋਧ ਨੂੰ ਮਾਰਨ ਵਾਸਤੇ ਕਿਨਾਰੇ ਭਰੇ ਜਾਣ ਤਾਂ ਪ੍ਰਮਾਤਮਾ ਮਾਲੀ ਖੁਸ਼ ਹੋ ਜਾਵੇਗਾ ਫਿਰ ਉਹ ਤੁਸਾਂ ਦੇ ਤੇ ਤੁਸੀਂ ਉਸਦੇ ਰੰਬੇ (ਕਾਮ ਕ੍ਰੋਧ ਦੇ ਹੋਣ) ਲੈ ਕੇ ਧਰਤੀ ਵਿਚ ਬੁਰਿਆਈਆਂ ਨੂੰ ਗਡੋ, ਜਦੋਂ ਬੁਰਿਆਈਆਂ ਗੱਡੀਆਂ ਜਾਣਗੀਆਂ ਤਾਂ ਤੁਸੀਂ ਖੁਸ਼ ਹੋਵੋਗੇ। ਇਹ ਕੀਤੀ ਕਮਾਈ ਬਿਰਥਾ ਨਹੀਂ ਜਾਂਦੀ। ਬਗਲੇ ਤੋਂ ਹੰਸ ਬਣੋ ਤਾਂ ਜੋ ਦਿਆਲ ਕ੍ਰਿਪਾ ਕਰੇ ਤਾਂ ਅਰਦਾਸ ਕਰਦੇ ਹਾਂ ਦਇਆ ਕਰੋ !

ਉਪਰੋਕਤ ਅਰਥ ਭਾਵ ਸਮਝ ਕੇ ਪੰਡਤ ਚਤਰਦਾਸ ਦੀ ਤਸੱਲੀ ਤਾਂ ਨਾ ਹੋਈ, ਪਰ ਓਹਦਾ ਗੁਸਾ ਉਤਰ ਗਿਆ। ਗੁਰੂ ਜੀ ਦੇ ਹੋਰ ਨੇੜੇ ਹੋ ਕੇ ਜਾਚਣ ਲੱਗਾ ਕਿ ਇਹ ਸੰਤ ਕਿੰਨੇ ਕੇ ਰੱਬੀ ਬਲ ਨੂੰ ਰਖਣ ਵਾਲਾ ਹੈ। ਆਪਣੀ ਵਿਦਿਆ ਪੜੀ ਦੇ ਹੰਕਾਰ ਦੇ ਲੋਰ ਵਿਚ ਮਸਤ ਹੋ ਕੇ ਓਹ ਕਈ ਤਰ੍ਹਾਂ ਦੇ ਸਵਾਲ ਕਰੀ ਗਿਆ ! ਗੁਰੂ ਜੀ ਯੋਗ ਉਤਰ ਦੇਂਦੇ ਗਏ। ਹੌਲੀ-ਹੌਲੀ ਭੀੜ ਚੋਖੀ ਹੋ ਗਈ। ਅਨ ਸਦਿਆ ਹੀ ਦੀਵਾਨ ਲਗ ਗਿਆ। ਪੰਡਤ ਇਸ ਆਸ਼ੇ ਨਾਲ ਚਰਚਾ ਕਰਨ ਲੱਗਾ ਕਿ ਉਹ ਗੁਰੂ ਜੀ ਨੂੰ ਪਰੇਰ ਕੇ ਬਨਾਰਸ ਵਿਚ ਰਖ ਲਵੇ ਤੇ ਵਿਦਿਆ ਪੜ੍ਹਨ ਵਾਸਤੇ ਆਖੇ, ਪਰ ਜਿਹੜੇ ਗੁਰੂ ਧੁਰ ਤੋਂ ਸਭ ਵਿਦਿਆ ਪੜ੍ਹਕੇ ਆਏ ਸਨ ਓਹ ਭਲਾ ਕਿਵੇਂ ਪੰਡਤ ਦੇ ਜਾਲ ਵਿਚ ਫਸਦੇ ਸਨ ? ਓਹ ਤਾਂ ਚਤਰਦਾਸ ਜਿਹੇ ਸੈਂਕੜੇ ਭੁਲਿਆਂ ਨੂੰ ਰਾਹੇ ਪਾਉਣ ਵਾਸਤੇ ਦੇਸ਼ ਦਾ ਚੱਕਰ ਕੱਟ ਰਹੇ ਸਨ। ਓਹਦੇ ਆਸ਼ੇ ਨੂੰ ਜਾਣ ਕੇ ਗੁਰੂ ਜੀ ਨੇ ਬਾਣੀ ਰਾਹੀਂ ਉਸ ਨੂੰ ਸਮਝਾਇਆ।

*ਰਾਜਾ ਬਾਲਕੁ ਨਗਰੀ ਕਾਚੀ ਦੁਸਟਾ ਨਾਲਿ ਪਿਆਰੋ ॥*
*ਦੁਇ ਮਾਈ ਦੁਇ ਬਾਪਾ ਪੜੀਅਹਿ ਪੰਡਿਤ ਕਰਹੁ ਬੀਚਾਰੋ ॥੧॥*
*ਸੁਆਮੀ ਪੰਡਿਤਾ ਤੁਮ੍ ਦੇਹੁ ਮਤੀ ॥ ਕਿਨ ਬਿਧਿ ਪਾਵਉ ਪ੍ਰਾਨਪਤੀ ॥੧॥*
*ਰਹਾਉ ॥*

*ਭੀਤਰਿ ਅਗਨਿ ਬਨਾਸਪਤਿ ਮਉਲੀ ਸਾਗਰੁ ਪੰਡੈ ਪਾਇਆ ॥*
*ਚੰਦੁ ਸੂਰਜੁ ਦੁਇ ਘਰ ਹੀ ਭੀਤਰਿ ਐਸਾ ਗਿਆਨੁ ਨ ਪਾਇਆ ॥੨॥*
*ਰਾਮ ਰਵੰਤਾ ਜਾਣੀਐ ਇਕ ਮਾਈ ਭੋਗੁ ਕਰੇਇ ॥*
*ਤਾ ਕੇ ਲਖਣ ਜਾਣੀਅਹਿ ਖਿਮਾ ਧਨੁ ਸੰਗ੍ਰਹੇਇ ॥੩॥*
*ਕਹਿਆ ਸੁਣਹਿ ਨ ਖਾਇਆ ਮਾਨਹਿ ਤਿਨ੍ਹਾ ਹੀ ਸੇਤੀ ਵਾਸਾ ॥*
*ਪ੍ਰਣਵਤਿ ਨਾਨਕੁ ਦਾਸਨਿ ਦਾਸਾ ਖਿਨੁ ਤੋਲਾ ਖਿਨੁ ਮਾਸਾ ॥੪॥੩॥੧੧॥*
*[ਬਸੰਤ ਹਿਡੋਲੁ ਮਹਲਾ ੧]*

ਤਿਸਦਾ ਪ੍ਰਮਾਰਥ—ਮਨ ਰਾਜਾ ਤਾਂ ਸਿਆਣਾ ਹੈ, ਤਨ ਰੂਪ ਨਗਰੀ ਕੱਚੀ ਹੈ ਪਰ ਦੁਸ਼ਟਾਂ ਵਿਸ਼ੇ ਵਿਕਾਰਾਂ ਨਾਲ ਪਿਆਰ ਹੈ। ਆਸਾ ਤੇ ਤ੍ਰਿਸ਼ਨਾਂ ਮਾਵਾਂ ਹਨ ਤੇ ਰਾਗ ਦੋਖ ਤੇ ਬਾਪ ਹਨ। ਹੇ ਪੰਡਤ ! ਰਤਾ ਵਿਚਾਰ ਕਰ। ਜਦੋਂ ਐਸੇ ਵੈਰੀ ਹਨ, ਐਸੀ ਹਾਲਤ ਹੈ ਤਾਂ ! ਤੂੰ ਹੀ ਦਸ ਪ੍ਰਮਾਤਮਾ ਨੂੰ ਕਿਵੇਂ ਪਾਇਆ ਜਾ ਸਕਦਾ ਹੈ ? ਦਰਖਤਾਂ ਵਿਚ ਅੱਗ ਛਿਪੀ ਹੁੰਦੀ ਹੈ ਫਿਰ ਵੀ ਉਹ ਹਰੀ ਭਰੀ ਰਹਿੰਦੀ ਹੈ, ਐਸਾ ਗਿਆਨ ਸਮਝ ਪੰਡਤ ! ਅਜੇ ਤਕ ਸਮਝ ਨਹੀਂ ਲਗੀ ਕਿ ਚੰਦ ਸੂਰਜ ਘਰ ਵਿਚ ਹੀ ਹਨ ਬਾਹਰ ਰੌਸ਼ਨੀ ਲਭਣ ਜਾਂਦੇ ਜੇ, ਦੋ ਅੱਖਰ ਮਾਯਾ ਦੇ ਹਨ ਤੇ ਦੋ ਰਾਮ ਦੇ। ਇਸ ਵਾਸਤੇ ਰਾਮ ਸਿਮਰ ਚੰਗਾ ਹੈ !

ਚਤਰਦਾਸ ਨੂੰ ਸਿਖਿਆ ਦੇਂਦਿਆਂ ਹੋਇਆ ਹੀ ਗੁਰੂ ਜੀ ਨੇ ਰਾਗ ਰਾਮਕਲੀ ਵਿਚ ਦਖਣੀ ਓਅੰਕਾਰ ਨਾਮ ਦੀ ਸਾਰੀ ਬਾਣੀ ਉਚਾਰੀ। ਜਿਸ ਬਾਣੀ ਨੂੰ ਸੁਣਕੇ ਚਤਰਦਾਸ ਦੇ ਕਪਾਟ ਖੁਲ੍ਹ ਗਏ। ਉਹ ਅਨੰਦ ਚਿਤ ਹੋਕੇ ਗੁਰੂ ਜੀ ਦੇ ਚਰਨੀਂ ਲਗ ਗਿਆ ! ਉਸ ਨੇ ਕਈ ਦਿਹਾੜੇ ਗੁਰੂ ਜੀ ਨੂੰ ਕੋਲ ਰਖਿਆ ਤੇ ਸੇਵਾ ਕੀਤੀ। ਗੁਰੂ ਜੀ ਨੇ ਉਸਨੂੰ ਨਿਰੰਕਾਰੀ ਮਿਸ਼ਨ ਦਾ ਪਰਚਾਰ ਕਰਨ ਵਾਸਤੇ ਆਖਿਆ। ਚਤਰਦਾਸ ਤੋਂ ਬਿਨਾਂ ਹੋਰ ਵੀ ਕਈਆਂ ਪੰਡਤਾਂ ਨੂੰ ਆਪਣੇ ਸਾਰੇ ਧਰਮ ਦੇ ਮੁਢਲੇ ਅਸੂਲ ਸੁਣਾਏ, ਨਾਲ ਹੀ ਮਨੁਖਾਂ ਦੀ ਸੇਵਾ ਤੇ ਅਕਾਲ ਪੁਰਖ ਦਾ ਸਿਮਰਨ ਕਰਨ ਦੀ ਜਾਚ ਦਸੀ।

## ੫੬. ਸਾਲਸਰਾਇ ਦੀ ਸਾਖੀ

ਗੁਣ ਕਾ ਗਾਹਕ ਜੇ ਮਿਲੈ ਤਉ ਗੁਣ ਲਾਖ ਵਿਕਾਇ॥ (ਮ: ੧)

ਪਟਨੇ ਸ਼ਹਿਰ ਦੇ ਨੇੜੇ, ਗੰਗਾ ਨਦੀ ਦੇ ਕਿਨਾਰੇ ਹਰੇ ਭਰੇ ਜੰਗਲ ਵਿਚ

ਗੁਰੂ ਜੀ ਤੇ ਮਰਦਾਨਾ ਰੱਬ ਰੰਗ ਰਤੇ ਬੈਠੇ ਸਨ। ਮਰਦਾਨੇ ਨੇ ਰਬਾਬ ਵਜਾਇਆ। ਗੁਰੂ ਜੀ ਨੇ ਅਕਾਲ ਪੁਰਖ ਦੇ ਹੁਕਮ ਨੂੰ ਸ਼ਬਦ ਰੂਪ ਵਿਚ ਜੋੜਕੇ ਗਾਇਆ। ਸ਼ਬਦ ਦੀ ਸਮਾਪਤੀ ਦੇ ਅੰਤ ਉਤੇ ਮਰਦਾਨੇ ਨੇ ਪੁਛਿਆ ਹੇ ਦਾਤਾ ! ਮੈਨੂੰ ਇਹ ਸਮਝ ਨਹੀਂ ਪਈ ਕਿ ਮਨੁਖ ਕਿਉਂ ਨਹੀਂ ਸਮਝਦਾ ?

ਕੀ ਨਹੀਂ ਸਮਝਦਾ ਮਰਦਾਨਿਆਂ ? ਗੁਰੂ ਜੀ ਨੇ ਪੁਛਿਆ।

ਏਹੋ ਕਿ ਮਨੁਖ ਜਨਮ ਚੰਗਾ ਹੈ, ਜੀਵ ਆਇਆ ਪ੍ਰਭੂ ਸਿਮਰਨ ਵਾਸਤੇ, ਪਰ ਨਿਰੰਕਾਰ ਨੂੰ ਯਾਦ ਕਰਨ ਦੀ ਥਾਂ ਦੁਨਿਆਵੀ ਧੰਦਿਆਂ ਵਿਚ ਮਸਤ ਹੋ ਗਿਆ ਹੈ। ਲੋਕ ਸਮਝਦੇ ਕੁਝ ਨਹੀਂ, ਨਾ ਨੇਕ ਆਦਮੀ ਦੀ ਕਦਰ ਕਰਦੇ ਹਨ। ਪਿਛਲੇ ਪੜਾਅ ਵਾਲੇ ਲੋਕ ਕਿੰਨੇ ਭੈੜੇ ਸਨ। ਓਹਨਾਂ ਨਾ ਆਪ ਦੇ ਬਚਨ ਸੁਣੇ ਨਾ ਅਸਾਂ ਨੂੰ ਕੁਝ ਖਾਣ ਵਾਸਤੇ ਦਿਤਾ। ਓਹ ਲੋਕ ਪਸ਼ੂ ਦੀ ਨਿਆਈਂ ਸਨ। ਆਪ ਨੇ ਵੀ ਓਹਨਾਂ ਨੂੰ ਬਹੁਤਾ ਉਪਦੇਸ਼ ਨਹੀਂ ਕੀਤਾ।

ਮਰਦਾਨਿਆਂ ਲਾਲ ਦੀ ਕੀਮਤ ਕੋਈ ਜਵਾਹਰੀ ਬੱਚਾ ਹੀ ਜਾਣਦਾ ਹੈ। ਆਮ ਪੁਰਸ਼ ਉਸ ਨੂੰ ਲਾਲ ਪੱਥਰ ਹੀ ਸਮਝੇਗਾ। ਗੁਣ ਦੀ ਕਦਰ ਉਥੇ ਪੈਂਦੀ ਹੈ ਜਿਥੇ ਗੁਣ ਦਾ ਗਾਹਕ ਹੋਵੇ ਅਤੇ ਜਨਮ ਨੂੰ ਕੋਈ ਕੋਈ ਸਮਝਦਾ ਹੈ, ਜੋ ਸਮਝਦਾ ਹੈ ਉਹ ਬ੍ਰਹਮ ਗਿਆਨੀ ਹੋ ਜਾਂਦਾ ਹੈ। ਸਮਝਣ ਵਾਲੇ ਪੁਰਸ਼ ਦੀ ਜਗਤ ਉਤੇ ਬੇਅੰਤ ਹਨ, ਗੁਰੂ ਜੀ ਨੇ ਫੁਰਮਾਯਾ। ਮੇਹਰਾਂ ਦੇ ਮਾਲਕ ! ਭੁਖ ਬਹੁਤ ਲੱਗੀ ਹੈ ਫਲ ਮੂੰਗ ਨੂੰ ਚਿਤ ਨਹੀਂ ਕਰਦਾ, ਅੰਨ ਖਾਣੀ ਦੀ ਇੱਛਾ ਹੈ। ਮਰਦਾਨੇ ਦਾ ਦੂਸਰਾ ਸਵਾਲ ਸੀ। ਗੁਰੂ ਜੀ ਨੇ ਕੋਈ ਉਤਰ ਨਹੀਂ ਦਿਤਾ, ਸਗੋਂ ਅੰਤਰ ਧਿਆਨ ਹੋ ਗਏ ਨੈਨ ਮੁੰਦੇ ਗਏ, ਬੁਲ੍ਹ ਫਰਕਦੇ ਰਹੇ ਪਰ ਉਚੀ ਸ਼ਬਦ ਕੋਈ ਪ੍ਰਗਟ ਨਹੀਂ ਹੋਇਆ। ਕੋਈ ਵੀਹ ਪੰਝੀ ਮਿੰਟ ਪਿਛੋਂ ਗੁਰੂ ਜੀ ਨੇ ਸਮਾਧੀ ਖੋਹਲ ਕੇ ਲਾਗੇ ਖਲੋਤੇ ਦਰਖਤ ਦੀ ਟਾਹਣੀ ਤੋੜਕੇ ਧਰਤੀ ਨੂੰ ਫਰੋਲਿਆ। ਥੋੜੀ ਜਿਹੀ ਮਿਟੀ ਦੇ ਉਪਰ ਉਛਾਲਣ ਪਿਛੋਂ ਇਕ ਲਾਲ ਰੰਗ ਦਾ ਗੋਲ ਢੇਲਾ ਨਿਕਲਿਆ। ਉਸ ਢੇਲੇ ਨੂੰ ਫੜਕੇ ਗੁਰੂ ਜੀ ਨੇ ਦੇਖਿਆ। ਹੱਥ ਦੀ ਤਲੀ ਉਤੇ ਜਾਚਿਆ। ਮੇਹਰ ਦੀ ਨਿਗਾਹ ਸੁਟੀ ! ਮੁੜ ਮਰਦਾਨੇ ਨੂੰ ਆਖਣ ਲਗੇ, ਮਰਦਾਨਿਆਂ ! ਲੈ ਇਹ ਲਾਲ ! ਬਜ਼ਾਰ ਚਲਿਆ ਜਾਹ ਇਸ ਨੂੰ ਵੇਚਕੇ ਕੁਝ ਖਾ ਪੀ ਆ ਨਾਲੇ ਦੇਖੀਂ ਕਿ ਇਸਦੀ ਪਛਾਣ ਕਰਨ ਵਾਲਾ ਕੋਈ ਜਵਾਹਰੀ ਇਸ ਸ਼ਹਿਰ ਵਿਚ ਹੈ ਕਿ ਨਹੀਂ ।

ਸਤਿ ਬਚਨ ਦਾਤਾ ! ਇਹ ਆਖਕੇ ਮਰਦਾਨੇ ਨੇ ਗੁਰੂ ਜੀ ਦੇ ਹਥੋਂ ਲਾਲ ਫੜ ਲਿਆ। ਆਪਣੀ ਤਲੀ ਉਤੇ ਰੱਖਕੇ ਉਹਦੇ ਵਲ ਵੇਖਦਾ ਰਿਹਾ । ਲਾਲ ਦੀ ਚਮਕ ਦਮਕ ਨੂੰ ਉਹਦੀਆਂ ਕਮਜ਼ੋਰ ਅੱਖਾਂ ਨਾਲ ਝਲ ਸਕੀਆਂ, ਉਹ ਝੁੰਜਲਾ ਗਈਆਂ। ਮਨ ਹੀ ਮਨ ਮਰਦਾਨਾ ਬਹੁਤ ਖੁਸ਼ ਹੋਇਆ ਲਾਲ ਲਭ ਪਿਆ ਹੈ। ਕਹਿੰਦੇ ਨੇ ਲਾਲ ਦਾ ਮੁਲ ਹਜ਼ਾਰਾਂ ਲੱਖਾਂ ਰੁਪੈ ਹੁੰਦੇ ਹਨ ? ਜੇ ਕੋਈ ਗਾਹਕ ਮਿਲ ਗਿਆ ਤਾਂ ਬੇੜੇ ਤਰ ਜਾਣਗੇ। ਘਰ ਦਿਆਂ ਵਾਸਤੇ ਵੀ ਚਾਰ ਛਿੱਲੜ ਜੁੜ ਜਾਣਗੇ ਇਉਂ ਮਨ ਨਾਲ ਲਡੂ ਭੋਰਦਾ ਹੋਇਆ ਮਰਦਾਨਾ ਸ਼ਹਿਰ ਨੂੰ ਤੁਰ ਪਿਆ।

ਪਟਨੇ ਸ਼ਹਿਰ ਪੁਜਾ, ਪਟਨਾ ਸਾਹਿਬ ਗੰਗਾ ਨਦੀ ਦੇ ਕੰਢੇ-ਕੰਢੇ ਬਹੁਤ ਲੰਬਾਈ ਵਿਚ ਵਸਿਆ ਹੋਇਆ ਸੀ। ਇਕ ਪਾਸਿਓਂ ਵਡੇ ਬਾਜ਼ਾਰ ਵਿਚ ਦਾਖਲ ਹੋਕੇ ਹਰ ਇਕ ਹੱਟੀ ਵਾਲੇ ਨੂੰ ਉਹ ਲਾਲ ਦਿਖਾਉਂਦਾ ਗਿਆ। ਸਬਜ਼ੀ ਵੇਚਣ ਵਾਲਿਆਂ, ਪੰਨਸਾਰਿਆਂ, ਲੁਹਾਰਾਂ, ਤਰਖਾਣਾ, ਤੇਲੀਆਂ ਤੇ ਘੁਮਿਹਾਰਾਂ ਨੇ ਆਪੋ ਆਪਣੀ ਸਮਝ ਅਨੁਸਾਰ ਉਸ ਦਾ ਮੁਲ ਪਾਇਆ ਜੋ ਬਹੁਤ ਘਟ ਸੀ। ਗੁਰੂ ਜੀ ਦੇ ਹੁਕਮ ਅਨੁਸਾਰ ਮਰਦਾਨੇ ਨੇ ਦਿਲ ਨਹੀਂ ਛਡਿਆ, ਹੋਰ ਅਗੇ ਬਜ਼ਾਰ ਵਿਚ ਤੁਰਿਆ ਗਿਆ। ਜਵਾਹੀਰਆਂ ਦੀਆਂ ਹੱਟੀਆਂ ਆਈਆਂ, ਪਹਿਲਿਆਂ ਦੋਹ ਜਵਾਹਰੀਆਂ ਨੇ ਉਸ ਲਾਲ ਦੀ ਕੀਮਤ ਦੋ ਦੋ ਸੌ ਰੁਪਿਆ ਪਾਈ। ਦੋ ਸੌ ਰੁਪਏ ਨੂੰ ਸੁਣਕੇ ਮਰਦਾਨੇ ਨੂੰ ਹੌਂਸਲਾ ਹੋ ਗਿਆ ਕਿ ਸ਼ਾਇਦ ਚੋਖਖੀ ਰਕਮ ਦੇਣ ਵਾਲਾ ਜਵਾਹਰੀ ਮਿਲ ਜਾਵੇਗਾ। ਅੱਠ ਦਸ ਹੱਟਾਂ ਲੰਘਿਆਂ ਤਾਂ ਇਕ ਜਵਾਹਰੀ ਨੇ ਲਾਲ ਨੂੰ ਦੇਖਿਆ। ਦੇਖਦੇ ਸਾਰ ਲਾਲ ਨੂੰ ਮੱਥਾ ਟੇਕਿਆ, ਜਿਵੇਂ ਉਹ ਲਾਲ ਕਿਸੇ ਦੇਵਤੇ ਦੀ ਮੂਰਤੀ ਹੁੰਦੀ ਹੈ। ਉਸਦੀ ਇਹ ਸ਼ਰਧਾ ਵੇਖਕੇ ਮਰਦਾਨਾ ਬਹੁਤ ਹੈਰਾਨ ਹੋਇਆ। ਜਵਾਹਰੀ ਨੇ ਸੌ ਰੁਪਿਆ ਪੇਟੀ ਵਿਚੋਂ ਕਢਿਆ ਤੇ ਮਰਦਾਨੇ ਨੂੰ ਦਿਤਾ ਨਾਲ ਹੀ ਲਾਲ ਨੂੰ ਮੋੜ ਦਿਤਾ। ਮੈਂ ਤਾਂ ਭਾਈ ਲਾਲ ਨੂੰ ਵੇਚਣ ਵਾਸਤੇ ਆਇਆ ਹਾਂ ਦਿਖਾਉਣ ਵਾਸਤੇ ਨਹੀਂ। ਮਰਦਾਨੇ ਨੇ ਜਵਾਹਰੀ ਨੂੰ ਆਖਿਆ।

ਹੇ ਭਗਵਾਨ ਦੇ ਬੰਦੇ ! ਮੈਂ ਇਹ ਲਾਲ ਨਹੀਂ ਖਰੀਦ ਸਕਦਾ। ਇਸ ਦਾ ਮੁਲ ਐਨਾ ਬਹੁਤਾ ਹੈ ਕਿ ਦੁਕਾਨ ਦਾ ਸਾਰਾ ਮਾਲ ਵੇਚਕੇ ਭੀ ਪੂਰਾ ਨਹੀਂ ਹੋ ਸਕੇਗਾ। ਇਸ ਦੇ ਦੇਖਣ ਦੀ ਭੇਟਾ ਸੌ ਰੁਪਿਆ ਹੈ। ਇਸ ਨੂੰ ਲੈ ਜਾਹ ! ਇਸ

ਸ਼ਹਿਰ ਵਿਚ ਐਸਾ ਬਿਉਪਾਰੀ ਕੋਈ ਨਹੀਂ ਜੋ ਇਸ ਨੂੰ ਖਰੀਦ ਸਕੇ। ਜਵਾਹਰੀ ਦੀ ਜ਼ਬਾਨੋਂ ਇਹ ਬਚਨ ਸੁਣਕੇ ਮਰਦਾਨਾ ਦੰਗ ਰਹਿ ਗਿਆ। ਉਸ ਨੂੰ ਕੁਝ ਨਾ ਔਹੜੇ ਕਿ ਉਹ ਹੋਰ ਕੀ ਆਖੇ, ਸੋਚ ਸੋਚ ਕੇ ਮਰਦਾਨੇ ਨੂੰ ਆਖਿਆ, ਪੁਰਸ਼ਾ ! ਆਪਣਾ ਨਾਮ ਮੈਨੂੰ ਦਸ ਤਾਂ ਕਿ ਮੈਂ ਆਪਣੇ ਮਾਲਕ ਨੂੰ ਜਾ ਕੇ ਦਸ ਸਕਾਂ।

ਮੇਰਾ ਨਾਮ ਸਾਲਸਰਾਇ ਹੈ। ਇਹ ਮਾਮੂਲੀ ਜਿਹੀ ਦੁਕਾਨ ਹੈ। ਭਗਵਾਨ ਦੀ ਕਿਰਪਾ ਨਾਲ ਪ੍ਰਵਾਰ ਰੋਟੀ ਖਾਈ ਜਾਂਦਾ ਹੈ। ਜਵਾਹਰੀ ਨੇ ਉਤਰ ਦਿਤਾ।

ਮਰਦਾਨੇ ਨੇ ਰੁਪਿਆ ਸੌ ਕੰਨੀਂ ਪੁਵਾਇਆ ਤੇ ਲਾਲ ਨੂੰ ਲੈਕੇ ਗੁਰੂ ਜੀ ਵਲ ਤੁਰ ਪਿਆ। ਰਾਹ ਵਿਚ ਉਹ ਕਈ ਦਲੀਲਾਂ ਕਰਦਾ ਗਿਆ। ਰਜ ਕੇ ਮਠਿਆਈ ਖਾਧੀ ਸੀ। ਪ੍ਰਸੰਨ ਚਿਤ ਜਾ ਰਿਹਾ ਸੀ, ਜਾਂਦੇ ਹੋਇਆ ਸਾਲਸਰਾਇ ? ਨਾਮ ਚੇਤੇ ਕਰਦਾ ਜਾਂਦਾ ਸੀ।

ਮਰਦਾਨਾ ਗੁਰੂ ਜੀ ਦੇ ਕੋਲ ਅਪੜਿਆ। ਚਰਨਾਂ ਉਤੇ ਮੱਥਾ ਟੇਕਕੇ ਆਖਣ ਲੱਗਾ ਦਾਤਾ ! ਮੈਂ ਕੀ ਦਸਾਂ ਕਈ ਤਰ੍ਹਾਂ ਦੇ ਲੋਕ ਵੇਖੇ ਹਨ। ਕੋਈ ਇਸ ਲਾਲ ਦੀ ਕੀਮਤ ਦੋ ਮੂਲੀਆਂ, ਕੋਈ ਚਾਰ ਸੇਰ ਆਟਾ, ਕੋਈ ਤਿੰਨ ਸੇਰ ਬਦਾਮ ਕੁਝ ਜਵਾਹਰੀਆਂ ਨੇ ਦੋ ਦੋ ਸੌ ਰੁਪਈਏ ਮੁਲ ਪਾਇਆ ਸੀ ਪਰ ਇਕ ਸਾਲਸਰਾਇ ਨਾਮ ਦਾ ਜਵਾਹਰੀ ਹੈ ਉਸਨੇ ਸੌ ਰੁਪਿਆ ਸਿਰਫ ਲਾਲ ਦੇ ਵੇਖਣ ਦੀ ਭੇਟਾ ਦਿਤੀ ਹੈ। ਇਸ ਦਾ ਮੁਲ ਜਿੰਨੀ ਰਕਮ ਉਹ ਆਖਦਾ ਉਸ ਦੇ ਕੋਲ ਨਹੀਂ ਹੈ। ਮੈਂ ਸੌ ਰੁਪਿਆ ਵੀ ਲੈ ਆਇਆ ਹਾਂ ਲਾਲ ਵੀ ਮੋੜ ਲਿਆਇਆ ਹਾਂ ਅੱਠਾਂ ਆਨਿਆਂ ਦੀ ਮਠਿਆਈ ਖਰੀਦੀ, ਰੱਜਕੇ ਖਾ ਆਇਆ ਤੇ ਨਾਲੇ ਰਾਤ ਵਾਸਤੇ ਪਲੇ ਬੰਨਕੇ ਲੈ ਆਇਆ ਹਾਂ। ਮਰਦਾਨੇ ਦਾ ਬਿਆਨ ਸੁਣਕੇ ਗੁਰੂ ਜੀ ਮੁਸਕਰਾ ਪਏ। ਮਿਠੀ ਹਾਸੀ ਹਸਣ ਪਿਛੋਂ ਉਨ੍ਹਾਂ ਨੇ ਬਚਨ ਕੀਤਾ, ਮਰਦਾਨਿਆਂ ! ਦੇਖਿਆ ਗੁਣ ਤੇ ਚੀਜ਼ ਦੀ ਸਹੀ ਕਦਰ ਕਰਨ ਵਾਲਾ ਕੋਈ ਵਿਰਲਾ ਹੈ। ਸਾਲਸਰਾਇ ਨੂੰ ਬਾਕੀ ਰੁਪੈ ਮੋੜ ਆ। ਆਪਾਂ ਰੁਪੈ ਕੀ ਕੀ ਕਰਨੇ ਹਨ। ਉਹ ਸਿਆਣਾ ਪੁਰਸ਼ ਹੈ। ਉਹ ਸਤਿ ਕਰਤਾਰ ਨੂੰ ਜਾਣ ਸਕਦਾ ਹੈ।

ਭਾਵੇਂ ਮਰਦਾਨੇ ਦਾ ਚਿੰਤ ਨਹੀਂ ਸੀ ਕਰਦਾ ਕਿ ਉਹ ਕੰਨੀ ਬੰਨ੍ਹੀ ਹੋਈ ਮਾਇਆ ਸਾਲਸਰਾਇ ਨੂੰ ਮੋੜ ਆਵੇ ਪਰ ਗੁਰੂ ਜੀ ਦੀ ਆਗਿਆਂ ਦਾ ਪਾਲਣ ਕਰਨ ਪਿਆ। ਜਿਸ ਰਾਹ ਆਇਆ ਸੀ, ਗਰਮ ਪੈਰ ਉਸੇ ਰਾਹ ਮੁੜ ਪਟਨਾ ਸ਼ਹਿਰ

ਵਲ ਨੱਠ ਉਠਿਆ। ਸਾਲਸਰਾਇ ਦੀ ਦੁਕਾਨ ਉਤੇ ਪਹੁੰਚ ਕੇ ਸਾਹ ਲਿਆ।

ਪੁਰਸ਼ਾ ! ਇਹ ਮਾਯਾ ਰਖ ਲੈ। ਮੇਰਾ ਮਾਲਕ ਨਹੀਂ ਰਖਦਾ ਉਹ ਆਖਦਾ ਹੈ ਕਿ ਅਸੀਂ ਸਾਧ ਲੋਕ ਹਾਂ ਮਾਯਾ ਕੀ ਕਰਨੀ ਹੈ। ਮਰਦਾਨੇ ਨੇ ਸਾਲਸਰਾਇ ਦੇ ਸਾਹਮਣੇ ਚਾਂਦੀ ਦੇ ਰੁਪਿਆ ਨੂੰ ਢੇਰੀ ਕਰਦਿਆਂ ਹੋਇਆਂ ਆਖਿਆ।

ਤੇਰਾ ਮਾਲਕ ਸਾਧੂ ਹੈ ? ਸਾਲਸਰਾਇ ਨੇ ਹੈਰਾਨ ਹੋ ਪੁਛਿਆ।

ਹਾਂ ਜੀ ! ਮਰਦਾਨੇ ਉਤਰ ਦਿਤਾ।

ਕੀ ਨਾਮ ਤੇ ਕੀ ਭੇਸ ਹੈ ?

ਨਾਨਕ ਨਿਰੰਕਾਰੀ ਨਾਮ ਤੇ ਭੇਸ ਮੈਂ ਨਹੀਂ ਦੱਸ ਸਕਦਾ ਮੈਨੂੰ ਗਿਆਨ ਨਹੀਂ। ਹੇ ਪੁਰਸ਼ਾ ! ਮੈਨੂੰ ਆਪਣੇ ਨਾਨਕ ਕੋਲ ਲੈ ਚਲ ਮੈਂ ਦਰਸ਼ਨ ਕਰਨੇ ਨੇ। ਸਾਲਸਰਾਇ ਨੇ ਮਰਦਾਨੇ ਅਗੇ ਤਰਲਾ ਕੀਤਾ ਜਦੋਂ ਤੁਸੀਂ ਪਹਿਲੇ ਆਏ ਸੀ ਤਦੋਂ ਭੁਲ ਕੀਤੀ ਨਾ ਨਾਮ ਪਤਾ ਪੁਛਿਆ ਅਤੇ ਨਾਹੀਂ ਉਠਕੇ ਨਾਲ ਤੁਰਿਆ ਪਰ ਹਿਰਦੇ ਵਿਚ ਇੱਛਾ ਹੋ ਗਈ ਕਿ ਜਿਸ ਕੋਲ ਸ਼੍ਰੋਮਣੀ ਲਾਲ ਹੈ, ਉਸ ਨੂੰ ਜ਼ਰੂਰ ਮਿਲਣਾ ਚਾਹੀਏ। ਮੇਰੇ ਧੰਨ ਭਾਗ ਭਗਵਾਨ ਦੀ ਦਿਆਲਤਾ ਜੋ ਆਪ ਮੁੜ ਆਏ।

ਖੁਸ਼ੀ ਨਾਲ ਸਾਥ ਚਲੋ ! ਮੇਰਾ ਮਾਲਕ ਹਰ ਪੁਰਸ਼ ਨੂੰ ਖੁਸ਼ ਹੋ ਕੇ ਮਿਲਦਾ ਹੈ। ਮਰਦਾਨੇ ਨੇ ਉਤਰ ਦਿਤਾ।

ਸਾਲਸਰਾਇ ਨੇ ਹਟੀ ਵਧਾਈ, ਦਰਵਾਜ਼ੇ ਨੂੰ ਜੰਦਰੇ ਮਾਰਕੇ ਮਰਦਾਨੇ ਦੇ ਸਾਥ ਹੋ ਤੁਰਿਆ। ਬਚਨ ਬਿਲਾਸ ਕਰਦੇ ਹੋਏ ਗੁਰੂ ਜੀ ਪਾਸ ਆ ਗਏ। ਸਾਲਸਰਾਇ ਨੇ ਡੰਡਵਤ ਹੋ ਕੇ ਗੁਰੂ ਜੀ ਦੇ ਚਰਨ ਕੰਵਲਾਂ ਉਪਰ ਸਿਰ ਰਖਕੇ ਮੱਥਾ ਟੇਕਿਆ। ਚਰਨ ਧੂੜ ਚਕ ਕੇ ਅੱਖਾਂ ਤੇ ਮੱਥੇ ਨੂੰ ਲਾਈ। ਪੁਰਸ਼ਾ ਕਹੋ ਸਤਿ ਕਰਤਾਰ ! ਗੁਰੂ ਜੀ ਨੇ ਸਾਲਸਰਾਇ ਦੇ ਸਿਰ ਨੂੰ ਹੱਥ ਲਾਉਂਦੀਆਂ ਹੋਇਆ ਸੁਭਾਵਕ ਬਚਨ ਕੀਤਾ। ਗੁਰੂ ਜੀ ਦੇ ਹੱਥਾਂ ਤੇ ਚਰਨਾਂ ਦੀ ਛੋਹ ਪ੍ਰਾਪਤ ਹੋਣ ਦੀ ਢਿਲ ਸੀ ਕਿ ਸਾਲਸਰਾਇ ਨਿਹਾਲ ਹੋ ਗਿਆ। ਉਸ ਨੇ ਅਗੋਂ ਆਖਿਆ ਸਤਿ ਕਰਤਾਰ ! ਉਠ ਕੇ ਬੈਠ ਗਿਆ ਗੁਰੂ ਜੀ ਦੇ ਲਿਬਾਸ ਵਲ ਝਾਤ ਮਾਰੀ ਹੈਰਾਨ ਹੋਇਆ ਜਦੋਂ ਚੇਹਰੇ ਵਲ ਤੱਕਿਆ ਤਾਂ ਅਲਾਹੀ ਨੂਰ ਦੀ ਝਲਕ ਨਾ ਸਹਿ ਸਕਿਆ। ਨੈਨ ਮੁੰਦੇ ਗਏ ਸਾਰਾ ਤਨ ਲਰਜਿਆ। ਗਿਆਨ ਦੇ ਦੀਵੇ ਹਿਰਦੇ ਤੇ ਦਿਮਾਗ ਵਿਚ ਬਲ ਪਏ। ਕੋਟ ਜਨਮ ਤੇ ਕੋਟ ਬ੍ਰਹਮੰਡ ਦਾ ਗਿਆਨ

ਹੋ ਗਿਆ ਸਾਲਸਰਾਇ ਦਾ ਜੀਵਨ ਪਲਟ ਗਿਆ। ਉਹ ਸਤਿ ਦਾ ਜਵਾਹਰੀ ਹੋ ਗਿਆ। ਢੂੰਡ ਦੀ ਭੁਖੀ ਆਤਮਾ ਤ੍ਰਿਪਤ ਹੋ ਗਈ। ਉਸਨੂੰ ਸੰਤੋਖ ਆ ਗਿਆ ਦੋਵੇਂ ਹੱਥ ਜੋੜਕੇ ਨਿਮਰਤਾ ਨਾਲ ਪ੍ਰਾਰਥਾਨ ਕੀਤੀ। ਪ੍ਰਾਰਥਨਾ ਕਰਨ ਵੇਲੇ ਨੈਨ ਸਜਲ ਸਨ ਜਿਵੇਂ ਲੰਮੇ ਵਿਛੋੜੇ ਦੇ ਪਿਛੋਂ ਆਪਣੇ ਭਰਤ ਨਾਲ ਮਿਲਨ ਲਗੀ ਪਤੀਬਰਤਾ ਇਸਤਰੀ ਨੈਨ ਭਰ ਲੈਂਦੀ ਹੈ। ਅੱਖਾਂ ਵਿਚ ਉਹ ਖੁਸ਼ੀ ਦਾ ਜਲ ਹੁੰਦਾ। ਹਾਂ ਦਾਤ ਜਗਤ ਪਾਪ ਰਹਤ ਗਿਆਨ ਦੇ ਭੰਡਾਰ ਸਚੇ ਸਤਿਗੁਰੂ ਦੇ ਸਾਲਸਰਾਇ ਨੇ ਇਉਂ ਪ੍ਰਾਰਥਨਾ ਕੀਤੀ—ਹੇ ਪ੍ਰਭੂ ! ਮੈਂ ਕਲਜੁਗ ਦਾ ਜੀਵ ਪਾਪੀ ਬੰਦਾ ਹਾਂ, ਮੇਰੇ ਉਤੇ ਤਰਸ ਕਰੋ ! ਦਇਆ ਕਰੋ ! ਭਵਸਾਗਰ ਤੋਂ ਸੁਖੈਨ ਪਾਰ ਹੋਣ ਦਾ ਸਾਧਨ ਦਸੋ, ਮੈਂ ਅਗਿਆਨੀ ਦੀ ਸੂਝ ਹੋਵੇ।

ਗੁਰੂ ਮਹਾਰਾਜ ਜੀ ਨੇ ਬਚਨ ਕੀਤਾ—ਸਾਲਸਰਾਇ ! ਤੇਰੇ ਉਤੇ ਪਹਿਲਾਂ ਹੀ ਕਰਤਾਰ ਦੀ ਮੇਹਰ ਹੈ। ਮਨੁਖ ਜਨਮ ਦੀ ਕੀਮਤ ਨੂੰ ਜਾਣਦਾ ਹੈਂ ਸਤਿਨਾਮ ! ਸਤਿ ਕਰਤਾਰ ਦਾ ਜਾਪ ਕਰਿਆ ਕਰ ਧਰਮ ਦੀ ਕਿਰਤ ਕਰਨੀ ਹਰ ਪ੍ਰਾਣੀ ਮਾਤਰ ਦੀ ਸੇਵਾ ਕਰਨੀ, ਨੰਗੇ ਨੂੰ ਕਪੜਾ ਤੇ ਭੁਖੇ ਨੂੰ ਰੋਟੀ ਦੇਣੀ ਤੇ ਸਤਿ ਦਾ ਉਪਦੇਸ਼ ਕਰਨਾ ਤੇਰਾ ਪਰਮ ਧਰਮ ਹੋਣਾ ਚਾਹੀਦਾ ਹੈ। ਸਰਬ ਸ਼ਕਤੀਮਾਨ ਕਰਤਾਰ ਹਰ ਥਾਂ ਵਸਦਾ ਹੈ। ਪਸ਼ੂ, ਪੰਛੀ, ਧਰਤੀ ਜਲ, ਅਕਾਸ਼ ਦਾ ਪੁਲਾੜ ਉਸ ਕਰਤਾਰ ਦੀ ਲੀਲ੍ਹਾ ਹੈ। ਭਰਮਾਂ ਤੇ ਪਖੰਡਾਂ ਵਿਚ ਜੀਵਨ ਦਾ ਸਮਾਂ ਨਹੀਂ ਗਵਾਉਣਾ ਚਾਹੀਏ ! ਭਵਸਾਗਰ ਤੋਂ ਪਾਰ ਹੋਣ ਦੇ ਸਾਧਨ ਦਸਦਿਆਂ ਹੋਇਆ ਗੁਰੂ ਜੀ ਨੇ ਬਾਨੀ ਉਚਾਰੀ—

*ਮੋਹੁ ਅਰੁ ਕੁੰਟਬੁ ਮੋਹ ਸਭ ਕਾਰ ॥ ਮੋਹੁ ਤੁਮ ਤਜਹੁ ਸਗਲ ਵੇਕਾਰ ॥੧॥*
*ਮੋਹੁ ਅਰੁ ਭਰਮੁ ਤਜਹੁ ਤੁਮ ਬੀਰ ॥ ਸਾਚੁ ਨਾਮੁ ਰਿਦੇ ਰਵੈ ਸਰੀਰ ॥੧॥ ਰਹਾਉ ॥*
*ਸਚੁ ਨਾਮੁ ਜਾ ਨਵਤਿਨਿ ਪਾਈ ॥ ਰੋਵੈ ਪੂਤੁ ਨ ਕਲਪੈ ਮਾਈ ॥੨॥*
*ਏਤੁ ਮੋਹਿ ਡੂਬਾ ਸੰਸਾਰ ਗੁਰਮੁਖਿ ਕੋਈ ਉਤਰੈ ਪਾਰਿ ॥੩॥*
*ਏਤੁ ਮੋਹਿ ਫਿਰਿ ਜੂਨੀ ਪਾਹਿ ॥ ਮੋਹੇ ਲਾਗਾ ਜਮ ਪੁਰਿ ਜਾਹਿ ॥੪॥*
*ਗੁਰ ਦੀਖਿਆ ਲੇ ਜਪੁ ਤਪੁ ਕਮਾਹਿ ॥ ਨਾ ਮੋਹੁ ਤੁਟੈ ਨਾ ਥਾਇ ਪਾਹਿ ॥੫॥*
*ਨਦਰਿ ਕਰੇ ਤਾ ਏਹੁ ਮੋਹੁ ਜਾਇ ॥ ਨਾਨਕ ਹਰਿ ਸਿਉ ਰਹੈ ਸਨਾਇ ॥੬॥*
*[ਆਸਾ ਮਹਲਾ ੧ ਪੰਚਪਦੇ]*

ਇਸਦਾ ਪ੍ਰਮਾਰਥ—ਜਿਵੇਂ ਬੇੜੀ ਵਿਚ ਭਾਰੀ ਪੱਥਰ ਰਖੇ ਜਾਣ ਤਾਂ ਓਹ ਡੁਬ

ਜਾਂਦੀ ਹੈ, ਤਿਵੇਂ ਮਨੁਖ ਨੂੰ ਭਵਸਾਗਰ ਵਿਚ ਡੋਬਣ ਵਾਲੀ ਇਕ ਚੀਜ਼ ਹੈ ਮੋਹ। ਮੋਹ ਦੇ ਸੰਗਲਾਂ ਨਾਲ ਜਕੜਿਆ ਹੋਇਆ ਜੀਵ ਕਰਤੇ ਨੂੰ ਭੁਲ ਜਾਂਦਾ ਹੈ ਤੇ ਕਰਤੇ ਦੀਆਂ ਬਣਾਈਆਂ ਝੂਠੀਆਂ ਚੀਜ਼ਾਂ ਨਾਲ ਪਿਆਰ ਕਰਨ ਲਗ ਪੈਂਦਾ ਹੈ। ਗੁਰੂ ਜੀ ਫਰਮਾਉਂਦੇ ਹਨ, ਜੋ ਪਰਵਾਰ ਨਾਲ ਮੋਹ ਕਰਦੇ ਹਨ ਓਹ ਆਪਣੇ ਮੂੰਹ ਉਤੇ ਕਾਲਖ ਲਾਉਂਦੇ ਹਨ। ਇਸ ਵਾਸਤੇ ਬੁਰਿਆਈਆਂ ਵੇਕਾਰਾਂ ਦੇ ਧਾਤੂ ਮੋਹ ਨੂੰ ਛਡੋ। ਹੇ ਬਹਾਦਰ ਪੁਰਸ਼ੋ ! ਮੋਹ ਤੇ ਭਰਮ (ਅਗਿਆਨਤਾ) ਦਾ ਤਿਆਗ ਕਰੋ। ਜੇਹੜਾ ਸਚਾ ਨਾਮ ਹਰ ਚੀਜ਼ ਤੇ ਜੀਵ ਵਿਚ ਜੀਵਨ ਰੂਪ ਹੋਕੇ ਵਸ ਰਿਹਾ, ਉਸਦਾ ਸਿਮਰਨ ਕਰੋ ਜਦੋਂ ਸਚੇ ਨਾਮ ਦਾ ਸਿਮਰਨ ਕਰੋਗੇ ਤਦੋਂ ਬੁਧੀ ਦਾ ਰੋਣਾ ਮਿਟ ਜਾਵੇਗਾ। ਜਿਨ੍ਹਾਂ ਨੌਂ ਨਿਧੀਆਂ ਤੇ ਬਾਰਾਂ ਸਿੱਧੀਆਂ ਨੂੰ ਭਾਲਦੇ ਜੇ ਓਹ ਘਰੇ ਹੀ ਹਾਸਲ ਕਰ ਲਵੋ (ਹੇ ਸਾਲਸਰਾਇ) ਇਹ ਸੰਸਾਰ ਮੋਹ ਵਿਚ ਡੁਬਾ ਹੋਇਆ ਹੈ। ਕੋਈ ਗੁਰਮੁਖ (ਗੁਰੂ ਦੀ ਮਤ ਲੈਣ ਵਾਲਾ) ਹੀ ਭਵਸਾਗਰ ਚੋਂ ਪਾਰ ਹੋ ਸਕਦਾ ਹੈ। ਜੇਹੜਾ ਮੋਹ ਪਿਛੇ ਲਗਦਾ ਹੈ ਉਸਦਾ ਆਵਾਗੌਣ ਨਹੀਂ ਮੁਕਦਾ ਓਹ ਕਈ ਜਨਮ ਕੀੜੇ ਮਕੌੜੇ ਤੇ ਪੰਛੀ ਪਸ਼ੂ ਬਣਦਾ ਰਹਿੰਦਾ ਹੈ। ਮੋਹ ਦਾ ਸ਼ਿਕਾਰ ਹੋਇਆ ਜੀਵ ਹੀ ਜਮਾਂ ਕੋਲ ਜਾਕੇ ਦੁਖ ਸਹਿੰਦਾ ਤੇ ਦੁਖੀ ਹੋ ਕੇ ਕੁਰਲਾਉਂਦਾ ਪਛਤਾਉਂਦਾ ਹੈ ਮੋਹ ਤੋਂ ਛੁਟਕਾਰਾ ਪਾਉਣ ਦਾ ਇਹੋ ਵੱਡਾ ਵਸੀਲਾ ਹੈ ਕਿ ਗੁਰੂ ਕੋਲੋਂ ਸਿਖਿਆ ਦੀਖਿਆ ਲੈਕੇ ਸਿਮਰਨ ਤੇ ਤਪ ਕਰੇ। ਜਿਨ੍ਹਾਂ ਚਿਰ ਮੋਹ ਪਿਛਾ ਨਹੀਂ ਛਡਦਾ ਉਨ੍ਹਾਂ ਚਿਰ ਵਾਹਿਗੁਰੂ ਦੇ ਚਰਨਾਂ ਵਿਚ ਵਾਸ ਨਹੀਂ ਹੋ ਸਕਦਾ। ਗੁਰੂ ਦੀ ਮਿਹਰ ਹੋਵੇ ਤਾਂ ਮੋਹ ਦੂਰ ਹੋ ਜਾਂਦਾ ਹੈ। ਗੁਰੂ ਜੀ ਆਖਦੇ ਹਨ ਫਿਰ ਹਰੀ ਪ੍ਰਮਾਤਮਾ ਨਾਲ ਜੀਵ ਇਕ ਰੂਪ ਹੋ ਜਾਂਦਾ ਹੈ।

*ਗੁਰਮਤਿ ਤਿਆਗਿ ਲਾਹਾ ਕਿਛੁ ਲੋਵਹੁ ॥ ਜੋ ਉਪਜੈ ਸੋ ਅਲਖ ਅਭੇਵਹੁ ॥*

ਇਹ ਉਪਦੇਸ਼ ਸੁਣਕੇ ਸਾਲਸਰਾਇ ਦੇ ਕਪਾਟ ਖੁਲ੍ਹ ਗਏ ਭਰਮ ਦਾ ਨਾਸ ਹੋ ਗਿਆ। ਬੇਨਤੀ ਕਰਕੇ ਗੁਰੂ ਜੀ ਤੇ ਮਰਦਾਨੇ ਨੂੰ ਆਪਣੇ ਗ੍ਰਹਿ ਵਿਖੇ ਲੈ ਗਿਆ ਸਾਰੇ ਪਰਿਵਾਰ ਨੇ ਗੁਰੂ ਜੀ ਪਾਸੋਂ ਸਤਿ ਕਰਤਾਰ ਤੇ ਵਾਹਿਗੁਰੂ ਲੀਲ੍ਹਾ ਦਾ ਗਿਆਨ ਸੁਣਿਆਂ ਤੇ ਗੁਰੂ ਜੀ ਦੇ ਸਿੱਖ ਹੋ ਗਏ।

## ੫੭. ਅਧਰਕਾ ਮੁਖੀ ਬਣਾਇਆ

ਗੁਰੂ ਜੀ ਚੋਖੇ ਦਿਨ ਪਟਨੇ ਵਿਚ ਰਹੇ ਰੋਜ਼ ਸਵੇਰੇ ਤੇ ਸ਼ਾਮ ਨੂੰ ਸਤਿਸੰਗ ਹੁੰਦਾ ਰਿਹਾ। ਸਤਿਸੰਗ ਵਿਚ ਸ਼ਹਿਰ ਦੇ ਬਹੁਤ ਸਾਰੇ ਇਸਤਰੀ ਪੁਰਸ਼ ਆਉਂਦੇ

ਰਹੇ। ਜੋ ਆਉਣ ਵਾਲੇ ਸਤਿਸੰਗੀਆਂ ਵਿਚ ਇਕ ਗਰੀਬ ਮਨੁਖ ਅਧਰਕਾ ਸੀ, ਪਰ ਗਿਆਨ, ਸ਼ਰਧਾ ਤੇ ਵਾਹਿਗੁਰੂ ਭਗਤੀ ਵਲੋਂ ਅਮੀਰ ਸੀ। ਉਸ ਨੇ ਗੁਰੂ ਜੀ ਦੇ ਉਪਦੇਸ਼ਾਂ ਨੂੰ ਚੰਗੀ ਤਰ੍ਹਾਂ ਗ੍ਰਹਿਣ ਕਰ ਲਿਆ ਉਹ ਗੁਰੂ ਜੀ ਦੇ ਦਸੇ ਜੀਵਨ ਰਾਹ ਚਲਣ ਲੱਗਾ।

ਗੁਰੂ ਜੀ ਨੇ ਅਗੇ ਚਲਣ ਦਾ ਫੈਸਲਾ ਕਰ ਲਿਆ ਕਿਉਂਕਿ ਉਨ੍ਹਾਂ ਦਾ ਮਨੋਰਥ ਸੀ ਸਾਰੇ ਭਾਰਤ ਦੇ ਕੋਨੇ ਕੋਨੇ ਵਿਚ ਫਿਰਕੇ ਸਤਯ ਦਾ ਉਪਦੇਸ਼ ਕਰਨਾ। ਪਟਨਾ ਛਡਣ ਤੋਂ ਪਹਿਲਾਂ ਸਤਿਗੁਰਾਂ ਵਡਾ ਸਤਿਸੰਗ ਕੀਤਾ। ਸਾਰੇ ਸ਼ਰਧਾਲੂ ਸੇਵਕ ਪਰੇਮੀ ਤੇ ਗਿਆਨੀ ਪੁਰਸ਼ ਸਦੇ, ਸਾਲਸਰਾਇ ਤੇ ਸਚੇ ਸਤਿਗੁਰੂ ਜੀ ਨੇ ਅਧਰਕੇ ਨੂੰ ਆਪਣੇ ਕੋਲ ਸਦਿਆ। ਨੇੜੇ ਬੈਠਕੇ ਬਾਕੀ ਦੇ ਸਤਿਸੰਗੀਆਂ ਨੂੰ ਆਖਿਆ—ਕਰਤਾਰ ਦੇ ਪਰੇਮੀਓਂ ! ਇਸ ਗੁਰਮੁਖ (ਅਧਰਕੇ) ਨੇ ਮੇਰੇ ਮਨੋਭਾਵਾਂ ਦੇ ਧਾਰਮਿਕ ਅਸੂਲਾਂ ਨੂੰ ਚੰਗੀ ਤਰ੍ਹਾਂ ਸਮਝ ਲਿਆ ਹੈ। ਹੁਣ ਇਹ ਉਨ੍ਹਾਂ ਅਸੂਲਾਂ (ਉਪਦੇਸ਼ਾਂ) ਦਾ ਪ੍ਰਚਾਰ ਕਰੇਗਾ। ਇਹ ਤੁਸਾਂ ਦਾ ਮੁਖੀ ਹੋਇਆ। ਏਥੇ ਧਰਮਸ਼ਾਲਾ ਬਣਾਕੇ ਰੋਜ ਸਤਿਸੰਗ ਕਰਿਆ ਕਰਨਾ।

ਗੁਰੂ ਜੀ ਦੀ ਆਗਿਆ ਦਾ ਪਾਲਣ ਕਰਦਿਆਂ ਹੋਇਆਂ ਸਾਰੇ ਸਤਿਸੰਗੀਆਂ ਨੇ ਭਾਈ ਅਧਰਕੇ ਨੂੰ ਮੱਥਾ ਟੇਕ ਕੇ ਆਪਣਾ ਮੁਖੀ ਮੰਨਿਆਂ ਸਾਲਸਰਾਇ ਨੇ ਵੀ ਬੜੀ ਸ਼ਰਧਾ ਨਾਲ ਅਧਰਕੇ ਨੂੰ ਮੱਥਾ ਟੇਕਿਆ ਭਾਈ ਅਧਰਕੇ ਵਾਲੀ ਧਰਮਸ਼ਾਲਾ ਅਜੇ ਤਕ ਪਟਨੇ ਵਿਚ ਕਾਇਮ ਹੈ।

## ੫੯. ਬੁਧ ਗਯਾ ਵਿਚ ਪੰਡਤਾਂ ਨੂੰ ਉਪਦੇਸ਼

*ਦੀਵਾ ਮੇਰਾ ਏਕੁ ਨਾਮੁ ਦੁਖੁ ਵਿਚਿ ਪਾਇਆ ਤੇਲੁ ॥*
*ਉਨਿ ਚਾਨਣਿ ਓਹੁ ਸੋਖਿਆ ਚੂਕਾ ਜਮ ਸਿਉ ਮੇਲੁ ॥੧॥ [ਆਸਾ ਮ: ੧]*

ਪਟਨੇ ਦੇ ਚੌਗਿਰਦੇ ਅਤੇ ਗੋਰਖਪੁਰ ਦੇ ਇਲਾਕੇ ਦੇ ਛੋਟੇ ਵਡੇ ਤੀਰਥਾਂ ਤੋਂ ਹੁੰਦੇ ਹੋਏ ਗੁਰੂ ਜੀ ਬੁਧ ਗਯਾ ਪਹੁੰਚ ਗਏ। ਬੁਧ ਗਯਾ ਹਿੰਦ ਵਿਚ ਹਿੰਦੂਆਂ ਦਾ ਮਹਾਨ ਤੀਰਥ ਅਤੇ ਸੂਬਾ ਬਿਹਾਰ ਦਾ ਦੂਸਰਾ ਵਡਾ ਸ਼ਹਿਰ ਹੈ। ਇਹ ਪਟਨਾ ਧਨਬਾਦ ਰੇਲਵੇ ਲਾਈਨ ਉਤੇ ਹੈ। ਇਸ ਅਸਥਾਨ ਉਤੇ ਕਦੀ ਮਹਾਤਮਾ ਬੁਧ ਨੂੰ ਗਿਆਨ ਹੋਇਆ ਸੀ, ਓਹੋ ਗੌਤਮ ਤੋਂ ਬੁਧ ਬਣੇ ਸਨ ਪਰ ਸਮੇਂ ਦੇ ਚੱਕਰ ਨੇ ਗਯਾ ਦੇ ਮੰਦਰਾਂ ਦੇ ਪੁਜਾਰੀਆਂ ਪੰਡਤਾਂ ਨੂੰ ਬਹੁਤ ਨੀਵਾਂ ਸੁਟ ਦਿਤਾ ਸੀ,

ਸਤਯ ਨੂੰ ਛਡਕੇ ਅਸਤਯ ਗਿਆਨ ਨੂੰ ਤਿਆਗ ਕੇ ਅਗਿਆਨਤਾ ਦੇ ਪੁਜਾਰੀ ਹੋ ਚੁਕੇ ਸਨ। ਇਖਲਾਕ ਬਹੁਤ ਨੀਵਾਂ ਚਲਿਆ ਗਿਆ ਸੀ। ਲਾਲਚ, ਮੋਹ ਤੇ ਹਉਮੈ ਦੇ ਨਸ਼ੇ ਨਾਲ ਸ਼ੁਦਾਈ ਹੋਏ ਫਿਰਦੇ ਸਨ ਯਾਤਰੂਆਂ ਨੂੰ ਧਰਮ, ਦਾਨ, ਪਿਤਰਾਂ ਦੀ ਖੁਰਾਕ ਦੇ ਨਾਂ ਹੇਠਾਂ ਖੂਬ ਲੁਟਦੇ ਸਨ। ਕਿਸੇ ਨੂੰ ਮੁਕਤੀ ਦੀ ਰਾਹ ਕੀ ਦਸਣਾ ਸੀ ਆਪ ਨਰਕ ਦੇ ਭਾਗੀ ਬਣੇ ਹੋਏ ਸਨ।

ਗੁਰੂ ਜੀ ਮਰਦਾਨਾ ਵਡੇ ਮੰਦਰ ਵਿਚ ਪੁਜੇ ਇਕ ਪਾਸੇ ਬਰਾਜ ਗਏ। ਯਤਰੂ ਸ਼ਹਿਰੀ ਤੇ ਪੰਡਤਾਂ ਨੇ ਉਨ੍ਹਾਂ ਨੂੰ ਦੇਖਿਆ। ਉਹ ਹੈਰਾਨ ਹੋਏ ਕਿ ਇਨ੍ਹਾਂ ਦੋਂਹ ਵਿਅਕਤੀਆਂ ਦਾ ਲਿਬਾਸ ਨਾ ਹਿੰਦੂ ਸਾਧਾਂ ਸੰਤਾਂ ਵਾਲਾ ਤੇ ਨਾ ਮੁਸਲਮਾਨ ਫਕੀਰਾਂ ਵਾਲਾ ਸਗੋਂ ਹਿੰਦੂ ਤੇ ਮੁਸਲਮਾਨ ਪਹਿਰਾਵਾ ਮਿਲਿਆ ਜੁਲਿਆ ਸੀ। ਮੁਖੀ ਪੰਡਤ ਗੁਰੂ ਜੀ ਦੇ ਨੇੜੇ ਆਇਆ ਮੁਖੀ ਪੰਡਤ ਆਇਆ ਦੇਖ ਹੋਰ ਵੀ ਯਾਤਰੂ ਤੇ ਸ਼ਹਿਰੀ ਗੁਰੂ ਜੀ ਦੇ ਕੋਲ ਆ ਖਲੋਤੇ। ਚੰਗੀ ਭੀੜ ਹੋ ਗਈ ਗੁਰੂ ਜੀ ਦਾ ਨੂਰੀ ਤੇ ਪ੍ਰਭਾਵਸ਼ਾਲੀ ਚਿਹਰਾ ਵੇਖ ਕੇ ਸਾਰੇ ਕੀਲੇ ਜਾ ਰਹੇ ਸਨ। ਕੋਈ ਬੈਠ ਗਿਆ, ਕੋਈ ਖਲੋਤਾ ਰਿਹਾ। ਮੁਖੀ ਪੰਡਤ ਨੇ ਗੁਰੂ ਜੀ ਨੂੰ ਪੁਛਿਆ, ਆਪ ਹਿੰਦੂ ਜੇ ਕਿ ਮੁਸਲਮਾਨ ਮੈਂ ਨਾ ਹਿੰਦੂ ਹਾਂ ਨਾ ਮੁਸਲਮਾਨ ਮੈਂ ਤਾਂ ਮਨੁਖ ਹਾਂ। ਗੁਰੂ ਜੀ ਨੇ ਉਤਰ ਦਿਤਾ।

ਸਾਰੇ ਜੀਵ ਹਨ ਤਾਂ ਮਨੁਖ, ਪਰ ਮੈਂ ਪੁਛਦਾ ਹਾਂ ਧਰਮ ਕਰਕੇ ਆਪ ਕੌਣ ਜੇ ? ਜੇ ਤਾਂ ਮੁਸਲਮਾਨ ਜੇ ਤਾਂ ਇਸ ਮੰਦਰ ਵਿਚ ਨਹੀਂ ਬੈਠ ਸਕਦੇ। ਜੇ ਹਿੰਦੂ ਜੇ ਤਾਂ ਆਪਣੇ ਪਿਤਰਾਂ (ਮਰ ਚੁਕੇ ਵਡੇ ਵਡੇਰਿਆਂ) ਦੇ ਪਿੰਡ ਭਰਾਓ ਤੇ ਦੀਵੇ ਦੀ ਕਿਰਿਆ ਕਰੋ। ਏਥੇ ਆਕੇ ਕ੍ਰਿਆ ਕਰਮ ਕਰਨਾ ਅਤਿ ਜ਼ਰੂਰੀ ਹੈ। ਇਹਨਾਂ ਦੋਹਾਂ ਸਵਾਲਾਂ ਦਾ ਉਤਰ ਦੇਣਾ ਜ਼ਰੂਰੀ ਹੈ। ਮੁਖੀ ਪੰਡਤ ਹੰਕਾਰ ਦੇ ਲਹਿਜੇ ਵਿਚ ਬੋਲਿਆ।

ਕੋਈ ਕੌੜਾ ਫਿਕਾ ਸ਼ਬਦ ਬੋਲੇ ਵੀ ਤਾਂ ਗੁਰੂ ਜੀ ਗੁਸਾ ਨਹੀਂ ਕਰਦੇ ਸਨ। ਓਹ ਪ੍ਰੀਤਮ ਜੀ ਮੁਸਕ੍ਰਾਹਟ ਨਾਲ ਸਾਰਿਆਂ ਨੂੰ ਜਿਤਦੇ ਸਨ। ਆਪਣੇ ਕੁਦਰਤੀ ਸੁਭਾ ਅਨੁਸਾਰ ਮੁਸਕ੍ਰਾਏ ਤੇ ਮੁਸਕ੍ਰਾਹਟ ਦੇ ਨਾਲ ਹੀ ਮੁਖੀ ਪੰਡਤ ਨੂੰ ਆਖਿਆ, ਵੀਰ ਤੁਸੀਂ ਭੁਲੇਖੇ ਵਿਚ ਜੇ, ਸਭ ਦਾ ਕਰਤਾ ਕਰਤਾਰ ਰਾਮ ਹੈ ਸਭ ਕਰਤਾਰ ਦੇ ਪੁੱਤਰ ਹਨ। ਇਹ ਮੰਦਰ ਕਰਤਾਰ ਦੇ ਘਰ ਹਨ। ਇਹ ਕਰਤਾਰ (ਪਰਮੇਸ਼ਰ) ਦੇ ਘਰਾਂ ਵਿਚ ਆਉਣ ਤੇ ਕਿਸੇ ਨੂੰ ਰੋਕਣਾ ਬਹੁਤ ਬੁਰਾ ਹੈ। ਬਾਕੀ ਰਹੀ

ਦੀਵਾ ਤੇ ਪਿੰਡ ਪਤਲ ਦੀ ਕ੍ਰਿਆ ਇਸਦਾ ਕੁਝ ਲਾਭ ਨਹੀਂ। ਮੇਰਾ ਤਾਂ ਭਰੋਸਾ ਇਹ ਹੈ।

*ਦਵਿਾ ਮੇਰਾ ਏਕੁ ਨਾਮੁ ਦੁਖੁ ਵਿਚਿ ਪਾਇਆ ਤੇਲੁ ॥ ਉਨਿ ਚਾਨਣਿ ਓਹੁ ਸੋਖਿਆ ਚੂਕਾ ਜਮ ਸਿਉ ਮੇਲੁ ॥੧॥ ਲੋਕਾ ਮਤ ਕੋ ਫਕੜਿ ਪਾਇ ॥ ਲਖ ਮੜਿਆ ਕਰਿ ਏਕਠੇ ਏਕ ਰਤੀ ਲੇ ਭਾਹਿ ॥੧॥ ਰਹਾਉ ॥ ਪਿੰਡੁ ਪਤਲਿ ਮੇਰੀ ਕੇਸਉ ਕਿਰਿਆ ਸਚੁ ਨਾਮੁ ਕਰਤਾਰੁ ॥ ਐਥੇ ਓਥੈ ਆਗੈ ਪਾਛੈ ਏਹੁ ਮੇਰਾ ਆਧਾਰੁ ॥੨॥ ਗੰਗ ਬਨਾਰਸਿ ਸਿਫਤਿ ਤੁਮਾਰੀ ਨਾਵੈ ਆਤਮ ਰਾਉ ॥ ਸਚਾ ਨਾਵਣੁ ਤਾਂ ਥੀਐ ਜਾਂ ਅਹਿਨਿਸਿ ਲਾਗੈ ਭਾਉ ॥੩॥ ਇਕ ਲੋਕੀ ਹੋਰੁ ਛਮਿਛਰੀ ਬ੍ਰਾਹਮਣੁ ਵਟਿ ਪਿੰਡੁ ਖਾਇ ॥ ਨਾਨਕ ਪਿੰਡੁ ਬਖਸੀਸ ਕਾ ਕਬਹੂੰ ਨਿਖੂਟਸਿ ਨਾਹਿ ॥੪॥੨॥੩੨॥*

*[ਆਸਾ ਮਹਲਾ ੧]*

ਪ੍ਰਮਾਰਥ—ਪਰਮਾਤਮਾ ਦੀ ਭਗਤੀ ਮੇਰਾ ਦੀਵਾ ਹੈ। ਦੁਖਾਂ ਦੁਨੀਆਂ ਦਾਰੀ ਦਾ ਤਿਆਗ ਤੇਲ ਹੈ। ਨਾਮ ਰੂਪੀ ਰੋਸ਼ਨੀ ਵਿਚ ਦੁਖ ਸੜ ਗਏ ਸਨ। ਇਸ ਤਰ੍ਹਾਂ ਜਮਾਂ ਦੇ ਮਿਲਣ ਦਾ ਡਰ ਦੂਰ ਹੋ ਗਿਆ ਹੈ। ਪੰਡਤੋਂ ! ਇਹ ਕ੍ਰਿਆ ਕਰਮ ਕੂੜ ਹਨ ਜਿਵੇਂ ਲੱਖਾਂ ਮਣ ਲਕੜੀਆਂ ਦੇ ਢੇਰ ਨੂੰ ਰਤਾ ਜਿੰਨੀ ਅੱਗ ਸਾੜਕੇ ਸੁਵਾਹ ਕਰ ਦੇਂਦੀ ਹੈ, ਤਿਵੇਂ ਨਾਮ ਸਿਮਰਨ ਨੇ ਮੇਰੇ ਸਾਰੇ ਪਾਪ ਤੇ ਭਰਮ ਸਾੜਕੇ ਸੁਵਾਹ ਕਰ ਦਿਤੇ ਹਨ। ਈਸ਼ਵਰ ਦੇ ਨਾਮਾਂ ਨੂੰ ਜਪਣਾ ਹੀ ਮੇਰੀ ਪਿੰਡ ਪਤਲ ਦੀ ਕਿਰਿਆ ਹੈ। ਇਹੋ ਪ੍ਰਭੂ ਨਾਲ ਸਿਮਰਨ ਦੁਨੀਆਂ ਵਿਚ ਦਰਗਾਹੇ ਸਹਾਈ ਹੁੰਦਾ ਹੈ। ਵਾਹਿਗੁਰੂ ਦੀ ਉਸਤਤ ਕਰਨਾ ਹੀ ਗੰਗਾ ਤੇ ਕਾਸ਼ੀ ਗਯਾ ਦੀ ਤਰ੍ਹਾਂ ਹੈ। ਸਚਾ ਇਸ਼ਨਾਨ ਇਹੋ ਹੈ ਕਿ ਰਾਤ ਦਿਨੇ ਪ੍ਰਭੂ ਨਾਲ ਪਿਆਰ ਰਹੇ। ਇਹ ਜੋ ਖੀਰ ਤੇ ਜਮਾਂ ਤੇ ਆਟੇ ਮਿਠੇ ਪਿੰਡ ਲਡੂ ਵਟਕੇ ਖਾਂਦੇ ਜੇ, ਇਨ੍ਹਾਂ ਨਾਲ ਪਿਤਰ ਤਾਂ ਕੋਈ ਨਹੀਂ ਰਜਦੇ ਪਰ ਪਿਤਰਾਂ ਦੇ ਬਹਾਨੇ ਪੰਡਤਾਂ ਨੂੰ ਮੌਜ ਹੋ ਜਾਂਦੀ ਹੈ। ਅਕਾਲ ਪੁਰਖ ਦੀ ਦਇਆ ਹੋਵੇ ਤਾਂ ਪਿਤਰ ਰਜ ਸਕਦੇ ਹਨ। ਇਹ ਕੂੜ ਦੇ ਪਖੰਡ ਛਡੋ। ਯਾਤਰੂ ਤੇ ਸ਼ਹਿਰੀ ਖੁਸ਼ ਹੈਰਾਨ ਸਨ ਕਿ ਬ੍ਰਾਹਮਣਾਂ ਦੀ ਪੁਰਾਣੀ ਚਲਾਈ ਰਸਮ ਦੇ ਵਿਰੁਧ ਉਪਦੇਸ਼ ਹੋ ਰਿਹਾ ਹੈ ਸਾਰੇ, ਧੰਦੇ ਭੁਲਕੇ ਸੁਣਨ ਵਾਸਤੇ ਬੈਠ ਗਏ। ਇਕ ਤਕੜਾ ਸਤਸੰਗ ਬਣ ਗਿਆ। ਮੰਦਰ ਦੇ ਪੁਜਾਰੀ ਪੰਡੇ ਬਹੁਤ ਸ਼ਰਮਿੰਦੇ ਹੋਏ ਉਹਨਾਂ ਨੂੰ ਕੋਈ ਗਲ

ਨਹੀਂ ਸੀ ਔੜਦੀ ਉਹ ਤਾਂ ਝੂਠ, ਅਧਰਮ ਤੇ ਲਾਲਚ ਦਾ ਜਾਲ ਤਾਣਕੇ ਗਰੀਬ ਜਨਤਾ ਨੂੰ ਲੁਟਦੇ ਸਨ ਪਰ ਗੁਰੂ ਜੀ ਭਰਮ ਦੇ ਕੂੜ ਦਾ ਪੜਦਾ ਪਾੜਕੇ ਲੀਰਾਂ ਲੀਰਾਂ ਕਰੀ ਜਾਂਦੇ ਹਨ। ਪੰਡਤ ਗੁਰੂ ਜੀ ਦੇ ਚਰਨੀਂ ਡਿਗ ਪਏ। ਅਗੇ ਨੂੰ ਨੇਕ ਬਣਕੇ ਚਲਣ ਦਾ ਭਰੋਸਾ ਦਿਤਾ। ਸ਼ਹਿਰ ਵਾਸੀਆਂ ਨੇ ਗਇਆ ਸਤਿਸੰਗ ਕਾਇਮ ਕੀਤਾ। ਦੂਰੋਂ ਆਏ ਯਾਤਰੂ ਗੁਰੂ ਜੀ ਦੇ ਮਿਸ਼ਨ ਦੀ ਸਿਖਿਆ ਸਿਖ ਕੇ ਆਪੋ ਆਪਣੇ ਵਤਨ ਨੂੰ ਚਲੇ ਗਏ।

## ੫੯. ਕਾਮਰੂਪ ਦੇਸ ਵਿਚ ਨੂਰਸ਼ਾਹ ਦਾ ਸੁਦਾਰ

ਗਇਆ ਵਿਚ ਸਤਿ ਕਰਤਾਰ ਅਤੇ ਵਾਹਿਗੁਰੂ ਭਗਤੀ ਦਾ ਸਹੀ ਪ੍ਰਚਾਰ ਕਰਕੇ ਗੁਰੂ ਜੀ ਦਰਿਆ ਗੰਗਾ ਦੇ ਉਤਰੀ ਪੂਰਬੀ ਕਿਨਾਰੇ ਦੇ ਦੇਸਾਂ ਵਲ ਹੋ ਤੁਰੇ। ਨਵਾਦਾ, ਸਿਕੰਦਰਾ ਤੋਂ ਹੋ ਕੇ ਕੀਊਲ ਚਲੇ ਗਏ। ਕੀਊਲ ਤੋਂ ਮੰਗੇਰ ਦੇ ਮੰਦਰਾਂ ਵਿਚ ਪੰਡਤਾਂ ਤੇ ਯਤਰੂ ਨੂੰ ਉਪਦੇਸ਼ ਦਿਤਾ। ਮੰਗੇਰ ਤੋਂ ਭਾਗਲ ਪੁਰ ਆਏ। ਭਾਗਲ ਪੁਰ ਤੋਂ ਦਰਿਆ ਗੰਗਾ ਨੂੰ ਪਾਰ ਕਰਕੇ ਢਾਕੇ (ਕਾਮਰੂਪ ਦੇਸ) ਨੂੰ ਚਲੇ ਗਏ। ਧਾਨ ਪੁਰ ਸ਼ਹਿਰ ਦੇ ਬਾਹਰ ਇਕ ਨਦੀ ਦੇ ਕਿਨਾਰੇ ਜੰਗਲ ਵਿਚ ਡੇਰਾ ਲਾ ਦਿਤਾ। ਭਾਵੇਂ ਅੱਜ ਵੀ ਬੰਗਾਲ ਦਾ ਜਾਦੂ ਮਸ਼ਹੂਰ ਹੈ, ਪਰ ਉਸ ਸਮੇਂ ਵਿਚ ਤਾਂ ਜਾਦੂ, ਟੂਣੇ, ਜੰਤ੍ਰ ਮੰਤ੍ਰ ਬਹੁਤ ਸਨ ਜਾਂਗਲੀ ਇਲਾਕੇ ਸੀ, ਲੋਕ ਐਨੀ ਉਚੀ ਸਭਿਅਤਾ ਵਾਲੇ ਨਹੀਂ ਸਨ। ਜਾਦੂਗਰਾਂ ਉਤੇ ਭਰੋਸਾ ਸੀ। ਜਾਦੂਗਰ ਮਰਦ ਹੀ ਨਹੀਂ ਸਨ ਸਗੋਂ ਸਰਦਾਰਾਂ ਰਾਜਿਆਂ ਤੇ ਸਾਹੂਕਾਰਾਂ ਦੀਆਂ ਬਹੂ ਬੇਟੀਆਂ ਵੀ ਜੰਤਰਾਂ ਮੰਤਰਾਂ ਦੀ ਵਿਦਿਆ ਨੂੰ ਚੰਗੇ ਉਸਤਾਦਾਂ ਕੋਲੋਂ ਸਿਖਿਆ ਕਰਦੀਆਂ ਸਨ। ਸਿਖੀ ਹੋਈ ਜਾਦੂ ਵਿਦਿਆ ਤੋਂ ਲੜਾਈ, ਮਖੌਲ ਤੇ ਮੁਕਾਬਲੇ ਵੇਲੇ ਲਾਭ ਉਠਾਇਆ ਜਾਂਦਾ ਸੀ।

ਧਾਨਪੁਰ ਇਕ ਤਕੜਾ ਕਸਬਾ ਤੇ ਸੁੰਦਰ ਸ਼ਹਿਰ ਸੀ। ਸ਼ਹਿਰ ਦੀ ਸਰਦਾਰ ਨੂਰਸਾਹ ਇਸਤਰੀ ਸੀ। ਬਹੁਤ ਸਾਰੀ ਦੌਲਤ ਖਰਚ ਕੇ ਉਸ ਨੇ ਇਕ ਸੁੰਦਰ ਮਹਿਲ ਬਣਵਾਇਆ ਹੋਇਆ ਸੀ। ਨੂਰਸ਼ਾਹ ਸੁੰਦਰ ਤੇ ਮੁਟਿਆਰ ਸੀ, ਅਮੀਰੀ, ਸਰਦਾਰੀ, ਸੁੰਦਰਤਾ ਤੇ ਜੁਆਨੀ ਨੇ ਉਸਨੂੰ ਦੀਨ ਦੁਨੀਆਂ ਭੁਲਾਈ ਹੋਈ ਸੀ। ਓਹ ਕਰਤੇ ਨੂੰ ਭੁਲਕੇ ਦੁਨਿਆਵੀ ਰੰਗ ਰਲੀਆਂ ਵਿਚ ਗਵਾਚੀ ਰਹਿੰਦੀ। ਨਾਚ, ਗਾਣਾ, ਮਖੌਲ ਅਤੇ ਜੰਗਲਾਂ ਵਿਚ ਫਿਰਕੇ ਪੰਛੀਆਂ ਤੇ ਜਾਨਵਰਾਂ ਦਾ ਸ਼ਿਕਾਰ

ਕਰਨਾ ਉਸਦੇ ਸ਼ੁਭਾਵਿਕ ਸ਼ੁਗਲ ਸਨ। ਉਸਦੇ ਕੋਲ ਐਸੀਆਂ ਦਾਸੀਆਂ ਸਨ, ਜੋ ਰੂਪਵੰਤੀਆਂ ਹੋਣ ਦੇ ਨਾਲ ਸਿਆਣੀਆਂ ਜਾਦੂਗਰਨੀਆਂ ਵੀ ਸਨ। ਸ਼ਹਿਰ ਵਿਚ ਆਏ ਸਾਧੂ ਫਕੀਰ ਤੇ ਓਪਰੇ ਸਲਾਨੀ ਨੂੰ ਘੇਰ ਕੇ ਮਖੌਲ ਤੇ ਟਿਚਕਰਾਂ ਕਰਦੀਆਂ। ਜਾਦੂ ਨਾਲ ਕੀਲਕੇ ਬੁਧੂ ਬਣਾ ਲੈਂਦੀਆਂ ਤੇ ਮੁੜ ਮਖੌਲ ਕਰਦੀਆਂ। ਕਈ ਭਲੇਮਾਣਸ ਓਹਨਾਂ ਦੇ ਸ਼ੁਗਲ ਦਾ ਸ਼ਿਕਾਰ ਹੋਕੇ ਨਿਰਾਦਰੀ ਕਰਾਕੇ ਤੇਰ ਜਾਂਦੇ ਸਨ। ਸੰਤਾਂ ਸਾਧੂਆਂ ਨੇ ਗੁਰੂ ਜੀ ਨੂੰ ਆਪਣੀ ਨਿਰਾਦਰੀ ਦਾ ਵਾਸਤਾ ਸੁਣਾਇਆ। ਗੁਰੂ ਜੀ ਨੇ ਭੁਲੜ ਨੂਰਸ਼ਾਹ ਨੂੰ ਜੀਵਨ ਦਾ ਸਹੀ ਰਾਹ ਦਸਣ ਵਾਸਤੇ ਫੈਸਲਾ ਕੀਤਾ ਸੀ। ਏਸ ਵਾਸਤੇ ਹੀ ਢਾਕੇ ਸ਼ਹਿਰ ਪਹੁੰਚਣ ਦੀ ਥਾਂ ਧਾਨਪੁਰ ਹੀ ਰੁਕ ਗਏ ਸਨ। ਸਬਬ ਨਾਲ ਮਰਦਾਨੇ ਨੇ ਤਰਲਾ ਕੀਤਾ, ਦਾਤਾ ! ਭੁਖ ਬਹੁਤ ਲਗੀ ਹੈ, ਪੇਟ ਵਿਚ ਚੂਹੇ ਨਚਦੇ ਨੇ ਆਪ ਜੰਗਲਾਂ ਵਿਚ ਹੀ ਬੈਠਦੇ ਤੇ ਫਿਰਦੇ ਰਹਿੰਦੇ ਜੇ। ਆਪ ਨੂੰ ਤਾਂ ਨਾ ਭੁਖ ਲਗੇ ਨਾ ਤਰੇਹ, ਪੌਣ ਅਹਾਰੀ ਰਹਿੰਦੇ ਜੇ, ਮੇਰੇ ਤੇ ਮੇਹਰ ਕਰਿਆ ਕਰੋ। ਮੈਨੂੰ ਤਾਂ ਅੰਨ ਖਾਧੇ ਬਿਨਾਂ ਸਿਦਕ ਨਹੀਂ ਜੇ ਆਉਂਦਾ।

ਗੁਰੂ ਜੀ ਬੋਲੇ, ਮਰਦਾਨਿਆਂ ! ਬਸਤੀ ਤਾਂ ਇਹ ਚੰਗੀ ਹੈ, ਪਰ ਏਥੇ ਦੀਆਂ ਤ੍ਰੀਮਤਾਂ ਬਹੁਤ ਜਾਦੂਗਰੀਆਂ ਹਨ, ਕਿਤੇ ਰੋਟੀ ਖਾਂਦਾ ਖਾਂਦਾ ਮੁਸੀਬਤਾਂ ਵਿਚ ਨਾ ਫਸ ਜਾਵੀਂ।

ਮੈਨੂੰ ਆਗਿਆ ਦੇਵੋ ਜਾਣ ਦੀ ! ਮਰਦਾਨੇ ਨੇ ਜ਼ਿਦ ਕੀਤੀ।

ਬਹੁਤ ਹਛਾ ! ਜਾਹੀ ਗੁਰੂ ਜੀ ਨੇ ਹੁਕਮ ਕੀਤਾ।

ਚਾਦਰ ਮੋਢੇ ਸੁਟਕੇ ਤੇ ਮਰਦਾਨਾ ਤੁਰ ਗਿਆ ਮਨ ਨਾਲ ਗਿਟੀਆਂ ਗਿਟ ਦਾ ਹੋਇਆ ਧਾਨਪੁਰ ਸ਼ਹਿਰ ਵਿਚ ਜਾ ਦਾਖਲ ਹੋਇਆ। ਮਰਦਾਨੇ ਨੂੰ ਆਸ ਸੀ ਕਿ ਅਮੀਰ ਨਗਰ ਵਾਸੀ ਉਸ ਨੂੰ ਚੰਗਾ ਭੋਜਨ ਖਵਾਏਗਾ, ਸਬਬ ਨਾਲ ਮਰਦਾਨਾ ਨੂਰਸ਼ਾਹ ਦੀਆਂ ਦਾਸੀਆਂ ਦੇ ਹੱਥ ਆ ਗਿਆ। ਉਹ ਚਾਰ ਮੁਟਿਆਰਾਂ ਸਨ। ਨਦੀ ਤੋਂ ਪਾਣੀ ਲੈ ਕੇ ਆ ਰਹੀਆਂ ਸੀ। ਪਿਤਲ ਦੀਆਂ ਗਾਗਰਾਂ ਉਨ੍ਹਾਂ ਨੇ ਆਪੋ ਆਪਣੇ ਸਿਰ ਉਤੇ ਟਿਕਾਈਆਂ ਹੋਈਆਂ ਸਨ। ਮਰਦਾਨੇ ਨੂੰ ਦੇਖਕੇ ਉਹ ਖਲੋ ਗਈਆਂ ਇਕ ਦੂਜੀ ਵਲ ਦੇਖਕੇ ਅਨਬੋਲੇ ਹੀ ਅੱਖਾਂ ਦੇ ਇਸ਼ਾਰਿਆਂ ਨਾਲ ਉਨ੍ਹਾਂ ਫੈਸਲਾ ਕੀਤਾ ਕਿ ਇਸ ਓਪਰੇ ਮਰਦ ਨਾਲ ਮੌਜੂ ਕੀਤਾ ਜਾਵੇ। ਇਕ ਮੁਟਿਆਰ ਨੇ ਮਰਦਾਨੇ ਨੂੰ ਪੁਛਿਆ ਪ੍ਰਦੇਸ਼ੀਆ ! ਕਿਧਰ ਜਾਣਾ ਈਂ ?

ਜਾਣਾ ਮੈਂ ਕਿਤੇ ਨਹੀਂ ਮੈਂ ਸਾਧੂ ਹਾਂ ਮੈਂ ਦਿਨ ਦਾ ਭੁਖਾ ਹਾਂ ਭੋਜਨ ਖਾਣਾ ਹੈ। ਭੋਜਨ ਸਜੇ ਹੱਥ ਦੀਆਂ ਉਂਗਲੀਆਂ ਦੇ ਪੋਟਿਆਂ ਨੂੰ ਬੁਲ੍ਹਾ ਲਾਗੇ ਕਰਕੇ ਮਰਦਾਨੇ ਨੇ ਮੁਟਿਆਰ ਨੂੰ ਆਪਣੇ ਸ਼ਹਿਰ ਆਉਣ ਦਾ ਕਾਰਨ ਦਸਣ ਦਾ ਯਤਨ ਕੀਤਾ।

ਆ ਮੇਰੇ ਨਾਲ ਆ ! ਰਾਣੀ ਦੇ ਕੋਲ ਲੈ ਚਲਦੀ ਹਾਂ। ਮਨ ਭੌਂਦਾ ਭੋਜਨ ਛਕੀਂ ਬਹੁਤ ਦਇਆਵਾਨ ਹੈ ਸਾਡੀ ਰਾਣੀ, ਔਹ ! ਉਚੇ ਤੇ ਸੁੰਦਰ ਮਹਿਲ ਉਸਦੇ ਸਨ ਜੋ ਸਾਧੂ ਫਕੀਰ ਆਉਂਦੇ ਨੇ ਉਨ੍ਹਾਂ ਮਹਿਲਾਂ ਵਿਚ ਹੀ ਭੋਜਨ ਛਕਦੇ ਨੇ। ਉਹ ਮੁਟਿਆਰ ਨੂਰਸ਼ਾਹ ਦੇ ਮਹਿਲਾਂ ਵਲ ਇਸ਼ਾਰਾ ਕਰਦੀ ਗਈ।

ਬਹੁਤ ਅਛਾ ਜੀ ! ਆਖਕੇ ਮਰਦਾਨਾ ਉਨ੍ਹਾਂ ਮੁਟਿਆਰਾਂ ਦੇ ਨਾਲ ਤੁਰ ਪਿਆ। ਨੂਰਸ਼ਾਹ ਦੇ ਮਹਿਲਾਂ ਵਿਚ ਪਹੁੰਚ ਗਿਆ। ਮੁਟਿਆਰਾਂ ਨੇ ਗਾਗਰਾਂ ਸਿਰਾਂ ਤੋਂ ਉਤਾਰ ਥਾਉਂ ਥਾਈਂ ਰਖੀਆਂ ਤੇ ਉਹਦੇ ਉਦਾਲੇ ਆ ਹੋਈਆਂ। ਇਕ ਨੇ ਪਸ਼ਪ ਵਾ ਕਾਲਾ ! ਧਾਗਾ ਜੋ ਮੰਤਰਿਆ ਹੋਇਆ ਸੀ, ਮਰਦਾਨੇ ਦੇ ਗਲ ਬੰਨ੍ਹ ਦਿਤਾ। ਇਕ ਆਖਕੇ ਕਿ ਜੋ ਕੋਈ ਪ੍ਰਦੇਸੀ ਇਹਨਾਂ ਮਹਿਲਾਂ ਵਿਚ ਦਾਖਲ ਹੋਵੇ ਉਸ ਦੇ ਗਲ ਇਹ ਧਾਗਾ ਜ਼ਰੂਰੀ ਬੰਨਿਆਂ ਜਾਂਦਾ ਹੈ ਉਹੋ ਧਾਗਾ ਜਾਦੂ ਦੀ ਕਲਾਮ ਨਾਲ ਮੰਤਰੀਆਂ ਹੋਇਆ ਸੀ। ਧਾਗਾ ਬੰਨ੍ਹਣ ਦੀ ਢਿੱਲ ਸੀ ਕਿ ਮਰਦਾਨੇ ਦੇ ਤੌਰ ਬਦਲ ਗਏ। ਉਸ ਦੀ ਮਨੁਖੀ ਸੂਝ ਬੂਝ ਖਤਮ ਹੋ ਗਈ ਇਕ ਭੇਡੂ (ਛਤਰੇ) ਦੀ ਕਮਜ਼ੋਰ ਸੂਝ ਆ ਗਈ। ਉਹ ਉਨ੍ਹਾਂ ਮੁਟਿਆਰਾਂ ਦੇ ਇਸ਼ਾਰਿਆਂ ਉਤੇ ਉਠਣ ਬੈਠਣ ਤੇ ਬੋਲਣ ਲਗਾ। ਉਨ੍ਹਾਂ ਮਨਚਲੀਆਂ ਕੁੜੀਆਂ ਨੇ ਮਰਦਾਨੇ ਦੇ ਗਲ ਰਸੀ ਪਾ ਲਈ ਰਸਨਾਲ ਖਿੱਚਕੇ ਮਰਦਾਨੇ ਨੂੰ ਨੂਰਸ਼ਾਹ ਕੋਲ ਲੈ ਗਈਆਂ। ਓਪਰੇ ਪੁਰਸ਼ ਨੂੰ ਆਪਣੀਆਂ ਦਾਸੀਆਂ ਦੇ ਕਾਬੂ ਆਇਆ ਦੇਖਕੇ ਉਸ ਨੇ ਤਰਸ ਨਾ ਕੀਤਾ ਉਹ ਸਗੋਂ ਬਹੁਤ ਖੁਸ਼ ਹੋਈ। ਉਸ ਨੇ ਵੀ ਮੌਜੂ ਕਰਨਾ ਸ਼ੁਰੂ ਕਰ ਦਿਤਾ। ਉਹ ਕਦੀ ਮਰਦਾਨੇ ਨੂੰ ਰਸੀ ਖਿੱਚ ਕੇ ਉਠਣ ਵਾਸਤੇ ਤੇ ਕਦੀ ਬੈਠਣ ਵਾਸਤੇ ਕਹਿੰਦੀ ਮਰਦਾਨਾ ਉਸੇ ਤਰ੍ਹਾਂ ਹੀ ਕਰਦਾ। ਬੋਲਣ ਵਾਸਤੇ ਇਸ਼ਾਰਾ ਕਰਦੀ ਤਾਂ ਮਰਦਾਨਾ ਭੇਡੂ ਦੀ ਤਰ੍ਹਾਂ ਭੈਂ ਭੈਂ ਕਰਦਾ। ਪੁਰਸ਼ਾ ਵਾਂਗ ਬੋਲਣਾ ਹੀ ਉਸ ਨੂੰ ਭੁਲ ਗਿਆ, ਮਨ ਹੀ ਮਨ ਪਛਤਾਉਣ ਲਗਾ ਕਿ ਉਹ ਕਿਉਂ ਇਸ ਸ਼ਹਿਰ ਆਇਆ। ਲੱਗਾ ਅਰਦਾਸਾਂ ਕਰਨ ਕਿ ਗੁਰੂ ਜੀ ਉਸਦੇ ਬੰਧਨ ਕਟਣ।

ਉਧਰ ਜਗਤ ਦੇ ਤਾਰਨਹਾਰ ਸਤਿਗੁਰੂ ਜੀ ਨੂੰ ਵੀ ਪਤਾ ਲਗ ਗਿਆ ਕਿ ਉਨ੍ਹਾਂ ਦਾ ਬਾਲ ਸਖਾ ਰੋਟੀ ਬਦਲੇ ਛਤਰਾ ਬਣ ਗਿਆ ਹੈ ਆਪ ਪ੍ਰਮੇਸ਼ਰ ਗੁਰੂ ਜੀ ਇਹ ਵੀ ਜਾਣ ਗਏ ਕਿ ਦੁਖੀ ਹੋਕੇ ਮਰਦਾਨਾ ਕੂਕ ਪੁਕਾਰ ਰਿਹਾ ਹੈ। ਗਰੀਬਾਂ ਤੇ ਦੁਖੀਆ ਦਾ ਸਹਾਇਕ ਜਗਤ ਬਾਬਾ ਆਸਣ ਤੋਂ ਉਠਿਆ ਮਰਦਾਨੇ ਵਾਲੀ ਰਬਾਬ ਚੁਕੀ। ਗੀਤ ਗੋਬਿੰਦ ਗਾਇਆ। ਗੌਂਦੇ ਹੋਏ ਹੀ ਧਾਨਪੁਰ ਸ਼ਹਿਰ ਵਿਚ ਦਾਖਲ ਹੋ ਗਏ। ਸ਼ਹਿਰ ਦੇ ਦਰਵਾਜ਼ੇ ਕੋਲ ਪੁਜਕੇ ਉਨ੍ਹਾਂ ਨੇ ਮੂਲ ਮੰਤ੍ਰ ਦਾ ਸਿਮਰਨ ਕੀਤਾ—

*ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ*
*ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ॥*

ਗੁਰੂ ਨਾਨਕ ਨਿਰੰਕਾਰੀ ਜੋਤ ਬਾਣੀ ਦਾ ਕੀਰਤਨ ਕਰਦੇ ਕਰਦੇ ਨੂਰਸ਼ਾਹ ਦੇ ਮਹਿਲਾਂ ਹੇਠ ਚਲੇ ਗਏ। ਅਲਾਹੀ ਨਾਦ ਦੀ ਧੁਨ ਸੁਣਕੇ ਨੂਰਸ਼ਾਹ ਨੇ ਝਰੋਖੇ ਵਿਚ ਦੀ ਹੇਠਾਂ ਦੇਖਿਆ। ਦੇਖਦੇ ਸਾਰ ਹੀ ਦੰਗ ਰਹਿ ਗਈ। ਉਸ ਨੇ ਗੋਲੀਆਂ ਨੂੰ ਅਵਾਜ਼ ਦਿਤੀ—ਦੇਖੋ ਨੀ ! ਕੋਈ ਪ੍ਰਦੇਸ਼ੀ ਆਇਆ ਹੈ, ਨਿਰਾਲੀ ਹੀ ਸੂਰਤ ਤੇ ਨਿਰਾਲਾ ਹੀ ਲਿਬਾਸ ਹੈ। ਮਾਲਕਣ ਦੀ ਸੱਦ ਸੁਣਕੇ ਦਾਸੀਆਂ ਹੇਠਾਂ ਨੂੰ ਦੌੜੀਆਂ। ਮਹਿਲਾਂ ਤੋਂ ਬਾਹਰ ਆਕੇ ਗੁਰੂ ਜੀ ਦੇ ਉਦਾਲੇ ਇਕੱਠੀਆਂ ਹੋ ਗਈਆਂ। ਕੋਈ ਕੁੜੀ ਤਾਂ ਗੁਰੂ ਜੀ ਦੇ ਨੂਰੀ ਚੇਹਰੇ ਵਲ ਹੀ ਦੇਖਦੀ ਰਹੀ ਤੇ ਕੋਈ ਅਲਾਹੀ ਰਾਗ ਨੂੰ ਸੁਣਨ ਵਿਚ ਗਵਾਚ ਗਈ, ਪਰ ਤਿੰਨ ਕੁ ਕੁੜੀਆਂ ਬਹੁਤ ਮਨਚਲੀਆਂ ਸਨ, ਉਨ੍ਹਾਂ ਨੇ ਗੁਰੂ ਜੀ ਜਾਦੂ ਨਾਲ ਕੀਲਣ ਦਾ ਪੂਰਾ ਯਤਨ ਕੀਤਾ। ਇਕ ਮੁਟਿਆਰ ਨੇ ਮਨ ਵਿਚ ਚਿਤਵਿਆ ਕਿ ਉਹ ਗੁਰੂ ਜੀ ਨੂੰ ਭੇਡੂ ਬਣਾਵੇ। ਉਹ ਉਸੇ ਵੇਲੇ ਹੀ ਆਪ ਭੇਡੂ ਬਣ ਗਈ। ਨੂਰ ਸ਼ਾਹ ਦੀਆਂ ਚਾਰ ਦਾਸੀਆਂ ਸਨ ਉਹ ਚਾਰ ਹੀ ਵੱਖ ਵੱਖ ਸੂਰਤਾਂ ਧਾਰ ਬੈਠੀਆਂ। ਇਕ ਖੋਤੀ ਬਣ ਗਈ। ਇਕ ਬਕਰੀ ਤੇ ਇਕ ਕੁਤੀ। ਇਹ ਕੌਤਕ ਦੇਖਕੇ ਨੂਰਸ਼ਾਹ ਘਾਬਰ ਗਈ। ਉਹ ਤਾੜ ਗਈ ਕਿ ਕੋਈ ਮਹਾਨ ਜਾਦੂਗਰ ਉਸਦੇ ਸ਼ਹਿਰ ਆ ਵੜਿਆ ਹੈ। ਉਸ ਨੇ ਆਪਣੀ ਜਾਦੂ ਦੀ ਪਟਾਰੀ ਕਢੀ, ਕਈ ਮੰਤ੍ਰ ਫੂਕੇ ਪਰ ਸਤਿਗੁਰਾਂ ਉਤੇ ਕਿਸੇ ਜੰਤ੍ਰ ਮੰਤ੍ਰ ਦਾ ਅਸਰ ਨਾ ਹੋਇਆ। ਨੂਰ ਸ਼ਾਹ ਦੇ ਸਾਹਮਣੇ ਆਉਣ ਤੇ ਗੁਰੂ ਜੀ ਨੇ ਇਹ ਸ਼ਬਦ ਉਚਾਰਨ ਕੀਤਾ—

*ਇਆਨੜੀਏ ਮਾਨੜਾ ਕਾਇ ਕਰੇਹਿ ਆਪਨੜੈ ਘਰਿ ਹਰਿ ਰੰਗੋ ਕੀ ਨ*

ਮਾਣੇਹਿ ॥ ਸਹੁ ਨੇੜੈ ਧਨ ਕੰਮਲੀਏ ਬਾਹਰੁ ਕਿਆ ਢੂੰਢੇਹਿ। ਭੈ ਕੀਆ ਦੇਹਿ ਸਲਾਈਆ ਨੈਣੀ ਭਾਵ ਕਾ ਕਰਿ ਸੀਗਾਰੋ ॥ ਤਾ ਸੋਹਾਗਣਿ ਜਾਣੀਐ ਲਾਗੀ ਜਾ ਸਹੁ ਧਰੇ ਪਿਆਰੋ ॥੧॥ ਇਆਣੀ ਬਾਲੀ ਕਿਆ ਕਰੇ ਜਾ ਧਨ ਕੰਤ ਨ ਭਾਵੈ ॥ ਕਰਣ ਪਲਾਹ ਕਰੇ ਬਹੁਤੇਰੇ ਸਾਧਨ ਮਹਲੁ ਨ ਪਾਵੈ ॥ ਵਿਣੁ ਕਰਮਾ ਕਿਛੁ ਪਾਈਐ ਨਾਹੀ ਜੇ ਬਹੁਤੇਰਾ ਧਾਵੈ ॥ ਲਬ ਲੋਭ ਅਹੰਕਾਰ ਕੀ ਮਾਤੀ ਮਾਇਆ ਮਾਹਿ ਸਮਾਣੀ ॥ ਇਨੀ ਬਾਤੀ ਸਹੁ ਪਾਈਐ ਨਾਹੀ ਭਈ ਕਾਮਣਿ ਇਆਣੀ ॥੨॥ ਜਾਇ ਪੁਛਹੁ ਸੋਹਾਗਣੀ ਵਾਹੈ ਕਿਨੀ ਬਾਤੀ ਸਹੁ ਪਾਈਐ ॥ ਜੋ ਕਿਛੁ ਕਰੇ ਸੋ ਭਲਾ ਕਰਿ ਮਾਨੀਐ ਹਿਕਮਤਿ ਹੁਕਮੁ ਚੁਕਾਈਐ ॥ ਜਾ ਕੈ ਪ੍ਰੇਮਿ ਪਦਾਰਥੁ ਪਾਈਐ ਤਉ ਚਰਣੀ ਚਿਤੁ ਲਾਈਐ ॥ ਸਹੁ ਕਹੈ ਸੁ ਕੀਜੈ ਤਨੁ ਮਨ ਦੀਜੈ ਐਸਾ ਪਰਮਲੁ ਲਾਈਐ ॥ ਏਵ ਕਹਹਿ ਸੋਹਾਗਣੀ ਭੈਣੇ ਇਨੀ ਬਾਤੀ ਸਹੁ ਪਾਈਐ ॥੩॥ ਆਪੁ ਗਵਾਈਐ ਤਾ ਸਹੁ ਪਾਈਐ ਅਉਰੁ ਕੈਸੀ ਚਤੁਰਾਈ ॥ ਸਹੁ ਨਦਰਿ ਕਰਿ ਦੇਖੈ ਸੋ ਦਿਨੁ ਲੇਖੈ ਕਾਮਣਿ ਨਉ ਨਿਧਿ ਪਾਈ ॥ ਆਪਣੇ ਕੰਤ ਪਿਆਰੀ ਸਾ ਸੋਹਗਣਿ ਨਾਨਕ ਸਾ ਸਭਰਾਈ ॥ ਐਸੈ ਰੰਗਿ ਰਾਤੀ ਸਹਸ ਕੀ ਮਾਤੀ ਅਹਿਨਿਸਿ ਭਾਇ ਸਮਾਣੀ ॥ ਸੁੰਦਰਿ ਸਾਇ ਸਰੂਪ ਬਿਚਖਣਿ ਕਹੀਐ ਸਾ ਸਿਆਣੀ ॥੪॥੨॥੪॥

ਤਿਲੰਗ ਮ: ੧

ਨੂਰ ਸ਼ਾਹ ਦੀ ਕੋਈ ਪੇਸ਼ ਨਾ ਗਈ, ਜਾਦੂ ਜੰਤਰ ਅਤੇ ਧਾਗੇ ਤਵੀਤ ਕਿਸੇ ਕੰਮ ਨਾ ਆਏ। ਜੁਆਨੀ ਤੇ ਸੁੰਦਰਤਾ ਨੇ ਸਾਥ ਨਾ ਦਿਤਾ, ਉਹਦੀਆਂ ਦਾਸੀਆਂ ਨੇ ਨਾਚ ਕੀਤਾ ਗੀਤ ਗਾਏ, ਪਰ ਗੁਰੂ ਜੀ ਪਰਬਤ ਵਾਂਗ ਅਡੋਲ ਰਹੇ ਗੁਰਬਾਣੀ ਦੇ ਅਣੀਆਲੇ ਤੀਰਾਂ ਨਾਲ ਨੂਰਸ਼ਾਹ ਦੇ ਹਿਰਦੇ ਨੂੰ ਛਾਨਣੀ ੨ ਕਰ ਦਿਤਾ। ਜੇਹੜੀ ਜੁਆਨੀ ਤੇ ਸੁੰਦਰਤਾ ਜੋਗੀਆਂ ਸਾਧੂਆਂ ਤੇ ਬਹਾਦਰਾਂ ਨੂੰ ਰਿੱਛ ਤੇ ਭੇਡੂ ਵਾਂਗ ਨਚਾਉਂਦੀ ਸੀ ਉਹ ਜੁਆਨੀ ਤੇ ਸੰਦਰਤਾ ਬਾਬੇ ਨਾਨਕ ਜੀ ਦੇ ਚਰਨਾਂ ਉਤੇ ਆ ਡਿਗੀ ਤਰਲੇ ਕੱਢਣ ਲੱਗੀ, ਹੇ ਦਾਤਾ ! ਮੈਂ ਭੁਲੀ ਮੇਰੇ ਉਤੇ ਮੇਹਰ ਕਰੋ। ਮੇਰੇ ਅੰਗਣ ਬਖਸ਼ੋ ! ਮੇਰੀਆਂ ਦਾਸੀਆਂ ਨੂੰ ਮੁੜ ਇਸਤ੍ਰੀਆਂ ਬਣਾਓ। ਮੈਂ ਹਾਰੀ ਅਗੇ ਨੂੰ ਐਸਾ ਕਰਮ ਨਹੀਂ ਕਰਾਂਗੀ ਜਿਸ ਨਾਲ ਕਿਸੇ ਮਹਾਂ ਪੁਰਖ ਦਾ ਨਿਰਾਦਰ ਹੋਵੇ। ਦਾਤਾ ਜੀ ਦਇਆ ਕਰੋ !

ਗੁਰੂ ਜੀ ਨੇ ਨੂਰਸ਼ਾਹ ਦੇ ਸਿਰ ਉਤੇ ਹੱਥ ਰਖਿਆ ਅਤੇ ਬਚਨ ਕੀਤਾ ਦੇਵੀ ! ਉਠ ਤੇ ਕਹੋ ਸਤਿ ਕਰਤਾਰ ! ਤੇਰੇ ਸਤਿ ਕਰਤਾਰ ਕਹਿਣ ਨਾਲ ਤੇਰੀਆਂ ਦਾਸੀਆਂ ਅਸਲੀ ਰੂਪ ਵਿਚ ਆ ਜਾਣਗੀਆਂ, ਛੇਤੀ ਕਰ ਕਹੋ ਸਤਿ ਕਰਤਾਰ ! ਸਤਿਨਾਮੁ ! ਸਤਿ ਕਰਤਾਰ ਸਤਿਨਾਮੁ।

ਨੂਰ ਸ਼ਾਹ ਨੇ ਸਿਰ ਉਪਰ ਚੁਕਿਆ, ਦੋਵੇਂ ਹੱਥ ਜੋੜੇ। ਅੱਖਾਂ ਦੇ ਹੰਝੂ ਪੂੰਝਣ ਤੋਂ ਬਿਨਾਂ ਹੀ ਗੋਡਿਆਂ ਭਾਰ ਹੋਕੇ ਜਪਣ ਲਗ ਪਈ ਸਤਿ ਕਰਤਾਰ, ਸਤਿਨਾਮੁ ! ਸਤਿ ਕਰਤਾਰ ! ਜਿਉਂ ਜਿਉਂ ਉਹ ਜਾਪ ਕਰਦੀ ਗਈ ਤਿਉਂ ਤਿਉਂ ਉਹਦੀਆਂ ਦਾਸੀਆਂ ਦਾ ਜੀਵਨ ਪਲਟਦਾ ਗਿਆ। ਉਹ ਭੇਡ, ਖੋਤੀ, ਕੁਤੀ ਤੋਂ ਮੁੜ ਸੁੰਦਰ ਮੁਟਿਆਰਾਂ ਬਣ ਗਈਆਂ। ਉਨ੍ਹਾਂ ਵੀ ਗੁਰੂ ਜੀ ਦੇ ਚਰਨ ਕੰਵਲਾਂ ਉਤੇ ਮੱਥਾ ਟੇਕਿਆ ਤੇ ਉਹ ਨੂਰਸ਼ਾਹ ਨਾਲ ਸਤਿ ਕਰਤਾਰ ਸਤਿਨਾਮੁ ਸਤਿ ਕਰਤਾਰ ਸਤਿਨਾਮੁ ! ਦਾ ਗਾਇਨ ਕਰਨ ਲੱਗੀਆਂ। ਸ਼ਹਿਰ ਦੇ ਇਸਤ੍ਰੀ ਮਰਦ ਇਕਠੇ ਹੋ ਗਏ ਛੋਟਾ ਜਿਹਾ ਮੇਲਾ ਲਗ ਗਿਆ। ਸਤਿ ਕਰਤਾਰ ! ਸ਼ਬਦ ਨੂੰ ਸਾਰੇ ਰਟਨ ਲਗੇ। ਆਤਮਾ ਨਿਰਮਲ ਹੋ ਜਾਣ ਪਿਛੋਂ ਨੂਰਸ਼ਾਹ ਨੇ ਪ੍ਰਾਰਥਨਾ ਕੀਤੀ ਕਿ ਜਗਤ ਬਾਬਾ ਉਸ ਦੇ ਮਹਿਲ ਵਿਚ ਚਰਨ ਪਾਉਣ। ਗੁਰੂ ਜੀ ਮਹਲ ਅੰਦਰ ਚਲੇ ਗਏ। ਅਗੇ ਮਰਦਾਨਾ ਬੈਠਾ ਸੀ। ਉਸ ਨੂੰ ਦੇਖਦੇ ਸਾਰ ਗੁਰੂ ਜੀ ਨੇ ਆਖਿਆ, ਵਾਹ ਮਰਦਾਨਿਆਂ ਏਥੇ ਬੈਠ ਰਿਹਾ ਹੈਂ। ਉਠ ਫੜ ਰਬਾਬ ਅਸੀਂ ਤੇਰੀ ਰਬਾਬ ਚੁਕੀ ਫਿਰਦੇ ਹਾਂ ! ਚੰਗਾ ਭੋਜਨ ਛਕਣ ਆਇਆ ਹੈਂ ?

ਗੁਰੂ ਜੀ ਦੇ ਇਨ੍ਹਾਂ ਬਚਨਾਂ ਤੇ ਮਰਦਾਨੇ ਦੇ ਬੰਧਨ ਟੁਟ ਗਏ। ਉਹਦਾ ਨਵਾਂ ਜਨਮ ਹੋਇਆ ਆਪਣੇ ਆਪ ਹੀ ਉਸਦੇ ਗਲੋਂ ਜਾਦੂ ਦਾ ਧਾਗਾ ਟੁਟ ਗਿਆ। ਧਾਗੇ ਦੇ ਟੁਟ ਜਾਣ ਕਾਰਨ ਮਰਦਾਨੇ ਨੂੰ ਆਪਣੇ ਆਪ ਹੀ ਪੂਰੀ ਹੋਸ਼ ਆ ਗਈ। ਉਸ ਨੇ ਸਤਿ ਕਰਤਾਰ ! ਸਤਿਨਾਮੁ ! ਦੋ ਵਾਰ ਜ਼ਬਾਨੋਂ ਆਖਿਆ। ਗੁਰੂ ਜੀ ! ਮੈਂ ਮੂਰਖ ਤੇ ਭੁਲੜ ਹਾਂ। ਭੁਖ ਦਾ ਸ਼ਿਕਾਰ ਹੋ ਜਾਂਦਾ ਹਾਂ। ਬਖਸ਼ੋ ! ਬਹੁਤ ਦਿਆਲਤਾ ਕੀਤੀ ਜੇ ਜੋ ਭੁਲੜ ਦੀਆਂ ਭੁਲਾਂ ਨੂੰ ਨਾ ਚਿਤਾਰ ਕੇ ਸਹਾਇਤਾ ਵਾਸਤੇ ਪੁਜ ਪਏ ਜੇ ! ਇਨ੍ਹਾਂ ਤ੍ਰੀਮਤਾਂ ਨੇ ਤਾਂ ਮੈਨੂੰ ਬਹੁਤ ਬੁਰੀ ਤਰਾਂ ਖਤਮ ਕਰਨਾ ਸੀ। ਇਹ ਬਹੁਤ ਬੁਰੀਆਂ ਹਨ ਚਲੋ ਇਨ੍ਹਾਂ ਦੇ ਦੇਸੋਂ ਦੂਰ ਚਲੇ ਚਲੀਏ ! ਆਪਨਾ ਦੇਸ਼ (ਪੰਜਾਬ) ਕਿੰਨਾ ਚੰਗਾ ਹੈ।

ਮਰਦਾਨੇ ਦੇ ਇਨ੍ਹਾਂ ਬੋਲਾਂ ਨੂੰ ਨੂਰਸ਼ਾਹ ਨੇ ਸੁਣਿਆ। ਉਸ ਨੇ ਨਿਮਰਤਾ ਨਾਲ

ਖਿਮਾ ਮੰਗੀ, ਦਾਸੀਆਂ ਨੂੰ ਕਿਹਾ ਉਹ ਪੈਰੀ ਪੈ ਕੇ ਮਰਦਾਨੇ ਕੋਲੋਂ ਆਪਣੀ ਭੁਲ ਬਖਸ਼ਾਉਣ। ਦਾਸੀਆਂ ਨੇ ਉਸੇ ਤਰ੍ਹਾਂ ਹੀ ਕੀਤਾ। ਨਿੰਰਕਾਰੀ ਜੋਤ ਨੇ ਨੂਰਸ਼ਾਹ ਦੇ ਮਹਿਲ ਤੇ ਉਸ ਦੇ ਅੰਦਰ ਆਤਮੇ ਦਾ ਹਨੇਰਾ ਦੂਰ ਕਰ ਦਿਤਾ। ਨੂਰਸ਼ਾਹ ਨੂੰ ਨਵਾਂ ਜੀਵਨ ਰਾਹ ਲਭ ਪਿਆ ਜੋ ਜੀਵਨ ਰਾਹ ਬਹੁਤ ਮਧੁਰ ਤੇ ਸੁਖਾਂ ਭਰਿਆ ਗੁਰੂ ਜੀ ਤੇ ਮਰਦਾਨੇ ਨੂੰ ਛਕਾਇਆ। ਭੋਜਨ ਛਕਾਉਣ ਤੋਂ ਪਹਿਲਾਂ ਗੁਰੂ ਜੀ ਦੇ ਚਰਨ ਧੋਤੇ ਤੇ ਚਰਨਾਮ੍ਰਿਤ ਪੀਤਾ। ਉਸ ਨਾਲ ਉਹਦਾ ਜੀਵਨ ਮਰਨ ਮੁਕ ਗਿਆ, ਨਿਹਾਲ ਹੋ ਗਈ, ਸਤਯ ਮਾਰਗ ਗਿਆਨ ਹਾਸਲ ਹੋ ਗਿਆ। ਉਸਦੇ ਜਨਮ ਜਨਮਾਤ੍ਰਾਂ ਦੇ ਪਾਪ ਖੰਡੇ ਗਏ। ਚਿਰਾਂ ਦੀ ਲਗੀ ਭੁਖ ਮਿਟ ਗਈ ਤ੍ਰਿਪਤ ਹੋ ਗਈ। ਨਿਹਾਲ ਹੋ ਕੇ ਵਿਸਮਾਦ ਵਲ ਵਧੀ, ਆਪਾ ਭੁਲਣ ਲਗਾ ਆਪ ਮੁਹਾਰੀ ਸਤਿਨਾਮੁ ! ਸਤਿ ਕਰਤਾਰ ! ਦਾ ਸਿਮਰਨ ਕਰਨ ਲੱਗੀ। ਕਿਸੇ ਅਗੰਮੜੀ ਖੁਸ਼ੀ ਦੇ ਲੋਰ ਵਿਚ ਸੁਚੇ ਮੋਤੀ, ਹੀਰੇ ਤੇ ਜਵਾਹਰ ਦਾ ਥਾਲ ਭਰਕੇ ਗੁਰੂ ਜੀ ਦੇ ਅਗੇ ਉਸ ਨੇ ਰਖਿਆ। ਉਸ ਥਾਲ ਵਿਚਲੀ ਦੌਲਤ ਨੂੰ ਦੇਖਕੇ ਆਪ ਪ੍ਰਮੇਸ਼ਰ ਮੁਸਕਰਾਏ। ਇਸ ਪ੍ਰਥਾਏ ਗੁਰੂ ਜੀ ਨੇ ਬਾਣੀ ਉਚਾਰੀ—

*ਮੋਤੀ ਤ ਮੰਦਰ ਊਸਰਹਿ ਰਤਨੀ ਤ ਹੋਇ ਜੜਾਉ ॥*
*ਕਸਤੂਰਿ ਕੁੰਗੂ ਅਗਰਿ ਚੰਦਨਿ ਲੀਪਿ ਆਵੈ ਚਾਉ ॥*
*ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ ॥੧॥*
*ਹਰਿ ਬਿਨੁ ਜੀਉ ਜਲਿ ਬਲਿ ਜਾਉ ॥*
*ਮੈਂ ਆਪਣਾ ਗੁਰੁ ਪੂਛਿ ਦੇਖਿਆ ਅਵਰੁ ਨਾਹੀ ਥਾਉ ॥੧॥ ਰਹਾਉ ॥*
*ਧਰਤੀ ਤ ਹੀਰੇ ਲਾਲ ਜੜਤੀ ਪਲਘਿ ਲਾਲ ਜੜਾਉ ॥*
*ਮੋਹਣੀ ਮੁਖਿ ਮਣੀ ਸੋਹੈ ਕਰੇ ਰੰਗਿ ਪਸਾਉ ॥*
*ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ ॥੨॥*
*ਸਿਧੁ ਹੋਵਾ ਸਿਧਿ ਲਾਈ ਰਿਧਿ ਆਖਾ ਆਉ ॥*
*ਗੁਪਤੁ ਪਰਗਟੁ ਹੋਇ ਬੈਸਾ ਲੋਕੁ ਰਾਖੈ ਭਾਉ ॥*
*ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ ॥੩॥*
*ਸੁਲਤਾਨੁ ਹੋਵਾ ਮੇਲਿ ਲਸਕਰ ਤਖਤਿ ਰਾਖਾ ਪਾਉ ॥*
*ਹੁਕਮੁ ਹਾਸਲੁ ਕਰੀ ਬੈਠਾ ਨਾਨਕਾ ਸਭ ਵਾਉ ॥*

*ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ ॥੪॥੧॥*

ਗੁਰੂ ਜੀ ਨੇ ਫਿਰ ਫੁਰਮਾਇਆ ਦੇਵੀ ਅਸਾਂ ਨੂੰ ਦੌਲਤ ਦੀ ਲੋੜ ਨਹੀਂ। ਅਸੀਂ ਪ੍ਰਭੂ ਦੀ ਭਗਤੀ ਵਲ ਜੀਵਾਂ ਨੂੰ ਲਾਉਂਦੇ ਹਾਂ। ਇਸ ਦੌਲਤ ਨਾਲ ਧਰਮਸ਼ਾਲਾ ਤਿਆਰ ਕਰਵਾ, ਆਏ ਗਏ ਮੁਸਾਫਰ ਸਾਧੂ ਤੇ ਗਰੀਬ ਨੂੰ ਅੰਨ ਕਪੜਾ ਦਾਨ ਕਰਿਆ ਕਰੋ। ਸਾਧੂਆਂ ਨਾਲ ਮਖੌਲ ਕਰਨਾ ਅੱਛਾ ਨਹੀਂ ਇਹ ਜੁਆਨੀ ਤੇ ਰੂਪ ਸਦਾ ਨਹੀਂ ਰਹਿਣੇ। ਦੌਲਤ, ਮਾਨ, ਵਡਿਆਈ, ਰਾਜਭਾਗ ਤੇ ਘੋੜੇ ਲਸ਼ਕਰ ਦੇਖਕੇ ਤੇ ਹਾਸਲ ਕਰਕੇ ਕਦੀ ਕਰਤਾਰ ਨੂੰ ਨਹੀਂ ਭੁਲਣਾ ਚਾਹੀਦਾ। ਇਹ ਸਭ ਕੁਝ ਉਸੇ ਦੀ ਮਾਇਆ ਹੈ ।

ਨੂਰਸ਼ਾਹ ਨੇ ਗੁਰੂ ਜੀ ਦੇ ਚਰਨਾਂ ਉਤੇ ਮੱਥਾ ਟੇਕ ਕੇ ਆਗਿਆ ਦੇ ਪਾਲਨ ਕਰਨ ਦਾ ਪ੍ਰਣ ਕੀਤਾ। ਧਾਨਪੁਰ ਵਿਚ ਦੋ ਦਿਨ ਰਹਿਕੇ ਗੁਰੂ ਜੀ ਅਗੇ ਨੂੰ ਤਿਆਰ ਹੋਏ। ਨੂਰਸ਼ਾਹ ਨੇ ਰੋਕਨ ਦਾ ਬਹੁਤ ਯਤਨ ਕੀਤਾ, ਪਰ ਗੰਗਾ ਦੇ ਨਿਰਮਲ ਨੀਰ ਵਾਂਗ ਗੁਰੂ ਜੀ ਨਾ ਰੁਕੇ। ਰੁਕਦੇ ਵੀ ਕਿਉਂ ? ਓਹਨਾਂ ਨੇ ਤਾਂ ਲੱਖਾਂ ਜੀਆਂ ਦੇ ਹਿਰਦੇ ਦੀ ਤਪਤ ਨੂੰ ਸੀਤਲ ਕਰਨਾ ਸੀ। ਧਾਨਪੁਰ ਵਿਚ ਬਰਛਾ ਸਾਹਿਬ ਗੁਰਦੁਆਰਾ ਹੈ। ਆਖਿਆ ਜਾਂਦਾ ਹੈ ਕਿ ਇਲਾਕੇ ਦਾ ਪਾਣੀ ਕੁਝ ਸਵਾਦ ਨਹੀਂ ਸੀ। ਗੁਰੂ ਜੀ ਨੇ ਬਰਛਾ ਮੰਗਵਾਇਆ ਜੋ ਆਮ ਜਾਂਗਲੀ ਰਖਦੇ ਸਨ। ਉਸ ਬਰਛੇ ਨੂੰ ਮਾਰ ਕੇ ਪਾਣੀ ਦਾ ਸੋਮਾ ਜਾਰੀ ਕੀਤਾ ਜੋ ਅਜੇ ਤਕ ਚਲਦਾ ਹੈ। ਲੋਕ ਬੜੀ ਸ਼ਰਧਾ ਭਗਤੀ ਨਾਲ ਉਸ ਸੋਮੇ ਦੇ ਜਲ ਨੂੰ ਪੀਂਦੇ ਹਨ।

## ੬੦. ਅਸਾਮ ਕਛਾੜ ਤੇ ਪੂਰਬੀ ਬੰਗਾਲ ਦਾ ਚਕਰ

ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਮੇਂ ਆਵਾਜਾਈ ਦਾ ਵਸੀਲਾ ਬੈਲ ਗੱਡੀਆਂ ਤੇ ਘੋੜੇ, ਖਚਰਾਂ ਸੀ ਪਰ ਸੰਤ ਸਾਧੂ ਪੈਦਲ ਹੀ ਚਲਦੇ ਸਨ। ਹੋਰ ਸੰਤਾਂ ਵਾਂਗ ਗੁਰੂ ਜੀ ਵੀ ਪੈਦਲ ਸਫਰ ਕਰਦੇ ਸੀ। ਪਰ ਰੋਜ਼ ਦਾ ਪੰਧ ਬਹੁਤ ਘਟ ਕਰਦੇ। ਹੋ ਸਕਦਾ ਹੈ ਕਦੀ ਪੰਦਰਾਂ ਵੀਹ ਕੋਹ ਵੀ ਕਰ ਲੈਂਦੇ ਹੋਣ, ਕਿਉਂਕਿ ਵਧ ਤੋਂ ਵਧ ਪੰਧ ਕਰਕੇ ਦੇਸ਼ ਫਿਰਕੇ ਆਪਣੇ ਮਿਸ਼ਨ ਦਾ ਪ੍ਰਚਾਰ ਕਰਨਾ ਚਾਹੁੰਦੇ ਸਨ। ਸੰਮਤ ੧੫੬੩ ਵਿਚ ਗੁਰੂ ਜੀ ਬਿਹਾਰ (ਪਟਨੇ) ਪਹੁੰਚੇ ਕਈਆਂ ਸ਼ਹਿਰਾਂ ਤੇ ਪ੍ਰਾਤਾਂ ਦਾ ਦੌਰਾ ਕਰਦੇ ਹੋਏ ਗੁਰੂ ਜੀ ਮਘਰ ੧੫੬੪ ਬਿ: ਨੂੰ ਢਾਕੇ ਗਏ।

ਢਾਕੇ ਤੇ ਧਾਨਪੁਰ ਵਿਚੋਂ ਹੋਕੇ ਆਪ ਗੌਰੀ ਪੁਰ ਪੁਜਦੇ ਹਨ। ਗੌਰੀ ਪੁਰ ਛੋਟੀ ਜਿਹੀ ਰਿਆਸਤ ਸੀ। ਓਥੋਂ ਦੀ ਰਾਣੀ ਦਰਸ਼ਨ ਕਰਨ ਆਈ। ਦਰਸ਼ਨ ਕਰਕੇ ਨਿਹਾਲ ਹੋਈ ਤੇ ਸਤਿ ਕਰਤਾਰ ਦਾ ਸਿਮਰਨ ਦਾ ਉਪਦੇਸ਼ ਲਿਆ। ਏਸੇ ਸਾਲ ਹੀ ਗੁਰੂ ਜੀ ਨੇ ਬ੍ਰਹਮ ਪੁੱਤਰ ਦਰਿਆ ਨੂੰ ਪਾਰ ਕੀਤਾ ਤੇ ਅਸਾਮ ਪਰਾਂਤ ਵਿਚ ਦਾਖਲ ਹੋ ਗਏ।

ਅਸਾਮ ਪਹਾੜੀ ਤੇ ਜੰਗਲੀ ਇਲਾਕਾ ਹੈ। ਪੰਜ ਸੌ ਸਾਲ ਪਿਛੋਂ ਅੱਜ ਵੀ ਅਸਾਮ ਘਣੇ ਜੰਗਲਾਂ ਦਾ ਘਰ ਹੈ। ਜਦੋਂ ਕਿ ਲੱਖਾਂ ਘੁਮਾਂ ਜ਼ਮੀਨ ਹਰੇ ਭਰੇ ਝੋਨੇ ਤੇ ਪਟਸਨ ਦੇ ਖੇਤਾਂ ਵਿਚ ਪਲਟ ਗਈ ਹੈ ਪਰ ਗੁਰੂ ਜੀ ਦੇ ਸਮੇਂ ਤਾਂ ਬਹੁਤ ਜੰਗਲ ਸੀ ਅਤੇ ਮਨੁਖ ਵਸੋਂ ਬਹੁਤ ਵਿਰਲੀ ਸੀ। ਉਨ੍ਹਾਂ ਜੰਗਲਾਂ ਵਿਚ ਮਨੁਖ ਮਾਰੂ ਜਾਨਵਰ ਤੇ ਜਾਂਗਲੀ ਲੋਕ ਐਸੇ ਹੁੰਦੇ ਸੀ ਬਹੁਤੇ ਵਹਿਸ਼ੀ ਸਨ ਤੇ ਆਮ ਮਨੁਖ (ਪ੍ਰਦੇਸੀ) ਜੇ ਉਨ੍ਹਾਂ ਦੇ ਕਾਬੂ ਆ ਜਾਵੇ ਤਾਂ ਉਸਨੂੰ ਮਾਰਕੇ ਖਾਣ ਵਾਸਤੇ ਤੁਲ ਜਾਂਦੇ ਸਨ।

## ੬੧. ਕਲਜੁਗ ਦੀ ਸਾਖੀ

ਗੁਰੂ ਜੀ ਨੇ ਅਸਾਮ ਜੰਗਲਾਂ ਵਾਲੀ ਧਰਤੀ ਉਤੇ ਚਰਨ ਰਖੇ ਤਾਂ ਪਾਪੀਆਂ ਦੇ ਹਿਰਦੇ (ਭ੍ਰਿਸ਼ਟ ਆਤਮਾਵਾਂ ਵਾਲੇ) ਡੋਲ ਗਏ। ਉਨ੍ਹਾਂ ਦੇ ਕਲੇਜੇ ਹਿਲੇ ਕਿ ਕੋਈ ਰੱਬੀ ਸ਼ਕਤੀ ਉਨ੍ਹਾਂ ਦੇ ਘਰ ਆ ਗਈ ਹੈ। ਉਨ੍ਹਾਂ ਨੂੰ ਪਾਪਾਂ ਦਾ ਹਿਸਾਬ ਪੁਛਿਆ ਜਾਵੇਗਾ। ਸਭ ਤੋਂ ਪਹਿਲਾਂ ਇਕ ਪੁਰਸ਼ ਸਾਹਮਣੇ ਆਇਆ। ਉਸ ਦੀ ਸੂਰਤ ਬਹੁਤ ਡਰਾਉਣੀ ਸੀ। ਜਦ ਭੈ ਭੀਤ ਕਰਨ ਵਾਲਾ ਸੀ। ਕਾਲਾ ਰੰਗ, ਅਲਫ ਨੰਗਾ, ਬਘਿਆੜ ਵਾਂਗ ਜ਼ਬਾਨ ਬਾਹਰ ਕਢੀ ਹੋਈ ਉਹ ਵੀ ਬਹੁਤ ਲੰਮੀ। ਅੱਖਾਂ ਵਿਚੋਂ ਅੱਗ ਦੇ ਚੰਗਿਆੜੇ ਨਿਕਲਦੇ ਸਨ। ਉਸ ਨੂੰ ਦੇਖਕੇ ਮਰਦਾਨਾ ਭੈ ਭੀਤ ਹੋਇਆ। ਗੁਰੂ ਜੀ ! ਅੱਜ ਨਹੀਂ ਬਚ ਸਕਦੇ। ਇਹ ਬਲਾ ਪਤਾ ਨਹੀਂ ਕੀ ਹੈਂ ? ਭੂਤ ਹੈ, ਦੇਉ ਹੈ, ਅੱਜ ਜ਼ਰੂਰ ਜਾਨ ਗਈ। ਮਾਸੂਮ ਬੱਚੇ ਪਿਛੇ ਛੱਡ ਆਏ ਹਾਂ ਉਨ੍ਹਾਂ ਦਾ ਕੀ ਬਣੇਗਾ ? ਇਨ੍ਹਾਂ ਜੰਗਲਾਂ ਵਿਚ ਜਾਨ ਗਵਾਉਣ ਨਾਲੋਂ ਘਰ ਬੈਠਣਾ ਚੰਗਾ ਜੇ। ਅੱਜ ਬਚ ਗਏ ਤਾਂ ਕੋਲ ਜ਼ਰੂਰ ਪਿਛੇ ਮੁੜ ਚਲੀਏ। ਜਗਤ ਦਾ ਸੁਧਾਰ ਨਹੀਂ ਹੋ ਸਕਦਾ।

ਆਪਣੇ ਬਾਲ ਸਖਾ ਇਹ ਗੱਲ ਸੁਣਕੇ ਸਚੇ ਵਾਹਿਗੁਰੂ ਮੁਸਕਰਾ ਪਏ।

ਮੁਸਕਰਾਉਂਦੇ ਹੋਏ ਨਿਰਭੈਤਾ ਨਾਲ ਬੋਲੇ 'ਮਰਦਾਨਿਆਂ ! ਰਬਾਬ ਛੇੜ, ਕਰਤਾਰ ਵਲ ਧਿਆਨ ਕਰ ! ਇਹ ਜੋ ਕੁਝ ਆ ਗਿਆ ਹੈ, ਇਸ ਕੋਲੋਂ ਅਸਾਂ ਨੂੰ ਕੋਈ ਡਰ ਨਹੀਂ। ਵਜਾ ਰਬਾਬ ! ਮਰਦਾਨਾ ਮਾਲਕ ਦਾ ਹੁਕਮ ਨਾ ਟਾਲ ਸਕਿਆ। ਰਬਾਬ ਵਜਾਉਣੀ ਸ਼ੁਰੂ ਕੀਤੀ। ਸਤਿ ਕਰਤਾਰ ! ਸਤਿਨਾਮੁ ! ਰਬਾਬ ਦੀਆਂ ਤਰਬਾਂ ਕੂਕੀਆਂ ਗੁਰੂ ਜੀ ਨੇ ਇਹ ਸ਼ਬਦ ਆਖਿਆ—

*ਡਰਿ ਘਰੁ ਘੁਰਿ ਡਰੁ ਡਰਿ ਡਰੁ ਜਾਇ ॥ ਸੋ ਡਰੁ ਕੇਹਾ ਜਿਤੁ ਡਰਿ ਡਰੁ ਪਾਇ ॥ ਤੁਧੁ ਬਿਨੁ ਦੂਜੀ ਨਾਹੀ ਜਾਇ ॥ ਜੋ ਕਿਛੁ ਵਰਤੈ ਸਭ ਤੇਰੀ ਰਜਾਇ ॥੧॥ ਡਰੀਐ ਜੇ ਡਰੁ ਹੋਵੈ ਹੋਰੁ ॥ ਡਰਿ ਡਰਿ ਡਰਣਾ ਮਨ ਕਾ ਸੋਰੁ ॥੧॥ ਰਹਾਉ ॥ ਨ ਜੀਉ ਮਰੈ ਨ ਡੂਬੈ ਤਰੈ ॥ ਜਿਨਿ ਕਿਛੁ ਕੀਆ ਸੋ ਕਿਛੁ ਕਰੈ ॥ ਹੁਕਮੇ ਆਵੈ ਹੁਕਮੇ ਜਾਇ ॥ ਆਗੈ ਪਾਛੈ ਹੁਕਮਿ ਹੁਕਮਿ ਸਮਾਇ ॥੨॥ ਹੰਸੁ ਹੇਤੁ ਆਸਾ ਅਸਮਾਨੁ ॥ ਤਿਸੁ ਵਿਚਿ ਭੂਖ ਬਹੁਤੁ ਨੈ ਸਾਨੁ ॥ ਭਉ ਖਾਣਾ ਪੀਣਾ ਆਧਾਰੁ ॥ ਵਿਣੁ ਖਾਧੇ ਮਰਿ, ਹੋਹਿ ਗਵਾਰ ॥੩॥ ਜਿਸ ਕਾ ਕੋਇ ਕੋਈ ਕੋਇ ਕੋਇ ॥ ਸਭੁ ਕੋ ਤੇਰਾ ਤੂੰ ਸਭਨਾ ਕਾ ਸੋਇ ॥ ਜਾਕੇ ਜੀਅ ਜੰਤ ਧਨੁ ਮਾਲੁ ॥ ਨਾਨਕ ਆਖਣੁ ਬਿਖਮੁ ਬੀਚਾਰੁ ॥੪॥੨॥*

*(ਗਉੜੀ ਮ: ੧)*

ਤਿਸਦਾ ਪ੍ਰਮਾਰਥ—ਹੇ ਵਾਹਿਗੁਰੂ ਜੋ ਪੁਰਸ਼ ਤੇਰਾ ਡਰ ਰਖਦੇ ਨੇ ਉਨ੍ਹਾਂ ਨੂੰ ਹੋਰ ਕੋਈ ਡਰਾ ਨਹੀਂ ਸਕਦਾ ਸਗੋਂ ਡਰ ਡਰ ਜਾਂਦਾ ਹੈ। ਤੈਥੋਂ ਬਿਨਾਂ ਹੋਰ ਕੋਈ ਚੀਜ਼ ਨਹੀਂ। ਜੋ ਕੁਝ ਹੁੰਦਾ ਹੈ ਉਹ ਸਭ ਕੁਝ ਤੇਰਾ ਕੀਤਾ ਹੁੰਦਾ ਹੈ। ਹੇ ਦਾਤਾ ! ਅਸੀਂ ਡਰੀਏ ਵੀ ਕਿਸ ਕੋਲੋਂ ? ਸਭ ਤੇਰੇ ਰੂਪ ਹਨ। ਅਸਾਂ ਨੂੰ ਤਾਂ ਹੋਰ ਵਖਰਾ ਰੂਪ ਨਜਰ ਨਹੀਂ ਆਉਂਦਾ। ਜੀਆਂ ਨੂੰ ਮਾਰਨਾ ਜਾਂ ਜੀਉਂਦੇ ਰਖਣਾ ਇਹ ਸਭ ਤੇਰਾ ਖੇਲ ਹੈ। ਪਰਮੇਸ਼ਰ ਦੇ ਹੁਕਮ ਦੀ ਖੇਡ ਹੈ। ਕਿਸੇ ਨੂੰ ਮਾਰਨਾ, ਮੋਹ ਕਰਨਾ, ਚੰਗਾ ਨਹੀਂ। ਮਨੁਖ ਰਾਜ ਭਾਗ ਹਾਸਲ ਕਰਕੇ ਵੀ ਨਹੀਂ ਰਜਦਾ ਇਸ ਦੀ ਭੁਖ ਵਧਦੀ ਜਾਂਦੀ ਹੈ। ਵਾਹਿਗੁਰੂ ਤੋਂ ਬਿਨਾਂ ਹੋਰ ਕੋਈ ਕਿਸੇ ਦਾ ਨਹੀਂ ਸਭ ਦਾ ਮਾਲਕ ਪਰਮੇਸ਼ਰ ਹੈ ਉਸਦੀ ਉਸਤਤ ਕਰਨੀ ਕਠਨ ਹੈ।

ਜਿਉਂ ਜਿਉਂ ਗੁਰੂ ਜੀ ਇਸ ਸਬਦ ਦਾ ਗਾਇਨ ਕਰਦੇ ਗਏ ਤਿਉਂ ਤਿਉਂ ਉਸ ਪਰੇਤ ਦੀ ਸ਼ਕਲ ਬਦਲਦੀ ਗਈ। ਉਸ ਦੀ ਵੈਸ਼ਾਲ ਤੇ ਭਿਆਨਕ ਸੂਰਤ ਸੁੰਗੜ ਕੇ ਨਿਕੀ ਹੁੰਦੀ ਗਈ। ਉਸ ਨੇ ਅੱਗ ਸੁਟੀ, ਮੀਂਹ ਵਰਸਾਇਆ, ਪੱਥਰ

ਦੇ ਗੜੇ ਸਟੇ, ਪਰ ਗੁਰੂ ਜੀ ਤੇ ਮਰਦਾਨੇ ਉਤੇ ਕੋਈ ਅਸਰ ਨਾ ਹੋਇਆ। ਚੋਟ ਨਾ ਆਈ ਨਾ ਲੀੜੇ ਸਿਲ ਹੋਏ ਅਤੇ ਨਾ ਹੀ ਤਨ ਨੂੰ ਠੰਢ ਲੱਗੀ। ਆਪ ਪਰਮੇਸ਼ਰ ਸਹਾਈ ਹੋਇਆ। ਪਰੇਤ ਦਾ ਬਲ ਘਟ ਗਿਆ। ਉਹ ਨਿਰਬਲ ਹੋਕੇ ਨੇੜੇ ਆਇਆ ਤੇ ਚੁਪ ਕਰਕੇ ਖਲੋ ਗਿਆ। ਉਸਦੀ ਜੀਭ ਬੁਲ੍ਹਾਂ ਤੇ ਗਿੱਠ ਬਾਹਰ ਸੀ। ਮਰਦਾਨੇ ਨੇ ਤਾਂ ਉਸ ਦੀ ਚੰਦਰੀ ਸ਼ਕਲ ਦੇਖਕੇ ਅੱਖਾਂ ਨੀਵੀਆਂ ਪਾ ਲਈਆਂ ਪਰ ਗੁਰੂ ਜੀ ਨੇ 'ਕੋਲੋਂ ਪੁਛਿਆ—ਹੇ ਪੁਰਸ਼ਾ ! ਦਸ ਤੂੰ ਕੌਣ ਹੈ ? ਕੀ ਚਾਹੁੰਦਾ ਹੈਂ ?

ਉਹ ਪਰੇਤ ਬੋਲਿਆ—ਮੈਂ ਕਲਜੁਗ ਹਾਂ ! ਕਲਜੁਗ ! ਪਰ ਮੈਂ ਹੈਰਾਨ ਹਾਂ ਮੇਰੀ ਸਾਰੀ ਸ਼ਕਤੀ ਬੇਅਰਥ ਗਈ। ਮੈਂ ਤੁਸਾਂ ਦੋਹਾਂ ਨੂੰ ਡਰਾ ਕੇ ਮਾਰ ਸੁਟਣਾ ਸੀ, ਕਿਉਂਕਿ ਤੁਸੀਂ ਮੇਰੇ ਦੁਸ਼ਮਣ ਜੇ। ਮੇਰੀ ਪਰਜਾ ਉਹ ਹੈ ਜੋ ਮਾੜੇ ਕਰਮ ਕਰਦੇ ਨੇ। ਦੁਰਾਚਾਰੀ ਚੋਰ ਠੱਗ ਸ਼ਰਾਬੀ ਬੇਈਮਾਨ। ਪਰ ਤੁਸੀਂ ਨੇਕੀ, ਧਰਮ ਸਤਜ ਦਇਆ ਦਾਨ ਤੇ ਸਿਮਰਨ ਦਾ ਪ੍ਰਚਾਰ ਕਰਕੇ ਮੇਰੀ ਪਰਜਾ ਨੂੰ ਖਤਮ ਕਰੀ ਜਾਂਦੇ ਜੇ। ਮੈਂ ਦਰਗਾਹੋਂ ਸਤਿਆ ਲੈਕੇ ਆਇਆ ਹਾਂ ਇਹ ਮੇਰਾ ਜੁਗ ਹੈ।

ਗੁਰੂ ਜੀ—ਠੀਕ ਹੈ ਕਲਜੁਗ (ਸ਼ੈਤਾਨ) ਤੇਰਾ ਰਾਜ ਹੈ। ਸਾਰੇ ਇਸਤਰੀ ਪੁਰਸ਼ਾਂ ਦੇ ਮਨਾਂ ਉਤੇ ਆਪਣੀ ਭ੍ਰਿਸ਼ਟ ਬੁਧੀ ਦਾ ਪ੍ਰਭਾਵ ਪਾਇਆ ਹੋਇਆ ਹੈ। ਪਰ ਅਸੀਂ ਆਖਦੇ ਹਾਂ ਜੋ ਕੋਈ ਅਕਾਲ ਪੁਰਖ ਦਾ ਸਿਮਰਨ ਕਰਨਗੇ ਸਤਿ ਕਰਤਾਰ ਸਤਿਨਾਮੁ ਜਪਣਗੇ ਉਹ ਤੇਰੇ ਜਾਲ ਵਿਚ ਨਹੀਂ ਫਸਣਗੇ।

ਕਲਜੁਗ—ਕਿਸੇ ਨੂੰ ਭਗਤੀ ਨਹੀਂ ਕਰਨ ਦਿਆਂਗਾ, ਸਭ ਅਧਰਮੀ ਬਣਨਗੇ। ਰਾਜਾ ਪਰਜਾ ਦਾ ਦੁਸ਼ਮਨ ਹੋਵੇਗਾ, ਮੰਦਰਾਂ ਵਿਚ ਪਾਪ ਹੋਣਗੇ।

ਗੁਰੂ ਜੀ—ਬਸ ! ਬਹੁਤੀ ਜ਼ਬਾਨ ਨਾ ਖੋਹਲ, ਕਹੋ ਸਤਿ ਕਰਤਾਰ ਗੁਰੂ ਜੀ ਦੇ ਸਤਿ ਕਰਤਾਰ ਆਖਣ ਦੀ ਢਿਲ ਸੀ ਕਿ ਕਲਜੁਗ (ਸ਼ੈਤਾਨ ਪੇਟ) ਦਾ ਹੁਲੀਆ ਬਦਲ ਗਿਆ ਉਹ ਇਕ ਛੋਟਾ ਜਿਹਾ ਮਨੁਖ ਬਣਕੇ ਚੀਕਾਂ ਮਾਰਦਾ ਹੋਇਆ ਜੰਜਲ ਨੂੰ ਨੱਠ ਗਿਆ। ਮਰਦਾਨਾ ਇਹ ਕੌਤਕ ਵੇਖਕੇ ਗੁਰੂ ਜੀ ਦੇ ਚਰਨੀਂ ਡਿਗ ਪਿਆ। ਧੰਨ ਹੋ ਆਪ ਗੁਰੂ ਜੀ ! ਨਾਨਕ ਨਿਰੰਕਾਰੀ ਜੀ ! ਆਪ ਦੀ ਮਹਿਮਾ ਕਥੀ ਨਹੀਂ ਜਾ ਸਕਦੀ।

ਮਰਦਾਨੇ ਦੇ ਮਨੋਂ ਡਰ ਦੂਰ ਕਰਨ ਵਾਸਤੇ ਗੁਰੂ ਜੀ ਨੇ ਇਕ ਹੋਰ ਸ਼ਬਦ

ਉਚਾਰਨ ਕੀਤਾ—

*ਡਰਪੈ ਧਰਤਿ ਅਕਾਸੁ ਨਖੵਤ੍ਰਾ ਸਿਰ ਊਪਰਿ ਅਮਰੁ ਕਰਾਰਾ ॥*
*ਪਉਣੁ ਪਾਣੀ ਬੈਸੰਤਰੁ ਡਰਪੈ ਇੰਦ੍ਰੁ ਬਿਚਾਰਾ ॥੧॥*
*ਏਕਾ ਨਿਰਭਉ ਬਾਤ ਸੁਨੀ ॥*
*ਸੋ ਸੁਖੀਆ ਸੋ ਸਦਾ ਸੁਹੇਲਾ ਜੋ ਗੁਰ ਮਿਲਿ ਗਾਇ ਗੁਨੀ ॥੧॥ ਰਹਾਉ ॥*
*ਦੇਹਧਾਰ ਅਰੁ ਦੇਵਾ ਡਰਪਹਿ ਸਿਧ ਸਾਧਿਕ ਡਰਿ ਮੁਇਆ ॥*
*ਲਖ ਚਉਰਾਸੀਹ ਮਰਿ ਮਰਿ ਜਨਮੇ ਫਿਰਿ ਫਿਰਿ ਜੋਨੀ ਜੋਇਆ ॥੨॥*
*ਰਾਜਸੁ ਸਾਤਕੁ ਤਾਮਸੁ ਡਰਪਹਿ ਕੇਤੇ ਰੂਪ ਉਪਾਇਆ ॥*
*ਛਲ ਬਪੁਰੀ ਇਹ ਕਉਲਾ ਡਰਪੈ ਅਤਿ ਡਰਪੈ ਧਰਮ ਰਾਇਆ ॥*
*ਸਗਲ ਸਮਗ੍ਰੀ ਡਰਹਿ ਬਿਆਪੀ ਬਿਨੁ ਡਰ ਕਰਣੈਹਾਰਾ ॥*
*ਕਹੁ ਨਾਨਕ ਭਗਤਨ ਕਾ ਸੰਗੀ ਭਗਤ ਸੋਹਹਿ ਦਰਬਾਰਾ ॥੪॥*

*[ਮਾਰੂ ਮ: ੫]*

## ੬੨. ਝੰਡੇ ਬਾਢੀ ਨੂੰ ਮੰਜੀ ਬਖਸ਼ੀ

ਜਾਂਗਲੀ ਨਾਂਗੇ ਪੁਰਸ਼ਾਂ ਨੂੰ ਉਪਦੇਸ਼ ਦੇਂਦੇ ਹੋਏ ਰੱਬ ਰੰਗ ਮਤੀ ਕੁਦਰਤ ਨੂੰ ਦੇਖਕੇ ਤੇ ਹੌਲੀ ਹੌਲੀ ਵਿਚਰਦੇ ਹੋਏ ਸਤਿਗੁਰੂ ਜੀ ਰਿਆਸਤ ਮਨੀਪੁਰ ਦੇ ਸ਼ਹਿਰ ਐਮਫਲ ਪਹੁੰਚ ਗਏ। ਇਹ ਸ਼ਹਿਰ ਹਿੰਦ, ਬਰਮਾ ਸਰਹੱਦ ਉਤੇ ਹੈ। ਕਈਆਂ ਪੁਸਤਕਾਂ ਵਿਚ ਏਸੇ ਸ਼ਹਿਰ ਦਾ ਨਾਮ ਅਸੀਮ ਨਗਰੀ ਵੀ ਲਿਖਿਆ ਹੈ। ਐਮਫਲ ਇਕ ਸੁੰਦਰ ਪਹਾੜੀ ਨਗਰੀ ਸੀ ਲੰਮੇਰੇ ਪੰਧ ਦਾ ਥਕਿਆ, ਘਣੇ ਤੇ ਅੰਨੇ ਜੰਗਲਾਂ ਦੀ ਇਕਲਤਾ ਦਾ ਭੈ ਭੀਤ ਕੀਤਾ ਹੋਇਆ ਮਰਦਾਨਾ ਜਦੋਂ ਇਸ ਸ਼ਹਿਰ ਦੇ ਬਾਜ਼ਾਰ ਵਿਚ ਗਿਆ ਤਾਂ ਬਹੁਤ ਖੁਸ਼ ਹੋਇਆ, ਉਸ ਨੇ ਪੇਟ ਭਰਕੇ ਖੁਰਾਕ ਖਾਧੀ। ਉਸ ਨਗਰੀ ਦਾ ਰਾਜਾ ਸੁਧਰਸੈਨ ਦਾ ਭਣੇਵਾਂ ਇੰਦਰਸੈਨ ਸੀ, ਇੰਦਰਸੈਨ ਇਕ ਭਗਤ ਪੁਰਸ਼ ਸੀ, ਦੇਸ਼ ਦੇ ਰਿਵਾਜ਼ ਅਤੇ ਤੁਰੀ ਆ ਰਹੀ ਕੁਲ ਰੀਤੀ ਅਨੁਸਾਰ ਉਹ ਦੇਵੀ ਦੇਵਤਿਆਂ ਦੀ ਪੂਜਾ ਕਰਿਆ ਕਰਦਾ ਸੀ, ਛੋਟੇ ਛੋਟੇ ਅਨਘੜਤ ਪੱਥਰ ਰਖਕੇ ਦੇਵਤੇ ਮਿਥੇ ਹੋਏ ਸਨ। ਸਵੇਰੇ ਤੇ ਸ਼ਾਮ ਉਨ੍ਹਾਂ ਦੀ ਪੂਜਾ ਹੁੰਦੀ। ਫੁਲ ਫਲ ਤੇ ਹੋਰ ਕੀਮਤੀ ਚੀਜ਼ਾਂ ਦਾ ਚੜ੍ਹਾਵਾ ਚਾੜ੍ਹਨ ਤੋਂ ਬਿਨਾਂ ਕਈਆਂ ਜਾਂਗਲੀ ਜਾਨਵਰਾਂ ਦੀਆਂ ਕੁਰਬਾਨੀਆਂ ਵੀ ਦਿੱਤੀਆਂ

ਜਾਂਦੀਆਂ। ਇੰਦ੍ਰਸੈਨ ਦਾ ਇਕ ਸਾਥੀ ਝੰਡਾ ਬਾਢੀ (ਤਰਖਾਣ) ਸੀ, ਦੋਹਾਂ ਮਹਾਂ ਪੁਰਸ਼ਾਂ ਦੇ ਦਿਲ ਭਲੇ ਸਨ, ਪਰ ਅਸਲੀ ਪ੍ਰਭੂ ਭਗਤੀ ਦਾ ਗਿਆਨ ਨਹੀਂ ਸੀ ਉਹ ਲਕੀਰ ਦੇ ਫਕੀਰ ਸਨ। ਗੁਰੂ ਨਾਨਕ ਜੀ ਉਨ੍ਹਾਂ ਨੂੰ ਸਚਾ ਗਿਆਨ ਸਚਾ ਜੀਵਨ ਮਾਰਗ ਤੇ ਸਚੀ ਪ੍ਰਭੂ ਭਗਤੀ ਦੱਸਣ ਵਾਸਤੇ ਐਮਫਲ ਸ਼ਹਿਰ ਪੁਜੇ ਸਨ।

ਆਪਣੇ ਸੁਭਾ ਅਤੇ ਗਿਣੇ ਮਿਥੇ ਕਰਮ ਨੇਮ ਅਨੁਸਾਰ ਗੁਰੂ ਜੀ ਸ਼ਹਿਰ ਤੋਂ ਬਾਹਰ ਇਕ ਉਪਬਨ ਵਿਚ ਆਸਣ ਲਾਕੇ ਬੈਠ ਗਏ। ਮਰਦਾਨੇ ਨੂੰ ਨਗਰੀ ਵਲ ਤੋਰਿਆ।

ਸਤਿਗੁਰਾਂ ਨੇ ਆਗਿਆ ਕੀਤੀ, ਮਰਦਾਨਿਆਂ ! ਸਤਿ ਕਰਤਾਰ ਦਾ ਨਾਮ ਚੇਤੇ ਕਰਕੇ ਨਗਰੀ ਵਿਚ ਜਾ ! ਝੰਡਾ ਬਾਢੀ ਦੇਵ ਮੂਰਤੀ ਦਾ ਪੁਜਾਰੀ ਹੈ ਉਸ ਨੂੰ ਮਿਲਕੇ ਉਸ ਕੋਲੋਂ ਅੰਨ ਜਲ ਛਕੀਂ। ਜੇ ਨਾਲ ਆਵੇ ਤਾਂ ਲੈ ਆਈਂ। ਉਸਦੇ ਹਿਰਦੇ ਵਿਚ ਕਰਤਾਰ ਵਾਸਤੇ ਪਿਆਰ ਤੇ ਤੜਪ ਤਾਂ ਹੈ ਪਰ ਗਿਆਨ ਨਹੀਂ। ਗਿਆਨ ਦਾ ਦੀਵਾ ਉਹਦੇ ਹਿਰਦੇ ਵਿਚ ਬਾਲਣਾ ਬਹੁਤ ਜ਼ਰੂਰੀ ਹੈ। ਹਨ੍ਹੇਰੇ ਨੂੰ ਦੂਰ ਕਰਨਾ ਹੈ। ਪੁਛਦਾ ਪੁਛਾਂਦਾ ਹੋਇਆ ਮਰਦਾਨਾ ਝੰਡੇ ਬਾਢੀ ਦੇ ਅਡੇ ਉਤੇ ਪੁਜ ਗਿਆ। ਝੰਡਾ ਅਗੇ ਰੀਝ ਨਾਲ ਲਕੜੀ ਦਾ ਕੰਮ ਕਰ ਰਿਹਾ ਸੀ। ਲਕੜੀ ਦਾ ਰਬਾਬ ਬਣਾ ਰਿਹਾ ਸੀ। ਉਸਦੀ ਸੱਧਰ ਸੀ ਕਿ ਓਹ ਹੱਥੀਂ ਰਬਾਬ ਬਣਾਕੇ ਦੇਵੀ ਦੇਵਤਿਆਂ ਦੀ ਉਪਮਾ ਦੇ ਗੀਤ ਗਾਵੇ ਓਹ ਰਬਾਬ ਮੁਕੰਮਲ ਹੋਣ ਵਾਲਾ ਸੀ। ਮਰਦਾਨੇ ਨੇ ਜਾ ਸਤਿ ਕਰਤਾਰ ਦਾ ਨਾਹਰਾ ਲਾਇਆ।

ਸਤਿ ਕਰਤਾਰ ਦਾ ਸ਼ਬਦ ਸੁਣਦੇ ਸਾਰ ਝੰਡੇ ਦੇ ਹੱਥਾਂ ਵਿਚੋਂ ਲਕੜੀ ਤੇ ਹਥਿਆਰ ਆਪਣੇ ਆਪ ਖਿਸਕ ਗਏ। ਅੱਖਾਂ ਉਪਰ ਚੁਕੀਆਂ ਤੇ ਸਾਹਮਣੇ ਖਲੋਤੇ ਮਰਦਾਨੇ ਵਲ ਦੇਖਿਆ। ਨਵਾਂ ਪਹਿਰਾਵਾ, ਓਪਰਾ ਤੇ ਅਨਡਿਠਾ ਪੁਰਸ਼ ਦੇਖਕੇ ਝੰਡੇ ਨੇ ਦੋਵੇਂ ਹੱਥ ਜੋੜੇ ਤੇ ਪੁਛਿਆ ਤੂੰ ਬੰਦਾ ਹੈਂ ਜਾਂ ਕੋਈ ਦੇਵਤਾ ?

ਮੈਂ ਨਾਨਕ ਨਿਰੰਕਾਰੀ ਦਾ ਸੇਵਕ ਹਾਂ ਸਤਿ ਕਰਤਾਰ ਅਸਾਂ ਦਾ ਬੋਲਾ ਹੈ। ਮਰਦਾਨੇ ਨੇ ਉਤਰ ਦਿਤਾ। ਸਤਿ ਕਰਤਾਰ ਦੀ ਧੁਨ ਸੁਣਕੇ ਝੰਡੇ ਦਾ ਸਾਰਾ ਸਰੀਰ ਥਰਥਰਾਇਆ, ਉਹਦਾ ਕਾਰਖਾਨਾ ਗੂੰਜਣ ਲਗ ਪਿਆ ਓਹਦੇ ਕੰਨਾਂ ਵਿਚ ਕੋਈ ਕਹਿਣ ਲਗਾ ਝੰਡਿਆ ਕਹੋ ਸਤਿ ਕਰਤਾਰ ! ਮਰਦਾਨੇ ਦੀਆਂ ਅੱਖਾਂ ਵਿਚ ਅੱਖਾਂ ਪਾਕੇ ਜਾਚਿਆ ਇਹ ਪੁਰਸ਼ ਕੌਣ ਹੈ ? ਇਹਦੇ ਬੋਲ ਨੇ ਮੇਰੇ

ਹਿਰਦੇ ਨੂੰ ਬੇਚੈਨ ਕਰ ਦਿਤਾ ਹੈ। ਇਉਂ ਸੋਚਦਾ ਹੋਇਆ ਅਗੇ ਵਧਿਆ। ਅਗੇ ਵਧਕੇ ਮਰਦਾਨੇ ਦਾ ਸਤਕਾਰ ਕੀਤਾ। ਆਦਰ ਦੇ ਕੇ ਬੈਠਾਇਆ ਖਾਣ ਵਾਲੀਆਂ ਵਸਤੂਆਂ ਅਗੇ ਲਿਆ ਰਖੀਆਂ ਭੁਖਾ ਮਰਦਾਨਾ ਸਾਰੀਆਂ ਚੀਜ਼ਾਂ ਨੂੰ ਖਾ ਗਿਆ। ਜਦੋਂ ਪੇਟ ਭਰ ਗਿਆ ਤਾਂ ਝੰਡੇ ਨੂੰ ਆਖਣ ਲੱਗਾ ਮੇਰਾ ਮਾਲਕ ਤੈਨੂੰ ਸਦਦਾ ਹੈ।

ਝੰਡਾ—ਤੇਰਾ ਮਾਲਕ ਕਿਥੇ ਹੈ ?

ਮਰਦਾਨਾ—ਸ਼ਹਿਰੋਂ ਬਾਹਰ ! ਨੇੜੇ ਹੀ ਇਕ ਸੁੰਦਰ ਬਾਗ ਦੇ ਵਿਚ ਬੈਠਾ ਹੈ।

ਝੰਡਾ—ਉਸਦਾ ਨਾਮ ਕੀ ਹੈ ਭੇਸ ਕੀ ਹੈ ?

ਮਰਦਾਨਾ—ਨਾਮ ਨਾਨਕ ਨਿਰੰਕਾਰੀ, ਭੇਸ ਨਿਰਾਲਾ ਨਾ ਹਿੰਦੂ ਨ ਮੁਸਲਮਾਨ। ਸਭ ਦਾ ਸਾਂਝਾ ਹੈ ਸ੍ਰੀ ਭਗਵਾਨ। ਤਾਰਿਆ ਉਨ੍ਹਾਂ ਸਗਲ ਜਾਹਾਨ। ਕੀ ਰਾਖਸ਼ ਤੇ ਕੀ ਇਨਸਾਨ। ਚੰਗੇ ਭਾਗ ਤੇਰੀ ਨਗਰੀ ਆਏ । ਉਠ ਛੇਤੀ ਲੈ ਦਰਸ਼ਨ ਪਾਏ। ਝੰਡਾ ਬਾਢੀ ਹਥਲੇ ਜ਼ਰੂਰੀ ਕੰਮ ਭੁੱਲ ਗਿਆ। ਹਥਿਆਰ ਤੇ ਹੋਰ ਸਾਮਾਨ ਜਿਥੇ ਪਿਆ ਸੀ ਉਥੇ ਪਿਆ ਰਹਿਣ ਦਿਤਾ। ਦਿਨ ਭਲੇ ਸਨ ਜਿੰਦਰਾ—ਕੁੰਡੀ ਮਾਰਨ ਦੀ ਲੋੜ ਨਹੀਂ ਸੀ ਨੰਗੇ ਪੈਰ ਨੰਗੇ ਤੇੜ ਧੋਤੀ ਓਸੇ ਧੋਤੀ ਦੇ ਪਲੇ ਨੂੰ ਸਿਰ ਉਪਰ ਕਰ ਲਿਆ। ਹਨੇਰੇ ਵਿਚ ਠੇਡੇ ਖਾਣ ਵਾਲਾ ਝੰਡਾ ਅਜ ਚਾਨਣ ਹਾਸਲ ਕਰਨ ਵਾਸਤੇ ਤੁਰ ਪਿਆ। ਮਰਦਾਨਾ ਉਸ ਨੂੰ ਪਿਆਰ ਤੇ ਭਗਤੀ ਦੀ ਡੋਰ ਨਾਲ ਬੰਨ੍ਹਕੇ ਲੈ ਤੁਰਿਆ। ਵਾਹੋਦਾਹੀ ਤੁਰਕੇ ਦੋਹਾਂ ਨੇ ਪੰਧ ਖਤਮ ਕੀਤਾ। ਪੰਦਰਾਂ ਕੁ ਕਦਮ ਪਿਛੇ ਰਹਿਣ ਤੇ ਮਰਦਾਨੇ ਝੰਡੇ ਨੂੰ ਆਖਿਆ, ਔਹ ਦੇਖ ! ਸਮਾਧੀ ਲਾ ਕੇ ਬੈਠਾ ਹੈ ਜਗਤ ਬਾਬਾ ਈਸ਼ਵਰ ਦਾ ਨੂਰ ! ਆਪ ਨਿਰੰਕਾਰੀ ! ਮਰਦਾਨੇ ਦੀ ਜ਼ਬਾਨੋਂ ਉਪਰੋਕਤ ਬਚਨ ਸੁਣਕੇ ਝੰਡਾ ਹੁਸ਼ਿਆਰ ਹੋ ਗਿਆ। ਉਸਨੇ ਆਪਣੇ ਸਰੀਰ, ਦਿਮਾਗ, ਅੱਖਾਂ ਤੇ ਹੱਥਾਂ ਨੂੰ ਕਾਇਮ ਕੀਤਾ। ਨਿਰੰਕਾਰੀ ਜੋਤ ਨਾਲ ਮੇਲ ਹੋਣ ਲਗਿਆ, ਸਚੇ ਸਤਿਗੁਰੂ ਦੀ ਹਜ਼ੂਰੀ ਵਿਚ ਪਹੁੰਚਿਆ ਕੋਈ ਨਿਰਾਦਰ ਨਾ ਹੋਵੇ ਉਸਨੂੰ ਭੈ ਸੀ ਕਿਤੇ ਉਸ ਕੋਲੋਂ ਕੋਈ ਭੁਲ ਨਾ ਹੋ ਜਾਵੇ। ਜੇ ਭੁਲ ਹੋਵੇ ਤਾਂ ਸਮਾਂ ਹੱਥੋਂ ਚਲਿਆ ਜਾਵੇ। ਆਪਣੇ ਆਪ ਨੂੰ ਕਾਇਮ ਕਰਕੇ ਨਿਰੰਕਾਰੀ ਜੋਤ ਦੇ ਕੰਵਲ ਚਰਨਾਂ ਕਮਲਾਂ ਉਤੇ ਡੰਡਵਤ ਹੋ ਜਾ ਡਿੱਗਾ। ਮੱਥਾ ਟੇਕਿਆ ਚਰਨਾਂ ਦੀ ਧੂੜ ਲਾਈ, ਜਿਉਂ ਹੀ ਉਹ ਚਰਨ ਧੂੜ ਅੱਖਾਂ ਤੇ ਮਥੇ ਨੂੰ ਲਾਈ ਤਿਉਂ ਹੀ ਸਾਰੇ ਹਨ੍ਹੇਰੇ ਦੂਰ ਹੋ ਗਏ, ਕਪਾਟ ਖੁਲ੍ਹ ਗਏ। ਅੰਦਰ ਦੀ ਮੈਲ, ਪਿਛਲੇ ਜਨਮਾਂ ਦੇ ਕਰਮਾਂ ਦੀ

ਨਿਸ਼ਾਨੀ ਨੈਨਾਂ ਰਾਹੀਂ ਹੰਝੂ ਬਣਕੇ ਬਾਹਰ ਆ ਗਈ। ਝੰਡਾ ਬਾਢੀ ਪੁਰਸ਼ ਬਣ ਗਿਆ ਸਚਮੁਚ ਦਾ ਪੁਰਸ਼ ! ਜਿਸ ਪੁਰਸ਼ ਨੂੰ ਪ੍ਰਮਾਤਮਾ ਦੀ ਅੰਗੀ ਸੰਗੀ ਮਿਥਿਆ ਜਾਂਦਾ ਹੈ।

ਦਾਤਾ ! ਮੇਰੇ ਉਤੇ ਕਿਰਪਾ ਕਰੋ। ਮੇਰੇ ਦਿਲ ਨੂੰ ਜਨਮ ਜਨਮ ਦੀ ਮੈਲ ਲਗੀ ਹੋਈ ਹੈ ਇਹ ਮੈਲ ਕਰੋ।

ਗੁਰੂ ਜੀ ਦਇਆ ਦੇ ਘਰ ਆਏ ਮੇਹਰ ਦੀ ਨਿਗਾਹ ਕੀਤੀ, ਝੰਡੇ ਬਾਢੀ ਸਿਰ ਉਪਰ ਹੱਥ ਰਖਕੇ ਆਖਿਆ, ਪੁਰਸ਼ਾ ! ਨਿਹਾਲ ! ਨਿਹਾਲ ! ਪਰੇਮ ਤੇ ਸ਼ਰਧਾ ਨਾਲ ਕਹੋ ਸਤਿ ਕਰਤਾਰ ਸਭ ਕਲੇਸ਼ਾਂ ਦਾ ਨਾਸ ਕਰਨ ਵਾਲਾ ਸਤਿਨਾਮੁ ਦਾ ਸਿਮਰਨ ਹੈ ਜਗਤ ਨੂੰ ਥਿਰ ਰਖਣ ਵਾਲੀ ਨਾਮ ਇਕ ਸ਼ਕਤੀ ਹੈ ਇਸ ਪਰਥਾਏ ਗੁਰੂ ਜੀ ਨੇ ਬਾਣੀ ਉਚਾਰੀ—

*ਸੁਣਿ ਸੁਣਿ ਬੂਝੈ ਮਾਨੈ ਨਾਉ। ਤਾ ਕੈ ਸਦ ਬਲਿਹਾਰੈ ਜਾਉ॥*
*ਆਪਿ ਭੁਲਾਏ ਠਉਰ ਨ ਠਾਉ॥ ਤੂੰ ਸਮਝਾਵਹਿ ਮੇਲਿ ਮਿਲਾਉ॥੧॥*
*ਨਾਮੁ ਮਿਲੈ ਚਲੈ ਮੈ ਨਾਲਿ॥ ਬਿਨੁ ਨਾਵੈ ਬਾਧੀ ਸਭ ਕਾਲਿ॥੧॥ ਰਹਾਉ॥*
*ਖੇਤੀ ਵਣਜੁ ਨਾਵੈ ਕੀ ਓਟ॥ ਪਾਪ ਪੁੰਨੁ ਬੀਜ ਕੀ ਪੋਟ॥*
*ਕਾਮੁ ਕ੍ਰੋਧੁ ਜੀਅ ਮਹਿ ਚੋਟ॥ ਨਾਮੁ ਵਿਸਾਰਿ ਚਲੇ ਮਨਿ ਖੋਟ॥੨॥*
*ਸਾਚੇ ਗੁਰ ਕੀ ਸਾਚੀ ਸੀਖ॥ ਤਨੁ ਮਨੁ ਸੀਤਲੁ ਸਾਚੁ ਪਰੀਖ॥*
*ਜਲ ਪੁਰਾਇਨਿ ਰਸ ਕਮਲ ਪਰੀਖ॥ ਸਬਦਿ ਰਤੇ ਮੀਠੇ ਰਸ ਈਖ॥੩॥*
*ਹੁਕਮਿ ਸੰਜੋਗੀ ਗੜਿ ਦਸ ਦੁਆਰ॥ ਪੰਚ ਵਸਹਿ ਮਿਲਿ ਜੋਤਿ ਅਪਾਰ॥*
*ਆਪਿ ਤੁਲੈ ਆਪੇ ਵਣਜਾਰ॥ ਨਾਨਕ ਨਾਮਿ ਸਵਾਰਣਹਾਰ॥੪॥੫॥*

*[ਗਉੜੀ ਮ: ੧ ਦਖਣੀ]*

ਤਿਸਦਾ ਪ੍ਰਮਾਰਥ—ਹੇ ਪੁਰਸ਼ਾ ! ਜੇਹੜਾ ਪੁਰਸ਼ ਇਸਨੂੰ ਸੁਣਦਾ ਮੰਨਦਾ ਤੇ ਇਸਦੇ ਵਿਚਾਰ ਕਰਦਾ ਹੈ ਐਸੇ ਪੁਰਖ ਤੋਂ ਮੈਂ ਬਲਿਹਾਰ ਜਾਂਦਾ ਹਾਂ। ਪਰ ਪੁਰਸ਼ ਨੂੰ ਨਾਮ ਵਲ ਪਰੇਰਨਾ ਵਾਹਿਗੁਰੂ ਦੇ ਹੱਥ ਹੈ ਜੇ ਉਹ ਭੁਲਕੇ ਕੁਰਾਹੇ ਪਾਏ ਤਾਂ ਕਿਸੇ ਦੀ ਕੋਈ ਪੇਸ਼ ਨਹੀਂ ਜਾਂਦੀ ਪ੍ਰਭੂ ਹੀ ਸੋਝੀ ਬਖਸ਼ੇ ਤਾਂ ਨਾਮ ਦਾ ਸਿਮਰਨ ਹੋ ਸਕਦਾ ਹੈ। ਨਾਮ ਹੀ ਇਕ ਐਸੀ ਵਸਤੂ ਹੈ ਜੋ ਜੀਵ ਆਤਮਾ ਦੇ ਨਾਲ ਜਾਂਦੀ ਤੇ ਸਹਾਈ ਹੁੰਦੀ ਹੈ। ਨਾਮ ਤੋਂ ਬਿਨਾਂ ਸਾਰੇ ਜੀਵਾਂ ਨੂੰ ਕਾਲ ਰੂਪੀ ਸੈਨਾ ਬੰਨ੍ਹ ਲੈਂਦੀ ਹੈ। ਜੀਵ ਦੁਖ ਉਠਾਉਂਦਾ ਹੈ, ਹਰ ਧੰਦੇ ਵਿਚ ਨਾਮ ਸਹਾਈ ਹੁੰਦਾ

ਹੈ। ਧੰਦਾ ਭਾਵੇਂ ਖੇਤੀ ਹੋਵੇ ਜਾਂ ਬਿਉਪਾਰ। ਜੀਵਾਂ ਨੇ ਪਾਪ ਪੁੰਨ ਦੀ ਪੰਡ ਉਠਾਈ ਹੈ ਓਹ ਵੀ ਤਦੇ ਹੌਲੀ ਹੋ ਸਕਦੀ ਹੈ ਜੇ ਨਾਮ ਦਾ ਸਿਮਰਨ ਕੀਤਾ ਜਾਵੇ। ਕਾਮ ਤੇ ਹਉਮੈ ਜੋ ਜੀਵ ਨੂੰ ਤੰਗ ਕਰਦੇ ਨੇ, ਨਾਮ ਵਿਸਾਰ ਦਿਤਾ ਜਾਵੇ ਤਾਂ ਇਨ੍ਹਾਂ ਚੋਰਾਂ ਦਾ ਬਹੁਤਾ ਜ਼ੋਰ ਪੈ ਜਾਂਦਾ ਹੈ। ਮੂਰਖ ਲੋਕ ਮਨ ਦੇ ਮਗਰ ਲਗਕੇ ਕਸ਼ਟ ਉਠਾਉਂਦੇ ਹਨ, ਜੇਹੜੇ ਪੁਰਸ਼ਾਂ ਨੇ ਸਚੀ ਸਿਖਿਆ ਹਾਸਲ ਕੀਤੀ ਹੈ ਓਹਨਾਂ ਦੀ ਆਤਮਾ ਚੰਗੀ, ਸ੍ਰੀਰ ਸੀਤਲ ਤੇ ਓਹ ਸਚ ਦੇ ਇਮਤਿਹਾਨ ਵਿਚੋਂ ਪਾਸ ਹੋ ਜਾਂਦੇ ਹਨ। ਜਿਵੇਂ ਕੰਵਲ ਫੁਲ ਜਲ ਵਿਚੋਂ ਖੁਰਾਕ ਲੈਕੇ ਫਿਰ ਵੀ ਜਲ ਤੋਂ ਨਿਰਲੇਪ ਰਹਿੰਦਾ ਹੈ ਤਿਵੇਂ ਗੁਰਮੁਖ ਲੋਕ ਗੁਰੂ ਦੀ ਸਿਖਿਆ ਅਨੁਸਾਰ ਜੀਵਨ ਤੇ ਚਲਦੇ ਹੋਏ ਜਗਤ ਤੋਂ ਨਿਰਲੇਪ ਰਹਿੰਦੇ ਹਨ ਜੋ ਗੁਰੂ ਦੇ ਸ਼ਬਦ ਜਾਂ ਵਾਹਿਗੁਰੂ ਦੇ ਸਿਮਰਨ ਵਲ ਲਗੇ ਹਨ, ਓਹ ਐਸਾ ਅਨੰਦ ਮਾਣਦੇ ਹਨ ਜਿਵੇਂ ਕਮਾਦ ਦਾ ਮਿਠਾ ਰਸ ਪੀਣ ਤੋਂ ਅਨੰਦ ਮਾਣੀਦਾ ਹੈ। ਸਭ ਵਿਗੜੇ ਕੰਮ ਸਵਾਰਨ ਵਾਲਾ ਨਾਮ ਹੈ !

ਇਸ ਸ਼ਬਦ ਦੇ ਉਪਰੰਤ ਗੁਰੂ ਜੀ ਨੇ ਝੰਡੇ ਨੂੰ ਉਪਦੇਸ਼ ਦਿਤਾ ਕਿ ਓਹ ਦੇਵੀ ਦੇਵਤਿਆਂ ਦੀ ਪੂਜਾ ਛਡਕੇ ਸਰਬ ਸ਼ਕਤੀਵਾਨ ਕਰਤਾਰ ਦੀ ਪੂਜਾ ਕਰਨ ਦੂਜੇ ਜਨਮ ਮਰਨ ਜਾਂ ਜਿਸ ਉਤੇ ਦੇਸ਼ ਕਾਲ ਤੇ ਅਬੋਹਵਾ ਅਸਰ ਕਰੇ। ਓਹ ਕਰਤਾਰ ਨਹੀਂ ਹੋ ਸਕਦਾ। ਜੋ ਕਰਤਾਰ (ਵਾਹਿਗੁਰੂ) ਨਹੀਂ ਉਸਦੀ ਪੂਜਾ ਨਹੀਂ ਹੋ ਸਕਦੀ।

ਝੰਡੇ ਨੂੰ ਪੂਰਨ ਗਿਆਨ ਹੋ ਗਿਆ ਓਹ ਸਾਰੇ ਆਸਰੇ ਛਡਕੇ ਗੁਰੂ ਜੀ ਦੀ ਸਿਖਿਆ ਅਨੁਸਾਰ ਚਲਣ ਲਗਾ। ਝੰਡੇ ਨੂੰ ਸਿੱਖ ਹੋਇਆ ਦੇਖਕੇ ਨਗਰੀ ਦੇ ਰਾਜੇ ਨੇ ਵੀ ਗੁਰੂ ਜੀ ਦੇ ਦਰਸ਼ਨ ਕੀਤੇ। ਕੁਝ ਦਿਨ ਉਸ ਨਗਰੀ ਵਿਚ ਰਹਿਣ ਪਿਛੋਂ ਗੁਰੂ ਜੀ ਅਗੇ ਨੂੰ ਤਿਆਰ ਹੋਏ, ਪਰ ਤੁਰਨ ਤੋਂ ਪਹਿਲਾਂ ਝੰਡੇ ਨੂੰ ਮੰਜੀ ਬਖਸ਼ੀ ਜੋ ਓਹ ਉਸ ਪਹਾੜੀ ਇਲਾਕੇ ਵਿਚ ਜੀਵਾਂ ਨੂੰ ਸਤਿਨਾਮ ਦਾ ਜਾਪ ਜਪਾਉਂਦੇ ਰਹਿਣ।

## ੬੩. ਜਗਨ ਨਾਥ ਪੁਰੀ ਵਿਚ ਪੰਡਤਾਂ ਨੂੰ ਉਪਦੇਸ਼

ਵੈਸ਼ਾਲ ਭਾਰਤ ਵਿਚ ਹਿੰਦੂ ਮੰਦਰਾਂ ਤੇ ਤੀਰਥਾਂ ਦੀ ਗਿਣਤੀ ਬੇਅੰਤ ਹੈ ਪਰ ੬੮ (ਅਠਾਹਠ) ਤੀਰਥ ਪ੍ਰਸਿਧ ਮੰਨੇ ਗਏ ਹਨ। ਇਹ ਸਾਰੇ ਤੀਰਥ ਭਾਰਤ

ਦੇ ਅੱਡ ਅੱਡ ਪ੍ਰਾਂਤਾਂ ਵਿਚ ਹਨ। ਸਾਧ, ਸੰਤ ਤੇ ਭਗਤ ਲੋਕ ਇਨ੍ਹਾਂ ਤੀਰਥਾਂ ਦੀ ਯਾਤਰਾ ਕਰਨਾ ਬਹੁਤ ਸ਼ੁਭ ਸਮਝਦੇ ਰਹੇ ਹਨ। ਪੂਰਬੀ ਦਖਣੀ ਹਿੰਦ ਦੇ ਵਰਤਮਾਨ ਸੂਬੇ ਉੜੀਸਾ ਵਿਚ ਜਗਨਨਾਥ ਪੁਰੀ ਵਿਚ ਸ਼ਹਿਰ ਤੇ ਤੀਰਥ ਹੈ। ਏਥੇ ਜਗਨਨਾਥ ਦੇਵਤੇ ਦਾ ਵੱਡਾ ਮੰਦਰ ਹੈ। ਸ਼ਹਿਰ ਸਮੁੰਦਰ ਦੇ ਕਿਨਾਰੇ ਹੋਣ ਕਰਕੇ ਇਕ ਚੰਗੀ ਬੰਦਰਗਾਹ ਵੀ ਹੈ। ਹਜ਼ਾਰਾਂ ਯਾਤਰੂ ਰੇਲ ਤੇ ਸਮੁੰਦਰੀ ਜਹਾਜ਼ਾਂ ਰਾਹੀਂ ਇਸ ਤੀਰਥ ਦੀ ਯਾਤਰਾ ਕਰਨ ਵਾਸਤੇ ਅਜੇ ਵੀ ਜਾਂਦੇ ਹਨ।

ਗਿਆਨ ਦੇ ਅਮਰ ਸੂਰਜ ਅਤੇ ਸੀਤਲਤਾ ਸਰੂਪ ਸਚੇ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਪੂਰਬੀ ਬੰਗਾਲ ਤੇ ਬਰਮਾ ਦਾ ਦੌਰਾ ਕਰਕੇ ਕਲਕਤੇ ਵਲ ਮੁੜੇ। ਕਲਕਤੇ ਵਿਚ ਜਿਥੇ ਅੱਜ ਬੜੀ ਸੰਗਤ ਗੁਰਦੁਆਰਾ ਹੈ ਇਸ ਅਸਥਾਨ ਉਤੇ ਆਕੇ ਗੁਰੂ ਜੀ ਬਿਰਾਜਮਾਨ ਹੋਏ ਤੇ ਹਜ਼ਾਰਾਂ ਜੀਵਾਂ ਨੂੰ ਸਤਿਨਾਮ ਦਾ ਉਪਦੇਸ਼ ਬਖਸ਼ਿਆ। ਪੰਡਤਾਂ ਦੇ ਭਰਮ ਦੂਰ ਕਰਕੇ ਜੀਵਨ ਦੀ ਸਹੀ ਰੋਸ਼ਨੀ ਬਖਸ਼ੀ। ਕਾਲੀ ਦੇਵੀ ਦੇ ਮੰਦਰ ਵਿਚ ਪਸ਼ੂਆਂ ਤੇ ਜਾਨਵਰਾਂ ਦੀ ਬਲੀ ਦਿੱਤੀ ਜਾਂਦੀ ਸੀ ਉਸ ਜੀਵ ਹਤਿਆ ਤੋਂ ਪੰਡਤਾਂ ਨੂੰ ਰੋਕਿਆ ਤੇ ਦਸਿਆ ਕਿ ਮੁਕਤੀ ਸਾਧਨ ਜੀਵ ਹਤਿਆ ਕਰਨਾ ਨਹੀਂ ਸਗੋਂ ਪ੍ਰਮਾਤਮਾ ਦੀ ਭਗਤੀ ਤੇ ਜੀਆਂ ਉਤੇ ਦਇਆ ਕਰਨਾ ਹੈ।

ਕਲਕਤੇ ਤੋਂ ਦਖਣ ਵਲ ਸਮੁੰਦਰ ਦੇ ਕਿਨਾਰੇ-ਕਿਨਾਰੇ ਗੁਰੂ ਜੀ ਤੁਰ ਗਏ। ਮਰਦਾਨਾ ਸਾਥੀ ਉਹ ਇਸਤਰੀ ਪੁਰਸ਼ਾਂ ਦੇ ਨਵੇਂ ਤੇ ਵਖਰੇ ਲਿਬਾਸ ਰੰਗ ਰੂਪ ਅਤੇ ਬੋਲਚਾਲ ਨੂੰ ਦੇਖਕੇ ਬਹੁਤ ਹੈਰਾਨ ਹੁੰਦਾ ਸੀ। ਪਛਮੀ ਬੰਗਾਲ ਅਤੇ ਉੜੀਸਾ ਦੇ ਆਮ ਲੋਕ ਗਰੀਬ ਤੇ ਭੋਲੇ ਸਨ। ਨੰਗੇ ਸਿਰ ਰਹਿਣ ਦਾ ਆਮ ਰਿਵਾਜ ਸੀ। ਕਿਰਤ ਕਰਕੇ ਜੀਵਨ ਨਿਰਬਾਹ ਕਰਦੇ ਸਨ। ਆਤਮਿਕ ਗਿਆਨ ਵਲੋਂ ਬਹੁਤ ਕੋਰੇ ਸਨ ਉਨ੍ਹਾਂ ਦੇ ਦਿਲ ਦਿਮਾਗ ਵਿਚ ਹਨੇਰਾ ਹੀ ਹਨੇਰਾ ਸੀ। ਖੇਤਾਂ ਵਿਚ ਹਲ ਚਲਾਉਂਦੀਆਂ, ਮੱਛੀਆਂ ਪਕੜਦਿਆਂ ਅਤੇ ਜੰਗਲਾਂ ਵਿਚੋਂ ਲਕੜੀ ਕਟਦਿਆਂ ਹੋਇਆ ਨੂੰ ਗੁਰੂ ਜੀ ਨੇ ਉਪਦੇਸ਼ ਕੀਤਾ। ਜੀਆਂ ਨੂੰ ਭਵਸਾਗਰ ਤੋਂ ਤਾਰਦੇ ਹੋਏ ਹੌਲੀ ਹੌਲੀ ਗੁਰੂ ਜੀ ਪੁਰੀ ਪੁਜ ਗਏ। ਪੁਰੀ ਨੂੰ ਜਗਨਨਾਥ ਵੀ ਆਖਿਆ ਜਾਂਦਾ ਹੈ ਕਿਉਂਕਿ ਇਥੇ ਜਗਨਨਾਥ ਜਗਦੀਸ਼ ਦੇ ਮੰਦਰ ਹਨ। ਮੰਦਰਾਂ ਦੇ ਵਿਚ ਮੂਰਤੀਆਂ ਸ੍ਰੀ ਰਾਧਾ ਕ੍ਰਿਸ਼ਨ ਦੀਆਂ ਰਖੀਆਂ ਹੋਈਆਂ ਹਨ। ਗੁਰੂ ਜੀ ਮੰਗੂਮਟ ਮੰਦਰ ਕੋਲ ਜਾ ਬੈਠੇ ਇਸਦੇ ਨੇੜੇ ਸਮੁੰਦਰ ਹੈ। ਸਮੁੰਦਰ

ਦੀਆਂ ਛਲਾਂ ਸਦਾ ਇਸ ਮੰਦਰ ਦੇ ਪੈਰ ਚੁੰਮਦੀਆਂ ਰਹਿੰਦੀਆਂ ਹਨ।

ਜਗਨਨਾਥ ਪੁਰੀ ਦੇ ਮੰਦਰ ਹਿੰਦੁਸਤਾਨ ਦੇ ਅਮੀਰ ਮੰਦਰਾਂ ਵਿਚੋਂ ਇਕ ਹੈ। ਮਹਿਮੂਦ ਗਜਨਵੀ ਨੂੰ ਜਦੋਂ ਸੋਮਨਾਥ ਦੇ ਮੰਦਰਾਂ ਵਿਚੋਂ ਕ੍ਰੋੜਾਂ ਰੁਪੈ ਦੀ ਕੀਮਤ ਦਾ ਮਾਲ ਮਿਲਿਆ ਤਾਂ ਉਸ ਨੇ ਹੋਰ ਮੰਦਰਾਂ ਨੂੰ ਵੀ ਲੁਟਣਾ ਸ਼ੁਰੂ ਕੀਤਾ। ਸਮੁੰਦਰ ਦੇ ਕਿਨਾਰੇ ਖਲੋਤਾ ਜਗਨਨਾਥ ਜਗਦੀਸ਼ ਦਾ ਮੰਦਰ ਲੁਟੇ। ਵਡੇ ਮੰਦਰਾਂ ਵਿਚੋਂ ਹੀਰੇ, ਜਵਾਹਰਾਤ, ਸੋਨਾ ਤੇ ਚਾਂਦੀ ਉਸਦੇ ਹੱਥ ਲਗਾ।

ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਮੇਂ ਪੁਰੀ ਦੇ ਮੰਦਰਾਂ ਉਤੇ ਬਾਮ ਮਾਰਗੀਆਂ ਦਾ ਕਬਜਾ ਸੀ, ਸਾਰੀਆਂ ਮੂਰਤੀਆਂ ਨਗਨ ਰਖੀਆਂ ਹੋਈਆ ਸਨ ਸ਼ਰਾਬ ਦੀ ਵਰਤੋਂ ਹੁੰਦੀ ਸੀ ਤੇ ਜੂਠ ਦਾ ਪਰਹੇਜ਼ ਨਹੀਂ ਸੀ ਰਖਿਆ ਜਾਂਦਾ ਧਰਮ ਦੇ ਨਾਂ ਉਤੇ ਕੁਰੀਤੀਆਂ ਹੁੰਦੀਆਂ ਸਨ। ਇਸਤਰੀ ਜਾਤੀ ਦੀ ਨਿਰਾਦਰੀ ਕੀਤੀ ਜਾਂਦੀ ਸੀ। ਅਛੂਤਾਂ ਨੂੰ ਮੰਦਰ ਵਿਚ ਅਛੂਤਾਂ ਦੀ ਬਹੁਗਿਣਤੀ ਸੀ। ਸ਼ਾਮ ਦਾ ਵੇਲਾ ਹੋਇਆ ਮੰਦਰ ਦੇ ਟਲ ਖੜਕੇ। ਟਲਾਂ ਦੀ ਘਣਘੋਰ ਕੋਹਾਂ ਤਕ ਸੁਣਾਈ ਦੇਣ ਲਗੀ। ਟਲਾਂ ਦੀ ਅਵਾਜ਼ ਸੁਣਕੇ ਲੋਕ ਮੰਦਰ ਦੇ ਅੰਦਰ ਚਲੇ ਗਏ ਗੁਰੂ ਜੀ ਨੇ ਦੇਖਿਆ ਮੰਦਰ ਦੇ ਜਿੰਨੇ ਪੁਜਾਰੀ ਹਨ, ਜਿੰਨੇ ਦਰਸ਼ਕ ਹਨ, ਸਭ ਦੇ ਅੰਦਰ ਹਨ੍ਹੇਰਾ ਹੈ ਪਰ ਜਗਨਨਾਥ ਦੀ ਮੂਰਤੀ ਦੇ ਸਾਹਮਣੇ ਥਾਲਾਂ ਵਿਚ ਦੀਵੇ ਬਾਲਕੇ ਆਰਤੀ ਕਰ ਰਹੇ ਹਨ। ਦੱਖਣ ਦੀਆਂ ਸੁੰਦਰ ਕਵਾਰੀਆਂ ਕੁੜੀਆਂ ਸੁੰਦਰ ਲਿਬਾਸ ਵਿਚ ਅਰਤੀ ਦੇ ਦੀਵਿਆਂ ਦੇ ਥਾਲ ਚੁਕਕੇ ਨਾਚ ਵੀ ਕਰ ਰਹੀਆਂ ਸਨ। ਪਿਤਲ ਦੇ ਛੈਣੇ ਤੇ ਕੈਂਸੀਆਂ ਵਜ ਰਹੀਆਂ ਸੀ ਆਰਤੀ ਹੋ ਰਹੀ ਸੀ ਪਰ ਗੁਰੂ ਜੀ ਨੇ ਆਰਤੀ ਵਿਚ ਹਿੱਸਾ ਨਾ ਲਿਆ। ਗੁਰੂ ਜੀ ਤੇ ਮਰਦਾਨਾ ਚੁਪ ਕਰਕੇ ਇਸ ਪਾਸੇ ਬੈਠੇ ਰਹੇ। ਜਦੋਂ ਆਰਤੀ ਸਮਾਪਤ ਹੋ ਗਈ ਤਾਂ ਮੰਦਰ ਦੇ ਪੁਜਾਰੀ ਅਤੇ ਸ਼ਹਿਰ ਦੇ ਪਤਵੰਤੇ ਬ੍ਰਾਹਮਣ ਮੁਖੀ ਪੁਜਾਰੀ ਕਲਜੁਗ ਨੂੰ ਨਾਲ ਲੈਕੇ ਗੁਰੂ ਜੀ ਦੇ ਚੌਗਿਰਦੇ ਆ ਇਕੱਠੇ ਹੋਏ ਸਾਰਿਆਂ ਦੇ ਸਵਾਲ ਕਰਨ ਦੀ ਥਾਂ ਮੁਖੀ ਪੁਜਾਰੀ ਨੇ ਗੁਰੂ ਜੀ ਨੂੰ ਪੁਛਿਆ—ਹੇ ਪੁਰਸ਼ਾ ! ਤੂੰ ਇਹ ਦੱਸ ਕੌਣ ਦੇਸ਼ ਦਾ ਰਹਿਣ ਵਾਲਾ ਹੈਂ ? ਤੇਰਾ ਧਰਮ ਕੀ ! ਜਗਨਨਾਥ ਪ੍ਰਖੋਤਮ ਦੇ ਮੰਦਰ ਵਿਚ ਪਹੁੰਚਕੇ ਤੂੰ ਭਗਵਾਨ ਦੀ ਆਰਤੀ ਵਿਚ ਸ਼ਾਮਲ ਕਿਉਂ ਨਹੀਂ ਹੋਇਆ ਲਾਪਰਵਾਹੀ ਵਿਚ ਨਿਡਰ ਬੈਠਾ ਰਿਹਾ ਹੈਂ ? ਪੁਜਾਰੀ ਦੇ ਇਹ ਸਵਾਲ ਸੁਣਕੇ ਜਗਤ ਗੁਰੂ ਮੁਸਕਰਾਏ ਉਨ੍ਹਾਂ ਨੇ ਨੈਣ ਉਚੇ ਕਰਕੇ ਸਾਰਿਆਂ ਵਲ ਦੇਖਿਆ।

ਉਸ ਦੇਖਣ ਨਾਲ ਹੀ ਸਾਰਿਆਂ ਦਾ ਕ੍ਰੋਧ ਮਠਾ ਹੋ ਗਿਆ ਹਿਰਦਿਆਂ ਦੀ ਜਲਨ ਮੱਠੀ ਹੋ ਗਈ ਪੁਜਾਰੀ ਨੂੰ ਸੰਬੋਧਨ ਕਰਕੇ ਗੁਰੂ ਜੀ ਨੇ ਉਤਰ ਦਿਤਾ—

*ਸੁਨਿ ਕਰਿ ਜਗ ਗੁਰ ਬਚਨ ਬਖਾਨੇ॥ ਸਦਾ ਆਰਤੀ ਹਮ ਪਹਿਚਾਨੇ*
*ਸਰਬ ਸਿਰੋਮਣ ਜਸ ਪ੍ਰਭ ਊਚੇ॥ ਕਰਹਿ ਆਰਤੀ ਤਸ ਮਨ ਸਚੇ॥ ਅਲਪ*
*ਆਰਤੀ ਕਯਾ ਤੁਮ ਕਰਤੇ॥ ਤੁਛਿ ਸੌਂਜ ਜਾ ਮਹਿ ਤੁਮ ਧਰਤੇ॥ ਮਨ*
*ਨਿਰਮਲ ਕਰਿ ਨਹੀਂ ਟਿਕ ਵਹੁ ਤੋਂ ਅਭਿਨਤਿ ਕਿਆ ਫਲ ਤੁਮ ਪਾਵਹੁ॥*
*(ਨਾਨਕ ਪ੍ਰਕਾਸ਼)*

ਹੇ ਪੰਡਤ ! ਅਸੀਂ ਤਾਂ ਸਦਾ ਆਰਤੀ ਕਰਦੇ ਰਹਿੰਦੇ ਹਾਂ ਪ੍ਰਮਾਤਮਾ ਤਾਂ ਸਦਾ ਸਭ ਤੋਂ ਸਰੋਮਣੀ ਹੈ।ਪਵਿਤਰ ਹਿਰਦੇ ਨਾਲ ਵਾਹਿਗੁਰੂ ਜਸ ਦੀ ਆਰਤੀ ਕਰਦੇ ਹਾਂ। ਤੇਰੀ ਇਹ ਮਾਮੂਲੀ ਆਰਤੀ ਭਗਵਾਨ ਨੂੰ ਕੀ ਖੁਸ਼ ਕਰ ਸਕਦੀ ਹੈ ਨਾ ਤੁਸਾਂ ਦਾ ਮਨ ਨਿਰਮਲ ਹੈ ਨਾ ਉਸ ਵਿਚ ਵਿਸ਼ਵਾਸ (ਟਿਕਾਓ) ਹੈ। ਹੰਕਾਰੀ ਮਨ ਨਾਲ ਦਸੋ ਭਗਵਾਨ ਦੀ ਆਰਤੀ ਤੁਸਾਂ ਨੂੰ ਕੀ ਫਲ ਦੇ ਸਕਦੀ ਹੈ, ਕੁਰੀਤੀਆਂ ਕਰਦੇ ਜੇ ਮਨੁਖਤਾ ਨਾਲ ਪਿਆਰ ਨਹੀਂ ਲਾਲਚ ਤੇ ਕਾਮ ਤੁਸਾਂ ਦਾ ਪਿਛਾ ਨਹੀਂ ਛਡਦਾ। ਸਰੀਰ ਨੂੰ ਸਾੜਨ ਵਾਲੀਆਂ ਖੁਰਾਕਾਂ ਖਾਂਦੇ ਜੇ, ਨਸ਼ੇ ਵਰਤੀ ਜਾਂਦੇ ਜੇ, ਤੁਸਾਂ ਦੇ ਤਨ ਅਰੋਗ ਨਾ ਰਹੇ ਤਾਂ ਮਨ ਕਿਵੇਂ ਅਰੋਗ ਰਹੇਗਾ ? ਅਸੀਂ ਪੰਜਾਬੋਂ ਆਏ ਹਾਂ, ਦੂਰ ਦੇਸ਼ ਤੋਂ ਨਿਰੰਕਾਰ ਦੇ ਪੁਜਾਰੀ ਹਾਂ। ਉਸ ਮਹਾਨ ਸ਼ਕਤੀਵਾਨ ਨਿਰੰਕਾਰ ਦੇ ਜੋ ਪੱਥਰਾਂ ਤੇ ਮੰਦਰਾਂ ਵਿਚ ਕੈਦ ਨਹੀਂ ਸਗੋਂ ਜਗਤ ਵਿਚ ਕਈਆਂ ਰੂਪਾਂ ਵਿਚ ਵਸ ਰਿਹਾ ਹੈ। ਓਸੇ ਨਿਰੰਕਾਰ ਦੀ ਆਰਤੀ ਦਿਨ ਰਾਤ ਕਰਦੇ ਰਹਿੰਦੇ ਹਾਂ !

ਗੁਰੂ ਜੀ ਦੇ ਬਚਨਾਂ ਦੇ ਅੰਮ੍ਰਿਤ ਛਿਟੇ ਨਾਲ ਸਭ ਦੇ ਮਨ ਸ਼ਾਂਤ ਹੋ ਗਏ। ਓਹ ਬੈਠਣ ਵਾਸਤੇ ਮਜ਼ਬੂਰ ਹੋ ਗਏ। ਮੁਖੀ ਪੰਡਤ ਨੇ ਪੁਛਿਆ ਓਹ ਕਿਹੜੀ ਆਰਤੀ ਹੈ ਜੋ ਤੂੰ ਕਰਦਾ ਹੈਂ ਅਸਾਨੂੰ ਸੁਣਾ !

ਮੁਖੀ ਪੰਡਤ ਕਲਜੁਗ ਦਾ ਇਹ ਬੋਲ ਸੁਣਕੇ ਗੁਰੂ ਜੀ ਨੇ ਓਹਦੇ ਹੰਕਾਰ ਨੂੰ ਦੂਰ ਕਰਨ ਓਹਦੀ ਮੂਰਖਤਾ ਅੰਤ ਕਰਨ ਖਾਤਰ ਰਾਗ ਧਨਾਸਰੀ ਵਿਚ ਇਕ ਸ਼ਬਦ ਉਚਾਰਨ ਕੀਤਾ—

*ਗਗਨ ਮੈ ਥਾਲੁ ਰਵਿ ਚੰਦੁ ਦੀਪਕ ਬਨੇ ਤਾਰਿਕਾ ਮੰਡਲ ਜਨਕ ਮੋਤੀ॥*
*ਧੂਪੁ ਮਲਆਨਲੋ ਪਵਣੁ ਚਵਰੋ ਕਰੇ ਸਗਲ ਬਨਰਾਇ ਫੂਲੰਤ ਜੋਤੀ॥੧॥*

ਕੈਸੀ ਆਰਤੀ ਹੋਇ ॥ ਭਵ ਖੰਡਨਾ ਤੇਰੀ ਆਰਤੀ ॥ ਅਨਹਤਾ ਸਬਦ ਵਾਜੰਤ ਭੇਰੀ ॥੧॥ ਰਹਾਉ ॥ ਸਹਸ ਤਵ ਨੈਨ ਨਨ ਨੈਨ ਹਹਿ ਤੋਹਿ ਕਉ ਸਹਸ ਮੂਰਤਿ ਨਨਾ ਏਕ ਤੁੋਹੀ ॥ ਸਹਸ ਪਦ ਬਿਮਲ ਨਨ ਏਕ ਪਦ ਗੰਧ ਬਿਨੁ ਸਹਸ ਤਵ ਗੰਧ ਇਵ ਚਲਤ ਮੋਹੀ ॥੨॥ ਸਭ ਮਹਿ ਜੋਤਿ ਜੋਤਿ ਹੈ ਸੋਇ ॥ ਤਿਸ ਦੈ ਚਾਨਣਿ ਸਭ ਮਹਿ ਚਾਨਣੁ ਹੋਇ ॥ ਗੁਰ ਸਾਖੀ ਜੋਤਿ ਪਰਗਟੁ ਹੋਇ ॥ ਜੋ ਤਿਸੁ ਭਾਵੈ ਸੁ ਆਰਤੀ ਹੋਇ ॥੩॥ ਹਰਿ ਚਰਣ ਕਵਲ ਮਕਰੰਦ ਲੋਭਿਤ ਮਨੋ ਅਨਦਿਨੁ ਮੋਹਿ ਆਹੀ ਪਿਆਸਾ ॥ ਕ੍ਰਿਪਾ ਜਲੁ ਦੇਹਿ ਨਾਨਕ ਸਾਰਿੰਗ ਕਉ ਹੋਇ ਜਾ ਤੇ ਤੇਰੈ ਨਾਇ ਵਾਸਾ ॥੪॥੩॥

[ਧਨਾਸਰੀ ਮ: ੧ ਆਰਤੀ]

ਸੁਣੋ ਪੰਡਤੋ ! ਅਕਾਸ਼ ਦੇ ਥਾਲ ਵਿਚ ਸੂਰਜ ਤੇ ਚੰਦ ਦੇ ਦੀਵੇ ਰਖੇ ਹੋਏ ਹਨ, ਸਾਰੇ ਤਾਰੇ ਮੋਤੀ ਹਨ, ਚੰਦਨ ਦੀ ਸੁਗੰਧੀ ਧੂਪ ਹੈ, ਹਵਾ ਚੌਰ ਕਰ ਰਹੀ ਹੈ। ਤੁਸੀਂ ਪੰਜ ਚਾਰ ਸੇਰ ਫੁਲ ਤੋੜਕੇ ਆਰਤੀ ਕਰਦੇ ਜੇ ਇਥੇ ਸਾਰੀ ਬਨਸਪਤੀ ਹੀ ਫੁਲ ਰੂਪ ਵਿਚ ਚੜ੍ਹਾਈ ਜਾਂਦੀ ਹੈ। ਪਰ ਮੈਂ ਆਖਦਾ ਹਾਂ ਕਿ ਉਸ ਨਿਰੰਕਾਰੀ ਦੀ ਕਿਵੇਂ ਆਰਤੀ (ਉਸਤਤ) ਹੋਵੇ, ਜਦੋਂ ਓਹ ਖੁਦ ਜਨਮ ਮਰਨ ਦਾ ਮਾਲਕ ਹੈ । ਉਪਰਲੀ ਅਸਚਰਜ ਆਰਤੀ ਹੀ ਹੋ ਸਕਦੀ ਹੈ ਅਨਹਦ ਨਾਦ ਰਾਤ ਦਿਨੇ ਛਿੜਿਆ ਰਹਿੰਦਾ ਹੈ। ਇਹ ਆਰਤੀ ਸਦੀਵੀ ਆਪੇ ਹੀ ਹੁੰਦੀ ਰਹਿੰਦੀ ਹੈ। ਆਹ ! ਮੇਰੇ ਦਾਤਾ ਤੇਰੇ ਹਜ਼ਾਰਾਂ ਨੇਤ੍ਰ ਹਨ ਪਰ ਦੇਖਣ ਵਿਚ ਕੋਈ ਨਹੀਂ। ਜਗਤ ਜੀਵਾਂ ਦੀਆਂ ਅੱਖਾਂ ਰਾਹੀਂ ਦੇਖਦਾ ਹੈਂ ਪਰ ਆਪ ਗੁਪਤ ਰਹਿੰਦਾ ਹੈ। ਸੰਸਾਰ ਤੇ ਜੋ ਜੀਵ ਰੂਪ ਵਿਚ ਮੂਰਤਾਂ ਹਨ, ਇਹ ਸਭ ਆਪ ਦੀਆਂ ਹਨ। ਆਪ ਦੇ ਹਜ਼ਾਰਾਂ ਨਿਰਮਲ ਚਰਨ ਹਨ. ਸੈਂਕੜੇ ਸੁਗੰਧੀਆਂ ਨਾਸਾਂ ਰਾਹੀਂ ਸੁੰਘਦਾ ਹੈ, ਪਰ ਜੀਵਾਂ ਨੂੰ ਨਹੀਂ ਦਿਸਦੀਆਂ।

ਨਤੀਜਾ ਇਹੋ ਹੈ ਕਿ ਵਾਹਿਗੁਰੂ ਦਾ ਸਰੂਪ ਜੋਤ ਵਿਚ ਸਾਰਿਆਂ ਜੀਵਾਂ ਦੇ ਹਿਰਦਿਆਂ ਵਿਚ ਵਸ ਰਿਹਾ ਹੈ। ਓਸੇ ਅਕਾਲ ਪੁਰਖ ਜੋਤ ਕਾਰਨ ਹੀ ਸੂਰਜ, ਚੰਦ ਤਾਰਿਆਂ ਵਿਚ ਜੋਤ ਹੈ।

ਪਰ ਇਸ ਜੋਤ ਨੂੰ ਪ੍ਰਗਟ ਰੂਪ ਵਿਚ ਆਪਣੇ ਅੰਦਰ ਆਤਮੇ ਜਗਾਉਣ ਦਾ ਵਸੀਲਾ ਹੈ, ਗੁਰੂ ਦੀ ਸਿਖਿਆ ਹਾਸਲ ਕਰਨਾ। ਜਦੋਂ ਉਸ ਨਿਰੰਕਾਰੀ ਨੂੰ ਮਨਜ਼ੂਰ ਹੋ ਜਾਵੇ ਤਾਂ ਹਿਰਦੇ 'ਚ ਜੋਤ ਜਗ ਜਾਂਦੀ ਹੈ ਤਾਂ ਸਚੀ ਆਰਤੀ

ਹੁੰਦੀ ਹੈ ਪ੍ਰਮਾਤਮਾ ਦੇ ਚਰਨ ਕਮਲਾਂ ਦੀ ਧੂੜੀ ਵਿਚ ਮੇਰਾ ਮਨ ਇਸ਼ਨਾਨ ਕਰਦਾ ਰਹੇ, ਭੌਰੇ ਦੀ ਤ੍ਰਾਂ ਨਿਵਾਸ ਕਰੇ। ਮੈਂ ਅਰਦਾਸ ਕਰਦਾ ਹਾਂ ਕਿ ਇਸ ਮਨ ਪਪੀਹੇ ਨੂੰ ਆਪ ਦੇ ਨਾਮ ਦੇ ਪ੍ਰੇਮ ਦੀ ਪਿਆਸ ਸਦਾ ਲਗੀ ਰਹੇ। ਗੁਰੂ ਜੀ ਮੇਹਰ ਕਰਨ ਤੇ ਭਗਤੀ ਸਿਮਰਨ ਬਖਸ਼ਕੇ ਪਪੀਹੇ ਦੀ ਆਤਮਾ ਨੂੰ ਸ਼ਾਂਤ ਕਰਨ। ਮਨ ਵਾਹਿਗੁਰੂ ਵਿਚ ਲਗਾ ਰਹੇ। ਇਹੋ ਸਚੀ ਭਗਤੀ ਹੈ ਤੇ ਇਹੋ ਆਰਤੀ ਭੁਲੜ ਪੰਡਤੋਂ ! ਇਹ ਫੁਲ, ਦੀਵੇ ਤੇਲ ਫਲ ਤੇ ਹੋਰ ਆਰਤੀ ਦੀ ਸਮਗਰੀ ਹੁਣ ਕੁਮਲਾ ਜਾਣੀ ਹੈ ਤੁਸਾਂ ਚੁਕਕੇ ਸਮੁੰਦਰ ਵਿਚ ਸੁਟ ਦੇਣੀ ਹੈ। ਵਾਹਿਗੁਰੂ ਉਸਤਤ ਦੀ ਐਸੀ ਅਰਤੀ ਕਰੋ ਜੋ ਸਦੀਵੀ ਕਾਲ ਤਕ ਇਕਤਰ ਰਹੇ। ਕਲਜੁਗ ਸਮੇਤ ਸਾਰੇ ਪੰਡਤਾਂ ਦੀ ਨਿਸ਼ਾ ਹੋ ਗਈ। ਉਹਨਾਂ ਦੇ ਹਿਰਦੇ ਨੂੰ ਅੰਦਰ ਚਾਨਣ ਹੋਇਆ। ਅਗਿਆਨਤਾ ਦਾ ਹਨੇਰਾ ਦੂਰ ਹੁੰਦੇ ਸਾਰ ਉਨ੍ਹਾਂ ਨੂੰ ਸਾਫ ਪ੍ਰਗਟ ਹੋ ਗਿਆ ਕਿ ਉਹ ਜੋ ਕਰਮ ਕਰਦੇ ਹਨ ਉਹ ਵਾਹਿਗੁਰੂ ਭਗਤੀ ਦੇ ਨਹੀਂ। ਸਾਰੇ ਗੁਰੂ ਜੀ ਦੇ ਚਰਨੀਂ ਗਿਰੇ। ਸਾਰੀ ਜਗਨਨਾਥ ਪੁਰੀ ਵਿਚ ਗੁਰੂ ਨਾਨਕ ਦੇਵ ਜੀ ਦੀ ਜੈ ਜੈ ਕਾਰ ਹੋਣ ਲਗੀ। ਸਤਿਨਾਮ ਉਪਦੇਸ਼ ਨੂੰ ਸੁਣਨ ਵਾਸਤੇ ਹਜ਼ਾਰਾਂ ਇਸਤਰੀ ਪੁਰਸ਼ ਇਕੱਠੇ ਹੋਣ ਲਗੇ। ਗੁਰੂ ਜੀ ਕਈ ਦਿਨ ਸਤਿਸੰਗ ਕਰਕੇ ਜੀਵਾਂ ਨੂੰ ਗਿਆਨ ਦੀ ਰੌਸ਼ਨੀ ਬਖਸ਼ਦੇ ਰਹੇ।

## ੬੪. ਕੌਡੇ ਰਾਖਸ਼ ਦੀ ਸਾਖੀ

ਜਗੰਨਨਾਥ ਪੁਰੀ ਤੋਂ ਚਲਕੇ ਗੁਰੁ ਜੀ ਉਤਰ ਪੱਛਮ ਦਿਸ਼ਾ ਨੂੰ ਮੁੜੇ। ਮਹਾਂ ਨਦੀ ਨੂੰ ਪਾਰ ਕਰਕੇ ਸ਼ਹਿਰ ਕੰਟਕ (ਕੌਟਿਕ ਜੋ ਉੜੀਸਾ ਦੀ ਰਾਜਧਾਨੀ ਹੈ), ਵਿਚ ਪਹੁੰਚੇ। ਇਥੇ ਬਾਮ ਮਾਰਗੀਆਂ ਦਾ ਜ਼ੋਰ ਸੀ। ਬਾਮ ਮਾਰਗੀ ਸਾਧੂਆਂ ਨੂੰ ਉਪਦੇਸ਼ ਕਰਕੇ ਸ਼ਰਾਬ ਪੀਣ ਤੋਂ ਰੋਕਿਆ। ਸਤਿਨਾਮ ਦਾ ਉਪਦੇਸ਼ ਦਿਤਾ।

ਕੰਟਕ ਤੋਂ ਪੱਛਮ ਦਿਸ਼ਾ ਨੂੰ ਤੁਰੇ। ਜਬਲਪੁਰ ਨੂੰ ਆਉਣਾ ਸੀ ਰਾਹ ਵਿਚ ਜੰਗਲ ਅਤੇ ਉਜਾੜ ਸਨ। ਉਚੇ ਨੀਵੇਂ ਪਰਬਤਾਂ ਦੀ ਚੜ੍ਹਾਈ ਤੋਂ ਬਿਨਾਂ ਜਾਂਗਲੀ ਕੌਮਾਂ (ਭੀਲਾ) ਦੇ ਡਕੈਤਾਂ ਦਾ ਬਹੁਤ ਡਰ ਸੀ ਉਹਨਾਂ ਵਿਚੋਂ ਬਹੁਤੇ ਆਦਮ ਖੋਰ ਸਨ। ਸਭਿਅਤਾ ਦੀ ਰੌਸ਼ਨੀ ਅਜੇ ਉਹਨਾਂ ਕੋਲ ਨਹੀਂ ਸੀ ਪੁਜੀ। ਉਹਨਾਂ ਵਿਚੋਂ ਬਹੁਤੇ ਇਸਤਰੀ ਮਰਦ ਨੰਗੇ ਫਿਰਦੇ। ਸ਼ਰਮ ਜਾਂ ਨੰਗੇਜ ਕੱਜਣ ਦਾ ਗਿਆਨ ਨਹੀਂ ਸੀ। ਉਹਨਾਂ ਦਾ ਜੀਵਨ ਪਸ਼ੂਆਂ ਤੇ ਅਲਫ ਲੇਲਾ ਦੀਆਂ

ਕਹਾਣੀਆਂ ਦੇ ਦਿਉਆਂ ਵਰਗਾ ਸੀ ਉਹ ਮਨੁਖਾਂ ਨੂੰ ਭੁੰਨ ਕੇ ਖਾ ਜਾਂਦੇ ਸਨ।

ਜਗਤ ਗੁਰੂ ਨਾਨਕ ਜੀ ਦੁਖੀ ਆਤਮਾਵਾਂ ਦੇ ਵੈਦ, ਆਪ ਨਿਰੰਕਾਰ ਮਨੁੱਖ ਰੂਪ ਵਿਚ ਜੀਵਾਂ ਦਾ ਉਧਾਰ ਕਰਨ ਵਾਸਤੇ ਘਰ ਤਿਆਗ ਤੇ ਤਪਸਿਆ ਕਰਦੇ ਹੋਏ ਦੇਸ਼ ਦਾ ਰਟਣ ਕਰ ਰਹੇ ਸਨ। ਵਾਹਿਗੁਰੂ ਆਪ ਦਾ ਰਾਖਾ ਸੀ। ਖਤਰਿਆਂ ਕੋਲੋਂ ਉਹਨਾਂ ਨੂੰ ਖਤਰਾ ਨਹੀਂ ਸੀ ਜੰਗਲੀ ਇਲਾਕੇ ਨੂੰ ਹੋ ਤੁਰੇ। ਜਬਲਪੁਰ ਦੇ ਨੇੜੇ ਕਪਮ ਮੁਨੀ ਤੇ ਹੋਰ ਰਿਖੀ ਮੁਨੀਆਂ ਦੇ ਅਸਥਾਨ ਸਨ, ਉਹਨਾਂ ਅਸਥਾਨਾਂ ਉਤੇ ਬੈਠੇ ਹੋਏ ਧਾਰਮਿਕ ਮੁਖੀਆਂ ਨੂੰ ਮਿਲਣਾ ਸੀ। ਮਹਾਂ ਨਦੀ ਦੇ ਕਿਨਾਰੇ ਤੁਰੇ ਆਏ ਕਈ ਦਿਨਾਂ ਦਾ ਲੰਮਾ ਪੰਧ ਸੀ ਰਾਹ ਵਿਚ ਇਕ ਐਸਾ ਅਸਥਾਨ ਆਇਆ ਜੋ ਬਹੁਤ ਭਿਆਨਕ ਤੇ ਡਰਾਉਣਾ ਸੀ ਕਈ ਸੌ ਮੀਲ ਵਿਚ ਜੰਗਲ ਹੀ ਜੰਗਲ ਸੀ। ਸ਼ੇਰ, ਚਿਤਰੇ, ਜਾਂਗਲੀ, ਹਾਥੀ, ਰਿਛ, ਹਿਰਨ, ਸੱਪ ਤੇ ਹੋਰ ਜਾਂਗਲੀ ਬਲਾਈਂ ਸਨ। ਉਸ ਜੰਗਲ ਵਿਚ ਫਲ ਪੂੰਗ ਵੀ ਬਹੁਤ ਸੀ ਕਰਤਾਰ ਦੀ ਲੀਲ੍ਹਾ ਦੇਖਣ ਬਦਲੇ ਗੁਰੂ ਜੀ ਉਸ ਜੰਗਲ ਦੇ ਰਾਹ ਹੋ ਤੁਰੇ। ਜੰਗਲੀ ਜਾਨਵਰਾਂ ਨੂੰ ਦੇਖਕੇ ਮਰਦਾਨਾ ਘਾਬਰ ਗਿਆ, ਗੁਰੂ ਜੀ ਉਸਦੀ ਘਬਰਾਹਟ ਉਤੇ ਮੁਸਕਰਾਏ ਤੇ ਆਖਿਆ, ਮਰਦਾਨਿਆਂ ! ਡਰ ਨਾ ਦੇਖ ਕਰਤਾਰ ਦੀ ਲੀਲ੍ਹਾ ! ਇਹ ਸਾਰੇ ਜੀਵ ਸ਼ੇਰ, ਚਿਤਰੇ, ਹਾਥੀ, ਸੱਪ ਆਦਿਕ ਪੂਰਬਲੇ ਕਰਮਾਂ ਦੇ ਕਾਰਨ ਦੁਖ ਝੱਲ ਰਹੇ ਹਨ। ਸਮਝ ਇਹ ਵੀ ਪੁਰਸ਼ ਹਨ। ਇਸ ਭ੍ਰਿਸ਼ਟਾ ਜੀਵਨ ਤੋਂ ਬਚਣ ਵਾਸਤੇ ਜੀਵ ਨੂੰ ਮਨੁਖਾ ਜਨਮ ਵਿਚ ਕਰਤਾਰ ਦਾ ਸਿਮਰਨ ਕਰਨਾ ਚਾਹੀਦਾ ਹੈ।

ਜੰਗਲ ਵਿਚ ਹੋਰ ਅਗੇ ਚਲੇ ਗਏ ਨਿਰਮਲ ਜਲ ਦੀ ਛੋਟੀ ਜਿਹੀ ਝੀਲ ਸੀ ਝੀਲ ਦੇ ਕਿਨਾਰੇ ਹਰੇ ਘਾਹ ਉਤੇ ਹੀ ਆਸਣ ਜਮਾ ਕੇ ਬੈਠ ਗਏ। ਲੰਮੇ ਪੰਧ ਨੇ ਮਰਦਾਨੇ ਨੂੰ ਭੁਖ ਲਾ ਦਿੱਤੀ ਸੀ ਉਸ ਨੇ ਗੁਰੂ ਜੀ ਅਗੇ ਪ੍ਰਾਰਥਨਾ ਕੀਤੀ—ਦਾਤਾ ! ਮੈਨੂੰ ਭੁਖ ਲਗੀ ਹੈ ਮੈਂ ਜੰਗਲ ਵਿਚੋਂ ਫਲ ਪੂੰਗ ਖਾ ਆਵਾਂ ਕੁਝ ਫਲ ਆਪ ਵਾਸਤੇ ਵੀ ਤੋੜਕੇ ਲੈ ਆਉਂਦਾ ਹਾਂ।

ਹੁਸ਼ਿਆਰੀ ਨਾਲ ਰਹੀਂ ਇਸ ਜੰਗਲ ਵਿਚ ਕਰਤਾਰ ਬਹੁਤ ਕੌਤਕ ਕਰਦਾ ਹੈ। ਗੁਰੂ ਜੀ ਇਹਨਾਂ ਸ਼ਬਦਾਂ ਨਾਲ ਮਰਦਾਨੇ ਨੂੰ ਜਾਣ ਦੀ ਆਗਿਆ ਦਿਤੀ। ਲਾਲਚ ਬਹੁਤ ਬੁਰੀ ਬਲਾ ਹੈ ਮਰਦਾਨਾ ਚੰਗੇ ਫਲਾਂ ਦੀ ਭਾਲ ਕਰਦਾ ਹੋਇਆ ਜੰਗਲ ਦੇ ਅੰਦਰ ਚਲਾ ਗਿਆ ਕੋਈ ਅੱਧ ਮੀਲ ਤੋਂ ਉਪਰ ਕੇਲਿਆਂ ਦੇ ਬੂਟੇ

ਆਏ ਪਕੇ ਹੋਏ ਕੇਲਿਆਂ ਦੇ ਗੁਛੇ ਪਲਮ ਰਹੇ ਸਨ। ਇਕ ਬੂਟੇ ਨਾਲੋਂ ਕੇਲੇ ਦੀਆਂ ਫਲੀਆਂ ਦਾ ਭਾਰੀ ਗੁਛਾ ਤੋੜਨ ਲਗਾ ਤਾਂ ਉਸ ਨੂੰ ਅਵਾਜ਼ ਸੁਣਾਈ ਦਿਤੀ, ਕੌਣ ਹੈ ?

ਇਸ ਅਵਾਜ਼ ਦੇ ਨਾਲ ਹੀ ਕਿਸੇ ਹੱਥਾਂ ਨੇ ਉਸ ਨੂੰ ਮੋਢਿਆਂ ਉਤੋਂ ਫੜਿਆ। ਕੇਲੇ ਦਾ ਗੁਛਾ ਹੱਥੋਂ ਛੁਟ ਗਿਆ ਭੁਖ ਦੂਰ ਹੋ ਗਈ ਡਰ ਨੇ ਓਹਦੇ ਲਹੂ ਨੂੰ ਠੰਢਿਆਂ ਕਰ ਦਿਤਾ। ਕਾਲਾ ਧੂਤ ਕਈ ਫੁਟ ਉਚਾ ਮਰਦ ਵੇਖ ਕੇ ਓਹਦੇ ਪ੍ਰਾਣ ਜਾਂਦੇ ਰਹੇ ਮਰਦਾਨੇ ਦੀਆਂ ਡਾਢਾਂ ਨਿਕਲ ਗਈਆਂ। ਕਾਲਾ ਧੂਤ ਦੈਂਤਾਂ ਦੀ ਸੂਰਤ ਵਾਲਾ ਕੌਡਾ ਰਾਖਸ਼ ਸੀ, ਉਹ ਬਹੁਤ ਬਲੀ ਸੀ ਉਸਦੇ ਹੱਥਾਂ ਵਿਚੋਂ ਆਮ ਮਨੁਖ ਦਾ ਛੁਟਕਾਰਾ ਹੋਣਾ ਅਸੰਭਵ ਸੀ।

ਕੌਡਾ ਭੀਲ ਜਾਤੀ ਦਾ ਸਰਦਾਰ ਤੇ ਡਕੈਤ ਸੀ, ਉਸਦਾ ਕੱਦ ਕਾਠ ਦਿਓ ਵਰਗਾ ਸੀ। ਉਹ ਥੋਹੜੀ ਖੁਰਾਕ ਨਾਲ ਰਜਦਾ ਨਹੀਂ ਸੀ। ਆਦਮਖੋਰ ਵੀ ਸੀ। ਆਪਣੇ ਡੇਰੇ ਉਸਨੇ ਮਨੁਖ ਹਰਨ ਤੇ ਹੋਰ ਜਾਨਵਰਾਂ ਨੂੰ ਭੁੰਨ ਕੇ ਖਾਣ ਦਾ ਪ੍ਰਬੰਧ ਕੀਤਾ ਹੋਇਆ ਸੀ ਉਹ ਕਿਸੇ ਜਾਨਵਰ ਜਾਂ ਪੁਰਸ਼ ਨੂੰ ਪਹਿਲਾਂ ਮਾਰ ਕੇ ਨਹੀਂ ਸੀ ਭੁੰਨਦਾ ਸਗੋਂ ਜੀਉਂਦਿਆਂ ਨੂੰ ਭੁੰਨ ਕੇ ਖਾਂਦਾ ਸੀ।

ਕੌਡਾ ਮਰਦਾਨੇ ਨੂੰ ਚੁਕ ਕੇ ਘਣੇ ਜੰਗਲ ਦੇ ਮਧ ਵਲ ਤੁਰ ਪਿਆ ਜਿਥੇ ਸਭਿਅਤਾ ਵਾਲੇ ਪੁਰਸ਼ਾਂ ਨੂੰ ਪਹੁੰਚਣਾ ਬਹੁਤ ਕਠਨ ਸੀ ਉਥੇ ਕੌਡੇ ਦਾ ਡੇਰਾ ਸੀ, ਉਸ ਟਿਕਾਣੇ ਕੌਡੇ ਨੇ ਧਰਤੀ ਵਿਚ ਟੋਆ ਪੁਟਕੇ ਅੱਗ ਰਖੀ ਹੋਈ ਸੀ, ਉਹ ਅੱਗ ਕਦੀ ਨਹੀਂ ਸੀ ਬੁਝਦੀ ਜਦੋਂ ਉਸ ਨੂੰ ਲੋੜ ਪੈਂਦੀ ਤਦੋਂ ਹੋਰ ਲਕੜਾਂ ਉਪਰ ਸੁਟ ਕੇ ਉਸ ਨੂੰ ਤੇਜ ਕਰ ਲੈਂਦਾ। ਕੌਡੇ ਨੇ ਆਪਣੇ ਡੇਰੇ ਪੁਜ ਕੇ ਮਰਦਾਨੇ ਨੂੰ ਇੰਵ ਵਗਾਹ ਕੇ ਸੁਟਿਆ ਜਿਵੇਂ ਕੋਈ ਲੱਕੜ ਸੁਟੀ ਜਾਂਦੀ ਹੈ। ਧਰਤੀ ਨਾਲ ਵੱਜਣ ਉਤੇ ਮਰਦਾਨੇ ਦੀਆਂ ਡਾਢਾਂ ਨਿਕਲ ਗਈਆਂ। ਮਰਦਾਨਾ ਲਗਾ ਸਤਿਗੁਰਾਂ ਨੂੰ ਯਾਦ ਕਰਨ। ਹੇ ਦਾਤਾ ! ਹੇ ਨਿਰੰਕਾਰ ! ਮੇਰੀ ਜਾਨ ਬਚਾ, ਮੈਂ ਤੁਸਾ ਦਾ ਬਚਪਨ ਦਾ ਸਾਥੀ ਹਾਂ। ਮੇਰੇ ਤੇ ਤਰਸ ਕਰੋ। ਬਹੁੜੋ ਦਾਤਾ ! ਤੇਰੇ ਬਿਨਾਂ ਮੇਰਾ ਕੌਣ ਹੈ। ਮੈਂ ਮੂਰਖ ਜੀਭ ਰਸ ਤੇ ਉਦਰ ਪੂਰਨਾ ਵਾਸਤੇ ਭੁਲ ਕਰ ਬੈਠਾ ਹਾਂ। ਮੇਰੀਆਂ ਭੁਲਾਂ ਨੂੰ ਛੱਡ ਕੇ ਮੇਰੇ ਕੋਲ ਪੁਜੋ ਇਹ ਪਰੇਤ ਕੀ ਪਤਾ ਮੇਰੇ ਨਾਲ ਕੀ ਸਲੂਕ ਕਰੇਗਾ। ਮਰਦਾਨਾ ਇਉਂ ਗੁਰੂ ਜੀ ਅਗੇ ਪ੍ਰਾਥਨਾ ਕਰਦਾ ਰਿਹਾ ਮਰਦਾਨੇ ਨੂੰ ਧਰਤੀ ਉਤੇ ਸੁਟਕੇ ਕੌਡੇ ਨੇ ਕਿਸੇ ਰੁਖ

ਦੀਆਂ ਜੜਾਂ ਫੜੀਆਂ ਜੋ ਰਸਿਆਂ ਦੀ ਤਰ੍ਹਾਂ ਉਸਦੇ ਡੇਰੇ ਪਈਆਂ ਸਨ। ਮਰਦਾਨੇ ਦੀਆਂ ਲੱਤਾਂ ਨੂੰ ਬੰਨ੍ਹਕੇ ਰੁਖ ਉਤੇ ਚੜ੍ਹ ਗਿਆ। ਰੁਖ ਦੇ ਟਾਹਣ ਨਾਲ ਬੰਨ੍ਹਕੇ ਮਰਦਾਨੇ ਨੂੰ ਪੁਠਾ ਲਟਕਾ ਦਿਤਾ। ਪੁਠੇ ਪਟਕੇ ਹੋਏ ਮਰਦਾਨੇ ਨੇ ਦੇਖਿਆ ਕੌਡਾ ਅੱਗ ਨੂੰ ਫਰੋਲ ਕੇ ਉਸ ਉਤੇ ਲਕੜਾਂ ਸੁਟ ਰਿਹਾ ਹੈ। ਮਰਦਾਨਾ ਪਲੋ ਪਲੀ ਨੂੰ ਅੱਗ ਦੇ ਸੇਕ ਨਾਲ ਸੜਕੇ ਭੁਜ ਜਾਵੇਗਾ। ਪੁਠੇ ਲਮਕੇ ਹੋਏ ਨੇ ਫਿਰ ਇਕ ਮਨ ਹੋਕੇ ਸ੍ਰੀ ਗੁਰੂ ਨਾਨਕ ਦੇਵ ਜੀ ਤੇ ਕਰਤਾਰ ਅਗੇ ਪ੍ਰਾਥਨਾ ਕੀਤੀ। ਹਾਥੀ ਵਾਂਗ ਤਰਲੇ ਲਏ। ਹੇ ਕਰਤਾਰ ! ਮੇਰੀ ਸਹਾਇਤਾ ਕਰ ਮੈਂ ਆਪਣਿਆਂ ਕੋਲੋਂ ਵਿਛੜ ਕੇ ਪਰਦੇਸ ਵਿਚ ਬੁਰੀ ਮੌਤੇ ਮਰ ਰਿਹਾ ਹਾਂ। ਹੇ ਨਾਨਕ ਨਿਰੰਕਾਰੀ ! ਛੇਤੀ ਬੁਹੜ ਤੇ ਬਹੁੜੀ ਸੁਣ।

ਉਧਰ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਪਤਾ ਲੱਗ ਗਿਆ ਕਿ ਉਸ ਦਾ ਸਾਥੀ ਕੌਡੇ ਦੇ ਪੰਜੇ ਵਿਚ ਫਸ ਗਿਆ ਹੈ। ਕ੍ਰਿਪਾ ਨਿਧਾਨ ਆਸਣ ਤੋਂ ਉਠੇ ਆਪਣੇ ਜੀਵਨ ਦੇ ਸਾਥੀ ਦੀ ਜਾਨ ਬਚਾਉਣ ਅਤੇ ਕੌਡੇ ਦੀ ਕਲਿਆਣ ਕਰਨ ਵਾਸਤੇ ਤਿਆਰ ਹੋਏ। ਅਲਾਹੀ ਸ਼ਕਤੀ ਨਾਲ ਪਲ ਵਿਚ ਹੀ 'ਮਰਦਾਨੇ ਕੋਲ ਪੁਜ ਗਏ। ਕੌਡਾ ਅੱਗ ਨੂੰ ਫਰੋਲ ਕੇ ਤੇਜ ਕਰਨ ਲੱਗਾ ਸੀ ਉਸ ਨੇ ਸੁਕੀਆਂ ਲੱਕੜਾਂ ਉਤੇ ਸੁਟ ਦਿਤੀਆਂ ਸਨ ਪਰ ਗੁਰੂ ਜੀ ਨੇ ਜਾਂਦਿਆਂ ਹੀ ਹੱਥ ਉਚਾ ਕਰਕੇ ਅਗਨ ਦੇਵਤਾਂ ਨੂੰ ਰੋਕ ਦਿਤਾ ਕਿ ਆਪਣੀ ਸਾੜਨ ਸ਼ਕਤੀ ਤੋਂ ਕੰਮ ਨਾ ਲਵੇ ਮਠਾ ਰਹੇ ਉਸ ਵੇਲੇ ਅੱਗ ਬੁਝ ਗਈ। ਐਨੀ ਬੁਝੀ ਕਿ ਉਸ ਦਾ ਧੂੰਆਂ ਤੇ ਚਮਕ ਕੌਡੇ ਨੂੰ ਦਿਸਣੋਂ ਹੱਟ ਗਏ ਉਹ ਬਹੁਤ ਹੈਰਾਨ ਹੋਇਆ। ਉਹਦੇ ਅਗਨ ਕੁੰਡ ਵਿਚੋਂ ਕਈਆਂ ਸਾਲਾਂ ਤੋਂ ਅੱਗ ਨਹੀਂ ਸੀ ਬੁਝੀ। ਕਈ ਭਿਆਨਕ ਬਾਰਵਾਂ ਆਈਆਂ। ਹਨ੍ਹੇਰੀਆਂ ਵਗੀਆਂ ਪਰ ਉਹ ਅੱਗ ਧੁਖਦੀ ਰਹੀ। ਲੱਕੜੀ ਨਾਲ ਫਰੋਲਦੇ ਨੇ ਆਖਰ ਕਾਹਲੀ ਨਾਲ ਹੱਥਾਂ ਨਾਲ ਫਰੋਲਣਾ ਸ਼ੁਰੂ ਕੀਤਾ। ਜਿਉਂ ਹੀ ਅੱਗ ਨੂੰ ਹੱਥ ਲਾਇਆ ਤਾਂ ਉਹ ਠੰਡੀ ਸੁਵਾਹ ਸੀ ਉਸ ਵਿਚ ਰਤਾ ਵੀ ਸੇਕ ਨਹੀਂ ਸੀ।

ਕੌਡਾ ਹੈਰਾਨੀ ਨਾਲ ਤ੍ਰਬਕ ਕੇ ਅਗਨ ਕੁੰਡ ਕੋਲੋਂ ਉਠਿਆ। ਉਹ ਆਪਣੇ ਦੇਵਤੇ ਮੰਦਰ ਵਲ ਨੱਸਣ ਹੀ ਲੱਗਾ ਸੀ ਕਿ ਅਗੇ ਗੁਰੂ ਨਾਨਕ ਦੇਵ ਜੀ ਖਲੋਤੇ ਹੋਏ ਉਸ ਨੂੰ ਦਿਸੇ ਉਹ ਉਹਨਾਂ ਪੈਰਾਂ ਉਤੇ ਹੀ ਖਲੋ ਗਿਆ। ਅੱਖਾਂ ਪਾੜ ਪਾੜਕੇ ਅਸਚਰਤਾ ਨਾਲ ਵੇਖਣ ਲੱਗਾ। ਜਿਉਂ ਜਿਉਂ ਉਹ ਸ੍ਰੀ ਗੁਰੂ

ਜੀ ਵਲ ਦੇਖੀ ਜਾਂਦਾ ਸੀ ਤਿਉਂ ਤਿਉਂ ਉਸ ਦੇ ਸਰੀਰ ਵਿਚੋਂ ਪਸ਼ੂਪਨਾਂ ਦੂਰ ਹੁੰਦਾ ਜਾਂਦਾ ਸੀ ਉਸ ਦੀ ਆਤਮਾ ਉਤੋਂ ਜਨਮ ਜਨਮਾਂਤ੍ਰਾਂ ਦੀ ਮੈਲ ਲੱਥਦੀ ਜਾਂਦੀ ਸੀ। ਉਹ ਸਿਰ ਤੋਂ ਪੈਰਾਂ ਤਕ ਕੰਬ ਉਠਿਆ। ਮੈਂ ਪੁਛ ਸਕਦਾ ਹਾਂ ਤੁਸੀਂ ਕੌਣ ਜੇ ? ਕੌਡੇ ਰਾਖਸ਼ ਨੇ ਭੈਭੀਤ ਹੋ ਕੇ ਸ੍ਰੀ ਗੁਰੂ ਨਾਨਕ ਦੇਵ ਜੀ ਕੋਲੋਂ ਪੁਛਿਆ।

ਕੌਡਿਆ ! ਪੁਰਸ਼ ਨੂੰ ਪੁਰਸ਼ ਭੁੰਨ ਕੇ ਨਹੀਂ ਖਾਂਦਾ ਇਹ ਕਰਮ ਤੇਰਾ ਮਾੜਾ ਹੈ ਤੇਰੇ ਮਾੜੇ ਕਰਮ ਨੂੰ ਤੇਰੇ ਕੋਲੋਂ ਛੁਡਾਉਣ ਵਾਸਤੇ ਮੈਂ ਆਇਆ ਹਾਂ। ਗੁਰੂ ਜੀ ਨੇ ਉਤਰ ਦਿਤਾ ਹੈਂ ! ਤੁਸੀਂ ਮੇਰਾ ਨਾਮ ਵੀ ਜਾਣਦੇ ਜੇ। ਕੌਡੇ ਨੇ ਦੋ ਕਦਮ ਅਗੇ ਹੋ ਕੇ ਆਖਿਆ।

ਇਸ ਵਾਸਤੇ ਕਿ ਪੂਰਬਲੇ ਜਨਮ ਤੋਂ ਜਾਣੂ ਹਾਂ। ਤੂੰ ਰਾਜਾ ਸੀ, ਮਾੜੇ ਕਰਮਾਂ ਦੇ ਫਲ ਨਾਲ ਮਾੜੀ ਜੂਨ ਵਿਚ ਜਨਮ ਲਿਆ।

ਕੌਡਾ ਇਹ ਸੁਣਕੇ ਗੁਰੂ ਜੀ ਦੇ ਚਰਨਾਂ ਉਤੇ ਡਿਗ ਪਿਆ ਉਹਦੀਆਂ ਅੱਖਾਂ ਵਿਚੋਂ ਜਲ ਵਗ ਤੁਰਿਆ। ਚਰਨਾਂ ਤੋਂ ਸਿਰ ਚੁਕ ਕੇ ਉਹਨੇ ਭਾਈ ਮਰਦਾਨੇ ਨੂੰ ਰੁਖ ਨਾਲੋਂ ਖੋਲ੍ਹਿਆ। ਪੁਠਾ ਲਮਕਣ ਨਾਲ ਮਰਦਾਨੇ ਦਾ ਲਹੂ ਇਕੱਠਾ ਹੋ ਗਿਆ ਸੀ। ਉਸ ਨੂੰ ਘੁਟਕੇ ਕੌੜੇ ਨੇ ਠੀਕ ਕੀਤਾ ਤੇ ਨਿਰਾਦਰੀ ਦੀ ਖਿਮਾ ਮੰਗੀ। ਗੁਰੂ ਜੀ ਕੋਲੋਂ ਕਲਿਆਣ ਦੇ ਸਾਧਨ ਪੁਛੇ। ਗੁਰੂ ਜੀ ਨੇ ਕੌਡੇ ਨੂੰ ਗੁਰਮਤਿ ਦਾ ਉਪਦੇਸ਼ ਦਿਤਾ। ਜੀਆਂ ਉਤੇ ਦਇਆ ਕਰਨ ਵਾਸਤੇ ਆਖਿਆ। ਪਰਮੇਸ਼ਰ ਦੀ ਭਗਤੀ ਵਲ ਲਾਇਆ। ਕੌਡੇ ਨੇ ਜੰਗਲ ਵਿਚੋਂ ਵਧੀਆ ਫਲ ਤੋੜ ਕੇ ਲਿਆਂਦੇ ਜੋ ਅੰਮ੍ਰਿਤ ਸਮਾਨ ਮਿਠੇ ਸਨ। ਉਹਨਾਂ ਨਾਲ ਗੁਰੂ ਜੀ ਤੇ ਮਰਦਾਨੇ ਦੀ ਸੇਵਾ ਕੀਤੀ। ਜਬਲ ਪੁਰ ਤਕ ਕੌਡਾ ਗੁਰੂ ਜੀ ਨਾਲ ਤੁਰਿਆ ਆਇਆ। ਉਸ ਦਿਨ ਦੇ ਪਿਛੋਂ ਉਸ ਜੀਵ ਹਤਿਆ ਛੱਡ ਦਿਤੀ। ਫਲ ਪੂੰਗ ਖਾ ਕੇ ਗੁਜ਼ਾਰਾ ਕਰਨ ਲੱਗਾ ਤੇ ਸਤਿ ਕਰਤਾਰ ਦਾ ਸਿਮਰਨ ਕਰਦਾ ਰਿਹਾ।

## ੬੫. ਘਰ ਵਲ ਮੋੜਾ ਤੇ ਰੁਹੇਲਿਆਂ ਨੂੰ ਸਿਖਿਆ

ਜਗਨਨਾਥ ਪੁਰੀ ਤੋਂ ਜਬਲ ਪੁਰ ਤਕ ਰਾਹ ਬਹੁਤ ਬਿਖੜਾ ਤੇ ਖਤਰਿਆਂ ਭਰਿਆ ਸੀ ਇਸ ਪੰਧ ਨੂੰ ਖਤਮ ਕਰਕੇ ਮਰਦਾਨਾ ਡੋਲ ਗਿਆ। ਉਸ ਨੂੰ ਘਰ ਦੇ ਯਾਦ ਆਏ। ਓਹਨੇ ਦੋਵੇਂ ਹੱਥ ਜੋੜ ਕੇ ਸ੍ਰੀ ਗੁਰੂ ਜੀ ਅਗੇ ਬੇਨਤੀ ਕੀਤੀ—ਹੇ

ਮਾਲਕ ! ਵਤਨੋਂ ਆਇਆ ਬਹੁਤ ਚਿਰ ਹੋ ਗਿਆ ਹੈ, ਹੁਣ ਵਾਪਸ ਚੱਲੀਏ। ਬੀਬੀ ਨਾਨਕੀ ਜੀ ਆਪ ਦਾ ਰਾਹ ਤਕਦੇ ਹੋਣਗੇ। ਲੰਮਰੇ ਪੰਧ ਕਰਕੇ ਥਕ ਗਏ ਹਾਂ। ਇਸ ਮੌਤ ਦੇ ਰਾਹ ਤੁਰਨ ਲਗਿਆਂ ਹੁਣ ਭੈ ਲਗਦਾ ਹੈ। ਜੇ ਇਧਰ ਕਿਤੇ ਮਰ ਗਏ ਤਾਂ ਕਿਸੇ ਪਿਛਲਿਆਂ ਨੂੰ ਖਬਰ ਵੀ ਨਹੀਂ ਦੇਣੀ ਘਰ ਨੂੰ ਮੁੜੋ ਅਗੇ ਨਾ ਜਾਓ ਘਰੋ ਬਹੁਤ ਦੂਰ ਬੈਠੇ ਹਾਂ ਘਰ ਅਪੜਨ ਵਿਚ ਬਹੁਤ ਸਮਾਂ ਲਗੇਗਾ ਦਾਤਾ ਬੇਨਤੀ ਕਬੂਲ ਕਰੋ।

ਜਗਤ ਦੇ ਚਾਨਣ ਨਿਰੰਕਾਰੀ ਜੋਤ ਕਲਜੁਗ ਦੇ ਜੀਵਾਂ ਨੂੰ ਤਾਰਨਹਾਰ ਸਤਿਗੁਰੂ ਮੁਸਕਰਾਏ, ਮਿਠੀ ਹਾਸੀ ਹਸਕੇ ਆਪਣੇ ਬਾਲ ਸਖਾ ਮਰਦਾਨੇ ਨੂੰ ਆਖਣ ਲਗੇ, ਮਰਦਾਨਿਆਂ ਤੂੰ ਅਜੇ ਨਹੀਂ ਮਰਦਾ ਤੇਰੀ ਮੌਤ ਅਜੇ ਦੂਰ ਹੈ। ਉਸ ਕਾਦਰ ਦੀ ਕੁਦਰਤ ਵਲ ਵੇਖ ਤੇ ਖੁਸ਼ ਹੋ, ਜਗਤ ਕਰਤਾ ਕਿੰਨਾ ਚੰਗਾ ਹੈ ਜਿਸ ਨੇ ਰੰਗ ਰੰਗ ਦੇ ਫੁਲ, ਰੁਖ, ਫਲ, ਪੰਛੀ, ਕੀੜੇ, ਮਕੌੜੇ ਪਸ਼ੂ ਅਤੇ ਪੁਰਸ਼ ਰਚੇ ਹਨ। ਆਪਣੇ ਜੀਵਨ ਦਾ ਮਨੋਰਥ ਕਾਦਰ ਨਾਲੋਂ ਵਿਛੜਿਆਂ ਨੂੰ ਮੁੜਕੇ ਕਾਦਰ ਨਾਲ ਜੋੜਨਾ ਹੈ। ਆਪਾਂ ਦੀ ਉਮਰ ਛੋਟੀ ਹੈ ਪਰ ਕੰਮ ਵਡਾ ਹੈ ਵੈਸ਼ਾਲ ਦੇਸ਼ ਅਜੇ ਪਿਆ ਹੈ, ਜਿਸਦਾ ਰਟਨ ਕਰਨਾ ਹੈ ਜੇ ਹੁਣੇ ਛੱਡ ਦਿਤਾ ਤਾਂ ਅਗਲਾ ਕੰਮ ਕਿਵੇਂ ਮੁਕੇਗਾ ? ਸਰਬ ਸ਼ਕਤੀਵਾਨ ਨਿਰੰਕਾਰ ਨੂੰ ਕੀ ਆਖਾਂਗੇ। ਜੀਵਨ ਮਨੋਰਥ ਨੂੰ ਪੂਰਾ ਕਰਨਾ ਮਨੁਖ ਦਾ ਧਰਮ ਹੈ।

ਦਾਤਾ ! ਘਰ ਯਾਦ ਆਉਂਦੇ ਨੇ ਇਕ ਵਾਰ ਘਰ ਚਲੋ ਫਿਰ ਜਿਧਰ ਆਖੋਗੇ ਓਧਰ ਹੀ ਚਲੇ ਜਾਵਾਂਗੇ। ਮਰਦਾਨੇ ਦਾ ਦੂਸਰਾ ਤਰਲਾ ਸੀ।

ਚਲ ਮਰਦਾਨਿਆਂ ! ਤੈਨੂੰ ਘਰ ਨੂੰ ਲੈ ਚੱਲਦੇ ਹਾਂ। ਦਾਤੇ ਨੇ ਉਤਰ ਦਿੱਤਾ।

ਜਬਲ ਪੁਰ ਤੋਂ ਦਖਣ ਦਿਸ਼ਾ ਨੂੰ ਜਾਣ ਦੀ ਥਾਂ ਗੁਰੂ ਜੀ ਉਤਰ ਪੂਰਬ ਨੂੰ ਮੁੜ ਤੁਰੇ। ਕਦੀ ਦਸ ਮੀਲ ਪੱਛਮ ਵਲ, ਕਦੀ ਉਤਰ ਪੂਰਬ ਵਲ ਫਿਰਦੇ ਫਿਰਾਂਦੇ ਪੁਰਸ਼ਾਂ ਨੂੰ ਗਿਆਨ ਚਾਨਣ ਦੇਂਦੇ ਹੋਏ ਸ੍ਰੀ ਗੁਰੂ ਨਾਨਕ ਦੇਵ ਜੀ ਰੁਹੇਲ ਖੰਡ ਆ ਪਹੁੰਚੇ। (ਰੁਹੇਲ ਖੰਡ ਵਰਤਮਾਨ ਝਾਂਸੀ ਦੇ ਇਲਾਕੇ ਨੂੰ ਆਖਦੇ ਸਨ) ਏਥੇ ਹੋਰ ਵੀ ਬਿਪਤਾ ਸਿਰ ਆ ਪਈ। ਚੋਜੀ ਪਿਤਾ ਨੇ ਚੋਜ ਵਰਤਾ ਦਿਤਾ। ਰੁਹੇਲਿਆਂ ਦੇ ਸ਼ਹਿਰ ਜਾ ਪੁਜੇ। ਉਸ ਸਮੇਂ ਰੁਹੇਲੇ ਬਹੁਤ ਮੂਰਖ ਸਨ। ਉਹ ਪੁਰਾਤਨ ਕਵਾਲੀਆਂ ਵਾਂਗ ਓਪਰੇ ਪੁਰਸ਼ਾਂ ਨੂੰ ਫੜ ਕੇ ਗੁਲਾਮ ਬਣਾ ਲੈਂਦੇ ਸਨ। ਗੁਲਾਮਾਂ ਨਾਲ ਵਰਤਾਉ ਬਹੁਤ ਮਾੜਾ ਕਰਦੇ ਸਨ। ਗੁਲਾਮਾਂ ਨੂੰ ਮਨੁਖ

ਸਮਝਦੇ ਹੀ ਨਹੀਂ ਸਨ। ਰਾਤ ਦਿਨੇ ਮਾੜੇ ਕਰਮਾਂ ਵਿਚ ਗਲਤਾਨ ਰਹਿੰਦੇ ਸਨ ਉਹਨਾਂ ਹੱਥੋਂ ਬਹੁਤ ਜੀਵ ਦੁਖੀ ਸਨ।

ਦਇਆ ਦੇ ਸਾਗਰ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਤਰਸ ਆਇਆ ਗੁਲਾਮਾਂ ਨੂੰ ਸੁਤੰਤਰ ਕਰਨ ਵਾਸਤੇ ਆਪ ਗੁਲਾਮ ਬਨਣ ਦੀ ਤਿਆਰੀ ਕੀਤੀ ਦਾਤੇ ਨੇ ਆਪ ਰੁਹੇਲੇ ਵਹਿਸ਼ੀਆਂ ਨੂੰ ਪਰੇਰਿਆ ਕਿ ਉਹ ਗੁਰੂ ਜੀ ਤੇ ਮਰਦਾਨੇ ਨੂੰ ਫੜਨ ਇਸ ਮਨ ਵਿਚ ਚਿਤਵਨ ਦੀ ਢਿਲਕ ਸੀ ਕਿ ਓਸੇ ਵਕਤ ਦੋ ਰੁਹੇਲੇ ਆਏ ਉਹਨਾਂ ਨੇ ਗੁਰੂ ਜੀ ਤੇ ਮਰਦਾਨੇ ਨੂੰ ਫੜ ਲਿਆ। ਦੋਹਾਂ ਨੂੰ ਫੜ ਕੇ ਦੋਵੇਂ ਰੁਹੇਲੇ ਬਹੁਤ ਪ੍ਰਸੰਨ ਹੋਏ ਆਪੋ ਵਿਚ ਸਲਾਹਾਂ ਕਰਨ ਲਗੇ, ਚੰਗੇ ਗੁਲਾਮ ਹਨ। ਪੈਸੇ ਚੰਗੇ ਵਟੇ ਜਾਣਗੇ ਖੁਸ਼ੀਆਂ ਹੋਣਗੀਆਂ ਰਾਤ ਨੂੰ ਪੀਵਾਂਗੇ ਖੂਬ ਪੀਵਾਂਗੇ।

ਇਉਂ ਕਰਦੇ ਹੋਏ ਰੁਹੇਲੇ ਗੁਰੂ ਜੀ ਤੇ ਮਰਦਾਨੇ ਨੂੰ ਬਜਾਰ ਵਿਚ ਲੈ ਪੁਜੇ। ਇਕ ਰੁਹੇਲਾ ਸਰਦਾਰ ਮਿਲ ਪਿਆ। ਉਸ ਨੇ ਗੁਰੂ ਨਾਨਕ ਜੀ ਨੂੰ ਖਰੀਦ ਲਿਆ ਮਰਦਾਨੇ ਨੂੰ ਕੋਈ ਹੋਰ ਖਰੀਦ ਕੇ ਤੁਰਦਾ ਹੋਇਆ ਦੋਵੇਂ ਮਿਤਰ ਵਿਛੜ ਗਏ। ਮਰਦਾਨਾ ਬਹੁਤ ਘਾਬਰਿਆ ਅਜੇ ਵਿਛੜਦੇ ਮਰਦਾਨੇ ਨੂੰ ਗੁਰੂ ਜੀ ਨੇ ਹੌਸਲਾ ਦਿਤਾ, ਮਰਦਾਨਿਆਂ ! ਘਾਬਰੀਂ ਨਾ ਇਹ ਨਿਰੰਕਾਰ ਦਾ ਖੇਲ ਹੈ। ਇਹਨਾਂ ਮੂਰਖਾਂ ਨੂੰ ਸਿਧੇ ਰਾਹ ਪਾਉਣਾ ਹੈ ਕਈਆਂ ਜੀਵਾਂ ਦੇ ਦੁਖੜੇ ਦੂਰ ਕਰਨੇ ਹਨ।

ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਖਰੀਦਣ ਵਾਲਾ ਰੁਹੇਲਾ ਪੂਰਾ ਠੱਗ ਸੀ, ਲੋਕਾਂ ਨੂੰ ਲੁਟਣ ਵਾਸਤੇ ਉਸ ਨੇ ਕਈ ਤਰ੍ਹਾਂ ਦੇ ਪਖੰਡ ਕੀਤੇ ਹੋਏ ਸਨ ਓਹ ਪੀਰ ਵੀ ਬਣਿਆਂ ਹੋਇਆ ਸੀ। ਲੋਕ ਉਸ ਨੂੰ ਮੱਥਾ ਟੇਕਦੇ ਪੂਜਾ ਚੜ੍ਹਾਵਾ ਦੇਂਦੇ ਸਨ। ਇਕ ਸਰਾਂ ਬਣਾਈ ਹੋਈ ਸੀ, ਜਿਥੇ ਆਏ ਗਏ ਅਮੀਰ ਮੁਸਾਫਰਾਂ ਨੂੰ ਲੁਟਿਆ ਜਾਂਦਾ ਸੀ। ਸਾਰੇ ਸ਼ਹਿਰ ਵਿਚ ਉਸਦੀ ਸਰਦਾਰੀ ਸੀ। ਲੜਨ ਪਿੜਨ ਵਾਸਤੇ ਜਵਾਨ ਉਸ ਨੇ ਰਖੇ ਹੋਏ ਸਨ ਲੋਕ ਉਹਨਾਂ ਜਵਾਨਾਂ ਕੋਲੋਂ ਵੀ ਡਰਦੇ ਸਨ। ਉਹਦੇ ਘਰ ਵਿਚ ਅਨੇਕਾਂ ਬੰਦੇ ਗੁਲਾਮ ਸਨ। ਕੁਝ ਇਸਤਰੀਆਂ ਸਨ ਜਿਹਨਾਂ ਦੀ ਆਬਰੂ ਨੂੰ ਬਹੁਤ ਬੁਰੀ ਤਰ੍ਹਾਂ ਲੁਟਿਆ ਗਿਆ ਸੀ। ਉਹਨਾਂ ਵਿਚਾਰੀਆਂ ਦੇ ਦਿਲ ਰੋਂਦੇ ਸਨ। ਜਗਤ ਦੀ ਪੀੜਾ ਹਰਨ ਵਾਲਾ ਜਗਤ ਗੁਰੂ ਵੀ ਘਰ ਦੇ ਗੁਲਾਮਾਂ ਵਿਚ ਸ਼ਾਮਲ ਹੋ ਗਿਆ। ਰੁਹੇਲੇ ਦੀ ਬੇਗਮ ਨੂੰ ਜਦੋਂ ਗੁਰੂ ਜੀ ਦੇ ਨੂਰੀ ਚੇਹਰੇ ਨੂੰ ਦੇਖਿਆ ਤਾਂ ਉਹ ਬਹੁਤ ਖੁਸ਼ ਹੋਈ। ਉਸ ਨੇ

ਆਪਣੇ ਪਤੀ ਅਗੇ ਬੇਨਤੀ ਕੀਤੀ ਕਿ ਇਹ ਨਵਾਂ ਗੁਲਾਮ ਘਰ ਦਾ ਕੰਮ ਕਰੇ। ਰੁਹੇਲੇ ਸਰਦਾਰ ਨੇ ਆਪਣੀ ਬੇਗਮ ਦਾ ਆਖਾ ਨਾ ਮੰਨਣਾ ਔਖਾ ਸੀ ਉਸ ਨੇ ਗੁਰੂ ਜੀ ਨੂੰ ਘਰੇਲੂ ਕੰਮਾਂ ਵਾਸਤੇ ਮੁਕਰਰ ਕਰ ਦਿਤਾ।

ਰੁਹੇਲੇ ਦੀ ਬੇਗਮ ਨੇ ਗੁਰੂ ਜੀ ਨੂੰ ਪਾਣੀ ਲੈਣ ਵਾਸਤੇ ਭੇਜਿਆ ਪਿੱਤਲ ਦੀਆਂ ਗਾਗਰਾਂ ਦਿਤੀਆਂ। ਗੁਰੂ ਜੀ ਗਾਗਰਾਂ ਚੁਕ ਕੇ ਤੁਰ ਪਏ ਪਰ ਜਦੋਂ ਪਾਣੀ ਵਾਲੇ ਖੂਹ ਉਤੇ ਗਏ ਤਾਂ ਕੀ ਦੇਖਦੇ ਹਨ ਖੂਹ ਵਿਚ ਪਾਣੀ ਹੀ ਨਹੀਂ ਖੂਹ ਦੀ ਮਣ ਉਤੇ ਹੋਰ ਇਸਤਰੀਆਂ ਵੀ ਖਲੋਤੀਆਂ ਹੈਰਾਨ ਸਨ ਕਿਉਂਕਿ ਉਹ ਵੀ ਪਾਣੀ ਭਰਨ ਵਾਸਤੇ ਆਈਆਂ ਸਨ। ਗੁਰੂ ਜੀ ਘਰ ਨੂੰ ਮੁੜ ਆਏ ਤੇ ਬੇਗਮ ਨੂੰ ਆਖਣ ਲਗੇ—ਬਾਈ ਜੀ ! ਖੂਹ ਵਿਚੋਂ ਪਾਣੀ ਸੁਕ ਗਿਆ ਹੈ।

ਹੈਂ ! ਖੂਹ ਵਿਚੋਂ ਪਾਣੀ ਸੁਕ ਗਿਆ, ਇਹ ਕਿਵੇਂ ਹੋ ਸਕਦਾ ਹੈ ? ਦੂਸਰੇ ਖੂਹ ਵਿਚ ਚਲੇ ਜਾਣਾ ਸੀ। ਬੇਗਮ ਨੇ ਬੜੀ ਪਰੇਸ਼ਾਨੀ ਨਾਲ ਉਤਰ ਦਿਤਾ। ਸ਼ਹਿਰ ਦੇ ਸਾਰੇ ਖੂਹ ਸੁਕ ਗਏ ਸਨ, ਪਾਣੀ ਕਿਤਿਓਂ ਨਹੀਂ ਮਿਲ ਸਕਦਾ। ਸ੍ਰੀ ਗੁਰੂ ਜੀ ਨੇ ਆਖਿਆ ਤੇ ਗਾਗਰਾਂ ਨੂੰ ਉਹਦੀ ਰਸੋਈ ਵਿਚ ਟਿਕਾ ਦਿਤਾ। ਚੰਗਾ ਗੁਲਾਮ ਰਖਿਆ ਹੈ, ਪਾਣੀ ਤੋਂ ਕੋਰਾ ਜਵਾਬ। ਸਾਰਾ ਸ਼ਹਿਰ ਕਿਵੇਂ ਜੀਉਂਦਾ ਰਹੇਗਾ ? ਬੇਗਮ ਦਾ ਬੋਲ ਸੀ।

ਗੁਰੂ ਜੀ ਤੇ ਬੇਗਮ ਇਸ ਤਰ੍ਹਾਂ ਗੱਲਾਂ ਕਰ ਹੀ ਰਹੇ ਸਨ ਕਿ ਬਜ਼ਾਰ ਵਿਚੋਂ ਸ਼ੋਰ ਮਚਿਆ ਸੁਣਾਈ ਦਿਤਾ, ਪਾਣੀ ਸੁਕ ਗਿਆ ਸ਼ਹਿਰ ਵਿਚ ਹਨ੍ਹੇਰ ਆ ਗਿਆ। ਬੇਗਮ ਨੇ ਬਾਹਰ ਨਿਕਲ ਕੇ ਦੇਖਿਆ, ਹਾਹਾਕਾਰ ਮਚ ਗਈ ਹਰ ਮਰਦ ਇਸਤਰੀ ਦੀ ਜ਼ਬਾਨ ਉਤੇ ਪਾਣੀ ਹੀ ਪਾਣੀ ਸੀ। ਲੋਕ ਇਕੱਠੇ ਹੋਕੇ ਸਰਦਾਰ ਰੁਹੇਲੇ ਦੇ ਕੋਲ ਆਏ ਉਹ ਸ਼ਿਕਾਰ ਖੇਡਣ ਗਿਆ ਨਹੀਂ ਸੀ ਮੁੜਿਆ।

ਇਸਤਰੀਆਂ ਨੇ ਬੇਗਮ ਨੂੰ ਆਖਿਆ ਭੈਣ ਜੀ ! ਕੋਈ ਉਖਰਾਲਾ ਹੋਣਾ ਚਾਹੀਦਾ ਹੈ ਖੂਹੀ ਵਿਚੋਂ ਪਾਣੀ ਸੁਕ ਗਿਆ ਹੈ, ਹੋ ਸਕਦਾ ਹੈ ਕਿਸੇ ਸ਼ਹਿਰੀਏ ਨੇ ਕੋਈ ਵਡਾ ਪਾਪ ਕੀਤਾ ਹੈ ਜਿਸ ਨਾਲ ਦੇਵਤੇ ਗੁਸੇ ਹੋ ਗਏ ਨੇ। ਉਹ ਅਸਾਂ ਨੂੰ ਤ੍ਰਿਹਾਇਆਂ ਮਾਰਨ ਲਗੇ ਹਨ। ਸਰਦਾਰ ਆਵੇ ਤਾਂ ਹੁਣੇ ਹੀ ਦੇਵਤਾ ਦੀ ਪੂਜਾ ਕਰਨ ਵਾਸਤੇ ਚਲੀਏ, ਕੁਰਬਾਨੀ ਦੇਈਏ ਦੇਵਤੇ ਦੀ ਮਿਹਰ ਤੋਂ ਬਿਨਾਂ ਕਦੀ ਪਾਣੀ ਨਹੀਂ ਮਿਲਣਾ।

ਸਰਦਾਰ ਨੂੰ ਆ ਲੈਣ ਦਿਓ ਸਾਰੇ ਪੱਗ ਬੰਨ੍ਹ ਇਕੱਠੇ ਹੋਕੇ ਸੌਰਨਗੇ ਮੈਂ ਵੀ

ਹੈਰਾਨ ਹਾਂ ਕਿ ਕਦੀ ਖੂਹਾਂ ਵਿਚੋਂ ਪਾਣੀ ਨਹੀਂ ਸੁਕਿਆ। ਪਾਣੀ ਤਾਂ ਉਸ ਸਮੇਂ ਨਾ ਸੁਕਿਆ ਜਦੋਂ ਛੇ ਸਾਲ ਬਾਰਸ਼ਾਂ ਨਹੀਂ ਹੋਈਆ ਸਨ। ਹੋ ਸਕਦਾ ਹੈ ਕੋਈ ਵਡੀ ਭੁਲ ਹੋਈ ਹੈ। ਦੇਵਤਾ ਕ੍ਰੋਧਵਾਨ ਹੋ ਗਿਆ ਹੈ।

ਉਸ ਵੇਲੇ ਰੁਹੇਲਾ ਸਰਦਾਰ ਆ ਗਿਆ, ਲੋਕਾਂ ਦਾ ਇਕੱਠ ਵੇਖਕੇ ਓਹ ਵੀ ਹੈਰਾਨ ਹੋਇਆ। ਜਦੋਂ ਇਕੱਠ ਹੋਣ ਦਾ ਕਾਰਨ ਪੁਛਿਆ ਤਾਂ ਲੋਕਾਂ ਨੇ ਰੋ ਰੋ ਕੇ ਪਾਣੀ ਸੁਕਣ ਦੀ ਵਾਰਤਾ ਕਹਿ ਸੁਣਾਈ ਉਹ ਘੋੜੇ ਉਤੋਂ ਉਤਰਿਆਂ ਗੁਲਾਮ ਨੇ ਘੋੜਾ ਫੜ ਲਿਆ ਤੇ ਸਰਦਾਰ ਲੋਕਾਂ ਨੂੰ ਸੰਬੋਧਨ ਕਰਕੇ ਆਖਣ ਲਗਾ, ਇੰਵ ਪ੍ਰਤੀਤ ਹੁੰਦਾ ਹੈ ਕਿ ਸ਼ਹਿਰ ਵਾਸੀਆਂ ਕੋਲੋਂ ਕੋਈ ਮਾੜਾ ਕਰਮ ਹੋਇਆ ਹੈ ਜਿਸ ਬਦਲੇ ਦੇਵਤਾ ਨੇ ਕ੍ਰੋਧਵਾਨ ਹੋ ਕੇ ਪਾਣੀ ਸੁਕਾ ਦਿਤਾ ਹੈ ਚਲੋਂ ਦੇਵਤਾ ਦੇ ਮੰਦਰ ਚੱਲੀਏ। ਪੂਜਾ ਕਰੀਏ ਤੇ ਪਾਣੀ ਵਾਸਤੇ ਬੇਨਤੀ ਕਰੀਏ। ਆਓ ਮੇਰੇ ਪਿਛੇ ਆਓ ! ਸਾਰੇ ਇਸਤਰੀ ਮਰਦ ਤੇ ਗੁਲਾਮ ਸਭ ਮੰਦਰ ਵਲ ਆਓ ਇਹ ਆਖਦਾ ਹੋਇਆ ਰੁਹੇਲਾ ਸਰਦਾਰ ਅਗੇ ਅਗੇ ਤੁਰ ਪਿਆ ਤੇ ਓਹਦੇ ਪਿਛੇ ਲੋਕ ਹੋ ਤੁਰੇ। ਗੁਰੂ ਜੀ ਵੀ ਬੇਗਮ ਸਾਹਿਬ ਦੇ ਪਿਛੇ ਲਗੇ। ਤੁਰੇ ਜਾਂਦੇ ਗੁਰੂ ਜੀ ਮੁਸਕਰਾਈ ਜਾਂਦੇ ਸਨ ਪ੍ਰਭੂ ਦੀ ਯਾਦ ਵਿਚ ਮਗਨ ਹੋ, ਓਹਦੀ ਸ਼ਕਤੀ ਦਾ ਧੰਨਵਾਦ ਕਰਦੇ ਸਨ—

ਸੁਣਿ ਮੂਰਖ ਮੰਨ ਅਜਾਣਾ॥ ਹੋਗੁ ਤਿਸੈ ਕਾ ਭਾਣਾ॥੧॥ ਰਹਾਉ॥
ਸਾਹੁ ਹਮਾਰਾ ਠਾਕੁਰੁ ਭਾਰਾ ਹਮ ਤਿਸ ਕੇ ਵਣਜਾਰੇ॥ ਜੀਉ
ਪਿੰਡੁ ਸਭ ਰਾਸਿ ਤਿਸੈ ਕੀ ਮਾਰਿ ਆਪੇ ਜੀਵਾਲੇ॥੬॥੧॥੧੩॥

[ਗਉੜੀ ਮ: ੧]

ਸ੍ਰੀ ਰਾਮ ਨਾਮਾਂ ਉਚਰੁ ਮਨਾ॥ ਆਗੈ ਜਮ ਦਲੁ ਬਿਖਮੁ ਘਨਾ॥੧॥ ਰਹਾਉ॥

ਰੁਹੇਲੇ ਸਰਦਾਰ ਦੀ ਅਗਵਾਈ ਹੇਠ ਸ਼ਹਿਰ ਵਾਸੀ ਦੇਵਤੇ ਦੇ ਮੰਦਰ ਪੁਜੇ ਮਰਦਾਨੇ ਨੂੰ ਜਿਸ ਬੰਦੇ ਨੇ ਖਰੀਦਿਆ ਉਹ ਬਹੁਤਾ ਪੱਥਰ ਦਿਲ ਹਾਕਮ ਸੀ। ਉਸ ਦੇ ਤੇਲ ਕੱਢਣ ਦੇ ਕੋਹਲੂ ਸਨ ਉਹ ਗੁਲਾਮਾਂ ਕੋਲੋਂ ਬੈਲਾਂ ਦਾ ਕੰਮ ਲੈਂਦਾ ਸੀ ਮਰਦਾਨਾ ਬਹੁਤ ਦੁਖੀ ਸੀ ਅਜੇ ਪਹਿਲੀ ਘਾਣੀ ਤੇਲ ਦੀ ਨਹੀਂ ਸੀ ਕੱਢੀ ਕਿ ਪਾਣੀ ਦੇ ਸੁਕਣ ਦਾ ਰੌਲਾ ਪੈ ਗਿਆ। ਕੋਹਲੂ ਨੂੰ ਗੇੜਦਾ ਹੋਇਆ ਮਰਦਾਨਾ ਆਪਣੇ ਮਾਲਕ ਨੂੰ ਦੇਖ ਕੇ ਹੱਸ ਪਿਆ। ਉਸਦੇ ਮਾਲਕ ਨੇ ਪੁਛਿਆ ਹੱਸਦਾ ਕਿਉਂ ਹੈਂ ?

ਮਰਦਾਨਾ—ਮੈਂ ਹੱਸਦਾ ਇਸ ਕਰਕੇ ਹਾਂ ਕਿ ਅਜੇ ਤਾਂ ਇਸ ਸ਼ਹਿਰ ਦਾ ਪਾਣੀ ਹੀ ਸੁਕਿਆ ਹੈ ਹੋਰ ਘੜੀ ਨੂੰ ਸਾਰਾ ਸ਼ਹਿਰ ਗਰਕ ਹੋਵੇਗਾ ਸ਼ਹਿਰ ਨੂੰ ਅੱਗ ਲਗੇਗੀ ਤੁਸੀਂ ਸਾਰੇ ਸੜ ਕੇ ਮਰੋਗੇ।

ਤੈਨੂੰ ਕਿਵੇਂ ਪਤਾ ਹੈ !

ਮਰਦਾਨਾ—ਇਸ ਵਾਸਤੇ ਕਿ ਤੁਸੀਂ ਬਹੁਤ ਜ਼ਾਲਮ ਜੇ ਮਨੁਖਾਂ ਕੋਲੋਂ ਪਸ਼ੂਆਂ ਵਰਗੇ ਕੰਮ ਲੈਂਦੇ ਜੇ। ਗੁਲਾਮ ਰਖਦੇ ਤੇ ਨਿਰੰਕਾਰ ਨੂੰ ਨਹੀਂ ਚੇਤੇ ਕਰਦੇ ਸ਼ਰਾਬਾਂ ਪੀਂਦੇ ਹੋਏ ਕੁਕਰਮ ਕਰਦੇ ਜੇ। ਤੁਸਾਂ ਦੇ ਸ਼ਹਿਰ ਭਗਵਾਨ ਆਇਆ ਹੈ ਜਿਸ ਭਗਵਾਨ ਦੀ ਸਾਰੇ ਪੂਜਾ ਕਰਦੇ ਨੇ। ਜਿਸ ਕੋਲੋਂ ਸ਼ੇਰ, ਸ਼ਪ ਤੇ ਦੈਂਤ ਡਰਦੇ ਹਨ। ਉਸ ਨਾਨਕ ਨਿਰੰਕਾਰੀ ਨੂੰ ਤੁਸਾਂ ਗੋਲਾ ਬਣਾ ਲਿਆ ਹੈ। ਮੂਰਖ ਗੁਰੂ ਜੀ ਦੇ ਚਿਹਰੇ ਨੂੰ ਵੀ ਨਾ ਪਛਾਣ ਸਕੇ ਜੋ ਭਗਵਾਨ ਦਾ ਨਿਰਾ ਨੂਰ ਹੈ। ਉਸ ਨੂੰ ਜਿੰਨਾਂ ਚਿਰ ਸੁਤੰਤਰ ਨਾ ਕਰੋਗੇ ਉਨ੍ਹਾਂ ਚਿਰ ਤੁਹਾਡੇ ਉਤੇ ਬਿਪਤਾ ਤੇ ਬਿਪਤਾ ਆਵੇਗੀ !

ਮਾਲਕ—ਉਹ ਤੇਰਾ ਸਾਥੀ ਹੈ ?

ਮਰਦਾਨਾ—ਹਾਂ ! ਮੇਰਾ ਸਚਾ ਮਾਲਕ ਹੈ।

ਮਾਲਕ—ਉਹ ਕਿਥੇ ਹੈ ?

ਮਰਦਾਨਾ—ਰੁਹੇਲੇ ਸਰਦਾਰ ਦੇ ਘਰ

ਮਾਲਕ—ਇਹ ਠੀਕ ਹੈ ਕਿ ਉਹ ਵਲੀ ਹੈ ਕਰਣੀ ਵਾਲਾ ਹੈ !

ਮਰਦਾਨਾ—ਹਾਂ ! ਉਹਨਾਂ ਨੂੰ ਸੁਤੰਤਰ ਕਰਕੇ ਦੇਖ ਲਵੋ ਸਾਰੇ ਖੂਹ ਵਿਚ ਪਾਣੀ ਮੁੜ ਕੇ ਆ ਜਾਵੇਗਾ ਉਹਦੇ ਚਰਨੀਂ ਡਿਗੋ, ਖਿਮਾਂ ਮੰਗੋ ਨਹੀਂ ਤੇ ਸ਼ਹਿਰ ਤਬਾਹ ਹੋ ਜਾਵੇਗਾ।

ਕੋਹਲੂ ਛੱਡ ਦੇਹ ਮੇਰੇ ਨਾਲ ਚੱਲ, ਸਰਦਾਰ ਦੇਵਤਾ ਦੇ ਮੰਦਰ ਵਲ ਗਿਆ ਹੈ। ਹੁਣੇ ਫੈਸਲਾ ਕਰਦੇ ਹਾਂ, ਪਾਣੀ ਤਾਂ ਲੋਕਾਂ ਦੇ ਘੜਿਆਂ ਵਿਚੋਂ ਹੀ ਅਲੋਪ ਹੋ ਗਿਆ ਹੈ। ਮਰਦਾਨੇ ਦੇ ਮਾਲਕ ਨੇ ਆਖਿਆ। ਮਰਦਾ ਕੀ ਨਹੀਂ ਕਰਦਾ ਦੇ ਕਥਨ ਅਨੁਸਾਰ ਮਰਦਾਨੇ ਦਾ ਮਾਲਕ ਮਰਦਾਨੇ ਨੂੰ ਨਾਲ ਲੈ ਕੇ ਦੇਵਤਾ ਦੇ ਮੰਦਰ ਵਲ ਨੱਸ ਗਿਆ। ਜਦੋਂ ਦੋਵੇਂ ਮੰਦਰ ਵਿਚ ਪੁਜੇ ਤਾਂ ਸੈਂਕੜੇ ਇਸਤ੍ਰੀ ਪੁਰਸ਼ ਇਕੱਠੇ ਸਨ। ਜਗਤ ਗੁਰੂ ਵੀ ਉਸ ਇਕੱਠ ਵਿਚ ਖਲੋਤੇ ਸੀ। ਗੁਰੂ ਜੀ ਨੂੰ ਦੇਖਦੇ ਸਾਰ ਮਰਦਾਨਾ ਗੁਰੂ ਜੀ ਦੀ ਚਰਨੀਂ ਜਾ ਡਿਗਾ ਡਡੋਲਿਕਾ ਹੋ

ਕੇ ਆਖਣ ਲੱਗਾ—ਮੇਰੇ ਮਾਲਕ' ਇਥੋਂ ਸੁਤੰਤਰ ਕਰਾ, ਬਹੁਤ ਕਠਨ ਕੰਮ ਹੈ। ਇਕ ਬਿਪਤਾ ਵਿਚੋਂ ਨਿਕਲਦੇ ਹਾਂ, ਦੂਸਰੀ ਸਿਰ ਉਤੇ ਆ ਡਿਗਦੀ ਹੈ ਮੈਥੋਂ ਨਹੀਂ ਜੇ ਦੁਖੜੇ ਸਹੇ ਜਾਂਦੇ।

ਮਰਦਾਨਿਆਂ ਦੇਖ ਰੰਗ ਕਰਤਾਰ ਦੇ ਉਹ ਜੋ ਕੁਝ ਕਰਦਾ ਹੈ ਜਗਤ ਦੇ ਭਲੇ ਵਾਸਤੇ ਕਰਦਾ ਹੈ ਤੂੰ ਸੁਤੰਤਰ ਹੈਂ ਤੇਰਾ ਵਾਲ ਵਿੰਗਾ ਨਹੀਂ ਹੋਵੇਗਾ, ਕਹੋ ਸਤਿ ਕਰਤਾਰ ! ਗੁਰੂ ਜੀ ਨੇ ਬਚਨ ਕੀਤਾ ਰਬਾਬ ਵਜਾ ! ਹੁਣ ਸਮਾਂ ਹੈ ਇਹਨਾਂ ਮੂਰਖਾਂ ਦੇ ਮਨ ਬਦਲੇ ਹਨ ਜਿੰਨਾਂ ਚਿਰ ਕਿਸੇ ਦਾ ਮਨ ਬਦਲਿਆ ਨਾ ਜਾਵੇ ਓਨਾਂ ਚਿਰ ਸਿਖਿਆ ਅਸਰ ਨਹੀਂ ਕਰਦੀ। ਇਹਨਾਂ ਦੇ ਹਨ੍ਹੇਰੇ ਮਨਾਂ ਵਿਚ ਚਾਨਣ ਕਰਨਾ ਹੈ। ਪ੍ਰਭੂ ਨਾਲੋਂ ਵਿਛੜਿਆਂ ਨੂੰ ਕਈ ਜੁਗ ਹੋਏ ਨੇ ਜੁਗਾਂ ਜੁਗਾਂਤਰਾਂ ਦੀ ਮੈਲ ਇਹਨਾਂ ਦੇ ਮਨਾਂ ਨੂੰ ਲਗੀ ਹੈ, ਓਹ ਸਤਿਨਾਮ ਨਾਲ ਚੂਰ ਕਰਨੀ ਹੈ। ਰਬਾਬ ਵਜਾ ! ਦਾਤੇ ਦੇ ਗੁਣ ਗਾਈਏ। ਗੁਰੂ ਜੀ ਨੇ ਇਹ ਸ਼ਬਦ ਉਚਾਰਿਆ—

*ਕਿਰਤੁ ਪਾਇਆ ਨਹ ਮੇਟੈ ਕੋਇ ॥ ਕਿਆ ਜਾਣਾ ਕਿਆ ਆਗੈ ਹੋਇ ॥ ਜੋ ਤਿਸੁ ਭਾਣਾ ਸੋਈ ਹੂਆ ॥ ਅਵਰੁ ਨ ਕਰਣੈ ਵਾਲਾ ਦੂਆ ॥੧॥ ਨਾ ਜਾਣਾ ਕਰਮ ਕੇਵਡ ਤੇਰੀ ਦਾਤਿ ॥ ਕਰਮੁ ਧਰਮੁ ਤੇਰੇ ਨਾਮ ਕੀ ਜਾਤਿ ॥੧॥ ਰਹਾਉ ॥ ਤੂ ਏਵਡੁ ਦਤਾ ਦੇਵਣਹਾਰੁ ॥ ਤੋਟਿ ਨਾਹੀ ਤੁਧੁ ਭਗਤਿ ਭੰਡਾਰ ॥ ਕੀਆ ਗਰਬੁ ਨ ਆਵੈ ਰਾਸਿ ॥ ਜੀਉ ਪਿੰਡੁ ਸਭੁ ਤੇਰੈ ਪਾਸਿ ॥੨॥ ਤੂ ਮਾਰਿ ਜੀਵਾਲਹਿ ਬਖਸਿ ਮਿਲਾਇ ॥ ਜਿਉ ਭਾਵੀ ਤਿਉ ਨਾਮਿ ਜਪਾਇ ॥ ਤੂੰ ਦਾਨਾ ਬੀਨਾ ਸਾਚਾ ਸਿਰਿ ਮੇਰੈ ॥ ਗੁਰਮਤਿ ਦੇਇ ਭਰੋਸੈ ਤੇਰੈ ॥੩॥ ਤਨ ਮਹਿ ਮੈਲੁ ਨਾਹੀ ਮਨੁ ਰਾਤਾ ॥ ਗੁਰ ਬਚਨੀ ਸਚੁ ਸਬਦਿ ਪਛਾਤਾ ॥ ਤੇਰਾ ਤਾਣੁ ਨਾਮ ਕੀ ਵਡਿਆਈ ॥ ਨਾਨਕ ਰਹਣਾ ਭਗਤਿ ਸਰਣਾਈ ॥੪॥੧੦॥*

*(ਗਉੜੀ ਮ: ੧)*

ਤਿਸਦਾ ਪ੍ਰਮਾਰਥ—ਹੇ ਪ੍ਰਭੂ ! ਜਿਹੜੀ ਕਰਮ ਰੇਖਾ ਅਸਾਡੇ ਮਥੇ ਉਤੇ ਤੁਸਾਂ ਲਿਖ ਦਿਤੀ ਹੈ ਉਹ ਅਮਿਟ ਹੈ। ਅਸਾਂ ਨੂੰ ਕੋਈ ਪਤਾ ਨਹੀਂ ਉਹਨਾਂ ਲੇਖਾਂ ਦੇ ਅਨੁਸਾਰ ਅਸਾਡੇ ਨਾਲ ਕੀ ਹੋਣਾ ਹੈ। ਅਸੀਂ ਤਾਂ ਇਹ ਸਮਝੀ ਬੈਠੇ ਹਾਂ ਕਿ ਜੋ ਆਪ ਨੂੰ ਚੰਗਾ ਲਗਦਾ ਹੈ, ਓਹੋ ਕੁਝ ਹੋ ਕੇ ਰਹੇਗਾ, ਕਿਉਂਕਿ ਭਗਵਾਨ

ਆਪ ਤੋਂ ਬਿਨਾਂ ਦੂਸਰਾ ਹੋਰ ਕੋਈ ਕੁਝ ਕਰਨ ਦੀ ਸ਼ਕਤੀ ਨਹੀਂ ਰਖਦਾ। ਹੇ ਦਾਤਾ! ਤੁਸਾਂ ਦੇ ਕਰਮਾਂ ਤੇ ਤੁਸਾਂ ਦੀਆਂ ਦਾਤਾਂ ਦਾ ਅੰਤ ਨਹੀਂ ਆਉਂਦਾ ਅਸੀਂ ਤਾਂ ਇਹ ਸਮਝਦੇ ਹਾਂ ਕਿ ਅਸਾਡਾ ਕਰਮ ਧਰਮ ਆਪ ਦੇ ਨਾਮ ਨਾਲ ਪਿਆਰ ਕਰਨਾ ਤੇ ਨਾਮ ਦਾ ਸਿਮਰਨ ਕਰਨਾ ਹੈ। ਤੁਸੀਂ ਦਾਤਾਂ ਦੇ ਬਖਸ਼ਣ ਵਾਲੇ ਜੇ, ਤੁਸੀਂ ਵਡੇ ਦਾਤੇ ਜੇ ਤੁਸਾਂ ਦੇ ਖਜਾਨੇ ਦੀ ਤੋਟ ਨਹੀਂ ਆਉਂਦੀ। ਜਦੋਂ ਮਨੁਖ ਹੰਕਾਰ ਕਰਦਾ ਹੈ ਉਹ ਹੰਕਾਰ ਉਸ ਨੂੰ ਲਾਭਵੰਦ ਨਹੀਂ ਰਹਿੰਦਾ, ਕਿਉਂਕਿ ਹੰਕਾਰ ਤੇ ਪਰਮੇਸ਼ਰ ਦਾ ਵੈਰ ਹੈ। ਹੰਕਾਰੀ ਪੁਰਸ਼ ਦੁਖ ਉਠਾਉਂਦੇ ਹਨ ਮਨੁਖਾਂ ਦੇ ਸਰੀਰ ਉਤੇ ਤੇਰਾ ਹੀ ਰਾਜ ਹੈ।

ਹੇ ਦਾਤਾ ! ਪੁਰਸ਼ ਦਾ ਮਰਨਾ ਤੇ ਜੰਮਣਾ ਆਪ ਦੇ ਹੀ ਹੱਥ ਵਸ ਹੈ। ਵਿਛੜੇ ਜੀਵ ਨੂੰ ਆਪ ਹੀ ਕ੍ਰਿਪਾ ਕਰਕੇ ਆਪਣੇ ਨਾਲ ਮਿਲਾ ਲੈਂਦੇ ਜੇ, ਅਸੀਂ ਤਾਂ ਅਰਜ਼ਾਂ ਕਰਦੇ ਹਾਂ, ਜਿਵੇਂ ਹੋ ਸਕੇ ਆਪਣਾ ਨਾਮ ਜਪਾਓ ਤੁਸੀਂ ਸਾਰਿਆਂ ਦੇ ਹਿਰਦਿਆਂ ਦੇ ਭਾਵਾਂ ਨੂੰ ਪਹਿਲਾਂ ਹੀ ਜਾਣਦੇ ਜੇ। ਤੁਸੀਂ ਮੇਰੇ ਸਿਰ ਉਤੇ ਮੇਰੇ ਮਾਲਕ ਜੇ ਜਿਵੇਂ ਚਿਤ ਕਰੇ ਤਿਵੇਂ ਚਲਾਉਂਦੇ ਜੇ ਮੈਨੂੰ ਸ਼ੁਭ ਮਤ ਬਖਸ਼ੋ। ਜੋ ਤੁਸਾਂ ਦੇ ਭਗਤ ਹਨ, ਉਹਨਾਂ ਦੇ ਮਨ ਨਿਰਮਲ ਹੁੰਦੇ ਨੇ। ਗੁਰੂ ਦੀ ਕ੍ਰਿਪਾ ਨਾਲ ਉਹ ਤੁਸਾਂ ਨੂੰ ਪਛਾਣ ਲੈਂਦੇ ਹਨ। ਓਹ ਭਗਤੀ ਆਸਰੇ ਜੀਊਂਦੇ ਹਨ ਮੇਹਰਾਂ ਦਿਆ ਸਾਈਆਂ ਮੇਹਰਾਂ ਕਰ।

ਸ੍ਰੀ ਗੁਰੂ ਜੀ ਰਸੀਲੀ ਅਵਾਜ਼ ਨਾਲ ਗੁਰਬਾਣੀ ਗਾਇਨ ਕਰਦੇ ਗਏ। ਉਹਨਾਂ ਦੇ ਕੀਰਤਨ ਉਤੇ ਸਾਰਿਆਂ ਦਾ ਧਿਆਨ ਉਧਰ ਹੋ ਗਿਆ ਸ਼ਾਂਤ ਅਤੇ ਚੁਪ ਛਾ ਗਈ। ਹੌਲੀ ਹੌਲੀ ਆਪਣੇ ਆਪ ਸਾਰੇ ਬੈਠ ਗਏ ਸਭ ਨੇ ਗੁਰੂ ਜੀ ਦੇ ਚਿਹਰੇ ਵਲ ਦੇਖਿਆ ਤਾਂ ਚਿਹਰੇ ਦਾ ਨੂਰ ਉਨ੍ਹਾਂ ਨੂੰ ਚੰਗਾ ਲਗਾ। ਉਹਨਾਂ ਪ੍ਰਤੀਤ ਕੀਤਾ ਕੋਈ ਰੱਬੀ ਸ਼ਕਤੀ ਵਾਲਾ ਮਹਾਂ ਪੁਰਸ਼ ਹੈ। ਬੇਗਮ ਤੇ ਰੁਹੇਲਾ ਸਰਦਾਰ ਹੈਰਾਨ ਖਲੋਤੇ ਸਨ। ਬਾਣੀ ਦਾ ਇਕ ਸ਼ਬਦ ਤੀਰ ਦੀ ਤਰ੍ਹਾਂ ਓਹਨਾਂ ਦੇ ਹਿਰਦੇ ਵਿੰਨੀ ਜਾਂਦਾ ਸੀ। ਅਸਲੀ ਪ੍ਰੀਤਾਂ ਜਾਗ ਰਹੀਆਂ ਸਨ, ਸ਼ਬਦ ਦਾ ਭੋਗ ਪਿਆਂ ਤਾਂ ਮਰਦਾਨੇ ਦੇ ਮਾਲਕ ਰੁਹੇਲੇ ਨੇ ਅਗੇ ਹੋਕੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਚਰਨਾਂ ਉਤੇ ਮੱਥਾ ਟੇਕਿਆਂ ਮੱਥਾ ਟੇਕਕੇ ਉਸ ਨੇ ਪ੍ਰਾਰਥਨਾ ਕੀਤੀ—ਦਾਤਾ ! ਅਸਾਂ ਦੀਆਂ ਭੁਲਾਂ ਨਾ ਚਤਾਰੋ। ਅਸੀਂ ਪਾਪੀ ਮੂਰਖ ਅਗਆਨੀ ਹਾਂ। ਖਿਮਾ ਕਰੋ ! ਜਲ ਬਖਸ਼ੋ ! ਤ੍ਰਿਹਾਏ ਮਰ ਰਹੇ ਹਾਂ। ਤਰੇਹ

ਦਾ ਦੁਖ ਬੁਰਾ ਹੈ। ਓਹੋ ਹੀ ਆਦਮੀ ਆਪਣੇ ਸ਼ਹਿਰੀ ਭਰਾਵਾਂ ਨੂੰ ਸੰਬੋਧਨ ਕਰਕੇ ਆਖਣ ਲਗਾ—ਸਾਰੇ ਇਸ ਮਹਾਂ ਪੁਰਸ਼ਾਂ ਕੋਲੋਂ ਭੁਲ ਬਖਸ਼ਾਓ ਮੇਰੀ ਤੇ ਸਰਦਾਰ ਦੀ ਭੁਲ ਕਰਕੇ ਖੂਹਾਂ ਵਿਚੋਂ ਪਾਣੀ ਸੁਕਾ ਹੈ ਰੱਬੀ ਬੰਦੇ ਨੂੰ ਸਰਦਾਰ ਨੇ ਗੋਲਾ ਰਖ ਲਿਆ, ਪਾਣੀ ਲੈਣ ਭੇਜਿਆ ਨਿਰਾਦਰੀ ਕੀਤੀ। ਮੈਂ ਇਹਨਾਂ ਦੇ ਸਾਥੀ ਨੂੰ ਕੋਹਲੂ ਗੇੜਨ ਉਤੇ ਲਾ ਦਿਤਾ ਜਿਸ ਕਾਰਨ ਦੇਵਤੇ ਤੇ ਪ੍ਰਮੇਸ਼ਰ ਅਸਾਂ ਉਤੇ ਕਰੋਧਵਾਨ ਹੋ ਚੁਕੇ ਹਨ। ਇਹੋ ਹੀ ਪ੍ਰਮਾਤਮਾ ਅਗੇ ਪ੍ਰਾਰਥਨਾ ਕਰਨ ਤਾਂ ਖੂਹਾਂ ਵਿਚੋਂ ਪਾਣੀ ਮਿਲ ਸਕਦਾ ਹੈ। ਰੁਹੇਲਾ ਸਰਦਾਰ ਤੇ ਓਹਦੀ ਬੇਗਮ ਗੁਰੂ ਜੀ ਦੇ ਚਰਨੀਂ ਡਿਗ, ਖਿਮਾਂ ਮੰਗੀ।

ਗੁਰੂ ਜੀ ਨੇ ਆਖਿਆ—ਸਾਰੇ ਗੁਲਾਮਾਂ ਨੂੰ ਸੁਤੰਤਰ ਕਰ ਦਿਓ, ਮਨੁਖ ਮਨੁਖ ਨੂੰ ਪਸ਼ੂਆਂ ਵਾਂਗ ਵੇਚ ਤੇ ਆਪਣਾ ਗੁਲਾਮ ਬਣਾਕੇ ਨਹੀਂ ਰਖ ਸਕਦਾ ਸਾਰੇ ਮਨੁਖ ਇਕੋ ਜਿਹੇ ਹਨ ਸਾਰੇ ਸਵਰਨ ਜਾਤੀ ਦੇ ਹਨ। ਕਿਸੇ ਨੂੰ ਅਛੂਤ ਜਾਂ ਮਾੜੇ ਨਾ ਸਮਝੋ ਜਦੋਂ ਕਰਤਾਰ ਦੇ ਬੰਦਿਆਂ ਨੂੰ ਦੁਖ ਦੇਂਦੇ ਜੇ ਤਦੋਂ ਕਰਤਾਰ ਕਰੋਧਵਾਨ ਹੁੰਦਾ ਹੈ। ਨਿਰੰਕਾਰ ਦਾ ਸਿਮਰਨ ਕਰੋ। ਝੂਠ, ਚੋਰੀ, ਠੱਗੀ, ਕਿਸੇ ਨਾਲ ਧੱਕਾ ਕਰਨਾ, ਪਰ ਇਸਤਰੀਆਂ ਦੇ ਰੂਪ ਪਿਛੇ ਫਿਰਨਾ ਇਹ ਚੰਗਾ ਨਹੀਂ, ਧਰਮ ਦੀ ਕਿਰਤ ਕਰੋ। ਸਤਿਸੰਗ ਕਰੋ, ਸਤਿ ਕਰਤਾਰ ਤੇ ਸਤਿਨਾਮੁ ਦਾ ਸਿਮਰਨ ਦਿਨ ਰਾਤ ਕਰਿਆ ਕਰੋ।

ਗੁਰੂ ਜੀ ਦੇ ਬਚਨਾਂ ਅਗੇ ਸਭ ਨੇ ਸਿਰ ਨਿਵਾਇਆ। ਓਸੇ ਵੇਲੇ ਗੁਲਾਮ ਅਜ਼ਾਦ ਕਰ ਦਿਤੇ ਜਦੋਂ ਖੂਹਾਂ ਉਤੇ ਪਾਣੀ ਲੈਣ ਵਾਸਤੇ ਗਏ ਤਾਂ ਖੂਹ ਨਿਰਮਲ ਜਲ ਨਾਲ ਭਰੇ ਹੋਏ ਸਨ। ਜਲ ਅਗੇ ਨਾਲੋਂ ਸੀਤਲ ਤੇ ਮਿੱਠਾ ਸੀ ਘਰ ਘਰ ਗੁਰੂ ਨਾਨਕ ਜੀ ਦੀ ਕੀਰਤੀ ਹੋਣ ਲਗੀ ਸਤਿਸੰਗ ਹੋਣ ਲਗਾ ਕੁਝ ਦਿਨ ਓਥੇ ਰਹਿ ਕੇ ਗੁਰੂ ਜੀ ਅਗੇ ਤੁਰੇ, ਕਿਉਂਕਿ ਉਹਨਾਂ ਨੇ ਪੰਜਾਬ ਪਹੁੰਚਣ ਦਾ ਖਿਆਲ ਕਰ ਲਿਆ ਸੀ।

## ੬੬. ਆਗਰੇ ਦੀ ਮਾਈ ਜੱਸੀ ਦੀ ਸਾਖੀ

ਜੀ. ਆਈ. ਪੀ. ਰੇਲਵੇ ਲਾਇਨ ਜੋ ਦਿੱਲੀ ਤੋਂ ਝਾਂਸੀ ਅਟਰਾਸੀ ਰਾਹੀਂ ਬੰਬਈ ਨੂੰ ਜਾਂਦੀ ਹੈ। ਇਹ ਲਾਇਨ ਭਾਰਤ ਦੀ ਪ੍ਰਾਚੀਨ ਸੜਕ ਦਿੱਲੀ ਬੰਬਈ ਦੇ ਨਾਲ ਕੱਢੀ ਗਈ ਹੈ। ਮੁਗਲਾਂ ਦੇ ਰਾਜ ਵੇਲੇ ਏਥੋਂ ਦੀ ਸ਼ਾਹੀ ਸੜਕ ਦੱਖਣ ਹੈਦਰਾਬਾਦ

ਨੂੰ ਜਾਂਦੀ ਸੀ, ਉਸ ਸ਼ਾਹੀ ਸੜਕੇ ਗੁਰੂ ਜੀ ਪਿਛੇ ਨੂੰ ਮੁੜੇ। ਝਾਂਸੀ ਤਿੰਨ ਦਿਨ ਠਹਿਰ ਕੇ ਗਵਾਲੀਅਰ ਆ ਪੁਜੇ। ਜਿਸ ਅਸਥਾਨ ਉਤੇ ਗੁਰੂ ਜੀ ਬਿਰਾਜੇ ਸਨ ਅੱਜ ਉਸ ਅਸਥਾਨ ਉਤੇ ਗੁਰਦੁਆਰਾ ਹੈ। ਇਹ ਗੁਰਦੁਆਰਾ ਗਵਾਲੀਆਰ ਸਟੇਸ਼ਨ ਤੇ ਜੋ ਸੜਕ ਨਵੇਂ ਸ਼ਹਿਰ ਲਸ਼ਕਰ ਨੂੰ ਜਾਂਦੀ ਹੈ ਉਸ ਸੜਕ ਉਤੇ ਇਕ ਸ਼ਾਹੀ ਬਾਗ ਹੈ ਏਥੇ ਲੋਕਾਂ ਨੂੰ ਸਤਿਨਾਮੁ ਦਾ ਉਪਦੇਸ਼ ਦਿਤਾ। ਦੇਵੀ ਦੇਵਤਿਆਂ ਦੀ ਪੂਜਾ ਦਾ ਖੰਡਨ ਕੀਤਾ। ਗਵਾਲੀਅਰ ਤੋਂ ਤੁਰ ਕੇ ਭਰਤਪੁਰ, ਧੌਲਪੁਰ ਰਿਆਸਤਾਂ ਵਿਚੋਂ ਦੀ ਹੁੰਦੇ ਹੋਏ ਸ੍ਰੀ ਗੁਰੂ ਜੀ ਆਗਰੇ ਆ ਪਹੁੰਚੇ।

ਆਗਰੇ ਦੇ ਵਿਚ ਬੈਰਾਗੀ ਸਾਧੂਆਂ ਦਾ ਬਹੁਤ ਇਕੱਠ ਸੀ। ਗੁਰੂ ਜੀ ਨੇ ਸਤਿਸੰਗ ਤੇ ਸੰਤਾਂ ਨਾਲ ਗੋਸ਼ਟੀ ਕਰਨੀ ਸ਼ੁਰੂ ਕੀਤੀ। ਕਈਆਂ ਦੇ ਭ੍ਰਮ ਦੂਰ ਕੀਤੇ। ਨਿਰੰਕਾਰ ਦੇ ਸਿਮਰਨ ਰੂਪੀ ਅੰਮ੍ਰਿਤ ਦਾ ਛੱਟਾ ਦਿਤਾ ਉਸ ਛੱਟੇ ਨਾਲ ਕਈ ਸੁਕੀਆਂ ਆਤਮਾਵਾਂ ਹਰੀਆਂ ਹੋ ਗਈਆਂ।

ਆਗਰੇ ਵਿਚ ਇਕ ਜੱਸੀ ਨਾਮ ਦੀ ਇਸਤਰੀ ਸੀ। ਜਵਾਨੀ ਵਿਚ ਹੀ ਇਸ ਨੂੰ ਵੈਰਾਗ ਪੈਦਾ ਹੋ ਗਿਆ। ਘਰ, ਮਾਂ ਬਾਪ ਤੇ ਸੌਹਰੇ ਛੱਡ ਕੇ ਸੰਤਨੀ ਹੋ ਗਈ। ਇਹ ਬੈਰਾਗੀ ਸਾਧੂਆਂ ਦੀ ਚੇਲੀ ਬਣ ਗਈ। ਜਦੋਂ ਸਤਿਗੁਰੂ ਜੀ ਨੇ ਬੈਰਾਗੀ ਸਾਧੂਆਂ ਨਾਲ ਗਿਆਨ ਚਰਚਾ ਕੀਤੀ ਤਾਂ ਉਸ ਗਿਆਨ ਚਰਚਾ ਦਾ ਅਸਰ ਜੱਸੀ ਦੇ ਮਨ ਉਤੇ ਬਹੁਤ ਪਿਆ ਉਹ ਗੁਰੂ ਜੀ ਦੇ ਚਰਨਾਂ ਉਤੇ ਡਿਗ ਪਈ। ਚਰਨਾਂ ਦੀ ਛੋਹ ਨਾਲ ਉਸ ਦਾ ਜਨਮ ਮਰਨ ਸੌਰ ਗਿਆ। ਹਿਰਦੇ ਵਿਚ ਚਾਨਣ ਹੋ ਗਿਆ। ਸਤਿ ਮਾਰਗ ਦਾ ਪਤਾ ਲਗ ਗਿਆ। ਉਸ ਨੇ ਗੁਰੂ ਜੀ ਕੋਲੋਂ ਉਪਦੇਸ਼ ਲਿਆ। ਸਤਿਨਾਮ ਦਾ ਜਾਪ ਜਪਣ ਲਗੀ। ਕਈ ਦਿਨ ਆਗਰੇ ਰਹਿ ਕੇ ਤੇ ਸਤਿ ਮਾਰਗ ਦਾ ਉਪਦੇਸ਼ ਕਰਕੇ ਜਾਂ ਗੁਰੂ ਜੀ ਅਗੇ ਤੁਰਨ ਲਗੇ ਤਾਂ ਮਾਈ ਜੱਸੀ ਨੇ ਬੇਨਤੀ ਕੀਤੀ, ਦਾਤਾ ! ਫਿਰ ਕਦ ਦਰਸ਼ਨ ਹੋਣਗੇ। ਗੁਰੂ ਜੀ ਨੇ ਉਤਰ ਦਿਤਾ ਮੇਰੇ ਦਰਸ਼ਨ ਸ਼ਾਇਦ ਕਿਸੇ ਨਾ ਕਿਸੇ ਰੂਪ ਵਿਚ ਹੋ ਹੀ ਜਾਣ ਪਰ ਤੂੰ ਨਿਰੰਕਾਰੀ ਦੇ ਦਰਸ਼ਨ ਕਰਨ ਦੀ ਸੱਧਰ ਰਖ। ਨਿਰੰਕਾਰੀ ਦਾ ਸਿਮਰਨ ਅਨਦਿਨ ਕਰੀ ਜਾਈਂ ਤੇਰੀ ਕਲਿਆਣ ਹੋਵੇਗੀ।

ਇਉਂ ਆਖ ਕੇ ਸ੍ਰੀ ਗੁਰੂ ਜੀ ਅਗੇ ਤੁਰ ਆਏ। ਉਹਨਾਂ ਨੇ ਅਨੇਕਾਂ ਦੁਖੀ ਜੀਵਾਂ ਦੇ ਦੁਖ ਦੂਰ ਕਰਨੇ ਸਨ। ਆਖਦੇ ਨੇ ਮਾਈ ਜੱਸੀ ਆਪ ਸਤਿਨਾਮੁ

ਦਾ ਸਿਮਰਨ ਕਰਦੀ ਰਹੀ। ਗੁਰੂ ਨਾਨਕ ਜੀ ਦੇ ਚਰਨਾਂ ਦਾ ਧਿਆਨ ਧਰ ਕੇ ਰੋਜ਼ ਸਵੇਰੇ ਬੈਠ ਜਾਂਦੀ ਤੇ ਗੁਰੂ ਜੀ ਦੇ ਦਰਸ਼ਨ ਕਰ ਲੈਂਦੀ। ਅੱਜ ਵੀ ਮਾਈ ਜੱਸੀ ਦਾ ਮਾਈ ਥਾਨ ਨਾਮ ਦਾ ਗੁਰਦੁਆਰਾ ਹੈ। ਆਗਰੇ ਤੋਂ ਗੁਰੂ ਜੀ ਮਥਰਾ ਆਏ ਮਥਰਾ ਦੇ ਮੰਦਰਾਂ ਬਿੰਦਰਾਬਨ ਤੇ ਜਮਨਾ ਦੇ ਕਿਨਾਰੇ ਬੈਠੇ ਸਾਧੂਆਂ ਵਿਚ ਸਤਿ ਮਾਰਗ ਦਾ ਉਪਦੇਸ਼ ਕੀਤਾ। ਪਖੰਡਾਂ ਦਾ ਖੰਡਨ ਕਰਦੇ ਹੋਏ ਮਥਰਾ ਤੋਂ ਰੀਵਾੜੀ ਰਾਹੀਂ ਬਾਂਗਰ ਦੇਸ਼ ਨੂੰ ਆ ਗਏ। ਕਈਆਂ ਗ੍ਰੰਥਾਂ ਵਿਚ ਲਿਖਿਆ ਹੈ ਕਿ ਗੁਰੂ ਜੀ ਗੁੜਗਾਉਂ ਵੀ ਪੁਜੇ। ਗੁੜਗਾਉਂ ਵੀ ਪੁਰਾਤਨ ਸ਼ਹਿਰ ਤੇ ਹਿੰਦੂ ਸਭਿਅਤਾ ਦਾ ਕੇਂਦਰ ਸੀ, ਬਾਗਰ ਵਿਚ ਗੁਰੂ ਜੀ ਨੇ ਸੈਂਕੜੇ ਆਤਮਕ ਤੇ ਸਰੀਰਕ ਰੋਗੀਆਂ ਦੇ ਰੋਗ ਦੂਰ ਕੀਤੇ। ਇਸ ਇਲਾਕੇ ਦੇ ਲੋਕ ਬਾਰਸ਼ ਦੀ ਕਮੀ ਦੇ ਕਾਰਨ ਬਹੁਤ ਦੁਖੀ ਰਹਿੰਦੇ ਸਨ। ਕਰਤਾਰ ਦਾ ਭਾਣਾ ਮੰਨਣ ਵਾਸਤੇ ਪਰੇਰਿਆ।

ਏਸੇ ਤਰ੍ਹਾਂ ਉਪਦੇਸ਼ ਕਰਦੇ ਕਰਦੇ ਜੀਂਦ ਆ ਪੁਜੇ, ਜੀਂਦ ਦੇ ਵਿਚ ਸਿਖੀ ਦਾ ਬੂਟਾ ਲਾਇਆ ਉਹੋ ਹੀ ਬੂਟਾ ਵਡਾ ਹੋ ਕੇ ਸਿਖ ਰਾਜ ਤਕ ਫਲਿਆ ਤੇ ਫੁਲਿਆ। ਭਾਗਲ, ਚੀਕੇ ਤੇ ਖਰੌਂਦੀ ਵੀ ਗੁਰੂ ਜੀ ਗਏ। ਖਰੌਂਦੀ ਦੇ ਵਿਚ ਇਕ ਤਨ ਦਾ ਰੋਗੀ ਸੀ ਉਸ ਨੂੰ ਐਸੀ ਬੀਮਾਰੀ ਲਗੀ ਹੋਈ ਸੀ, ਜਿਸ ਦਾ ਪਤਾ ਵੈਦਾਂ ਤੇ ਹਕੀਮ ਨੂੰ ਨਹੀਂ ਸੀ ਲਗਦਾ। ਰੋਗੀ ਲੱਕੜ ਵਾਂਗ ਸੁਕ ਗਿਆ ਸੀ। ਗੁਰੂ ਜੀ ਨੇ ਤਿੰਨ ਵਾਰ ਸਤਿਨਾਮੁ ਆਖ ਕੇ ਉਸ ਨੂੰ ਜਲ ਪਿਲਾਇਆ ਉਹ ਜਲ ਅੰਮ੍ਰਿਤ ਰੂਪੀ ਰੋਗੀ ਨੂੰ ਲਗਾ। ਰੋਗੀ ਨੌ ਬਰ ਨੌਂ ਹੋ ਗਿਆ। ਸਾਰੇ ਨਗਰ ਵਿਚ ਗੁਰੂ ਜੀ ਦਾ ਜਸ ਹੋਣ ਲਗਾ। ਲੋਕ ਅਨਮਤ ਨੂੰ ਛੱਡ ਕੇ ਗੁਰੂ ਜੀ ਦੇ ਸਿਖ ਬਣੇ। ਚੋਆਂ ਨਦੀ ਨੂੰ ਪਾਰ ਕਰਕੇ ਛੀਟਾਂ ਵਾਲੇ ਆ ਪਹੁੰਚੇ ਏਥੇ ਚੰਦਨ ਦਾਸ ਦੇ ਕੋਲ ਰਹੇ। ਚੰਦਨ ਦਾਸ ਤੇ ਉਸ ਦੀ ਧਰਮ ਪਤਨੀ ਨੇ ਗੁਰੂ ਜੀ ਦਾ ਬਹੁਤ ਸਤਿਕਾਰ ਕੀਤਾ। ਹੱਥ ਜੋੜ ਕੇ ਸਤਿਨਾਮੁ ਦਾ ਉਪਦੇਸ਼ ਲਿਆ ਤੇ ਨਿਰੰਕਾਰ ਦਾ ਸਿਮਰਨ ਕਰਨ ਲਗੇ। ਗੁਰੂ ਜੀ ਨੇ ਚੰਦਨ ਦਾਸ ਨੂੰ ਪਰੇਰਿਆ ਕਿ ਉਹ ਧਰਮਸ਼ਾਲਾ ਬਣਵਾਏ। ਉਸ ਧਰਮਸ਼ਾਲਾ ਵਿਚ ਰੋਜ਼ ਸਤਿਸੰਗ ਹੋਇਆ ਕਰੇ ਚੰਦਨ ਦਾਸ ਨੇ ਉਸੇ ਤਰ੍ਹਾਂ ਕੀਤਾ।

ਕੋਟਲਾ ਤੇ ਜਗਰਾਉਂ ਦੇ ਵਿਚ ਦੀ ਹੁੰਦੇ ਹੋਏ ਗੁਰੂ ਜੀ ੧੫੦੯ ਈਃ ਨੂੰ ਸੁਲਤਾਨਪੁਰ ਆ ਪੁਜੇ।

# ੬੭. ਗੁਰੂ ਜੀ ਸੁਲਤਾਨ ਪੁਰ ਵਿਚ

ਜਿਵੇਂ ਹਵਾ ਦੇ ਵਗਣ ਦਾ ਪਤਾ ਅੰਦਰ ਬਾਹਰ ਬੈਠਿਆਂ ਨੂੰ ਲਗ ਜਾਂਦਾ ਹੈ ਤਿਵੇਂ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸੁਲਤਾਨਪੁਰ ਆਉਣ ਦਾ ਪਤਾ ਘਰ ਘਰ ਲਗ ਗਿਆ, ਗੁਰੂ ਜੀ ਪਹਿਲਾਂ ਸਿਧੇ ਆਪਣੀ ਭੈਣ ਨਾਨਕੀ ਦੇ ਘਰ ਨਹੀਂ ਗਏ ਸਨ, ਮਰਦਾਨੇ ਨੂੰ ਭੇਜਿਆ ਸੀ ਕਿ ਮਰਦਾਨਾ ਘਰ ਦੀ ਸੁਖਸਾਦ ਦਾ ਪਤਾ ਕਰੇ। ਕਈਆਂ ਸਾਲਾਂ ਪਿਛੋਂ ਮੁੜੇ ਸਨ। ਉਸ ਸਮੇਂ ਵਿਚ ਪ੍ਰਦੇਸ ਗਿਆਂ ਦੀ ਕੋਈ ਚਿੱਠੀ ਨਹੀਂ ਸੀ ਆਉਂਦੀ ਸਾਧੂ ਤਾਂ ਚਿਠੀ ਲਿਖਦੇ ਹੀ ਨਹੀਂ ਸਨ। ੧੪੯੬ ਈਸਵੀਂ ਵਿਚ ਸੁਲਤਾਨਪੁਰ ਨੂੰ ਛਡਿਆ ਸੀ। ਤੇ ੧੫੦੯ ਵਿਚ ਵਾਪਸ ਮੁੜੇ ਸਨ। ੧੩ ਸਾਲ ਬਾਹਰ ਰਹੇ। ਚਿਹਰੇ ਦਾ ਹੁਲੀਆ ਬਦਲ ਗਿਆ, ਦਾਹੜਾ ਭਾਰਾ ਹੋ ਗਿਆ, ਸਰੀਰ ਦੇ ਅੰਗ ਅੰਗ ਵਿਚ ਤਬਦੀਲੀ ਆ ਗਈ ਸੀ, ਗੁਰੂ ਜੀ ਦੇ ਵੇਲੇ ਜੋ ਮਾਸੂਮ ਬਚੇ ਸਨ ਉਹ ਜਵਾਨ ਹੋ ਚੁਕੇ ਸੀ ਸ਼ਹਿਰ ਦੇ ਕਈਆਂ ਨੇ ਪਛਾਣ ਲਿਆ। ਕਈਆਂ ਨੇ ਨਾਮ ਸੁਣਿਆਂ ਹੋਇਆ ਸੀ, ਉਹ ਨਾਮ ਸੁਣਕੇ ਹੀ ਬਾਗ ਵਿਚ ਆ ਗਏ।

ਭੈਣ ਨਾਨਕੀ ਜੀ ਮਰਦਾਨੇ ਕੋਲੋਂ ਗੁਰੂ ਜੀ ਦਾ ਆਉਣਾ ਸੁਣਕੇ ਵਾਹੋਦਾਹੀ ਬਾਗ ਵਲ ਨੂੰ ਦੌੜ ਗਈ। ਤੇਰਾਂ ਸਾਲਾਂ ਪਿਛੋਂ ਵਿਛੜੇ ਭੈਣ ਭਰਾ ਮਿਲੇ। ਵਡੀ ਭੈਣ ਨੇ ਵੀਰ ਨੂੰ ਘੁਟਕੇ ਹਿਕ ਨਾਲ ਲਾਇਆ ਮੱਥਾ ਚੁੰਮਿਆਂ ਓਹਦੇ ਕਾਲਜੇ ਠੰਢ ਪਈ, ਵਾਹਿਗੁਰੂ ਦਾ ਲੱਖ ਲੱਖ ਵਾਰ ਧੰਨਵਾਦ ਕੀਤਾ, ਜਿਸ ਨੇ ਓਹਦੇ ਵੀਰ ਨੂੰ ਮੁੜ ਸੁਲਤਾਨਪੁਰ ਲੈ ਆਂਦਾ। ਨਵਾਬ ਦੌਲਤ ਖਾਨ, ਜੈਰਾਮ ਜੀ ਅਤੇ ਸ਼ਹਿਰ ਦੇ ਹੋਰ ਪਤਵੰਤੇ ਗੁਰੂ ਜੀ ਦੇ ਦਰਸ਼ਨ ਕਰਨ ਆਏ। ਬਾਗ ਵਿਚੋਂ ਉਠਕੇ ਭੈਣ ਨਾਨਕੀ ਗੁਰੂ ਜੀ ਨੂੰ ਘਰ ਲੈ ਗਈ। ਇਉਂ ਗੁਰੂ ਜੀ ਦੀ ਪਹਿਲੀ ਉਦਾਸੀ ਸਮਾਪਤ ਹੋਈ।

# ੬੮. ਗੁਰੂ ਜੀ ਦਾ ਆਪਣਿਆਂ ਨਾਲ ਮੇਲ

ਕਈ ਸਾਲ ਬਾਹਰ ਰਹਿਣ ਪਿਛੋਂ ਗੁਰੂ ਜੀ ਵਤਨ ਆਏ ਭੈਣ ਨਾਨਕੀ ਜੀ ਦੇ ਹਿਰਦੇ ਠੰਢ ਪਈ, ਵੀਰ ਘਰ ਆਇਆ, ਰਜਕੇ ਖੁਸ਼ੀ ਕੀਤੀ। ਸਾਧੂਆਂ ਨੂੰ ਭੋਜਨ ਖੁਵਾਇਆ, ਬਸਤਰ ਦਿਤੇ ਤੇ ਸਾਰੇ ਸ਼ਹਿਰ ਵਿਚ ਭਾਜੀ ਵੰਡੀ। ਉਹ

ਗੁਰੂ ਜੀ ਨੂੰ ਨਿਰਾ ਮਾਂ ਪਿਓ ਜਾਇਆ ਵੀਰ ਨਹੀਂ ਸੀ ਸਮਝਦੀ ਸਗੋਂ ਪ੍ਰਮਾਤਮਾ ਦਾ ਰੂਪ ਜਾਣਦੀ ਸੀ। ਵਡੀ ਭੈਣ ਹੋਣ ਤੇ ਵੀ ਛੋਟੇ ਵੀਰ ਦੀ ਪੂਜਾ ਕਰਦੀ ਸੀ ਸਾਰਿਆਂ ਨੂੰ ਮਿਲਦੀ ਤੇ ਦੇਸ਼ ਦੇਸ਼ਾਂਤਰਾਂ ਦੇ ਹਾਲ ਦਸਦਿਆਂ ਹੋਇਆਂ ਗੁਰੂ ਜੀ ਨੂੰ ਤਿੰਨ ਮਹੀਨੇ ਸੁਲਤਾਨਪੁਰ ਹੀ ਬੀਤ ਗਏ। ਮਾਤਾ ਸੁਲਖਣੀ ਤੇ ਦੋਵੇਂ ਸਾਹਿਬਜ਼ਾਦੇ ਸ੍ਰੀ ਚੰਦ ਜੀ ਤੇ ਲਖਮੀ ਦਾਸ ਜੀ ਸੁਲਤਾਨ ਪੁਰ ਹੀ ਮਿਲਣ ਵਾਸਤੇ ਪਹੁੰਚ ਗਏ। ਮਾਤਾ ਸੁਲਖਣੀ ਜੀ ਨੇ ਪਤੀ ਪ੍ਰਮੇਸ਼ਰ ਦੇ ਚਰਨਾਂ ਦੀ ਛੋਹ ਪਰਾਪਤ ਕੀਤੀ। ਸਾਹਿਬਜ਼ਾਦਿਆਂ ਨੂੰ ਗੁਰੂ ਜੀ ਨੇ ਛਾਤੀ ਨਾਲ ਲਾਇਆ ਤੇ ਪਿਆਰ ਕੀਤਾ। ਦੋਵੇਂ ਸਾਹਿਬਜ਼ਾਦੇ ਹੁਣ ਜਵਾਨ ਹੋ ਚੁਕੇ ਸਨ ਉਨ੍ਹਾਂ ਨੂੰ ਸੰਸਾਰ ਦੀ ਸੂਝ ਆ ਗਈ ਸੀ। ਗੁਰੂ ਜੀ ਇਸ ਗਲੋਂ ਖੁਸ਼ ਹੋਏ ਕਿ ਹੁਣ ਉਹਨਾਂ ਦੇ ਪਿਛੋਂ ਘਰ ਦਾ ਖਿਆਲ ਰਖਣਗੇ। ਆਪ ਉਹ ਜਗਤ ਜਲਦਾ ਰਖਣ ਵਾਸਤੇ ਜਗਤ ਦਾ ਰਟਨ ਕਰਨਗੇ।

ਸੁਲਤਾਨਪੁਰ ਤੋਂ ਤਲਵੰਡੀ ਵਲ ਤੁਰੇ ਰਾਹ ਵਿਚ ਕਈਆਂ ਜੀਵਾਂ ਦਾ ਭਲਾ ਕਰਦੇ ਹੋਏ ਸਨਮੁਖ ਕੋਲ ਲਾਹੌਰ ਪੁਜੇ। ਸਨਮੁਖ ਨੇ ਗੁਰੂ ਜੀ ਦੀ ਬਹੁਤ ਸੇਵਾ ਕੀਤੀ। ਗੁਰੂ ਨੇ ਉਸ ਨੂੰ ਸਿਮਰਨ, ਭਗਤੀ ਤੇ ਗਿਆਨ ਰਾਹੀਂ ਨਿਹਾਲ ਕੀਤਾ ਲਾਹੌਰੋਂ ਤੁਰਕੇ ਗੁਰੂ ਜੀ ਤਲਵੰਡੀ ਪਹੁੰਚ ਗਏ। ਆਪਣੇ ਸੁਭਾ ਅਨੁਸਾਰ ਸਿਧੇ ਘਰ ਨਹੀਂ ਅਪੜੇ ਸਗੋਂ ਬਾਹਰ ਬੈਠ ਗਏ। ਮਰਦਾਨੇ ਨੂੰ ਘਰ ਭੇਜ ਦਿਤਾ।

ਮਰਦਾਨੇ ਨੂੰ ਦੇਖਕੇ ਸਾਰੇ ਨਗਰ ਵਾਸੀਆਂ ਨੇ ਪ੍ਰਤੀਤ ਕਰ ਲਿਆ ਕਿ ਗੁਰੂ ਨਾਨਕ ਦੇਵ ਜੀ ਆ ਗਏ ਹਨ ਜਿਵੇਂ ਸ੍ਰੀ ਕ੍ਰਿਸ਼ਨ ਦਾ ਆਉਣਾ ਸੁਣ ਕੇ ਰਾਧਾ ਸਮੇਤ ਗੋਕਲ ਦੀਆਂ ਮੁਟਿਆਰਾਂ ਸਭ ਧੰਦੇ ਛੱਡ ਕੇ ਸ੍ਰੀ ਕ੍ਰਿਸ਼ਨ ਦੇ ਦਰਸ਼ਨਾਂ ਨੂੰ ਧਾ ਆਉਂਦੀਆਂ ਸਨ ਤਿਵੇਂ ਜਿਸ ਪ੍ਰਾਣੀ ਨੇ ਸੁਣਿਆਂ ਸ੍ਰੀ ਗੁਰੂ ਨਾਨਕ ਦੇਵ ਜੀ ਆਏ ਹਨ ਤੇ ਬਾਹਰ ਬੈਠੇ ਹਨ, ਓਹੋ ਹੀ ਹਥਲੇ ਕੰਮ ਛੱਡ ਜਬਾਨ ਦੀਆਂ ਗੱਲਾਂ ਬੰਦ ਕਰ ਕਿਸੇ ਨੂੰ ਨਾਲ ਲੈ ਤੇ ਕੋਈ ਇਕੱਲਾ ਹੀ ਗੁਰੂ ਜੀ ਦੇ ਦਰਸ਼ਨ ਕਰਨ ਵਾਸਤੇ ਉਠ ਨੱਠਾ। ਹੌਲੀ ਹੌਲੀ ਖਬਰਾਂ ਮਾਤਾ ਤ੍ਰਿਪਤਾ ਤੇ ਪਿਤਾ ਕਾਲੂ ਜੀ ਨੂੰ ਪੁਜ ਗਈਆ। ਮਾਤਾ ! ਉਠ ਤੇਰਾ ਲਾਲ ਬਾਹਰ ਆ ਬੈਠਾ ਈ, ਪੂਰਨ ਜੋਗੀ ਵਾਂਗ ਚਿਰਾਂ ਪਿਛੋਂ ਫੇਰਾ ਪਾਇਆ ਸੂ, ਲਾਡ ਪਿਆਰ ਨਾਲ ਘਰ ਲਿਆ। ਸੁਨੇਹਾ ਦੇਣ ਵਾਲੀ ਸੁਵਾਣੀ ਨੇ ਮਾਤਾ ਜੀ ਨੂੰ ਆਖਿਆ।

ਮੇਰਾ ਬੇਟਾ ਆ ਗਿਆ ! ਮੇਰਾ ਲਾਲ ਨਾਨਕ ਆ ਪੁਜਾ ! ਪ੍ਰਮਾਤਮਾ ਨੇ

ਮੇਰੇ ਹਿਰਦੇ ਦੀ ਕੂਕ ਸੁਣ ਲਈ। ਬਾਰਾਂ ਸਾਲਾਂ ਪਿਛੋਂ ਆ ਮਿਲਿਆ, ਚਲ ਮੈਂ ਚੱਲਾਂ ਪੁੱਤਰ ਦਾ ਚਿਹਰਾ ਦੇਖਾਂ। ਪੁੱਤਰ ਨੂੰ ਘੁਟ ਕੇ ਧੜਕਦੀ ਹਿਕ ਨਾਲ ਲਾਵਾਂ। ਮੇਰਾ ਲਾਲ ਨਾਨਕ ! ਨਾਨਕ ! ਆ ਗਿਆ ਮੇਰਾ ਬੇਟਾ ਨਾਨਕ !

ਮਾਤਾ ਤ੍ਰਿਪਤਾ ਜੀ ਪੁੱਤਰ ਦੇ ਆਉਣ ਦਾ ਸੰਦੇਸ਼ ਸੁਣਕੇ ਵੈਰਾਗਨ ਹੋ ਗਈ। ਪੁੱਤਰ ਪਿਆਰ ਹਿਰਦੇ ਵਿਚ ਜਾਗ ਪਿਆ। ਖੁਸ਼ੀ ਨਾਲ ਨੈਣਾਂ ਵਿਚ ਜਲ ਭਰ ਆਇਆ ਉਠ ਕੇ ਤੁਰ ਪਈ। ਪੁੱਤਰ ਦੇ ਵਿਛੋੜੇ ਦੇ ਦੁਖਾਂ ਦਾ ਮਾਵਾਂ ਨੂੰ ਪਤਾ ਹੁੰਦਾ ਹੈ। ਅੱਜ ਉਸ ਦੇ ਭਾਗ ਜਾਗ ਪਏ ਆਂਢਣਾਂ ਗਵਾਂਢਣਾਂ ਨੂੰ ਨਾਲ ਲੈ ਕੇ ਆਪਣੇ ਪੁੱਤਰ (ਗੁਰੂ) ਨਾਨਕ ਜੀ ਕੋਲ ਪਹੁੰਚ ਗਈ। ਦੂਰੋਂ ਆਉਂਦੀ ਮਾਤਾ ਨੂੰ ਦੇਖਕੇ ਗੁਰੂ ਜੀ ਆਮ ਤੋਂ ਉਠੇ ਦਸ ਕਦਮ ਅਗੇ ਹੋ ਕੇ ਮਾਤਾ ਜੀ ਦੇ ਚਰਨਾਂ ਉਤੇ ਮੱਥਾ ਟੇਕਿਆ। ਮਾਂ ਪੁੱਤਰ ਦਾ ਸਾਕ ਸੀ ਜਗਤ ਗੁਰੂ ਆਪਣੀ ਮਾਤਾ ਦਾ ਸਤਿਕਾਰ ਕਰਦੇ ਸਨ ਚਰਨਾਂ ਉਤੇ ਮੱਥਾ ਟੇਕਕੇ ਮਾਂ ਕੋਲੋਂ ਸ਼ੁਭ ਅਸੀਸ ਲਈ। ਮਾਤਾ ਨੇ ਝੁਕ ਕੇ ਪੁੱਤਰ ਦੇ ਸਿਰ ਨੂੰ ਉਪਰ ਚੁਕਿਆ। ਘੁਟ ਕੇ ਹਿਕ ਨਾਲ ਲਾਇਆ ਅੱਖਾਂ ਵਿਚੋਂ ਵੈਰਾਗ ਹੰਝੂ ਕਿਰੇ।

ਬੇਟਾ ਨਾਨਕ ! ਤਕੜਾ ਤਾਂ ਰਿਹਾ ? ਮੇਰੇ ਪੁੱਤਰ ਨੂੰ ਪ੍ਰਦੇਸ਼ਾਂ ਵਿਚ ਕੋਈ ਦੁਖ ਤਕਲੀਫ ਤਾਂ ਨਹੀਂ ਹੋਈ ? ਮੈਂ ਸਦਕੇ ਜਾਵਾਂ ਉਹਨਾਂ ਰਾਹ ਦੇ ਜਿਨ੍ਹੀ ਰਾਹੀਂ ਮੇਰਾ ਜੋਗੀ ਪੁੱਤਰ ਘਰ ਨੂੰ ਮੁੜਿਆ ਉਸ ਸਰਬ ਸ਼ਕਤੀ ਵਾਨ ਦਾ ਲਖ ਵਾਰ ਧੰਨਵਾਦ ਹੈ। ਮਾਤਾ ਤ੍ਰਿਪਤਾ ਗੁਰੂ ਜੀ ਦੇ ਮੁਖੜੇ ਉਤੇ ਹੱਥ ਫੇਰਦੀ ਹੋਈ ਆਖੀ ਗਈ।

ਮਾਂ ਪੁੱਤਰ ਬੈਠ ਗਏ ਨਗਰ ਵਾਸੀਆਂ ਦੀ ਭੀੜ ਇਕੱਠੀ ਹੋ ਗਈ ਸਾਰੇ ਦਰਸ਼ਨ ਕਰ ਕਰਕੇ ਨਿਹਾਲ ਹੋ ਰਹੇ ਸਨ ਭਰ ਜਵਾਨੀ ਵਿਚ ਗੁਰੂ ਜੀ ਦਾ ਚਿਹਰਾ ਨੂਰੋ ਨੂਰ ਹੋਇਆ ਚਮਕ ਰਿਹਾ ਸੀ। ਜਿਹੜਾ ਦਰਸ਼ਨ ਕਰਦਾ ਸੀ ਉਸੇ ਦਾ ਜਨਮ ਮਰਨ ਕਟਿਆ ਜਾਂਦਾ ਸੀ।

ਰਾਇ ਬੁਲਾਰ ਦੇ ਕੋਲ ਹੀ ਮਹਿਤਾ ਕਾਲੂ ਜੀ ਬੈਠੇ ਸਨ ਕਿ ਇਕ ਪੁਰਸ਼ ਨੇ ਜਾ ਕਿਹਾ—ਮਹਿਤਾ ਕਾਲੂ ਜੀ ! ਤੇਰਾ ਪੁੱਤਰ ਨਾਨਕ ਆ ਗਿਆ ਹੈ। ਉਹ ਪਿੰਡੋਂ ਬਾਹਰ ਨੀਰੋ ਦੇ ਖੂਹ ਉਤੇ ਬੈਠਾ ਹੈ ਸਾਰਾ ਨਗਰ ਉਸਨੂੰ ਦੇਖਣ ਗਿਆ ਹੈ।

ਮੇਰਾ ਪੁੱਤਰ ਨਾਨਕ ਆ ਗਿਆ ! ਮਹਿਤਾ ਕਾਲੂ ਦੀ ਜ਼ਬਾਨੋਂ ਇਹ ਵਾਕ ਨਿਕਲਿਆ।

ਹੈਂ ! ਜਗਤ ਗੁਰੂ ਨਾਨਕ ਜੀ ਪਹੁੰਚੇ ! ਧੰਨ ਭਾਗ ਖੁਦਾ ਦਾ ਸ਼ੁਕਰ ! ਰਾਇ ਬੁਲਾਰ ਦੇ ਦਿਲ ਦੀ ਅਵਾਜ਼ ਸੀ। ਚਲੋ ਮਹਿਤਾ ਜੀ ! ਦਰਸ਼ਨ ਕਰੀਏ। ਅੱਜ ਭਾਂਗਾਂ ਵਾਲਾ ਦਿਹਾੜਾ ਹੈ। ਮਨ ਦੀ ਮੁਰਾਦ ਪੂਰੀ ਹੋਈ, ਲੋਚਦੇ ਸਾਂ, ਮਰਨ ਤੋਂ ਪਹਿਲਾਂ ਅੰਮ੍ਰਿਤ ਦਾਤੇ ਦੇ ਦਰਸ਼ਨ ਹੋ ਜਾਣ। ਰੂਹ ਰੂਹ ਨੂੰ ਮਿਲਦੇ ਹਨ। ਆਤਮਾ ਦੀ ਪੁਕਾਰ ਦਾਤਾਰ ਨੇ ਸੁਣ ਲਈ। ਅਸਾਂ ਗਰੀਬਾਂ ਦੇ ਬੇੜੇ ਤਾਰਨ ਵਾਸਤੇ ਦੂਰੋਂ ਚੱਲ ਕੇ ਆ ਪੁਜੇ।

ਇਉਂ ਆਖਦਾ ਹੋਇਆ ਰਾਇ ਬੁਲਾਰ ਆਸਣ ਤੋਂ ਉਠਿਆ। ਬ੍ਰਿਧ ਹੋ ਚੁਕਾ ਸੀ, ਲੱਤਾਂ ਵਿਚ ਬਲ ਨਹੀਂ ਸੀ ਤੇ ਨਾ ਅੱਖਾਂ ਵਿਚ ਪੂਰੀ ਜੋਤਨਾ ਫਿਰ ਵੀ ਗੁਰੂ ਜੀ ਦੇ ਆਉਣ ਦੇ ਸੰਦੇਸ਼ ਨੇ ਉਸ ਦੇ ਤਨ ਮਨ ਵਿਚ ਨਵਾਂ ਉਤਸ਼ਾਹ ਪੈਦਾ ਕਰ ਦਿਤਾ। ਉਹ ਇੰਜ ਹੌਲਾ ਫੁਲ ਹੋ ਉਠਿਆ ਜਿਵੇਂ ਕਦੀ ਜਵਾਨੀ ਵਿਚ ਉਠਿਆ ਕਰਦਾ ਸੀ।

ਮਹਿਤਾ ਕਾਲੂ ਗੁਰੂ ਜੀ ਦਾ ਦੁਨਿਆਵੀ ਪਿਤਾ ਸੀ, ਓਹਦੇ ਹਿਰਦੇ ਵਿਚ ਇਕ ਦੁਨਿਆਵੀ ਪੁੱਤਰ ਨਾਨਕ ਨੂੰ ਮਿਲਣ ਦੀ ਤਾਂਘ ਸੀ। ਰਾਇ ਬੁਲਾਰ ਨਾਲ ਗੁਰੂ ਜੀ ਦਾ ਰੂਹਾਨੀ ਰਿਸ਼ਤਾ ਸੀ ਉਹ ਆਪਣੇ ਰੂਹਾਨੀ ਗੁਰੂ ਨੂੰ ਮਿਲਣ ਜਾ ਰਿਹਾ ਸੀ। ਉਸ ਦੇ ਅੰਦਰ ਤੜਪ ਤੇ ਭੁਖ ਸੀ ਅੱਗਾ ਸਵਾਰਨ ਲਈ ਜਗਤ ਵਿਚ ਤਾਂ ਉਸ ਕੋਲ ਬਹੁਤ ਕੁਝ ਸੀ। ਦੋਵੇਂ ਵਾਹੋਦਾਹੀ ਗੁਰੂ ਨਾਨਕ ਜੀ ਵਲ ਤੁਰੇ ਗਏ।

ਜਗਤ ਗੁਰੂ ਨਾਨਕ ਜੀ ਨੇ ਦੂਰੋਂ ਦੇਖਿਆ ਓਹਦੇ ਪਿਤਾ ਜੀ ਆ ਰਹੇ ਨੇ ਨਾਲ ਹੀ ਰਾਇ ਬੁਲਾਰ ਹਨ। ਉਹ ਰਾਇ ਬੁਲਾਰ ਜੋ ਗੁਰੂ ਜੀ ਦੇ ਪਹਿਲੇ ਸੇਵਕ ਸਨ, ਜਿਹਨਾਂ ਦੀ ਆਤਮਾ ਨੇ ਸਭ ਤੋਂ ਪਹਿਲਾ ਜਾਚਿਆ ਸੀ ਕਿ (ਗੁਰੂ) ਨਾਨਕ ਜੀ ਮਾਮੂਲੀ ਬਾਲਕ ਨਹੀਂ ਸਗੋਂ ਆਪ ਖੁਦਾਵੰਦ ਕਰੀਮ ਹਨ ਹਿੰਦੂ ਸ਼ਬਦਾਂ ਵਿਚ ਭਗਵਾਨ ਹਨ। ਜਗਤ ਰੋਗੀਆਂ ਦੇ ਸਚੇ ਵੈਦ ਹਨ। ਗੁਰੂ ਜੀ ਦੋਹਾਂ ਬਜ਼ੁਰਗਾਂ ਦਾ ਸਤਿਕਾਰ ਕਰਨ ਵਾਸਤੇ ਉਠਕੇ ਖਲੋ ਗਏ। ਦੇਸ਼ ਦੇ ਰਿਵਾਜ ਅਨੁਸਾਰ ਪਿਤਾ ਜੀ ਦੇ ਚਰਨਾਂ ਉਪਰ ਮੱਥਾ ਟੇਕਿਆ ਕਾਲੂ ਜੀ ਨੇ ਗੁਰੂ ਜੀ ਨੂੰ ਛਾਤੀ ਨਾਲ ਲਾਇਆ ਤੇ ਪਿਆਰ ਦਿਤਾ। ਰਾਇ ਬੁਲਾਰ ਗੁਰੂ ਜੀ ਦੇ ਚਰਨਾਂ ਉਪਰ ਮੱਥਾ ਟੇਕਣ ਲਗਾ ਤਾਂ ਗੁਰੂ ਜੀ ਨੇ ਉਨ੍ਹਾਂ ਦਾ ਸਿਰ ਹੱਥਾਂ ਉਪਰ ਬੋਚ ਲਿਆ—ਤੁਸੀਂ ਬਜ਼ੁਰਗ ਜੇ ! ਮੈਂ ਆਪ ਦਾ ਬਾਲਕ ਹਾਂ, ਮੈਂ ਆਪ ਦੇ ਚਰਨਾਂ

ਉਪਰ ਮੱਥਾ ਟੇਕਣਾ ਹੈ। ਗੁਰੂ ਜੀ ਨੇ ਬਚਨ ਕੀਤਾ, ਵਿਛੁੜੇ ਰਜ ਕੇ ਮਿਲੇ।

ਬੇਟਾ ਚਲੋ ਘਰ ! ਬਾਹਰ ਬੈਠਣਾ ਯੋਗ ਨਹੀਂ। ਮਹਿਤਾ ਕਾਲੂ ਜੀ ਨੇ ਗੁਰੂ ਨਾਨਕ ਜੀ ਨੂੰ ਆਖਿਆ।

ਚਲੋ ਪਿਤਾ ਜੀ ਆਖਕੇ ਗੁਰੂ ਜੀ ਆਪਣਿਆਂ ਤੇ ਨਗਰ ਵਾਸੀਆਂ ਦੇ ਨਾਲ ਆਪਣੇ ਘਰ ਨੂੰ ਤੁਰ ਪਏ।

ਮਹਿਤਾ ਕਾਲੂ ਦੇ ਰੌਣਕਾਂ ਹੋ ਗਈਆਂ, ਸਾਰੇ ਪਿੰਡ ਦੀਆਂ ਇਸਤ੍ਰੀਆਂ ਮਾਤਾ ਤ੍ਰਿਪਤਾ ਜੀ ਨੂੰ ਵਧਾਈ ਦੇਣ ਵਾਸਤੇ ਆਈਆਂ ਉਸ ਸਮੇਂ ਪ੍ਰਦੇਸੋਂ ਕਿਸੇ ਦਾ ਮੁੜ ਘਰ ਆਉਣਾ ਨਵੇਂ ਜਨਮ ਦੇ ਸਮਾਨ ਸੀ। ਮਾਤਾ ਤ੍ਰਿਪਤਾ ਬਹੁਤ ਖ਼ੁਸ਼ ਹੋਈ। ਤੇਰਾਂ ਸਾਲ ਦੇ ਲੰਮੇ ਵਿਛੋੜੇ ਪਿਛੋਂ ਪੁੱਤਰ ਦੇ ਮੁੜ ਮਿਲਣ ਨੇ ਉਸ ਚੇਹਰੇ ਉਤੇ ਨਵੀਂ ਰੌਣਕ ਲਿਆ ਦਿਤੀ। ਜੋ ਕੋਈ ਵਧਾਈ ਦੇਣ ਆਉਂਦਾ ਰਿਹਾ ਉਸੇ ਦੀ ਝੋਲੀ ਗੁੜ ਪਾਇਆ ਰਜਕੇ ਖੁਸ਼ੀਆਂ ਕੀਤੀਆਂ।

ਦੂਰ ਨੇੜੇ ਦੇ ਰਿਸ਼ਤੇਦਾਰ ਮਿਲਣ ਵਾਸਤੇ ਸਾਰੇ ਆਏ ਮਿਲਕੇ ਬਹੁਤ ਖ਼ੁਸ਼ ਹੋਏ। ਘਰ ਰਹਿਕੇ ਵੀ ਗੁਰੂ ਜੀ ਨੇ ਆਪਣੇ ਨਿਤਨੇਮ ਵਿਚ ਕੋਈ ਫਰਕ ਨਹੀਂ ਪਾਇਆ। ਤਾਰਿਆਂ ਦੀ ਛਾਵੇਂ ਤੜਕੇ ਖੂਹ ਉਤੇ ਇਸ਼ਨਾਨ ਕਰਦੇ ਤੇ ਆਪਣੇ ਮਾਲਕ ਦਾ ਧਿਆਨ ਧਰਕੇ ਸਿਮਰਨ ਕਰਦੇ ਇਉਂ ਕਈ ਮਹੀਨੇ ਬੀਤ ਗਏ। ਅੰਦਰੋਂ ਅਵਾਜ਼ ਆਈ—(ਗੁਰੂ) ਨਾਨਕ ? ਘਰ ਨਾ ਬੈਠ ! ਹਜ਼ਾਰਾਂ ਦੁਖੀ ਰੂਹਾਂ ਤੜਫ ਰਹੀਆਂ ਹਨ ਉਹਨਾਂ ਨੂੰ ਸ਼ਾਂਤ ਕਰਨਾ ਹੈ। ਭੁਲੜ ਜੀਵ ਧਕੇ ਖਾ ਰਹੇ ਉਨ੍ਹਾਂ ਨੂੰ ਜੀਵਨ ਕਿਨਾਰਾ ਨਹੀਂ ਲਭਦਾ ਜਿਸ ਕੰਮ ਵਾਸਤੇ ਜਗਤ ਵਿਚ ਆਇਆ ਹੈਂ ਉਸ ਨੂੰ ਪੂਰਾ ਕਰ।

ਹੇ ਕਰਤਾਰ ! ਖਿਮਾਂ ਕਰਨੀ, ਮਾਲਕ ! ਮੈਂ ਆਪ ਦਾ ਸੇਵਕ ਹਾਂ ਹੁਣੇ ਉਠ ਤੁਰਦਾ ਸਾਂ, ਇਹ ਆਖ ਕੇ ਜਗਤ ਗੁਰੂ ਨਾਨਕ ਜੀਵਾਂ ਨੂੰ ਤਾਰਨ ਵਾਸਤੇ ਤਿਆਰ ਹੋ ਗਏ। ਉਸੇ ਵੇਲੇ ਮਰਦਾਨੇ ਨੂੰ ਅਵਾਜ਼ ਦਿਤੀ—ਆ ਮਰਦਾਨਿਆਂ ਚਲੀਏ ! ਕਰਤਾਰ ਹਾਕ ਮਾਰ ਰਿਹਾ ਹੈ। ਘਰ ਦਿਆਂ ਨੂੰ ਮਿਲ ਆ ਉਹਨਾਂ ਨੂੰ ਜਾ ਕੇ ਮਿਲੀਏ ਜਿਹਨਾਂ ਦੇ ਮਿਲਣ ਵਾਸਤੇ ਆਏ ਹਾਂ। ਜੋ ਹੁਕਮ ਆਖ ਕੇ ਮਰਦਾਨਾ ਤਿਆਰ ਹੋ ਗਿਆ ਉਹਦੇ ਘਰ ਦਿਆਂ ਨੇ ਰੋਕਿਆ। ਇਸਤਰੀ ਤੇ ਪੁੱਤਰ ਨੇ ਪਿਆਰ ਨਾਲ ਰੋਕਨਾ ਚਾਹਿਆ ਪਰ ਮਰਦਾਨਾ ਨਾ ਰੁਕਿਆ। ਇਸਤ੍ਰੀ ਪੱਲਾ ਫੜ ਕੇ ਜਵਾਨੀ ਦਾ ਵਾਸਤਾ ਪਾਉਂਦੀ ਰਹੀ ਪਰ ਓਹਦੇ ਮੂੰਹ

ਵਲ ਨਾ ਦੇਖਿਆ ਓਹਦੇ ਤਰਲੇ ਨਾ ਸੁਣੇ। ਉਧਰ ਦਾਤਾ ਤਿਆਰ ਹੋਇਆ।

ਪੁੱਤਰ ਨੂੰ ਜਾਂਦਾ ਦੇਖਕੇ ਮਾਤਾ ਤ੍ਰਿਪਤਾ ਜੀ ਤੇ ਪਿਤਾ ਕਾਲੂ ਜੀ ਰੋਣਕ ਲਗੇ—ਅਸਾਂ ਨੂੰ ਬੁਢੇਪਾ ਤੰਗ ਕਰਨਾ ਲਗਾਏ ਪੁੱਤਰ ਘਰ ਰਹੋ, ਬਾਰਾਂ ਸਾਲ ਫਿਰ ਲਿਆ ਹੁਣ ਫਿਰਨ ਦਾ ਵੇਲਾ ਨਹੀਂ ਘਰ ਵਸ, ਪਤਾ ਨਹੀਂ ਕਦੋਂ ਅਸਾਡਾ ਸਾਹ ਰੁਕ ਜਾਵੇ ਦੋਹਾਂ ਦਾ ਕਹਿਣਾ ਸੀ ਪਰ ਜਗਤ ਗੁਰੂ ਨਾਨਕ ਜੀ ਬੋਲੇ—ਮੈਂ ਘਰ ਨਹੀਂ ਬੈਠ ਸਕਦਾ। ਘਰ ਬੈਠਣ ਵਾਸਤੇ ਮਾਲਕ ਦਾ ਹੁਕਮ ਨਹੀਂ। ਜਿਸ ਦਿਨ ਹੁਕਮ ਹੋਇਆ ਉਸ ਦਿਨ ਘਰ ਬੈਠਾਂਗਾ, ਦੁਖੀ ਰੂਹਾਂ ਰੋ ਰਹੀਆਂ ਹਨ। ਅੱਖਾਂ ਦੇ ਹੁੰਦੇ ਸੁੰਦੇ ਅਨੇਕਾਂ ਜੀਅ ਠੇਡੇ ਖਾ ਰਹੇ ਨੇ ਉਹਨਾਂ ਨੂੰ ਜੀਵਨ ਦੇ ਸਾਫ ਤੇ ਪੱਧਰ ਰਾਹ ਪਾਉਣਾ ਹੈ। ਇਉਂ ਉਤਰ ਦੇ ਕੇ ਜਗਤ ਗੁਰੂ ਨਾਨਕ ਜੀ ਦੂਸਰੀ ਵਾਰ ਘਰੋਂ ਤੁਰੇ।

## ੬੯. ਸਰਸੇ ਵਿਚ ਮੁਸਲਮਾਨ ਪੀਰਾਂ ਨਾਲ ਗੋਸ਼ਟ

ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਪਹਿਲੀ ਫੇਰੀ ਭਾਰਤ ਦੇ ਉਸ ਹਿਸੇ ਦੀ ਕੀਤੀ ਸੀ ਜਿਧਰ ਹਰੇ ਭਰੇ ਖੇਤ, ਜਗਲ, ਦਰਿਆ ਤੇ ਝੀਲਾਂ ਸਨ। ਵਸੋਂ ਵੀ ਸੰਘਣੀ ਸੀ ਪਰ ਦੂਸਰੀ ਉਦਾਸੀ ਵੇਲੇ ਗੁਰੂ ਜੀ ਪੱਛਮ ਦਖਣ ਦੇ ਉਹਨਾਂ ਇਲਾਕਿਆਂ ਵਲ ਤੁਰੇ ਜੋ ਰੇਤਲੇ ਹਨ ਬਾਰਸ਼ ਬਹੁਤ ਘਟ ਹੁੰਦੀ ਹੈ ਵਸੋਂ ਵਿਰਲੀ ਤੇ ਪੰਧ ਸਾਰਾ ਪੈਦਲ ਕਰਨਾ ਪੈਣਾ ਸੀ ਪਰ ਸ੍ਰੀ ਗੁਰੂ ਜੀ ਆਤਮਕ ਸ਼ਕਤੀ ਨਾਲ ਹਰ ਚੀਜ਼ ਉਤੇ ਕਾਬੂ ਪਾ ਲੈਂਦੇ ਸਨ। ਨਿਰੰਕਾਰ ਉਹਨਾਂ ਦੀ ਸਹਾਇਤਾ ਕਰਦੇ ਸਨ। ਦਰਿਆ ਰਾਵੀ ਤੇ ਸਤਲੁਜ ਨੂੰ ਪਾਰ ਕਰ ਕੇ ਗੁਰੂ ਜੀ ਜ਼ਿਲ੍ਹਾ ਫੀਰੋਜ਼ਪੁਰ (ਮਾਲਵੇ) ਵਿਚ ਪੁਜੇ। ਜੀਵਾਂ ਨੂੰ ਤਾਰਦੇ, ਸਤਿਨਾਮੁ ਤੇ ਸਤਿ ਕਰਤਾਰ ਦਾ ਜਾਪ ਜਪਾਉਂਦੇ ਹੋਏ ਉਸ ਅਸਥਾਨ ਉਤੇ ਪੁਜੇ ਜਿਸ ਨੂੰ ਅੱਜ ਬਠਿੰਡਾ ਆਖਿਆ ਜਾਂਦਾ ਹੈ ਪਹਿਲਾਂ ਇਸ ਦਾ ਨਾਮ ਭਟਿੰਡਾ ਸੀ ਇਹ ਰਾਜੇ ਬਿਨੈਪਾਲ ਨੇ ਸ਼ਹਿਰ ਵਸਾਇਆ ਸੀ ਅੱਜ ਵੀ ਬਿਨੈਪਾਲ ਦਾ ਉਸਾਰਿਆਂ ਹੋਇਆ ਕਿਲ੍ਹਾ ਹੈ। ਬਠਿੰਡੇ ਵਿਚ ਹਿੰਦੂ ਸਾਧੂਆਂ ਨਾਲ ਚਰਚਾ ਕੀਤੀ। ਕਈ ਦਿਨ ਸਤਿਸੰਗ ਕਰਦੇ ਰਹੇ। ਧਰਮਸ਼ਾਲਾ ਕਾਇਮ ਕਰਵਾਈ ਤੇ ਅਗੇ ਭਟਨੇਰ ਪੁਜੇ। ਭਟਨੇਰ ਤੋਂ ਬਹਿਕੇ ਤੇ ਬਹਿਕੇ ਤੋਂ ਸਰਸੇ ਵਿਚ ਮੁਸਲਮਾਨ ਫਕੀਰਾਂ ਦਾ ਬੜਾ ਭਾਰੀ ਮੇਲਾ ਸੀ ਉਸ ਮੇਲੇ ਉਤੇ ਦੂਰ ਦੂਰ ਤੋਂ ਫਕੀਰ ਆਏ ਹੋਏ ਸਨ। ਫਕੀਰਾਂ ਦੇ

ਨਾਲ ਆਮ ਲੋਕ ਵੀ ਸਨ ਗੁਰੂ ਜੀ ਵੀ ਮਰਦਾਨੇ ਸਮੇਤ ਮੇਲੇ ਵਿਚ ਜਾ ਬਿਰਾਜੇ। ਗੁਰੂ ਜੀ ਦਾ ਬਾਣਾ ਬਹੁਤ ਅਨੋਖਾ ਸੀ, ਦੇਖਕੇ ਫਕੀਰ ਤੇ ਲੋਕ ਹੈਰਾਨ ਸਨ। ਬਾਣਾ ਸੀ, ਪੈਰੀਂ ਲੱਕੜ ਦੀਆਂ ਖੜਾਵਾਂ, ਹੱਥ ਵਿਚ ਆਸਾ, ਬਾਹੀਂ ਤੇ ਸਿਰ ਉਤੇ ਰਸੇ ਵਲੇਟੇ ਹੋਏ ਸਨ ਅਤੇ ਮਥੇ ਤੇ ਤਿਲਕ ਟਿੱਕਾ ਲਾਇਆ ਹੋਇਆ ਸੀ।

ਇਹ ਬਾਣਾ ਨਾ ਮੁਸਲਮਾਨ ਫਕੀਰਾਂ ਦਾ ਸੀ ਤੇ ਨਾ ਹਿੰਦੂ ਸਾਧੂਆਂ ਦਾ। ਰਲਵਾਂ ਬਾਣਾਂ ਦੇਖਕੇ ਲੋਕ ਨੇੜੇ ਆ ਖਲੋਤੇ ਦਰਸ਼ਕਾਂ ਦੀ ਭੀੜ ਬਹੁਤ ਵਧ ਗਈ ਭੀੜ ਦੇ ਜੋ ਅਗੇ ਖਲੋਤੇ ਸਨ ਉਹਨਾਂ ਨੂੰ ਗੁਰੂ ਜੀ ਨੇ ਬੈਠਾ ਲਿਆ ਤੇ ਮਰਦਾਨੇ ਨੂੰ ਆਖਿਆ—ਮਰਦਾਨਿਆਂ ! ਛੇੜ ਰਬਾਬ। ਮਰਦਾਨੇ ਨੇ ਰਬਾਬ ਵਜਾਈ। ਰੱਬੀ ਨੂਰ ਗੁਰੂ ਜੀ ਨੇ ਵਾਹਿਗੁਰੂ ਦੀ ਉਸਤਤ ਵਿਚ ਸ਼ਬਦ ਉਚਾਰਨ ਕੀਤਾ। ਸ਼ਬਦ ਨੂੰ ਸੁਣਕੇ ਕੋਈ ਝੂਮ ਉਠਿਆ, ਕਿਸੇ ਦਾ ਹਿਰਦਾ ਧੜਕਿਆ। ਕਿਸੇ ਦੀਆਂ ਅੱਖਾਂ ਖੁਲ੍ਹੀਆਂ ਤੇ ਕਿਸੇ ਤੇ ਕਪਾਟ ਖੁਲੇ। ਗਿਆਨ ਦਾ ਪ੍ਰਕਾਸ਼ ਹੋਣ ਲਗਾ। ਫਕੀਜਾਂ ਦੇ ਜਲਸੇ ਦੀ ਭੀੜ ਘਟ ਗਈ ਲੋਕ ਗੁਰੂ ਜੀ ਦੇ ਸਤਿਸੰਗ ਵਿਚ ਆ ਬੈਠੇ। ਗੁਰੂ ਜੀ ਨੇ ਆਪਣੇ ਨਿਰੰਕਾਰੀ ਮਿਸ਼ਨ ਦਾ ਪ੍ਰਚਾਰ ਕਰਨਾ ਸ਼ੁਰੂ ਕੀਤਾ।

ਸਰਸੇ ਦੇ ਪੀਰ ਆਪਣੇ ਆਪ ਨੂੰ ਕਰਾਮਾਤੀ ਫਕੀਰ ਅਖਵਾਉਂਦੇ ਸਨ। ਉਹ ਧਾਗੇ ਤਵੀਤ ਤੇ ਮੰਤਰਾਂ ਰਾਹੀਂ ਲੋਕਾਂ ਨੂੰ ਰਾਜੀ ਕਰਨ ਦੀ ਡੀਂਗ ਮਾਰਦੇ ਸੀ। ਉਹ ਆਖਦੇ ਸੀ ਅਸੀਂ ਖੁਦਾ ਦੇ ਮਿਤਰ ਹਾਂ। ਖੁਦਾ ਅਸਾਡੇ ਸਾਰੇ ਹੁਕਮ ਮੰਨਦਾ ਹੈ। ਬੀਮਾਰ ਲੋਕ ਉਹਨਾਂ ਕੋਲ ਆਉਂਦੇ ਸਨ ਕਈਆਂ ਨੂੰ ਉਹ ਜਾਦੂ ਪਾਉਂਦੇ ਅਤੇ ਕਈਆਂ ਦੇ ਜਾਦੂ ਕਢਦੇ। ਪਖੰਡ ਦਾ ਬੋਲ ਬਾਲਾ ਬਹੁਤ ਸੀ। ਪੀਰਾਂ ਦੇ ਮੁਖੀ ਪੀਰ, ਪੀਰ ਬਹਾਵਲ ਤੇ ਖੁਵਾਜ਼ਾ ਅਬਦੁਲ ਸ਼ਕੂਰ ਆਪਣੀ ਮਹਿਫਲ ਨੂੰ ਛੱਡ ਕੇ ਬੜੇ ਕਰੋਧ ਨਾਲ ਉਠੇ ਤੇ ਗੁਰੂ ਨਾਨਕ ਜੀ ਕੋਲ ਆਏ। ਅਗੇ ਗੁਰੂ ਜੀ ਉਪਦੇਸ਼ ਕਰ ਰਹੇ ਹਨ—ਖੁਦਾ ਨੂੰ ਸਦਾ ਯਾਦ ਕਰਨਾ ਚਾਹੀਏ। ਮੁਹੱਬਤ, ਨੇਕੀ, ਸਚਾਈ ਤੇ ਮਨੁਖ ਸੇਵਾ ਜੀਵਨ ਦਾ ਮਨੋਰਥ ਹੋਣਾ ਚਾਹੀਦਾ ਹੈ। ਝੂਠ ਤੇ ਪਖੰਡ ਕਰਕੇ ਕਿਸੇ ਨੂੰ ਲੁਟਣਾ ਨਹੀਂ ਚਾਹੀਦਾ ਜੋ ਇਸ ਜਗਤ ਵਿਚ ਕਿਸੇ ਨੂੰ ਧੋਖਾ ਦੇਂਦੇ ਹਨ, ਦਰਗਾਹੇ ਉਨ੍ਹਾਂ ਨਾਲ ਧੋਖਾ ਹੁੰਦਾ ਹੈ। ਖੁਦਾ ਉਨ੍ਹਾਂ ਨੂੰ ਦੋਜਕ ਦੀ ਬਲਦੀ ਅੱਗ ਵਿਚ ਸੁਟ ਕੇ ਦੁਖੀ ਕਰਦਾ ਹੈ।

ਤੂੰ ਹਿੰਦੂ ਹੈਂ ਕਿ ਮੁਸਲਮਾਨ ? ਪੀਰ ਬਹਾਵਲ ਨੇ ਗੁਸੇ ਨਾਲ ਗੁਰੂ ਜੀ

ਨੂੰ ਪੁਛਿਆ।

ਮੈਂ ਨਾ ਹਿੰਦੂ ਹਾਂ ਨਾ ਮੁਸਲਮਾਨ, ਖੁਦਾ ਦਾ ਬੰਦਾ ਹਾਂ ਉਸ ਦੀ ਬੰਦਗੀ ਕਰਨ ਵਾਸਤੇ ਆਇਆ ਹਾਂ। ਗੁਰੂ ਜੀ ਨੇ ਇਕ ਨਿਰਾਲੀ ਮੁਸਕ੍ਰਾਹਟ ਨਾਲ ਉਤਰ ਦਿਤਾ। ਨਿਗਾਹ ਭਰਕੇ ਪੀਰ ਵਲ ਵੇਖਿਆ ਤੇ ਉਸਦੇ ਜੰਤ੍ਰ ਮੰਤ੍ਰ ਦੀ ਸਾਰੀ ਸ਼ਕਤੀ ਖਿਚ ਲਈ ਉਹ ਨਿਰਾ ਬਹਾਵਲ ਰਹਿ ਗਿਆ।

ਅਸੀਂ ਤੇਰੇ ਨਾਲ ਗੋਸ਼ਟ ਕਰਨਾ ਚਾਹੁੰਦੇ ਹਾਂ ਤੂੰ ਪੀਰ ਬਣਕੇ ਲੋਕਾਂ ਨੂੰ ਉਪਦੇਸ਼ ਕਰਦਾ ਹੈਂ। ਇਸ ਵਾਸਤੇ ਅਸੀਂ ਪੁਛਣਾ ਚਾਹੁੰਦੇ ਹਾਂਕਿ ਕਿਹੜੀ ਤਪਸਿਆ ਜਾਂ ਜੋਗ ਸਾਧਨ ਕੀਤਾ ਹੈ ਜਿਸ ਰਾਹੀਂ ਸ਼ਕਤੀ ਹਾਸਲ ਕੀਤੀ ਹੈ ?

ਪੀਰ ਜੀ ਬੈਠੀਏ ! ਧੀਰਜ ਤੇ ਪਰੇਮ ਨਾਲ ਬਚਨ ਬਿਲਾਸ ਕਰੀਏ ! ਆਪ ਪੀਰ ਜੇ, ਪੀਰਾਂ ਨੂੰ ਕੋਰਧ ਕਰਨਾ ਚੰਗਾ ਨਹੀਂ ਈਰਖਾ ਬੁਰੀ ਵਸਤੂ ਹੈ, ਮੈਂ ਤਾਂ ਓਹੋ ਕੁਝ ਕਰਦਾ ਹਾਂ ਜੋ ਕੁਝ ਮੇਰਾ ਨਿਰੰਕਾਰ ਮੈਨੂੰ ਕਰਨ ਵਸਤੇ ਪ੍ਰੇਰਦਾ ਹੈ। ਗੁਰੂ ਜੀ ਨੇ ਠੰਡੇ ਹਿਰਦੇ ਨਾਲ ਉਤਰ ਦਿਤਾ।

ਲੋਕਾਂ ਨੇ ਥਾਂ ਖਾਲੀ ਕਰ ਦਿਤੀ ਗੁਰੂ ਜੀ ਦੇ ਮੋਹਰੇ ਚਾਰ ਮੁਖੀ ਪੀਰ ਬੈਠ ਗਏ। ਉਹਨਾਂ ਵਿਚੋਂ ਇਕ ਬੋਲਿਆ—ਅਸਾਡਾ ਮੁਖੀ ਪੀਰ ਅਬਦੁਲ ਸ਼ਕੂਰ ਦਿਨੇ ਹੀ ਰਾਤ ਪਾ ਸਕਦਾ ਹੈ, ਦਰਖਤ ਨੂੰ ਪੁਟ ਸਕਦਾ ਹੈ। ਅੰਨ੍ਹੇ ਨੂੰ ਸੁਜਾਖਾ ਤੇ ਸੁਜਾਖੇ ਨੂੰ ਅੰਨ੍ਹਾਂ ਕਰ ਸਕਦਾ ਹੈ। ਦਸੋ ਤੁਸੀਂ ਕੀਕਰ ਸਕਦੇ ਜੇ ?

ਆਪਿ ਕਰੇ ਸਚੇ ਅਲਖ ਅਪਾਰੁ ਮੈਂ ਕੀ ਕਰ ਸਕਦਾ ਹਾਂ ਗੁਰੂ ਜੀ ਬਚਨ ਬੋਲੇ, ਹਾਂ ! ਤੁਸਾਂ ਦੇ ਪੀਰ ਸਾਹਿਬ ਕੋਈ ਕਰਾਮਾਤ ਦਿਖਾਉਣ।

ਜੇ ਅਸਾਡੇ ਪੀਰ ਜੀ ਦੀ ਕਰਾਮਾਤ ਦੇਖਣੀ ਜੇ ਤਾਂ ਆਓ ਬਾਹਰ ਖੁਲੀ ਥਾਂ।

ਗੁਰੂ ਜੀ ਉਠ ਬੈਠੇ ਪੀਰ ਵੀ ਤਿਆਰ ਹੋ ਪਏ ਲੋਕ ਮੇਲਾ ਦੇਖਣ ਆਏ ਸੀ ਉਹ ਬਹੁਤ ਖੁਸ਼ ਹੋਏ ਕਿ ਕਰਾਮਾਤਾਂ ਦਾ ਦਿਖਾਵਾ ਹੋਣ ਲਗਾ ਹੈ ਓਹ ਖੁਸ਼ੀ ਖੁਸ਼ੀ ਪਿਛੇ ਹੋ ਤੁਰੇ। ਖੁਲੀ ਥਾਂ ਵਲ ਹੋ ਕੇ ਪੀਰ ਅਬਦੁਲ ਸ਼ਕੂਰ ਨੇ ਗੁਰੂ ਜੀ ਨੂੰ ਆਖਿਆ—ਖੁਦਾ ਦਾ ਬੰਦਾ ਬਣਨ ਵਾਲੇ ਲੈ ਮੈਂ ਪਹਿਲਾਂ ਕਰਾਮਾਤ ਦਿਖਾਉਂਦਾ ਹਾਂ। ਅਰਸ਼ਾਂ ਤੋਂ ਦੋ ਘੋੜੇ ਉਤਰਨਗੇ ਉਹ ਖੁਲੇ ਮੈਦਾਨ ਵਿਚ ਦੌੜਣਗੇ ਤੇ ਅਰਸ਼ਾਂ ਨੂੰ ਜਾਣ ਲਗੇ ਅੱਖਾਂ ਅਗੋਂ ਅਲੋਪ ਹੋ ਜਾਣਗੇ !

ਗੁਰੂ ਜੀ—ਬਹੁਤ ਅੱਛਾ ! ਇਹ ਆਖਕੇ ਗੁਰੂ ਜੀ ਨੇ ਪੰਜ ਵਾਰ ਸਤਿ ਕਰਤਾਰ ! ਸਤਿ ਕਰਤਾਰ ! ਆਖਿਆ ਨਾਲ ਹੀ ਅਸਮਾਨ ਵਲ ਨਿਗਾਹ ਭਰ

ਕੇ ਦੇਖਿਆ।

ਹੰਕਾਰੀ ਪੀਰ ਅਬਦੁਲ ਸ਼ਕੂਰ ਅਸਮਾਨ ਵਲ ਦੇਖਕੇ ਲਗਾ ਕਲਾਮ ਪੜ੍ਹਨ। ਉਹ ਅੱਧਾ ਘੰਟਾ ਕਲਾਮ ਪੜ੍ਹਦਾ ਰਿਹਾ। ਲੋਕ ਬੜੀ ਹੈਰਾਨੀ ਨਾਲ ਅਸਮਾਨ ਵਲ ਵੇਖਦੇ ਰਹੇ। ਕੋਈ ਘੋੜਾ ਅਸਮਾਨੋਂ ਨਾ ਉਤਰਿਆ। ਪੀਰ ਖ਼ੁਦ ਹੈਰਾਨ ਸੀ ਉਸ ਨੂੰ ਆਪਣੀ ਕਲਾਮ ਉਤੇ ਮਾਣ ਸੀ ਕਿ ਜਦੋਂ ਉਸ ਕਲਾਮ ਪੜ੍ਹੇ ਤਦੋਂ ਹੀ ਮਨ ਮਰਜ਼ੀ ਦਾ ਖੇਲ ਰਚ ਦੇਵੇ ਪਰ ਕਲਾਮ ਨੇ ਕੋਈ ਅਸਰ ਨਾ ਕੀਤਾ ਕਰਾਮਾਤ ਪ੍ਰਗਟ ਨਾ ਹੋਈ ਓਹ ਸ਼੍ਰਮਿੰਦਾ ਹੋ ਗਿਆ।

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਉਸ ਨੂੰ ਉਪਦੇਸ਼ ਦਿਤਾ—ਖ਼ੁਦਾ ਬੰਦੇ ਹੰਕਾਰ ਕਰਨਾ ਖ਼ੁਦਾ ਦੀਆਂ ਬਰਕਤਾਂ (ਕਰਾਮਾਤਾਂ) ਹੰਕਾਰ ਵਾਸਤੇ ਨਹੀਂ ਜੇ ਬਰਕਤਾਂ ਹਾਸਲ ਹੋਣ ਤਾਂ ਬਹੁਤੇ ਨਿਰਮਾਣ ਰਹਿਣਾ ਚਾਹੀਦਾ ਹੈ ਖ਼ੁਦਾ ਦੀ ਭਗਤੀ ਕਰ ਸਿਮਰਨ ਕਰ, ਹਰ ਚੀਜ਼ ਵਿਚ ਖ਼ੁਦਾ ਦਾ ਨੂਰ ਦੇਖ।

ਸ਼ਰਮਿੰਦੇ ਹੋਏ ਪੀਰਾਂ ਨੇ ਹਠ ਨਾ ਛਡਿਆ। ਉਹਨਾਂ ਨੇ ਮੇਹਰਾਂ ਦੇ ਦਾਤੇ ਆਪ ਪ੍ਰਮੇਸ਼ਰ ਨੂੰ ਪਰਖਣਾ ਚਾਹਿਆ। ਉਹਨਾਂ ਨੇ ਆਖਿਆ—ਜੇ ਤੂੰ ਵਲੀ ਹੈਂ ਤਾਂ ਕੋਠੀਆਂ ਵਿਚ ਬੈਠਕੇ ਅਸਾਂ ਨਾਲ ਤਪ ਕਰ। ਖਾਣਾ ਪੀਣਾ ਕੁਝ ਨਹੀਂ ਸਿਰਫ ਇਕ ਜਵਾਂ ਦਾ ਦਾਣਾ ਘੁਟ ਪਾਣੀ ਦਾ ਵਰਤਣਾ ਹੋਵੇਗਾ।

ਗੁਰੂ ਜੀ ਨੇ ਕਿਹਾ—ਏਸੇ ਤਰ੍ਹਾਂ ਹੀ ਸਹੀ।

ਤਿੰਨ ਮੁਸਲਮਾਨ ਪੀਰ ਤੇ ਚੌਥੇ ਸ੍ਰੀ ਗੁਰੂ ਜੀ, ਅੱਡੋ ਅੱਡ ਕੋਠੜੀਆਂ (ਜੋ ਭੋਰਿਆਂ ਦੀਆਂ ਸ਼ਕਲਾਂ ਦੀਆਂ ਸਨ) ਵਿਚ ਬੈਠ ਗਏ। ਸ੍ਰੀ ਗੁਰੂ ਜੀ ਨੇ ਨਾ ਪਾਣੀ ਰਖਿਆ ਨਾ ਜਵਾਂ ਦੇ ਦਾਣੇ, ਮੁਸਲਮਾਨ ਪੀਰਾਂ ਨੇ ਪਾਣੀ ਦੇ ਮਟਕੇ ਰਖ ਲਏ।

ਕੋਠੜੀ ਦੀ ਇਕਾਂਤ ਵਿਚ ਸਤਿਗੁਰੂ ਜੀ ਨੇ ਕਰਤਾਰ ਨੂੰ ਯਾਦ ਕੀਤਾ। ਚਾਲੀ ਦਿਨ ਕੋਠੜੀ ਵਿਚ ਬੈਠਿਆਂ ਸਮਾਂ ਗਵਾਚਦਾ ਸੀ, ਉਹਨਾਂ ਚਾਲੀ ਦਿਨਾਂ ਵਿਚ ਗੁਰੂ ਜੀ ਨੇ ਸੈਂਕੜੇ ਜੀਆਂ ਨੂੰ ਤਾਰਨਾ ਸੀ ਕਰਤਾਰ ਨੇ ਐਸਾ ਭਾਣਾ ਵਰਤਾਇਆ ਕਿ ਪੀਰ ਡਰ ਗਏ। ਅਕਾਲ ਪੁਰਖ ਦੀਆਂ ਐਸੀਆਂ ਸ਼ਕਤੀਆਂ ਉਹਨਾਂ ਦੇ ਸਾਹਮਣੇ ਆਈਆਂ ਜਿਹਨਾਂ ਦੀਆਂ ਸੂਰਤਾਂ ਦੇਖਕੇ ਉਹ ਘਬਰਾ ਗਏ। ਉਸ ਘਬਰਾਹਟ ਵਿਚ ਉਹਨਾਂ ਨੂੰ ਇੰਜ ਪ੍ਰਤੀਤ ਹੋਇਆ ਜਿਵੇਂ ਬੈਠਿਆਂ ਨੂੰ ਚਾਲੀ ਦਿਨ ਹੋ ਗਏ ਹਨ। ਉਹ ਡਰ ਨਾਲ ਭੈਭੀਤ ਹੋਏ ਹੋਏ ਤੀਸਰੇ ਦਿਨ

ਹੀ ਬਾਹਰ ਆ ਗਏ, ਮੇਲਾ ਅਜੇ ਉਜੜਿਆ ਨਹੀਂ ਸੀ। ਲੋਕ ਹੈਰਾਨ ਹੋਏ ਕਿ ਪੀਰਾਂ ਨੇ ਕਾਹਲ ਕਿਉਂ ਕੀਤੀ ?

ਅੰਤਰਜਾਮੀ ਗੁਰੂ ਜੀ ਓਹਨਾਂ ਦੀ ਕਮਜ਼ੋਰੀ ਨੂੰ ਅਨੁਭਵ ਕਰ ਗਏ ਉਹ ਵੀ ਬਾਹਰ ਆ ਪਹੁੰਚੇ। ਗੁਹੂ ਜੀ ਨੇ ਪੀਰਾਂ ਨੂੰ ਆਖਿਆ—ਕਿਉਂ ਭਾਈ ਬਾਹਰ ਦੀ ਕਾਹਲ ਕਿਉਂ ਕੀਤੀ ? ਤੁਸਾਂ ਦੇ ਚੇਹਰਿਆਂ ਦੇ ਰੰਗ ਕਿਉਂ ਉਡੇ ਹੋਏ ਨੇ ?

ਉਹ ਪੀਰ ਗੁਰੂ ਜੀ ਦੀ ਚਰਨੀਂ ਡਿਗ ਪਏ ਉਹਨਾਂ ਨੇ ਆਖਿਆ—ਆਪ ਸਚਮੁਚ ਖੁਦਾ ਦੇ ਬੰਦੇ ਜੇ। ਗੁਰੂ ਜੀ ਨੇ ਉਹਨਾਂ ਨੂੰ ਸੱਚਾ ਭਗਤੀ ਮਾਰਗ ਦਸਿਆ, ਸਚੀ ਖੁਦਾ ਦੀ ਬੰਦਗੀ ਤੇ ਮਨੁਖਤਾ ਦੀ ਸੇਵਾ ਦਸ ਕੇ ਗੁਰੂ ਜੀ ਅਗੇ ਨੂੰ ਤੁਰੇ।

## ੭੦. ਬੀਕਾਨੇਰ ਤੇ ਜੈਸਲਮੇਰ ਦਾ ਰਟਨ

ਬਠਿੰਡਾ ਤੇ ਸਰਸਾ ਦੇ ਦੱਖਣ ਪੱਛਮ ਵਿਚ ਮਾਰੂਥਲ ਦਾ ਇਲਾਕਾ ਜੋ ਰਿਆਸਤ ਬੀਕਾਨੇਰ ਦੇ ਨਾਲ ਨਾਲ ਪ੍ਰਸਿਧ ਹੈ। ਗੁਰੂ ਨਾਨਕ ਦੇਵ ਜੀ ਦੇ ਪ੍ਰਗਟ ਹੋਣ ਤੋਂ ਥੋਹੜਾ ਚਿਰ ਪਹਿਲਾਂ ਰਾਜੇ ਬੀਕੇ ਨੇ ਬੀਕਾਨੇਰ ਸ਼ਹਿਰ ਦੀ ਨੀਂਹ ਰਖੀ ਤੇ ਇਸ ਸਾਰੇ ਮਾਰੂਥਲ ਉਤੇ ਕਬਜ਼ਾ ਕਰ ਲਿਆ, ਮਹਾਰਾਜਾ ਗੰਗਾ ਸਿੰਘ ਦੀ ਹਿੰਮਤ ਨਾਲ ਅੱਜ ਉਸ ਇਲਾਕੇ ਵਿਚ ਨਹਿਰ ਚਲੀ ਗਈ। ਤੱਤੀ ਰੇਤ ਦਾ ਇਲਾਕਾ ਹਰੇ ਭਰੇ ਖੇਤਾਂ ਵਿਚ ਬਦਲ ਗਿਆ ਹੈ ਪਰ ਅੱਜ ਤੋਂ ਚਾਰ ਸੌ ਸਾਲ ਪਹਿਲਾਂ ਇਹ ਸਾਰਾ ਇਲਾਕਾ ਬਹੁਤ ਡਰਾਉਨਾ ਸੀ, ਕੋਹਾਂ ਤਕ ਰੇਤ ਹੀ ਰੇਤ ਦਿਖਾਈ ਦੇਂਦੀ ਸੀ ਪਾਣੀ ਪੀਣ ਵਾਸਤੇ ਵੀ ਔਖਾ ਮਿਲਦਾ ਸੀ। ਕਿਤੇ ਕਿਤੇ ਪਾਣੀ ਦੇ ਜੌਹੜ (ਛੱਪੜ ਜਾਂ ਝੀਲਾਂ) ਸਨ। ਉਹਨਾਂ ਜੌਹੜਾ ਦੇ ਚੌਗਿਰਦੇ ਵਸੋਂ ਸੀ, ਮਾਰੂਥਲ ਵਿਚ ਵਸਦੇ ਬੰਦੇ ਦੁਨੀਆਂ ਨਾਲੋਂ ਟੁਟੇ ਹੋਏ ਸਨ। ਗੁਰੂ ਜੀ ਉਧਰ ਨੂੰ ਹੋ ਤੁਰੇ ਮਰਦਾਨਾ ਮਾਰੂਥਲ ਦੇਖਕੇ ਡਰ ਗਿਆ। ਆਖਣ ਲਗਾ—ਦਾਤਾ ! ਅਗੇ ਜੰਗਲ ਵਿਚ ਫਿਰੇ ਸਾਂ ਅਨੇਕਾਂ ਬਲਾਈਂ ਮਿਲੀਆਂ ਸਨ ਹੁਣ ਮਾਰੂਥਲ ਵਿਚ ਤ੍ਰਿਹਾਏ ਹੀ ਮਰ ਜਾਵਾਂਗੇ ਮੌਤ ਕਿਉਂ ਜਾਂਦੇ ਜੇ ਕਿਧਰੇ ਵਡੇ ਸ਼ਹਿਰ ਵਲ ਚਲੋ ਜਿਥੇ ਪਾਣੀ ਸਵਾਦ ਦਾ ਮਿਲੇ।

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਬਚਨ ਕੀਤਾ—ਮਰਦਾਨਿਆਂ ! ਕਰਤਾਰ ਦੇ

ਰੰਗ ਦੇਖ ! ਇਸ ਮਾਰੂਥਲ ਵਿਚ ਲਖਾਂ ਜੀਵ ਵਸਦੇ ਹਨ ਕਰਤਾਰ ਉਹਨਾਂ ਨੂੰ ਰੋਜ਼ੀ ਦੇਂਦਾ ਹੈ। ਓਹੋ ਕਰਤਾਰ ਅਸਾਂ ਨੂੰ ਰੋਟੀ ਪਾਣੀ ਦਵੇਗਾ। ਅਗੇ ਬਹੁਤ ਸ਼ਹਿਰ ਹਨ, ਹਜ਼ਾਰਾਂ ਹੰਕਾਰੀ ਪੁਰਸ਼ ਹਨ ਜੋ ਭੋਲੇ ਭਾਲੇ ਜੀਵਾਂ ਨੂੰ ਧੋਖਾ ਦੇ ਕੇ ਕੁਰਾਹੇ ਪਾ ਰਹੇ ਨੇ ਉਹਨਾਂ ਹੰਕਾਰੀਆਂ ਨੂੰ ਸਚਾ ਭਗਤੀ ਮਾਰਗ ਦਸਣਾ ਹੈ ਸਤਿ ਕਰਤਾਰ ਕਹੋ। ਅੱਖਾਂ ਮੀਟ। ਹੁਣੇ ਪਹੁੰਚ ਜਾਂਦੇ ਹਾਂ। ਮਰਦਾਨੇ ਨੇ ਗੁਰੂ ਜੀ ਦਾ ਹੁਕਮ ਮੰਨਿਆਂ। ਬੀਕਾਨੇਰ ਸ਼ਹਿਰ ਦੇ ਨੇੜੇ ਪਹੁੰਚ ਗਏ। ਸ਼ਹਿਰ ਦੇ ਬਾਹਰ ਜਾ ਡੇਰਾ ਲਾਇਆ। ਗੁਰੂ ਜੀ ਦਾ ਅਨੋਖਾ ਬਾਣਾ ਦੇਖਕੇ ਲੋਕ ਇਕੱਠੇ ਹੋ ਗਏ।

ਬੀਕਾਨੇਰ ਸ਼ਹਿਰ ਤਾਂ ਪਥਰੀਲੇ ਟਿਬਿਆਂ ਉਤੇ ਸੁੰਦਰ ਸ਼ਹਿਰ ਹੈ। ਮਾਰਵਾੜੀ ਤੇ ਰਾਜਪੂਤ ਸੇਠਾਂ ਨੇ ਨਾਲ ਚਿਟੇ ਪੱਥਰ ਦੀਆਂ ਉਚੀਆਂ ਇਮਾਰਤਾਂ ਬਣਾਈਆਂ ਹਨ। ਲਛਮੀ ਨਰੈਣ ਦਾ ਬਹੁਤ ਵਡਾ ਮੰਦਰ ਵੀ ਹੈ। ਇਸ ਅਸਥਾਨ ਉਤੇ ਕਦੇ ਸਰੇਵੜੇ (ਜੈਨੀ) ਰਹਿੰਦੇ ਸਨ ਉਹਨਾਂ ਦੀ ਮੰਦੀ ਦਸ਼ਾ ਤੇ ਅਹਿੰਸਾ ਦੇਖਕੇ ਗੁਰੂ ਜੀ ਹੈਰਾਨ ਹੋਏ। ਉਹਨਾਂ ਦਾ ਜੀਵਨ ਪਸ਼ੂਆਂ ਨਾਲੋਂ ਵੀ ਭੈੜਾ ਸੀ ਪਰ ਮੂਰਖ ਲੋਕ ਤੇ ਅਗਿਆਨੀ ਉਹਨਾਂ ਨੂੰ ਪੂਜਦੇ ਸਨ। ਉਹਨਾਂ ਨੂੰ ਦੇਖਕੇ ਗੁਰੂ ਜੀ ਨੇ ਸ਼ਬਦ ਉਚਾਰਨ ਕੀਤਾ—

*ਸਿਰੁ ਖੋਹਾਇ ਪੀਅਹਿ ਮਲਵਾਣੀ ਜੂਠਾ ਮੰਗਿ ਮੰਗਿ ਖਾਹੀ॥*
*ਫੋਲਿ ਫਦੀਹਤਿ ਮੁਹਿ ਲੈਨਿ ਭੜਾਸਾ ਪਾਣੀ ਦੇਖਿ ਸਗਾਹੀ॥*
*ਭੇਡਾ ਵਾਗੀ ਸਿਰੁ ਖੋਹਾਇਨਿ ਭਰੀਅਨਿ ਹੱਥ ਸੁਆਹੀ॥*
*ਮਾਊ ਪੀਊ ਕਿਰਤੁ ਗਵਾਇਨਿ ਟਬਰ ਰੋਵਨਿ ਧਾਹੀ॥*
*ਓਨਾ ਪਿੰਡੁ ਨ ਪਤਲਿ ਕਿਰਿਆ ਨ ਦੀਵਾ ਮੂਏ ਕਿਥਾਊ ਪਾਹੀ॥*
*ਅਠਸਠਿ ਤੀਰਥ ਦੇਨਿ ਨ ਢੋਈ ਬ੍ਰਹਮਣ ਅੰਨੁ ਨ ਖਾਹੀ॥*
*ਸਦਾ ਕੁਚੀਲ ਰਹਹਿ ਦਿਨੁ ਰਾਤੀ ਮਥੈ ਟਿਕੇ ਨਾਹੀ॥*
*ਝੁੰਡੀ ਪਾਇ ਬਹਨਿ ਨਿਤਿ ਮਰਣੈ ਦੜਿ ਦੀਬਾਣਿ ਨ ਜਾਹੀ॥*
*ਲਕੀ ਕਾਸੇ ਹਥੀ ਫੁੰਮਣ ਅਗੋ ਪਿਛੀ ਜਾਹੀ॥*
*ਨਾ ਓਇ ਜੋਗੀ ਨਾ ਓਇ ਜੰਗਮ ਨਾ ਓਇ ਕਾਜੀ ਮੁੰਲਾ॥*
*ਦਯਿ ਵਿਗੋਏ ਫਿਰਹਿ ਵਿਗੁਤੇ ਫਿਟਾ ਵਤੈ ਗਲਾ॥*
*ਜੀਆ ਮਾਰਿ ਜੀਵਾਲੇ ਸੋਈ ਅਵਰੁ ਨ ਕੋਈ ਰਾਖੈ॥*

*ਦਾਨਹੁ ਤੈ ਇਸਨਾਨਹੁ ਵੰਜੇ ਭਸੁ ਪਈ ਸਿਰਿ ਖੁਥੈ॥*

*(ਮਾਝ ਕੀ ਵਾਰ ਮ: ੧ ਪੰਨਾ ੧੪੫੯)*

ਤਿਸਦਾ ਪ੍ਰਮਾਰਥ—ਗੁਰੂ ਜੀ ਆਖਦੇ ਹਨ, ਇਹ ਅਗਿਆਨੀ ਐਸੇ ਹਨ ਕਿ ਸਿਰ ਦੇ ਵਾਲ ਖੋਂਹਦੇ ਤੇ ਮੈਲਾ ਪਾਣੀ ਪੀਂਦੇ ਹਨ। ਲੋਕਾਂ ਦੇ ਘਰਾਂ ਤੋਂ ਝੂਠਾ ਅੰਨ ਮੰਗ ਮੰਗ ਕੇ ਖਾਂਦੇ ਹਨ। ਐਸੇ ਬੰਦੇ ਹਨ ਕਿ ਟੱਟੀ ਫਿਰਕੇ ਫਰੋਲਦੇ ਹਨ ਤੇ ਭੜਾਸਾਂ ਲੈਂਦੇ ਹੋਏ ਦੇਖਦੇ ਹਨ ਕਿਤੇ ਕੋਈ ਕੀੜਾ ਤਾਂ ਨਹੀਂ ਮਰ ਗਿਆ ਭੇਡਾਂ ਵਾਂਗ ਸਿਰ ਖੋਂਹਦੇ ਹਨ ਉਹ ਕੈਂਚੀ ਨਾਲ ਸਿਰ ਨਹੀਂ ਮੁੰਨਦੇ ਸਗੋਂ ਹੱਥਾਂ ਨੂੰ ਸੁਆਹ ਮਲਕੇ ਸਿਰ ਦੇ ਵਾਲ ਪੁਟ ਸੁਟਦੇ ਹਨ, ਸਿਰ ਗੰਜਾ ਕਰ ਲੈਂਦੇ ਹਨ ਮਾਂ ਬਾਪ ਦੀ ਸੇਵਾ ਨਹੀਂ ਕਰਦੇ। ਜਵਾਨ ਇਸਤਰੀਆਂ ਤੇ ਘਰ ਦੇ ਹੋਰ ਜੀਆਂ ਨੂੰ ਛਡਕੇ ਬਾਹਰ ਚਲੇ ਜਾਂਦੇ ਨੇ। ਟੱਬਰ ਧਾਹੀਂ ਮਾਰ ਮਾਰਕੇ ਰੋਂਦੇ ਹਨ। ਸਰਵੜਿਆਂ ਨੇ ਕਦੀ ਘਰਦਿਆਂ ਦਾ ਪਤਾ ਨਹੀਂ ਕੀਤਾ। ਮਾਂ ਬਾਪ ਮਰ ਜਾਣ ਉਤੇ ਕੋਈ ਕਿਰਿਆ ਕਰਮ, ਪੱਤਲ ਦੀਵਾ ਆਦਿਕ ਨਹੀਂ ਕਰਦੇ। ਇਸ ਕਾਰਨ ਹੋ ਸਕਦਾ ਹੈ ਉਨ੍ਹਾਂ ਦੇ ਘਰ ਨਰਕਾਂ ਵਿਚ ਹੋਣ। ਇਹ ਐਨੇ ਭ੍ਰਿਸ਼ਟੇ ਹੋਏ ਹਨ ਇਹਨਾਂ ਦੇ ਹੱਥੋਂ ਬ੍ਰਾਹਮਣ ਅੰਨ ਨਹੀਂ ਖਾਂਦੇ। ਰਾਤ ਦਿਨੇ ਮੈਲੇ ਰਹਿੰਦੇ ਹਨ, ਹਿੰਦੂ ਸਾਧੂਆਂ ਵਾਂਗ ਟਿੱਕੇ ਵੀ ਨਹੀਂ ਲਾਉਂਦੇ। ਜਦੋਂ ਬੈਠਦੇ ਹਨ ਤਾਂ ਸਾਰੇ ਕੱਪੜੇ ਤਾਣ ਕੇ ਝੰਡ ਮਾਰ ਲੈਂਦੇ ਹਨ, ਭੇਡਾਂ ਵਾਂਗ ਸਾਰੇ ਮੂੰਹ ਇਕੱਠੇ ਕਰ ਲੈਂਦੇ ਹਨ ਜਿਵੇਂ ਮਰਨ ਵਾਲੇ ਘਰ ਮੁਕਾਣ ਬੈਠੀ ਹੋਈ ਹੁੰਦੀ ਹੈ। ਉਨ੍ਹਾਂ ਨੇ ਲੱਕਾਂ ਨਾਲ ਕਾਸੇ ਬੰਨ੍ਹ ਛਡੇ ਹਨ ਤੇ ਹੱਥਾਂ ਵਿਚ ਫੂੰਮਣ ਹਨ ਜੋ ਕੀੜੇ ਮਕੌੜੇ, ਮੱਖੀ ਆਦਿਕ ਜੀਆਂ ਨੂੰ ਝੱਲਣ ਤੇ ਉਹਨਾਂ ਕੋਲੋਂ ਜੀਵ ਹਤਿਆ ਨਾ ਹੋ ਜਾਵੇ। ਅਗੇ ਪਿਛੇ ਤੁਰਦੇ ਹਨ ਕਿ ਜੀਵ ਹਤਿਆ ਨਾ ਹੋ ਜਾਵੇ। ਤੁਰੇ ਜਾਂਦੇ ਹੋਏ ਨਾ ਜੋਗੀ ਲਗਦੇ ਨੇ ਨਾ ਸੰਨਿਆਸੀ। ਵਾਹ ਭਲੇ ਮਾਣਸੋ ! ਵਾਹਿਗੁਰੂ ਨੂੰ ਭੁਲਾਕੇ ਡੰਗਰਾਂ ਵਾਂਗ ਤੁਰੇ ਫਿਰਦੇ ਜੇ ਰਤਾ ਇਹ ਤਾਂ ਸੋਚੋ ਜੀਵਾਂ ਨੂੰ ਮਾਰਨ ਜਾਂ ਜੀਉਂਦੇ ਰਖਣ ਵਾਲੇ ਤੁਸੀਂ ਕੌਣ ਜੇ ? ਉਹ ਕਰਤਾਰ ਹੈ ਜੀਵਾਂ ਨੂੰ ਮਾਰਦਾ ਤੇ ਜੀਉਂਦੇ ਰਖਦਾ ਹੈ। ਜੋ ਪੁਰਸ਼ ਦਾਨ ਇਸ਼ਨਾਨ ਨਹੀਂ ਕਰਦੇ ਐਸੇ ਬੰਦਿਆਂ ਦੇ ਜੀਵਨ ਨਿਸਫਲ ਹਨ। ਇਸ ਜੀਵਨ ਨੂੰ ਛਡੋ ਤੇ ਕਰਤਾਰ ਦਾ ਸਿਮਰਨ ਕਰੋ।

ਸਿੱਧੀਆਂ ਤੇ ਨਿਰਭੈਤਾ ਵਾਲੇ ਬਚਨ ਸੁਣਕੇ ਸਰੇਵੜੇ ਬੜੇ ਹੈਰਾਨ ਹੋਏ। ਲੋਕਾਂ ਦੀ ਹੈਰਾਨੀ ਦੀ ਵੀ ਕੋਈ ਹਦ ਨਾ ਰਹੀ ਕਿ ਐਸਾ ਕੌਣ ਪੁਰਸ਼ ਹੈ ਜੋ

ਜੈਨੀ ਮੁਖੀਆਂ ਨੂੰ ਐਸੇ ਬਚਨ ਆਖੇ। ਜੈਨੀ ਦੇ ਹੁਕਮ ਨੂੰ ਰਾਜਾ ਵੀ ਨਹੀਂ ਸੀ ਟਾਲ ਸਕਦਾ। ਜੈਨੀਆਂ ਦਾ ਪੁਜਾਰੀ ਜੋ ਆਪਣੇ ਆਪ ਨੂੰ ਵਡਾ ਮਹੰਤ ਅਖਵਾਉਂਦਾ ਸੀ ਉਹ ਗੁਰੂ ਜੀ ਨੂੰ ਆਖਣ ਲਗਾ—ਭਗਵਾਨ ਦੇ ਭਗਤ ਨੂੰ ਕਦੀ ਸਾਵਣ ਮਹੀਨੇ ਵਿਚ ਨਹੀਂ ਤੁਰਨਾ ਚਾਹੀਦਾ ਕਿਉਂਕਿ ਧਰਤੀ ਦੇ ਗਿਲੇ ਹੋ ਜਾਣ ਉਤੇ ਅਨੇਕਾਂ ਕੀੜੇ ਮਕੌੜੇ ਜੀਵ ਉਤਪੰਨ ਹੋ ਜਾਂਦੇ ਹਨ। ਪੁਰਸ਼ ਦੇ ਭਾਰੀ ਪੈਰਾਂ ਨਾਲ ਉਹਨਾਂ ਦੇ ਮਰਨ ਦਾ ਡਰ ਹੈ ਜਿੰਨੇ ਮਰਨਗੇ ਉਨੀ ਹੀ ਹਤਿਆ ਲਗੇਗੀ। ਸਰੇਵੜੇ ਦੀ ਇਹ ਗੱਲ ਸੁਣਕੇ ਗੁਰੂ ਜੀ ਹੱਸੇ ਤੇ ਆਖਣ ਲਗੇ—

*ਨਾਨਕ ਸਾਵਣਿ ਜੇ ਵਸੈ ਚਹੁ ਓਮਾਰਾ ਹੋਇ ॥*
*ਨਾਗਾਂ ਮਿਰਗਾਂ ਮਛੀਆਂ ਰਸੀਆਂ ਘਰਿ ਧਨੁ ਹੋਇ ॥੧॥*
*ਮ: ੧॥ ਨਾਨਕ ਸਾਵਣਿ ਜੇ ਵਸੈ ਚਹੁ ਵੇਛੋੜਾ ਹੋਇ ॥*
*ਗਾਈ ਪੁਤਾ ਨਿਰਧਨਾ ਪੰਥੀ ਚਾਕਰੁ ਹੋਇ ॥੨॥*

*(ਵਾਰ ਮਲਾਰ ਮ: ੧ ਪੰਨਾਂ ੧੨੭੯)*

ਸਰੇਵੜੇ ਤੇ ਉਹਨਾਂ ਦੇ ਮੁਖੀ ਪੁਜਾਰੀ ਸਾਰੇ ਸ੍ਰੀ ਗੁਰੂ ਜੀ ਦੇ ਚਰਨੀਂ ਲਗੇ। ਸਤਿ ਕਰਤਾਰ ਤੇ ਸਤਿਨਾਮੁ ਦਾ ਕੀਰਤਨ ਦਿਨ ਰਾਤ ਕਰਨ ਲਗੇ। ਧੰਨ ਧੰਨ ਮੇਰਾ ਸਤਿਗੁਰੂ ! ਗੁਰੂ ਨਾਨਕ ਦੇਵ ਜੀ ਮਹਾਰਾਜ !

## ੭੧. ਜਲ ਵਿਚ ਪੱਥਰ ਦੀ ਬੇੜੀ ਤਾਰਨੀ

ਬੀਕਾਨੇਰ ਵਿਚ ਸਤਿਨਾਮੁ ਰੂਪੀ ਅੰਮ੍ਰਿਤ ਦਾ ਛੱਟਾ ਦੇ ਕੇ ਗੁਰੂ ਜੀ ਮਾਰਵਾੜ ਦੇ ਦੇਸ਼ ਵਲ ਤੁਰ ਪਏ। ਨਗੌਰ ਤੇ ਜੈਸਲਮੇਰ ਨੂੰ ਹੋ ਗਏ। ਜੈਸਲਮੇਰ ਵਲੋਂ ਜੀਵਾਂ ਨੂੰ ਉਪਦੇਸ਼ ਦੇ ਕੇ ਮਰਹਾਣੇ ਦੀ ਪਹਾੜੀ ਕੋਲ ਆਏ ਜਿਥੋਂ ਚਿਟਾ ਪੱਥਰ ਨਿਕਲਦਾ ਹੈ। ਉਸ ਅਸਥਾਨ ਉਤੇ ਕੋਈ ਮੇਲਾ ਸੀ ਭਾਰੀ ਇਕੱਠ ਵਿਚ ਸਤਿਨਾਮੁ ਦਾ ਉਪਦੇਸ਼ ਕੀਤਾ। ਜਦੋਂ ਮੇਲਾ ਮੁਕਿਆ ਤਾਂ ਜੋਧਪੁਰ ਚਲੇ ਗਏ।

ਜੋਧਪੁਰ ਰਿਆਸਤ ਦੀ ਰਾਜਧਾਨੀ ਸੀ ਜੋਧਪੁਰ ਦੇ ਬਾਹਰ ਪੰਜ ਕੁ ਮੀਲ ਉਤੇ ਗੁਰੂ ਨਾਨਕ ਦੇਵ ਜੀ ਦਾ ਅਸਥਾਨ ਹੈ ਜਿਥੇ ਅੱਜ ਵੀ ਗੁਰਦੁਆਰੇ ਦੀ ਸ਼ਕਲ ਵਿਚ ਮੰਦਰ ਹੈ ਗੁਰੂ ਜੀ ਦੀ ਤਸਵੀਰ ਰਖੀ ਹੋਈ ਹੈ ਮਾਰਵਾੜੀ ਪੂਜਾ ਕਰਦੇ ਹਨ। ਮਾਰਵਾੜ ਵਿਚ ਗੁਰੂ ਨਾਨਕ ਦੇਵ ਜੀ ਨੇ ਬਹੁਤ ਪ੍ਰਚਾਰ ਕੀਤਾ।

ਉਸ ਪ੍ਰਚਾਰ ਦਾ ਫਲ ਹੈ ਕਿ ਅੱਜ ਵੀ ਅਨਪੜ੍ਹ ਤੇ ਗਰੀਬ ਮਾਰਵਾੜੀਆਂ ਵਿਚ ਗੁਰੂ ਨਾਨਕ ਦੇਵ ਜੀ ਦੀ ਭਗਤੀ ਜੀਉਂਦੀ ਹੈ।

ਜੋਧਪੁਰ ਤੋਂ ਗੁਰੂ ਜੀ ਨੂੰ ਪਤਾ ਲਗਾ ਕਿ ੬੫ ਮੀਲ ਦੀ ਵਿਥ ਉਤੇ ਨਾਥਾਂ ਦਾ ਅਸਥਾਨ ਹੈ। ਨਾਥਾਂ ਦਾ ਜੌਹੜ ਆਖਦੇ ਹਨ। ਉਸ ਜੌਹੜ (ਸਰੋਵਰ) ਉਤੇ ਬਹੁਤ ਵਡੇ ਕਰਾਮਾਤੀ ਨਾਥ ਰਹਿੰਦੇ ਹਨ ਉਨ੍ਹਾਂ ਨੂੰ ਕੋਈ ਫਤਹ ਨਹੀਂ ਕਰ ਸਕਦਾ ਉਹ ਰਿੱਧੀਆਂ ਸਿੱਧੀਆਂ ਦੇ ਮਾਲਕ ਹਨ ਗੁਰੂ ਜੋ ਨੇ ਉਧਰ ਨੂੰ ਤਿਆਰੇ ਕਰ ਦਿਤੇ। ਇਹ ਤਲਾਬ ਨੌਖਲੀ ਪਾਲੀ ਦੇ ਲਹਿੰਦੇ ਪਾਸੇ ਜੰਗਲ ਵਿਚ ਹੈ ਅਜੇ ਵੀ ਜੋਗੀ ਰਹਿੰਦੇ ਹਨ ਗੁਰੂ ਜੀ ਉਸ ਅਸਥਾਨ ਉਤੇ ਪੁਜੇ। ਸਚਮੁਚ ਤਕੜਾ ਨਾਥਾਂ ਦਾ ਟੋਲਾ ਉਥੇ ਰਹਿੰਦਾ ਸੀ। ਗੁਰੂ ਜੀ ਨੇ ਸਰੋਵਰ ਦੇ ਇਕ ਪਾਸੇ ਡੇਰਾ ਲਾਇਆ। ਮਰਦਾਨੇ ਨੇ ਦੇਖਿਆ ਬਿਨਾਂ ਬੇੜੀ ਤੁਲਹੇ ਤੋਂ ਕੋਈ ਕੰਨ ਪਾਟੇ ਨਾਥ ਪਾਣੀ ਉਤੇ ਚੌਂਕੜਾ ਮਾਰ ਕੇ ਬੈਠੇ ਹੋਏ ਹਨ, ਉਹ ਹੈਰਾਨ ਹੋ ਕੇ ਗੁਰੂ ਜੀ ਨੂੰ ਪੁਛਣ ਲਗਾ—ਗੁਰੂ ਜੀ ! ਇਹ ਕੀ ਕੌਤਕ ਹੈ ਜੋ ਕਿ ਪਾਣੀ ਉਤੇ ਅਡੋਲ ਬੈਠੇ ਹਨ। ਇਹ ਹੱਥ ਪੈਰ ਨਹੀਂ ਹਲਾਉਂਦੇ ਤੇ ਡੁਬਦੇ ਵੀ ਨਹੀਂ।

ਗੁਰੂ ਜੀ ਨੇ ਬਚਨ ਕੀਤਾ—ਮਾਰਦਾਨਿਆਂ ! ਰਬਾਬ ਵਜਾ ਕੇ ਕਰਤਾਰ ਦੇ ਰੰਗ ਦੇਖ !

ਗੁਰੂ ਜੀ ਦਾ ਹੁਕਮ ਮੰਨ ਕੇ ਮਰਦਾਨੇ ਨੇ ਰਬਾਬ ਵਜਾਉਣਾ ਸ਼ੁਰੂ ਕੀਤਾ ਰਬਾਬ ਦੀਆਂ ਤਾਰਾਂ ਵਿਚੋਂ ਸਤਿ ਕਰਤਾਰ ! ਤੂੰ ਹੀ ਤੂੰ ਦੀ ਧੁਨ ਉਤਪੰਨ ਹੋਈ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਰਸੀਲੀ ਸੁਰ ਨਾਲ ਇਹ ਸ਼ਬਦ ਉਚਾਰਨ ਕੀਤਾ—

*ਤਨੁ ਜਲਿ ਬਲਿ ਮਾਟੀ ਭਇਆ ਮਨੁ ਮਾਇਆ ਮੋਹਿ ਮਨੂਰੁ ॥ ਅਉਗਣ ਫਿਰਿ ਲਾਗੂ ਭਏ ਕੂਰਿ ਵਜਾਵੈ ਤੂਰੁ ॥ ਬਿਨੁ ਸਬਦੈ ਭਰਮਾਈਐ ਦੁਬਿਧਾ ਡੋਬੇ ਪੂਰ ॥੧॥ ਮਨ ਰੇ ਸਬਦਿ ਤਰਹੁ ਚਿਤੁ ਲਾਇ ॥ ਜਿਨਿ ਗੁਰਮੁਖਿ ਨਾਮੁ ਨ ਬੂਝਿਆ ਮਰਿ ਜਨਮੈ ਆਵੈ ਜਾਇ ॥੧॥ ਰਹਾਉ ॥*

*[ਸਿਰੀ ਰਾਗੁ ਮ: ੧ ਪੰਨਾ ੧੯]*

ਤਿਸਦਾ ਪ੍ਰਮਾਰਥ—ਹੇ ਮਰਦਾਨਿਆਂ ! ਇਹਨਾਂ ਕੰਨ ਪਾਟੇ ਨਾਥਾਂ ਦਾ ਤਨ ਤਾਂ ਸੜ ਕੇ ਮਿਟੀ ਰੂਪ ਹੋ ਚੁਕਾ ਹੈ। ਜਦੋਂ ਤਨ ਸੜ ਗਿਆ ਹੈ ਤਾਂ ਮਨ ਲੋਹੇ ਦੀ ਮੈਲ ਵਰਗਾ ਕਾਲਾ ਹੋ ਗਿਆ ਹੈ ਹੰਕਾਰ ਦੇ ਔਗੁਣ ਦੁਸ਼ਮਨ ਹੋ

ਗਏ ਨੇ। ਝੂਠ ਦੇ ਵਾਜੇ ਵਜ ਰਹੇ ਹਨ, ਝੂਠ ਦਾ ਪਾਜ ਖੁਲ੍ਹਣ ਵਾਲਾ ਹੈ। ਗੁਰੂ ਦੇ ਸ਼ਬਦ ਤੋਂ ਬਿਨਾਂ ਅਗਿਆਨਤਾ ਵਿਚ ਡੁਬਣ ਵਾਲੇ ਹਨ। ਵੈਰ, ਅਗਿਆਨਤਾ ਨੇ ਕਈ ਪੂਰ ਡੋਬ ਦਿਤੇ ਹਨ ਇਸ ਤਰ੍ਹਾਂ ਪਾਣੀ ਉਤੇ ਤਰ ਕੇ ਦਿਖਾਵਾ ਕਰਨ ਦਾ ਕੀ ਲਾਭ ? ਸ਼ਬਦ ਰੂਪੀ ਬੇੜੀ ਉਤੇ ਤਰਨਾ ਚਾਹੀਦਾ ਹੈ। ਇਹਨਾਂ ਨੂੰ ਕਰਾਮਾਤ ਦਾ ਹੰਕਾਰ ਹੈ ਪਰ ਕਰਤਾਰ ਦੇ ਭੇਦਾਂ ਨੂੰ ਨਹੀਂ ਜਾਣਦੇ ਓਹ ਚਾਹੁੰਦੇ ਤਾਂ ਪੱਥਰ ਨੂੰ ਤਾਰ ਸਕਦੇ ਹਨ।

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਜਿਉਂ ਜਿਉਂ ਸ਼ਬਦ ਨੂੰ ਗਾਇਆ ਤਿਉਂ ਤਿਉਂ ਤਰਨਵਾਲੇ ਕੰਨ ਪਾਟੇ ਨਾਥਾਂ ਦੇ ਜਲ ਉਪਰ ਆਸਣ ਡੋਲਣ ਲਗੇ। ਉਹਨਾਂ ਦੀਆਂ ਸਮਾਧੀਆਂ ਖੁਲ੍ਹ ਗਈਆਂ। ਉਹ ਹੈਰਾਨ ਹੋਏ ਕਿ ਕੌਣ ਭਗਵਾਨ ਦਾ ਸ਼ਰੀਕ ਆ ਗਿਆ ਜੋ ਅਸਾਡੀ ਕਰਾਮਾਤ ਨੂੰ ਖਿਚ ਰਿਹਾ ਹੈ ਉਹਨਾਂ ਨੇ ਅੱਖਾਂ ਖੋਹਲ ਕੇ ਦੇਖਿਆ ਮਰਦਾਨਾ ਤੇ ਗੁਰੂ ਨਾਨਕ ਜੀ ਕੀਰਤਨ ਕਰ ਰਹੇ ਹਨ। ਉਹਨਾਂ ਦੇ ਕੀਰਤਨ ਨਾਲ ਉਹਨਾਂ ਦਾ ਯੋਗ ਬਲ ਕਮਜ਼ੋਰ ਹੋ ਰਿਹਾ ਸੀ। ਉਹ ਸਰੋਵਰ ਵਿਚੋਂ ਬਾਹਰ ਨਿਕਲ ਕੇ ਗੁਰੂ ਜੀ ਕੋਲ ਆ ਗਏ। ਹੋਰ ਵੀ ਏਧਰ ਉਧਰ ਖਿਲਰੇ ਹੋਏ ਨਾਥ ਇਕੱਠੇ ਆ ਹੋਏ। ਨਾਥਾਂ ਵਿਚ ਬਹੁਤੇ ਸੌ ਸੌ ਸਾਲ ਦੀ ਆਯੂ ਵਾਲੇ ਸਨ।

ਇਕ ਲੰਮੇਰੀ ਆਯੂ ਵਾਲਾ ਨਾਥ ਬੋਲਿਆ—ਪੁਰਸ਼ਾ ! ਕੌਣ ਹੈਂ, ਕਿਥੋਂ ਆਇਆ ਹੈਂ ?

ਗੁਰੂ ਜੀ—ਨਾਨਕ ਮੇਰਾ ਨਾਮ ਹੈ ਕਰਤਾਰ ਦਾ ਭੇਜਿਆ ਹੋਇਆ ਏਥੇ ਆਇਆ ਹਾਂ ।

ਨਾਥ—ਕਿਉਂ ?

ਗੁਰੂ ਜੀ—ਇਸ ਵਾਸਤੇ ਕਿ ਹੰਕਾਰੀ ਪੁਰਸ਼ਾਂ ਨੂੰ ਦੱਸਾਂ ਕਿ ਹੰਕਾਰ ਕਰਨਾ ਯੋਗ ਨਹੀਂ। ਦੁਖੀ ਮਨੁਖਾਂ ਦੀ ਸੇਵਾ ਕਰਨਾ, ਕਰਤਾਰ ਦਾ ਸਿਮਰਨ ਕਰਨਾ, ਧਰਮ ਦੀ ਕਿਰਤ ਕਰਕੇ ਖਾਣਾ, ਸਚ ਬੋਲਣਾ ਤੇ ਬੁਰਆਈਆਂ ਦਾ ਤਿਆਗ ਕਰਨਾ ਮਨੁਖ ਦਾ ਸਚਾ ਧਰਮ ਹੈ।

ਨਾਥ—ਕੋਈ ਤਪ ਸਾਧਿਆ ਹੈ, ਕੋਈ ਜੋਗ ਅਭਿਆਸ ਕੀਤਾ ਹੈ ?

ਗੁਰੂ ਜੀ—ਕਰਤਾਰ ਦਾ ਸਿਮਰਨ ਕੀਤਾ ਹੈ, ਤਪ ਸਾਧਨ ਕੀ ਲੋੜ ਨਹੀਂ।

ਨਾਥ—ਕੋਈ ਕਰਾਮਾਤ ਵੀ ਦਿਖਾਲ ਸਕਦਾ ਹੈਂ ?

ਗੁਰੂ ਜੀ—ਕਰਾਮਾਤ ਤੋਂ ਕੀ ਭਾਵ ?

ਨਾਥ—ਐਨਾ ਭੋਲਾ ਹੈਂ, ਕਰਾਮਾਤ ਦਾ ਵੀ ਨਹੀਂ ਪਤਾ ?

ਗੁਰੂ ਜੀ—ਜੋਗੀ ਜੀ ਕਰਾਮਾਤ ਦਾ ਤਾਂ ਮੈਨੂੰ ਨਹੀਂ ਪਤਾ ਨਾ ਮੈਂ ਕੁਝ ਕਰ ਦਿਖਾਉਣ ਦਾ ਹੰਕਾਰ ਕਰਦਾ ਹਾਂ ਪਰ ਮੈਂ ਇਹ ਸਮਝਦਾ ਹਾਂ ਕਿ ਕਰਤਾਰ ਮੇਰੀ ਸਹਾਇਤਾ ਕਰਦਾ ਹੈ ਜਦੋਂ ਕੋਈ ਔਕੜ ਬਣੇ।

ਨਾਥ—ਭਾਵ ਇਹ ਹੈ ਕਿ ਭਗਵਾਨ ਤੇਰੀ ਸਹਾਇਤਾ ਕਰਦਾ।

ਗੁਰੂ ਜੀ—ਹਾਂ ! ਉਹ ਸਚ ਭਗਵਾਨ ਅਗਮ ਅਪਹ ਅਪਾਰ ਕ੍ਰਿਪਾਲ ਦਿਆਲੂ ਦਾਤਾ ਮੇਰੀ ਸਹਾਇਤਾ ਕਰਦਾ ਹੈ।

ਨਾਥ—ਇਸ ਸਰੋਵਰ ਦਾ ਜਲ ਬਹੁਤ ਡੂੰਘਾ ਹੈ, ਕਈ ਸਦੀਆਂ ਤੋਂ ਸਰੋਵਰ ਸੁਕਾ ਨਹੀਂ, ਕਈ ਨਾਥ ਇਸ ਸਰੋਵਰ ਦੇ ਉਤੇ ਚੌਂਕੜਾ ਮਾਰਕੇ ਇਸ ਤਰ੍ਹਾਂ ਬੈਠ ਜਾਂਦੇ ਜਿਵੇਂ ਧਰਤੀ ਉਤੇ ਆਸਣ ਜਮਾ ਕੇ ਅਡੋਲ ਬੈਠੇ ਹੋਏ ਹੁੰਦੇ ਹਨ ਤੁਸੀਂ ਵੀ ਬੈਠਕੇ ਦਿਖਾਵੋ। ਜਗਤ ਗੁਰੂ ਮੁਸਕਰਾਏ ਪੱਥਰ ਪਾਣੀ ਵਿਚ ਡੁਬਦਾ ਹੈ ਕਿ ਤਰਦਾ ?

ਨਾਥ—ਪੱਥਰ ਡੁਬ ਜਾਂਦਾ ਹੈ।

ਇਹ ਸੁਣ ਕੇ ਸ੍ਰੀ ਗੁਰੂ ਨਾਨਕ ਦੇਵ ਜੀ ਖਲੋ ਗਏ, ਉਨ੍ਹਾਂ ਨੇ ਆਪਣੇ ਕੰਵਲ ਨੈਣਾਂ ਨਾਲ ਚੌਗਿਰਦੇ ਦੇਖਿਆ। ਉਹਨਾਂ ਦੀ ਨਿਗਾਹ ਵਿਚ ਇਕ ਪੱਥਰ ਦਾ ਕੂੰਡਾ ਪਿਆ ਜੋ ਕਈ ਮਣ ਭਾਰਾ ਸੀ, ਉਸ ਵਿਚ ਜੋਗੀ ਭੰਗ ਘੋਟਿਆ ਕਰਦੇ ਸਨ। ਗੁਰੂ ਜੀ ਮਰਦਾਨੇ ਨੂੰ ਹੁਕਮ ਕੀਤਾ, ਮਰਦਾਨਿਆਂ ਉਠ ! ਔਹ ਕੂੰਡਾ ਪਿਆ ਈ, ਉਸ ਨੂੰ ਚੁਕ ਕੇ ਲਿਆ ਸਤਿ ਕਰਤਾਰ ਆਖਕੇ ਚੁਕੀਂ।

ਸਤਿ ਬਚਨ ਜੀ ਆਖ ਕੇ ਮਰਦਾਨਾ ਉਠਿਆ। ਉਹ ਕੂੰਡੇ ਵਲ ਚਲਿਆ ਗਿਆ, ਸਾਰੇ ਨਾਥ ਮਰਦਾਨੇ ਵਲ ਵੇਖਣ ਲਗ ਪਏ। ਉਹਨਾਂ ਨੇ ਦੇਖਿਆ ਮਰਦਾਨਾ ਕੂੰਡੇ ਕੋਲ ਜਾ ਖਲੋਤਾ ਹੈ। ਜਿਸ ਕੂੰਡੇ ਬਾਰੇ ਇਹ ਦੰਦ ਕਥਾ ਸੀ ਕਿ ਰਿਧੀ ਸਿਧੀ ਵਾਲੇ ਜੋਗੀ ਨੇ ਆਪਣੇ ਜੋਗ ਬਲ ਨਾਲ ਚੁਕ ਕੇ ਲਿਆਂਦਾ ਸੀ ਉਸ ਪਿਛੋ ਕੋਈ ਉਸ ਨੂੰ ਹਲਾ ਵੀ ਨਹੀਂ ਸੀ ਸਕਦਾ, ਉਹ ਨਾਥ ਖਿੜ ਖਿੜਾ ਦੇ ਹਸਣ ਲਗੇ।

ਵਾਹ ! ਇਹ ਮਾੜੂਆਂ ਜਿਹਾ ਕਿਵੇਂ ਕੂੰਡਾ ਚੁਕੇਗਾ ! ਕੂੰਡਾ ਤਾਂ ਇਸ ਕੋਲੋਂ ਹਿਲਣਾ ਵੀ ਨਹੀਂ ਨਾਥਾਂ ਨੇ ਆਖਿਆ ਪਰ ਭੋਲੇ ਨਾਥਾਂ ਨੂੰ ਪਤਾ ਨਹੀਂ ਸੀ

ਕਿ ਮਰਦਾਨੇ ਦੀ ਪਿੱਠ ਉਤੇ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਹੱਥ ਹੈ ਜੋ ਰਿੱਧੀਆਂ ਸਿੱਧੀਆਂ ਦੇ ਮਾਲਕ ਹਨ ਜਗਤ ਦੇ ਦੁਖ ਹਰਨ ਵਾਲੇ ਸਰਬ ਸ਼ਕਤੀਵਾਨ ਆਪ ਕਰਤਾਰ ਹਨ। ਜਿਵੇਂ ਹਨੂੰਮਾਨ ਦੇ ਪਿਛੇਂ ਸ੍ਰੀ ਰਾਮਚੰਦਰ ਜੀ ਦੀ ਸ਼ਕਤੀ ਸੀ ਉਸ ਨੇ ਲੰਕਾ ਸਾੜ ਦੇ ਸੁਆਹ ਕੀਤੀ ਸੀ।

ਮਰਦਾਨੇ ਨੇ ਸਤਿ ਕਰਾਤਰ ਆਖ ਕੇ ਕੂੰਡੇ ਨੂੰ ਹੱਥ ਪਾਇਆ, ਹਿਲਾਇਆ ਉਹ ਸੌਖਾ ਹੀ ਹਿਲ ਪਿਆ। ਮਰਦਾਨੇ ਨੇ ਮੋਢੇ ਉਤੇ ਰਖ ਲਿਆ ਤੇ ਚੁਕ ਕੇ ਸਰੋਵਰ ਦੇ ਕਿਨਾਰੇ ਲੈ ਆਇਆ। ਗੁਰੂ ਜੀ ਨਿਗ੍ਹਾ ਬੰਨ ਕੇ ਮਰਦਾਨੇ ਵਲ ਵੇਖਦੇ ਰਹੇ ਗੁਰਾਂ ਦੇ ਦੇਖਣ ਦੀ ਸ਼ਕਤੀ ਨਾਲ ਹੀ ਪੱਥਰ ਹੌਲਾ ਹੋ ਗਿਆ ਸੀ। ਨਾਥਾਂ ਦਾ ਹਾਸਾ ਰੁਕ ਗਿਆ ਉਹਨਾਂ ਦੇ ਮੂੰਹ ਅਡੇ ਰਹਿ ਗਏ। ਉਹ ਹੈਰਾਨ ਸਨ ਕਿ ਪਤਲੇ ਜਿਹੇ ਸਰੀਰ ਵਾਲੇ ਬੰਦੇ ਨੇ ਐਨਾ ਭਾਰੀ ਪੱਥਰ ਕਿਵੇਂ ਚੁਕ ਲਿਆ। ਕਈਆਂ ਦੀਆਂ ਅੱਖਾਂ ਨੀਵੀਆਂ ਹੋ ਗਈਆ। ਉਹਨਾਂ ਮਨ ਹੀ ਮਨ ਪ੍ਰਤੀਤ ਕਰ ਲਿਆ ਕਿ ਸਚਮੁੱਚ (ਗੁਰੂ) ਨਾਨਕ ਜੀ ਕੋਈ ਅਵਤਾਰ ਹੈ ਪਰ ਹੰਕਾਰੀ ਨਾਥ ਦਾ ਅਜੇ ਵੀ ਹੰਕਾਰ ਤਾਪ ਮੱਠਾ ਨਾ ਹੋਇਆ ਭਾਰੀ ਪੱਥਰ ਦਾ ਕੂੰਡਾ ਮਰਦਾਨੇ ਨੇ ਸਰੋਵਰ ਵਿਚ ਤਾਰ ਦਿਤਾ, ਉਹ ਬੇੜੀ ਵਾਂਗ ਤਰਨ ਲਗ ਪਿਆ। ਪਾਣੀ ਦੀਆਂ ਛਲਾਂ ਨਾਲ ਉਹ ਕੂੰਡਾ ਉਸੇ ਤਰ੍ਹਾਂ ਹਿਲਣ ਲਗਾ ਜਿਵੇਂ ਲੱਕੜ ਦੀ ਬੇੜੀ ਪਾਣੀ ਦੀਆਂ ਛਲਾਂ ਨਾਲ ਹਿਲਦੀ ਹੈ ਕੂੰਡਾ ਤਰਦਾ ਤਰਦਾ ਅਗੇ ਨੂੰ ਜਾਣ ਲਗਾ। ਨਾਥ ਵੇਖ ਕੇ ਵਿਸਮਾਦ ਰਹਿ ਗਏ। ਉਹਨਾਂ ਦੇ ਦੰਦ ਜੁੜ ਗਏ ਹੰਕਾਰ ਦਾ ਸਿਰ ਨੀਵਾਂ ਹੋ ਗਿਆ। ਆਪੇ ਤਰੀ ਪੱਥਰ ਦੀ ਬੇੜੀ ਨੂੰ ਦੇਖਦੇ ਹੋਏ ਗੁਰੂ ਨਾਨਕ ਜੀ ਇਹ ਸ਼ਬਦ ਉਚਾਰਣ ਲਗੇ—

*ਨਾਨਕ ਬੇੜੀ ਸਚ ਕੀ ਤਰੀਐ ਗੁਰ ਵੀਚਾਰਿ॥ ਇਕਿ ਆਵਹਿ ਇਕਿ ਜਾਵਹੀ ਪੂਰਿ ਭਰੇ ਅਹੰਕਾਰਿ॥ ਮਨਹਠਿ ਮਤੀ ਬੂਡੀਐ ਗੁਰਮੁਖਿ ਸਚੁ ਸੁ ਤਾਰਿ॥੧॥ ਗੁਰ ਬਿਨੁ ਕਿਉ ਤਰੀਐ ਸੁਖੁ ਹੋਇ॥ ਜਿਉ ਭਾਵੈ ਤਿਉ ਰਾਖੁ ਤੂ ਮੈ ਅਵਰੁ ਨ ਦੂਜਾ ਕੋਇ॥੧॥ ਰਹਾਉ॥ ਆਗੈ ਦੇਖਉ ਡਉ ਜਲੈ ਪਾਛੈ ਹਰਿਓ ਅੰਗੂਰੁ॥ ਜਿਸ ਤੇ ਉਪਜੈ ।ਤਸ ਤੇ ਬਿਨਸੈ ਘਟਿ ਘਟਿ ਸਚੁ ਭਰਪੂਰਿ॥ ਆਪੇ ਮੇਲਿ ਮਿਲਾਵਹੀ ਸਾਚੈ ਮਹਲਿ ਹਦੂਰਿ॥੨॥ ਸਾਹਿ ਸਾਹਿ ਤੁਝੁ ਸੰਮਲਾ ਕਦੇ ਨ ਵਿਸਾਰੇਉ॥ ਜਿਉ ਜਿਉ ਸਹਿਬੁ ਮਨਿ ਵਸੈ ਗੁਰਮੁਖਿ ਅੰਮ੍ਰਿਤੁ ਪੇਉ॥ ਮਨੁ ਤਨੁ ਤੇਰਾ ਤੂ ਧਣੀ ਗਰਬੁ ਨਿਵਾਰਿ*

*ਸਮੇਉ ॥੩॥ ਜਿਨਿ ਏਹੁ ਜਗਤੁ ਉਪਾਇਆ ਤ੍ਰਿਭਵਣੁ ਕਰਿ ਆਕਾਰੁ ॥ ਗੁਰਮੁਖਿ ਚਾਨਣੁ ਜਾਣੀਐ ਮਨਮੁਖਿ ਮੁਦਗੁ ਗੁਬਾਰੁ ॥ ਘਟਿ ਘਟਿ ਜੋਤਿ ਨਿਰੰਤਰੀ ਬੂਝੈ ਗੁਰਮਤਿ ਸਾਰੁ ॥੪॥ ਗੁਰਮੁਖਿ ਜਿਨੀ ਜਾਣਿਆ ਤਿਨ ਕੀਚੈ ਸਾਬਾਸਿ ॥ ਸਚੇ ਸੇਤੀ ਰਲਿ ਮਿਲੇ ਸਚੇ ਗੁਣ ਪਰਗਾਸਿ ॥ ਨਾਨਕ ਨਾਮਿ ਸੰਤੋਖੀਆ ਜੀਉ ਪਿੰਡੁ ਪ੍ਰਭ ਪਾਸਿ ॥੫॥੧੬॥*

*(ਸਿਰੀ ਰਾਗੁ ਮ: ੧ ਪੰਨਾ ੨੦)*

ਤਿਸਦਾ ਪ੍ਰਮਾਰਥ—ਗੁਰੂ ਨਾਨਕ ਦੇਵ ਜੀ ਨਾਥਾਂ ਨੂੰ ਉਪਦੇਸ਼ ਦੇਣ ਲਗੇ —ਹੇ ਨਾਥੋ ! ਇਹੋ ਬੇਸਮਝੀ ਹੈ ਕਿ ਪਾਣੀ ਉਤੇ ਤਰੇ, ਪਾਣੀ ਉਤੇ ਪੱਥਰ ਵੀ ਤਰ ਸਕਦਾ ਹੈ। ਇਹ ਸਰੋਵਰ ਅਗਲਾ ਭਵ ਸਾਗਰ ਤਰਨਾ ਕਠਨ ਹੈ ਉਸਦੇ ਤਰਨ ਵਾਸਤੇ ਗੁਰੂ ਦੇ ਆਸਰੇ ਸਚ ਦੀ ਬੇੜੀ ਹੋਣੀ ਚਾਹੀਏ ਉਸ ਬੇੜੀ ਵਿਚ ਬੈਠ ਕੇ ਗੁਰਾਂ ਦੇ ਵਿਚਾਰ ਦੇ ਚੱਪੂ ਲਾਕੇ ਤਰਨਾ ਚਾਹੀਏ। ਜਗਤ ਵਿਚ ਕਈ ਆਉਂਦੇ ਤੇ ਕਈ ਜਾਂਦੇ ਹਨ ਪੂਰਾਂ ਦੇ ਪੂਰ ਹੰਕਾਰ ਓਹਨਾਂ ਨੂੰ ਪਾਰ ਨਹੀਂ ਹੋਣ ਦਿੰਦਾ। ਓਹੋ ਹੀ ਤਰਦੇ ਹਨ ਜੋ ਗੁਰਮੁਖ ਬਣਕੇ ਗੁਰੂ ਬਚਨਾਂ ਨੂੰ ਮੰਨਦੇ ਹੋਏ ਹੰਕਾਰ ਨੂੰ ਛਡਦੇ ਹਨ।

ਹੇ ਨਾਥੋ ! ਗੁਰੂ ਤੋਂ ਬਿਨਾਂ ਤਰਿਆ ਨਹੀਂ ਜਾਂਦਾ ਜਿਸ ਨਾਲ ਸੁਖ ਮਿਲੇ ਸੁਖਾਂ ਰੂਪੀ ਬੇੜੀ ਗੁਰੂ ਦਾ ਉਪਦੇਸ਼ ਹੈ। [ਕਰਤਾਰ ਨੂੰ ਸੰਬੋਧਨ ਕਰਕੇ ਗੁਰੂ ਜੀ ਆਖਦੇ ਹਨ] ਹੇ ਪ੍ਰਮਾਤਮਾ ! ਮੇਰੇ ਤੇ ਮਿਹਰ ਕਰੋ ਜਿਵੇਂ ਆਪ ਨੂੰ ਭਾਉਂਦਾ ਤਿਵੇਂ ਮੈਨੂੰ ਰਖੋ ਆਪ ਦੇ ਬਿਨਾਂ ਹੋਰ ਕਿਸੇ ਦੂਸਰੇ ਉਤੇ ਮੇਰਾ ਭਰੋਸਾ ਨਹੀਂ। ਮੈਂ ਅਗੇ ਪਿਛੇ ਵੇਖਕੇ ਹੈਰਾਨ ਹੋ ਰਿਹਾ ਹਾਂ। ਅਗੇ ਮਸਾਣਾਂ ਦੀ ਅੱਗ ਸਾੜਕੇ ਸਵਾਹ ਕਰ ਜਾਂਦੀ ਹੈ ਪਿਛੋਂ ਹੋਰ ਜੰਮਦੇ ਆਉਂਦੇ ਹਨ। ਇਹ ਜਗਤ ਚਾਲ ਹੈ। ਪ੍ਰਮਾਤਮਾ ਆਪ ਹੀ ਜਗਤ ਨੂੰ ਪੈਦਾ ਕਰਦਾ ਹੈ ਤੇ ਆਪ ਹੀ ਖਤਮ ਕਰਦਾ ਹੈ ਪਰ ਹਰ ਇਹਦੇ ਵਿਚ ਉਸੇ ਤਰ੍ਹਾਂ ਵਸਦਾ ਹੈ ਜਿਵੇਂ ਪਾਣੀ ਦੇ ਘੜਿਆਂ ਵਿਚ ਅੱਡ ਅੱਡ ਚੰਦਰਮਾਂ ਦਾ ਪ੍ਰਤਿਬਿੰਬ ਪੈਂਦਾ ਹੈ। ਆਪ ਹੀ ਪ੍ਰਮਾਤਮਾ ਮੇਲਦਾ ਹੈ ਆਪ ਹੀ ਆਪਣੇ ਚਰਨਾਂ ਵਿਚ ਲੈ ਜਾਂਦਾ ਹੈ।

ਹੇ ਨਾਥੋ ! ਕਰਤਾਰ ਅਗੇ ਪ੍ਰਾਰਥਨਾ ਕਰਿਆ ਕਰੋ। ਹੇ ਕਰਤਾਰ ! ਮੈਂ ਤੈਨੂੰ ਇਕ ਪਲ ਨਾ ਭੁਲਾਂ ਕਿਉਂਕਿ ਜਿਉਂ ਜਿਉਂ ਪ੍ਰਮਾਤਮਾ ਹਿਰਦੇ ਵਿਚ ਵਸਦਾ ਹੈ ਤਿਉਂ ਤਿਉਂ ਅੰਮ੍ਰਿਤ ਰੂਪੀ ਸੁਖਾਂ ਦੀ ਵਰਖਾ ਹੁੰਦੀ ਹੈ। ਇਹ ਮਨ ਤਨ

ਪ੍ਰਮਾਤਮਾ ਦਾ ਹੈ। ਪ੍ਰਮਾਤਮਾ ਹੀ ਹੰਕਾਰ ਨੂੰ ਖਤਮ ਕਰੇ ਅੱਖਾਂ ਖੋਲ੍ਹਕੇ ਵੇਖੋ ਇਸ ਜਗਤ ਨੇ ਤ੍ਰਿਲੋਕ ਪੈਦਾ ਕੀਤੇ ਹਨ। ਮਨਮੁਖ ਹਨ੍ਹੇਰੇ ਵਿਚ ਰਹਿੰਦੇ ਹਨ ਤੇ ਗੁਰਮੁਖ ਗਿਆਨ ਚਾਨਣ ਰਾਹੀਂ ਸਭ ਕੁਝ ਜਾਣ ਜਾਂਦਾ ਹੈ। ਉਸ ਨੂੰ ਇਹ ਵੀ ਪਤਾ ਲਗ ਜਾਂਦਾ ਹੈ ਕਿ ਨਿਰੰਕਾਰੀ ਜੋਤ ਹਰ ਹਿਰਦੇ ਵਿਚ ਹੈ ਜਿਨ੍ਹਾਂ ਗੁਰਮੁਖਾਂ ਨੇ ਜਾਣ ਲਿਆ ਹੈ ਉਹਨਾਂ ਨੂੰ ਵਧਾਈ ਦੇਣੀ ਚਾਹੀਦੀ ਹੈ। ਜਿਹਨਾਂ ਹਿਰਦਿਆਂ ਅੰਦਰ ਸਚ ਹੈ, ਓਹ ਸਚ ਆਸਰੇ ਪ੍ਰਮਾਤਮਾ ਨਾਲ ਮਿਲ ਗਏ ਹਨ, ਸੰਤੋਖ ਨਾਲ ਤਰੀਦਾ ਹੈ।

ਨਾਥਾਂ ਦਾ ਮੁਖੀ ਇਹ ਉਪਦੇਸ਼ ਸੁਣ ਕੇ ਪੱਥਰ ਦੀ ਬੇੜੀ ਤਰਦੀ ਵੇਖ ਕੇ ਗੁਰੂ ਜੀ ਦੇ ਚਰਨਾਂ ਉਤੇ ਜਾ ਡਿਗਾ, ਉਸਦਾ ਹੰਕਾਰ ਟੁਟ ਗਿਆ ਗੁਰੂ ਜੀ ਨੇ ਓਸਦੇ ਸਿਰ ਨੂੰ ਉਪਰ ਚੁਕਿਆ। ਅੱਖਾਂ ਵਿਚ ਅੱਖਾਂ ਮਿਲਾਈਆਂ ਪਿਆਰ, ਸ਼ਾਂਤੀ, ਸਿਮਰਨ ਦਾ ਦਾਨ ਬਖਸ਼ ਦਿਤਾ। ਨਾਥ ਆਪ ਮੁਹਾਰਾ ਸਤਿ ਕਰਤਾਰ ਧੰਨ ਗੁਰੂ ਨਾਨਕ ਸ਼ਬਦਾਂ ਦਾ ਸਿਮਰਨ ਕਰਦਾ ਹੋਇਆ ਮਸਤ ਹੋ ਕੇ ਨਚਣ ਲਗ ਪਿਆ। ਸਾਰੇ ਚੇਲੇ ਗੁਰੂ ਜੀ ਦੇ ਸਿਖ ਬਣੇ। ਇਸ ਨਾਥਾਂ ਦੇ ਡੇਰੇ ਅਜੇ ਵੀ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਉਪਦੇਸ਼ ਹੁੰਦਾ ਹੈ। ਕਈ ਮਹੰਤ ਐਸੇ ਗੁਰਮੁਖ ਹੋਏ ਹਨ ਜਿਨ੍ਹਾਂ ਮਾਰਵਾੜੀ ਲੋਕਾਂ ਵਿਚ ਸਤਿ ਕਰਤਾਰ ਦਾ ਪ੍ਰਚਾਰ ਕੀਤਾ। ਅਜੇ ਵੀ ਲੱਖਾਂ ਜੀਵ ਗੁਰੂ ਨਾਨਕ ਦੇਵ ਜੀ ਨੂੰ ਚੇਤੇ ਕਰਦੇ ਹਨ ਤੇ ਇਸਤਰੀਆਂ ਪੁੰਨਿਆਂ ਦਾ ਵਰਤ ਰਖਦੀਆਂ ਹੋਈਆਂ ਧੰਨ ਗੁਰ ਨਾਨਕ ! ਧੰਨ ਗੁਰ ਨਾਨਕ ਦਾ ਜਾਪ ਜਾਪਦੀਆਂ ਹਨ।

## ੭੨. ਨਾਥ ਦੁਆਰੇ ਦੀ ਸਾਖੀ

ਨਾਥਾਂ ਦੇ ਜੌਹੜ ਤੋਂ ਚਲਕੇ ਗੁਰੂ ਜੀ ਲੋਹਾਗਰ ਤਲਾਬ ਉਤੇ ਆਏ ਉਥੇ ਦੇਵੀ ਦਾ ਮੰਦਰ ਸੀ, ਉਸ ਦੇਵੀ ਨੂੰ ਸ਼ਰਾਬ ਦਾ ਭੋਗ ਲਾਇਆ ਜਾਂਦਾ ਸੀ। ਗੁਰੂ ਜੀ ਨੇ ਪੁਜਾਰੀਆਂ ਨੂੰ ਉਪਦੇਸ਼ ਦੇ ਕੇ ਦੇਵੀ ਨੂੰ ਸ਼ਰਾਬ ਚੜ੍ਹਾਉਣੀ ਬੰਦ ਕਰਵਾਈ। ਮੰਦੇ ਕਰਮਾਂ ਤੋਂ ਹਟਾਇਆ ਤੇ ਅਗੇ ਨਾਥ ਦੁਆਰੇ ਪਹੁੰਚੇ ਏਥੋਂ ਦਾ ਨਾਥ ਬਹੁਤ ਹੰਕਾਰੀ, ਕੁਧਰਮੀ ਤੇ ਦੁਰਾਚਾਰੀ ਸੀ, ਉਹ ਧਰਮ ਤੇ ਜੋਗ ਦੇ ਨਾਮ ਉਤੇ ਠੱਗੀ ਕਰਦਾ ਸੀ, ਗੁਰੂ ਜੀ ਉਸਦੇ ਦਵਾਰੇ ਕੋਲ ਜਾ ਬੈਠੇ। ਉਹ ਹੰਕਾਰੀ ਨਾਥ ਬਾਹਰੋਂ ਆਇਆਂ ਦਾ ਸਤਿਕਾਰ ਨਹੀਂ ਕਰਦਾ ਸੀ ਸਗੋਂ

ਮਖੌਲ ਕਰਕੇ ਅਗੇ ਤੋਰ ਦੇਂਦਾ ਸੀ।

ਗੁਰੂ ਜੀ ਇਕ ਰੁਖ ਦੀ ਛਾਵੇਂ ਥੜੇ ਉਤੇ ਬੈਠੇ ਸਨ, ਉਹ ਹੰਕਾਰੀ ਨਾਥ ਸੁੰਦਰ ਕੱਪੜੇ, ਗਹਿਣੇ ਪਾਕੇ ਅਤੇ ਅਤਰ ਫੁਲੇਲ ਜਿਹੇ ਸੁਗੰਧੀ ਵਾਲੇ ਤੇਲ ਲਾਕੇ ਮਟਕ ਨਾਲ ਬਾਹਰ ਨਿਕਲਿਆ। ਉਹ ਗੁਰੂ ਜੀ ਦੇ ਲਾਗਿਓਂ ਦੀ ਲੰਘ ਗਿਆ ਪਰ ਉਸ ਨੇ ਅੱਖ ਪੁਟ ਕੇ ਭੀ ਗੁਰੂ ਜੀ ਵਲ ਨਹੀਂ ਦੇਖਿਆ। ਗੁਰੂ ਜੀ ਤਾਂ ਸ਼ਾਂਤ ਚਿਤ ਰਹੇ ਪਰ ਮਰਦਾਨਾ ਗਰਮ ਹੋ ਗਿਆ।

ਮਰਦਾਨਾ ਕ੍ਰੋਧ ਨਾਲ ਬੋਲਿਆ—ਦਾਤਾ ! ਇਹ ਬਹੁਤ ਹੰਕਾਰੀ ਸਾਧੂ ਹੈ। ਇਸਤਰੀਆਂ ਵਾਂਗ ਸ਼ਿੰਗਾਰ ਕਰਕੇ ਲੰਘ ਗਿਆ ਹੈ, ਅਸਾਂ ਨੂੰ ਇਸ ਨੇ ਬੁਲਾਇਆਂ ਤਕ ਨਹੀਂ ਇਹ ਕੈਸਾ ਬੰਦਾ ਹੈ ?

ਗੁਰੂ ਜੀ ਬੋਲੇ—ਮਰਦਾਨਿਆਂ ! ਇਸ ਦਾ ਦੋਸ਼ ਨਹੀਂ ਮਾਯਾ ਐਸੀ ਠੱਗਣੀ ਹੈ, ਇਹ ਜੀਵ ਦੀ ਚਾਲ ਢਾਲ ਵਿਗਾੜ ਦੇਂਦੀ ਹੈ। ਰਬਾਬ ਛੇੜ ਕੀਰਤਨ ਕਰੀਏ ਇਹ ਪਾਪਾਂ ਦੇ ਹਨ੍ਹੇਰੇ ਖੂਹ ਵਲ ਜਾ ਰਿਹਾ ਹੈ ਇਸ ਨੂੰ ਖੂਹ ਡਿਗਣੋਂ ਬਚਾਉਣਾ ਹੈ।

ਮਰਦਾਨੇ ਰਬਾਬ ਛੇੜੀ ਸ੍ਰੀ ਗੁਰੂ ਨਾਨਕ ਦੇਵ ਜੀ ਕੀਰਤਨ ਕਰਨ ਲਗੇ—

*ਚੋਆ ਚੰਦਨੁ ਅੰਕਿ ਚੜਾਵਉ ॥ ਪਾਟ ਪਟੰਬਰ ਪਹਿਰਿ ਹਢਾਵਉ ॥ ਬਿਨੁ ਹਰਿ ਨਾਮ ਕਹਾ ਸੁਖੁ ਪਾਵਉ ॥੧॥ ਕਿਆ ਪਹਿਰਉ ਕਿਆ ਓਢਿ ਦਿਖਾਵਉ ॥ ਬਿਨੁ ਜਗਦੀਸ ਕਹਾ ਸੁਖੁ ਪਾਵਉ ॥੧॥ ਰਹਾਉ ॥ ਕਾਨੀ ਕੁੰਡਲ ਗਲਿ ਮੋਤੀਅਨ ਕੀ ਮਾਲਾ ॥ ਲਾਲ ਨਿਹਾਲੀ ਫੂਲ ਗੁਲਾਲਾ ॥ ਬਿਨੁ ਜਗਦੀਸ ਕਹਾ ਸੁਖੁ ਭਾਲਾ ॥੨॥ ਨੈਨ ਸਲੋਨੀ ਸੁੰਦਰ ਨਾਰੀ ॥ ਖੋੜ ਸੀਗਾਰ ਕਰੈ ਅਤਿ ਪਿਆਰੀ ॥ ਬਿਨੁ ਜਗਦੀਸ ਭਜੇ ਨਿਤ ਖੁਆਰੀ ॥੩॥ ਦਰ ਘਰ ਮਹਲਾ ਸੇਜ ਸੁਖਾਲੀ ॥ ਅਹਿਨਿਸਿ ਫੂਲ ਬਿਛਾਵੈ ਮਾਲੀ ॥ ਬਿਨੁ ਹਰਿ ਨਾਮ ਸੁ ਦੇਹ ਦੁਖਾਲੀ ॥੪॥ ਹੈਵਰ ਗੈਵਰ ਨੇਜੇ ਵਾਜੇ ॥ ਲਸਕਰ ਨੇਬ ਖਵਾਸੀ ਪਾਜੇ ॥ ਬਿਨੁ ਜਗਦੀਸ ਝੂਠੇ ਦਿਵਾਜੇ ॥੫॥ ਸਿਧੁ ਕਹਾਵਉ ਰਿਧਿ ਸਿਧਿ ਬੁਲਾਵਉ ॥ ਤਾਜ ਕੁਲਹ ਸਿਰਿ ਛਤ੍ਰੁ ਬਨਾਵਉ ॥ ਬਿਨੁ ਜਗਦੀਸ ਕਹਾ ਸਚੁ ਪਾਵਉ ॥੬॥ ਖਾਨੁ ਮਲੂਕੁ ਕਹਾਵਉ ਰਾਜਾ ॥ ਅਬੇ ਤਬੇ ਕੂੜੇ ਹੈ ਪਾਜਾ ॥ ਬਿਨੁ ਗੁਰ ਸਬਦ ਨ ਸਵਰਸਿ ਕਾਜਾ ॥੭॥ ਹਉਮੈ ਮਮਤਾ ਗੁਰ ਸਬਦਿ ਵਿਸਾਰੀ ਗੁਰਮਤਿ ਜਾਨਿਆ ਰਿਦੇ*

*ਮੁਰਾਰੀ॥ ਪ੍ਰਣਵਤਿ ਨਾਨਕ ਸਰਣਿ ਤੁਮਾਰੀ॥੮॥੧੦॥*

*(ਗਉੜੀ ਮ: ੧ ਪੰਨਾ ੨੨੫)*

ਇਸਦਾ ਪ੍ਰਮਾਰਥ—ਓ ਮਰਦਾਨਿਆਂ ! ਭਾਵੇਂ ਸਰੀਰ ਦੇ ਅੰਗਾਂ ਨੂੰ ਚੰਦਨ ਦੀਆਂ ਸੁਗੰਧੀਆਂ ਲਾ ਲਵੋ, ਭਾਵੇਂ ਮਾਮੂਲੀ ਲੀੜੀਆਂ ਦੀ ਥਾਂ ਰੇਸ਼ਮ ਪਾਵੋ ਪਰ ਪ੍ਰਮਾਤਮਾ ਦੀ ਭਗਤੀ ਤੋਂ ਬਿਨਾਂ ਸੁਖ ਨਹੀਂ ਮਿਲਦਾ ਕੀ ਗਹਿਣੀਆਂ ਨੂੰ ਪਾਉਣਾ ਹੈ ਤੇ ਕੀ ਸੁੰਦਰ ਕੱਪੜਿਆਂ ਨੂੰ ਪਾਉਣਾ ਹੈ ਬਿਨਾਂ ਪ੍ਰਮਾਤਮਾ ਮਿਲੇ ਦੇ ਸ਼ਾਂਤੀ ਨਹੀਂ ਆ ਸਕਦੀ। ਮਨ ਤੜਫਦਾ ਰਹਿੰਦਾ ਹੈ।

ਦੇਖ ! ਇਸ ਨਾਥ ਨੇ ਕੰਨਾਂ ਵਿਚ ਕੁੰਡਲ ਤੇ ਮੋਤੀਆਂ ਦੀ ਮਾਲਾ ਪਾਈ ਹੋਈ ਹੈ। (ਹੋ ਸਕਦਾ ਹੈ) ਰਾਤ ਨੂੰ ਸੌਂਦਾ ਐਸੀ ਸੇਜ ਉਤੇ ਹੋਵੇਗਾ, ਜਿਥੇ ਰੇਸਮੀ ਮਖਮਲ ਦੀ ਤਲਾਈ ਵਿਛੀ ਹੋਈ ਹੋਵੇਗੀ ਤੇ ਉਸਦਾ ਰੰਗ ਵੀ ਲਾਲ ਹੋਵੇਗਾ। ਸੇਜ ਉਤੇ ਫੁਲਵੀ ਪਏ ਹੋਣਗੇ ਪਰ ਬਿਨਾਂ ਪ੍ਰਮਾਤਮਾ ਦੇ ਮਿਲਾਪ ਦੇ ਸੇਜ ਉਤੇ ਵੀ ਇਹ ਉਤਾਵਲਾ ਹੀ ਰਹਿੰਦਾ ਹੋਵੇਗਾ। ਮਰਦ ਤੋਂ ਬਿਨਾਂ ਮਿਰਗ ਨੈਨੀ ਤੇ ਸੁੰਦਰ ਇਸਤਰੀ ਕਈ ਪ੍ਰਕਾਰ ਦੇ ਸ਼ਿੰਗਾਰ ਕਰੇ ਜੇ ਓਹ ਪ੍ਰਮਾਤਮਾ ਨੂੰ ਚੇਤੇ ਨਹੀਂ ਕਰਦੀ ਤਾਂ ਨਿਤ ਖੁਆਰ ਹੁੰਦੀ ਰਹੇਗੀ। ਉਸ ਨੂੰ ਸੁਖ ਪ੍ਰਾਪਤ ਨਹੀਂ ਹੋ ਸਕਦਾ। ਕਿਸੇ ਪੁਰਸ਼ ਦੇ ਕੋਲ ਸੁੰਦਰ ਇਸਤਰੀਆਂ, ਫੁਲਾਂ ਦੀ ਮਾਲਾ ਮਾਲੀ ਸੇਵਾ ਕਰਨ, ਵਾਲੇ ਹਾਥੀ ਘੋੜੇ ਲਸ਼ਕਰ ਤੇ ਵਾਜੇ ਹੋਣ, ਸ਼ਾਹੀ ਠਾਠ ਹੋਵੇ ਪਰ ਜੇ ਉਹ ਪ੍ਰਭੂ ਭਗਤੀ ਨਹੀਂ ਕਰਦਾ ਤਾਂ ਕਿਸ ਕੰਮ ਹਨ ? ਨਾਥ (ਜੋਗੀ) ਹੋਕੇ ਸਿੱਧੀਆਂ ਨੂੰ ਪ੍ਰਾਪਤ ਕਰਦਾ ਹੈ, ਕਈ ਤਰ੍ਹਾਂ ਦੇ ਤਮਾਸ਼ੇ ਕਰਦਾ ਰਾਜਾ ਬਣ ਜਾਂਦਾ ਹੈ ਪਰ ਉਹ ਭਗਵਾਨ ਸ਼ਕਤੀ ਬਿਨਾਂ ਸੁਖੀ ਨਹੀਂ ਹੋ ਸਕਦਾ ਕਈ ਥੋਹੜੇ ਜਿਹੇ ਪਿੰਡਾਂ ਦੇ ਮਾਲਕ ਰਾਜ ਖਾਨ ਹਨ, ਉਹਨਾਂ ਦੇ ਹਿਰਦੇ ਵਿਚ ਹੰਕਾਰ ਹੈ। ਉਹ ਜਿਸ ਨੂੰ ਬੁਲਾਉਂਦੇ ਹਨ, ਉਸੇ ਨੂੰ ਅਬੇ ਤਬੇ ਕਰਕੇ ਬੁਲਾਉਂਦੇ ਹਨ ਇਸ ਨਾਲ ਉਹਨਾਂ ਦੀ ਸ਼ਾਨ ਨਹੀਂ ਵਧਦੀ ਸਗੋਂ ਘਟਦੀ ਹੈ, ਕਿਉਂਕਿ ਉਹਨਾਂ ਨੇ ਗੁਰੂ ਦਾ ਉਪਦੇਸ਼ ਨਹੀਂ ਸੁਣਿਆਂ ਹੋਇਆ ਹੁੰਦਾ। ਚੰਗਾ ਇਹੋ ਹੈ ਕਿ ਪੁਰਸ਼ ਹੰਕਾਰ ਲਾਲਚ ਮਮਤਾ ਨੂੰ ਛਡੇ ਤੇ ਜੀਵਨ ਸਵਾਰਨ ਵਾਸਤੇ ਗੁਰੂ ਦੇ ਉਪਦੇਸ਼ ਨੂੰ ਸੁਣੇ। ਇਸੇ ਨਾਲ ਪਾਰ ਉਤਾਰਾ ਹੋ ਸਕਦਾ ਹੈ। ਮਿਠੀ, ਰਸੀਲੀ ਤੇ ਪੀਤੀ ਭਰੀ ਸੁਰ ਵਿਚ ਜਦੋਂ ਮੇਹਰਾਂ ਦੇ ਦਾਤੇ ਨੇ ਇਹ ਸ਼ਬਦ ਗਾਇਆ ਤਾਂ ਨਾਥ ਦੁਆਰੇ ਦੇ ਸਾਰੇ ਪੁਰਸ਼ ਜ਼ਨਾਨੀਆਂ ਮਰਦ ਤੇ ਬੱਚੇ ਗੁਰੂ ਜੀ ਦੇ ਕੋਲ ਆ ਗਏ।

ਪੰਛੀ ਵੀ ਮਸਤ ਹੋਕੇ ਸੁਣਨ ਲਗੇ। ਨਾਥ ਤੇ ਹੰਕਾਰ ਨਾਲ ਅਗੇ ਤੁਰ ਗਿਆ ਸੀ। ਜਿਸਦੇ ਹਿਰਦੇ ਵਿਚ ਮੰਦੇ ਕਰਮ ਦੇ ਵਿਚਾਰ ਸਨ ਤੇ ਜਿਸ ਦੀਆਂ ਅੱਖਾਂ ਵਿਚ ਇਕ ਸੁੰਦਰ ਇਸਤਰੀ ਦਾ ਚਿਤਰ ਸੀ। ਉਹ ਵੀ ਬੇਚੈਨ ਜਿਹਾ ਹੋਇਆ ਹੋਇਆ ਪਿਛੇ ਮੁੜ ਆਇਆ। ਉਹ ਕੋਲ ਖਲੋਤਾ ਸ਼ਬਦ ਸੁਣਦਾ ਰਿਹਾ ਜਿਉਂ ਜਿਉਂ ਉਹ ਸ਼ਬਦ ਸੁਣਦਾ ਗਿਆ ਤਿਉਂ ਤਿਉਂ ਉਹਦੇ ਵਿਚੋਂ ਮਾੜੇ ਖਿਆਲ ਦੂਰ ਹੁੰਦੇ ਗਏ। ਉਸਦਾ ਸਰੀਰ ਠੰਢਾ ਹੋਣ ਲਗਾ। ਕਾਮ ਵਾਸ਼ਨਾ ਖ਼ੂਨ ਵਿਚੋਂ ਖਤਮ ਹੋਣ ਲਗੀ। ਉਹਦੀਆਂ ਅੱਖਾਂ ਦੇ ਅਗੇ ਉਹਦੇ ਕੀਤੇ ਹੋਏ ਕੁਕਰਮ ਭੈੜੀਆਂ ਸੂਰਤਾਂ ਬਣਕੇ ਨਜ਼ਰ ਆਉਣ ਲਗੇ ਉਹ ਭੈਭੀਤ ਹੋਣ ਲਗਾ। ਜਦੋਂ ਸ਼ਬਦ ਦੀ ਸਮਾਪਤੀ ਹੋਈ ਤਾਂ ਉਸ ਦਾ ਸਿਰ ਆਪਣੇ ਆਪ ਹੀ ਗੁਰੂ ਜੀ ਦੇ ਚਰਨ ਕੰਵਲਾਂ ਉਤੇ ਡਿਗ ਪਿਆ ਉਹ ਗੁਰੂ ਜੀ ਦਾ ਸਿੱਖ ਹੋ ਗਿਆ। ਗੁਰੂ ਉਪਦੇਸ਼ ਨੂੰ ਸੁਣਿਆ ਤੇ ਮੰਦੇ ਕਰਮਾਂ, ਸ਼ਿੰਗਾਰ ਨੂੰ ਛਡਕੇ ਵਾਹਿਗੁਰੂ ਦਾ ਸਿਮਰਨ ਕਰਨ ਲਗਾ। ਜਿਥੇ ਲੋਕਾਂ ਕੋਲੋਂ ਸੇਵਾ ਕਰਵਾਉਂਦਾ ਸੀ ਉਥੇ ਲੋਕਾਂ ਦੀ ਸੇਵਾ ਕਰਨ ਲਗਾ।

## ੭੩. ਅਜਮੇਰ ਵਿਚ ਪੀਰਾਂ ਨਾਲ ਗੋਸ਼ਟ

ਰਾਜਪੂਤਾਨੇ ਵਿਚ ਅਜਮੇਰ ਇਕ ਕਮਿਸ਼ਨ ਹੀ ਹੈ ਅੱਜ ਤਕੜਾ ਸ਼ਹਿਰ ਹੈ ਪਰ ਕਦੀ ਛੋਟਾ ਜਿਹਾ ਨਗਰ ਹੁੰਦਾ ਸੀ। ਇਹ ਸ਼ਹਿਰ ਖੁਸ਼ਕ ਪਹਾੜੀਆਂ ਵਿਚ ਵਸਿਆ ਹੋਇਆ ਹੈ ਸਭ ਤੋਂ ਉਚੀ ਪਹਾੜੀ ਉਤੇ ਪੀਰ ਮਈਉਦੀਨ ਚਿਸ਼ਤੀ ਦਾ ਰੋਜਾ ਹੈ। ਚਿਸ਼ਤੀ ਇਕ ਕਰਾਮਾਤੀ ਸੂਫੀ ਫਕੀਰ ਹੋਇਆ ਹੈ। ਇਸ ਖਾਨਗਾਹ ਦੇ ਆਸਰੇ ਇਸਲਾਮ ਦਾ ਬਹੁਤ ਪ੍ਰਚਾਰ ਹੋਇਆ ਹੈ। ਗੁਰੂ ਨਾਨਕ ਜੀ ਮਾਰਵਾੜ ਦੇ ਵਿਚ ਦੀ ਹੁੰਦੇ ਹੋਏ ਅਜਮੇਰ ਆ ਪੁਜੇ। ਇਸ ਖਿਆਲ ਨਾਲ ਕਿ ਮੁਸਲਮਾਨ ਪੀਰਾਂ ਨਾਲ ਗਿਆਨ ਚਰਚਾ ਕਰਨ।

ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪਹੁੰਚਣ ਤੋਂ ਸਾਲ ਕੁ ਪਹਿਲਾਂ ਪੀਰਾਂ ਨੇ ਅਜਮੇਰ ਦੇ ਹਿੰਦੂ ਪੁਜਾਰੀਆਂ ਨੂੰ ਮੁਸਲਮਾਨ ਬਣਾ ਲਿਆ ਸੀ। ਚਿਸ਼ਤੀ ਦੇ ਰੌਜੇ ਦੇ ਪੁਜਾਰੀ ਪੀਰ ਉਸ ਸਮੇਂ ਪੀਰ ਅਲਾਉਦੀਨ ਅਤੇ ਸ਼ਮਸਦੀਨ ਸਨ। ਜਦੋਂ ਉਹਨਾਂ ਨੂੰ ਪਤਾ ਲਗਾ ਕਿ ਨਿਰਾਲੇ ਬਾਣੇ ਵਾਲਾ ਇਕ ਹਿੰਦੂ ਫਕੀਰ ਆਇਆ ਹੈ ਉਹ ਨਾ ਹਿੰਦੂ ਧਰਮ ਨੂੰ ਮੰਨਦਾ ਹੈ ਨਾ ਇਸਲਾਮ ਨੂੰ ਸਗੋਂ ਹੋਰ ਹੀ ਕੁਝ ਦਸਦਾ

ਹੈ। ਉਹ ਆਖਦਾ ਹੈ—ਉਹ ਨਾਨਕ ਹੈ। ਨਿਰੰਕਾਰ (ਖੁਦਾ) ਨੇ ਉਸ ਨੂੰ ਜਗਤ ਵਿਚ ਭੇਜਿਆ ਹੈ।

ਪਰ ਅਲਾਉਦੀਨ ਤੇ ਸ਼ਮਸਦੀਨ ਆਪਣੇ ਚੇਲਿਆਂ ਨੂੰ ਨਾਲ ਲੈ ਕੇ ਉਸ ਅਸਥਾਨ ਪੁਰ ਆਏ ਜਿਥੇ ਦਤਾਰ ਬੈਠੇ ਸਨ। ਸ਼ਮਸਦੀਨ ਨੇ ਗੁਰੂ ਨਾਨਕ ਦੇਵ ਜੀ ਨੂੰ ਆਖਿਆ—ਹੇ ਬੰਦੇ ! ਤੂੰ ਕੌਣ ਹੈ ? ਕਿਸ ਦੇਸ਼ ਦਾ ਰਹਿਣਾ ਵਾਲ ਹੈਂ ? ਕੀ ਤੇਰਾ ਧਰਮ ਹੈ ?

ਗੁਰੂ ਜੀ—ਪੰਜਾਬ ਵਿਚ ਮੇਰਾ ਜਨਮ ਹੋਇਆ, ਸਾਰਾ ਜਗਤ ਮੇਰਾ ਘਰ ਹੈ। ਖੁਦਾ ਦਾ ਬੰਦਾ ਹਾਂ, ਖੁਦਾ ਦੇ ਹੁਕਮ ਨਾਲ ਜਗਤ ਵਿਚ ਵਿਚਰਦਾ ਫਿਰਦਾ ਹਾਂ। ਮਨੁਖ ਸੇਵਾ, ਮਨੁਖ ਨੂੰ ਖੁਦਾਈ ਭਗਤੀ ਦਾ ਸਹੀ ਰਾਹ ਦਸਣਾ ਮੇਰਾ ਧਰਮ ਹੈ। ਮਨੁਖ ਜੋ ਸਚ ਬੋਲ, ਨੇਕੀ ਕਰੇ, ਧਰਮ ਦੀ ਕਿਰਤ ਕਰੇ, ਜੋ ਕਿਸੇ ਨੂੰ ਧੋਖਾ ਨਾ ਦੇਵੇ ਉਹ ਮੇਰਾ ਧਰਮ ਭਾਈ ਹੈ।

ਪੀਰ ਅਲਾਉਦੀਨ—ਬੰਦਾ ਤਾਂ ਚੰਗਾ ਪ੍ਰਤੀਤ ਹੁੰਦਾ ਹੈ ਇਸ ਦਾ ਧਰਮ ਵੀ ਇਸਲਾਮ ਨਾਲ ਮਿਲਦਾ ਜੁਲਦਾ ਹੈ ਲਿਬਾਸ ਮੁਸਲਮਾਨ ਫੱਕਰਾਂ ਵਰਗਾ ਹੈ। ਜੇ ਇਹ ਮੁਸਲਮਾਨ ਹੋ ਜਾਵੇ ਤਾਂ ਸਾਰੇ ਹਿੰਦ ਵਿਚ ਇਸਲਾਮ ਦਾ ਝੰਡਾ ਝੂਲੇ। (ਗੁਰੂ ਨਾਨਕ ਜੀ ਨੂੰ ਸੰਬੋਧਨ ਕਰਕੇ)—ਭਾਈ ਮੈਂ ! ਇਕ ਗਲ ਆਂਖਾ ਜੇ ਗੁਸਾ ਨਾ ਕਰੋ ਤਾਂ !

ਗੁਰੂ ਜੀ ਹਸਕੇ ਬੋਲੇ—ਪੁਰਸ਼ਾਂ ! ਅਸੀਂ ਗੁੱਸਾ ਨਹੀਂ ਕਰਦੇ, ਜੋ ਦਿਲ ਵਿਚ ਹੈ ਉਹ ਆਖ ਸੁਣਾ।

ਅਲਾਉਦੀਨ—ਪੀਰ ਚਿਸ਼ਤੀ ਦਾ ਰੋਜਾ ਹੈ, ਪੀਰ ਜੀ ਕਰਾਮਾਤ ਵਾਲੇ ਫਕੀਰ ਹੋਏ ਹਨ। ਖੁਦਾ ਦੀ ਉਹਨਾਂ ਉਤੇ ਬਹੁਤ ਮੇਹਰ ਹੈ ਮੈਂ ਆਖਦਾ ਹਾਂ ਸਭ ਤੋਂ ਚੰਗਾ ਮਤ ਇਸਲਾਮ ਹੈ। ਜੇ ਆਪ ਇਸਲਾਮ ਵਿਚ ਆ ਜਾਵੋ ਤਾਂ ਚੰਗਾ।

ਗੁਰੂ ਜੀ—ਇਸਲਾਮ ਵਿਚ ਆਉਣਾ ਮੁਸਲਮਾਨ ਬਣਨਾ ਜਾਂ ਲੋਕਾਂ ਨੂੰ ਮੁਸਲਮਾਨ ਬਨਾਉਣ ਵਿਚ ਆਪ ਮਾਣ ਸਮਝਦੇ ਜੇ ਪਰ ਆਪ ਤਾਂ ਤੁਸੀਂ ਮੁਸਲਮਾਨ ਨਹੀਂ। ਮੁਸਲਮਾਨ ਹੋਣਾ ਤਾਂ ਬਹੁਤ ਔਖਾ ਹੈ।

ਅਲਾਉਦੀਨ—ਹੈਰਾਨਗੀ ਨਾਲ ਸ੍ਰੀ ਗੁਰੂ ਨਾਨਕ ਦੇਵ ਜੀ ਵਲ ਦੇਖਕੇ ਕਿਉ ? ਅਸੀਂ ਮੁਸਲਮਾਨ ਨਹੀਂ ? ਹੋਰ ਕਿਸ ਤਰ੍ਹਾਂ ਦੇ ਮੁਸਲਮਾਨ ਹੁੰਦੇ ਹਨ ?

ਗੁਰੂ ਜੀ ਨੇ ਮਰਦਾਨੇ ਵਲ ਇਸ਼ਾਰਾ ਕੀਤਾ ਮਰਦਾਨੇ ਰਬਾਬ ਦੀਆਂ ਤਾਰਾਂ

ਉਤੇ ਉਂਗਲਾਂ ਰਖੀਆ। ਸ੍ਰੀ ਗੁਰੂ ਜੀ ਨੇ ਅਲਾਹੀ ਨਾਦ ਛੇੜਿਆ ਮੌਲਾ ਦੇ ਰੰਗ ਵਿਚ ਰਤੇ ਹੋਏ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਹ ਸ਼ਬਦ ਉਚਾਰਨ ਕੀਤਾ—

*ਮੁਸਲਮਾਣੁ ਕਹਾਵਣੁ ਮੁਸਕਲੁ ਜਾ ਹੋਇ ਤਾ ਮੁਸਲਮਾਣੁ ਕਹਾਵੈ ॥*
*ਅਵਲਿ ਅਉਲਿ ਦੀਨੁ ਕਰਿ ਮਿਠਾ ਮਸਕਲ ਮਾਨਾ ਮਾਲੁ ਮੁਸਾਵੈ ॥*
*ਹੋਇ ਮੁਸਲਿਮੁ ਦੀਨ ਮੁਹਾਣੈ ਮਰਣ ਜੀਵਣ ਕਾ ਭਰਮੁ ਚੁਕਾਵੈ ॥*
*ਰਬ ਕੀ ਰਜਾਇ ਮੰਨੇ ਸਿਰ ਉਪਰਿ ਕਰਤਾ ਮੰਨੇ ਆਪੁ ਗਵਾਵੈ ॥*
*ਤਉ ਨਾਨਕ ਸਰਬ ਜੀਆ ਮਿਹਰੰਮਤਿ ਹੋਇ ਤ ਮੁਸਲਮਾਣੁ ਕਹਾਵੈ ॥੧॥*

*(ਵਾਰ ਮਾਝ ਮ: ੧ ਪੰਨਾ ੧੪੧)*

ਤਿਸਦਾ ਪ੍ਰਮਾਰਥ—ਪੀਰੋ ਤੇ ਬਾਕੀ ਦੇ ਪੁਰਸ਼ੋ ਸੁਣੋਂ ! ਮੁਸਲਮਾਨ ਅਖਵਾਉਣਾ ਅਤਿ ਕਠਨ ਹੈ। ਉਹ ਆਦਮੀ ਮੁਸਲਮਾਨ ਅਖਵਾ ਸਕਦਾ ਹੈ ਜਿਸ ਵਿਚ ਹੇਠ ਲਿਖੀਆਂ ਸਿਫਤਾਂ ਹੋਣ।

ਦੂਸਰਾ—ਸਭ ਤੋਂ ਪਹਿਲਾਂ ਔਲੀਆਂ ਫਕੀਰਾਂ ਤੇ ਸੰਤਾਂ ਦੇ ਬਚਨਾਂ ਨੂੰ ਸੁਣ ਕੇ ਉਹਨਾਂ ਉਤੇ ਅਮਲ ਕਰੇ। ਜਪ ਤਪ ਆਦਿਕ ਸਾਧਨਾਂ ਨਾਲ ਖੁਦਾ ਨੂੰ ਮਿਲਣ ਦਾ ਯਤਨ ਕਰੇ, ਆਤਮਾ ਜੋ ਹੰਕਾਰ ਤੇ ਕਾਮ ਕ੍ਰੋਧ ਨਾਲ ਮੈਲੀ ਹੋ ਚੁਕੀ ਹੈ, ਉਸ ਨੂੰ ਖੁਦਾ ਦੀ ਬੰਦਗੀ ਨਾਲ ਸਾਫ ਕਰੇ।

ਤੀਸਰਾ—ਉਹਨਾਂ ਫਕੀਰਾਂ ਤੇ ਸੰਤਾਂ ਕੋਲ ਜਾਵੇ ਜੋ ਆਪ ਤਰਨ ਯੋਗ ਹਨ ਤੇ ਹੋਰਨਾਂ ਨੂੰ ਭਵਸਾਗਰ ਪਾਰ ਕਰਕੇ ਉਸ ਸਰਬ ਸ਼ਕਤੀਵਾਨ ਖੁਦਾ ਦੀ ਦਰਗਾਹ ਵਿਚ ਲੈ ਜਾ ਸਕਦੇ ਹਨ।

ਚੌਥਾ—ਰੱਬ (ਪ੍ਰਮਾਤਮਾ) ਦੀ ਰਜਾਇ ਨੂੰ ਮੰਨੇ ਇਹ ਸਮਝੇ ਜੋ ਵਾਹਿਗੁਰੂ ਕਰਦਾ ਹੈ ਉਹ ਠੀਕ ਹੀ ਕਰਦਾ ਹੈ। ਦੁਖ ਤੰਗੀ ਵੇਲੇ ਖੁਦਾ ਨੂੰ ਬੁਰਾ ਭਲਾ ਨਾ ਆਖੇ।

ਪੰਜਵਾਂ—ਬਿਨਾਂ ਪੱਖਪਾਤ ਦੇ ਸਾਰੇ ਪੁਰਸ਼ਾਂ, ਪੰਛੀਆਂ, ਪਸ਼ੂਆਂ ਉਤੇ ਦਇਆ ਕਰਨ ਵਾਲਾ ਹੋਵੇ, ਇਹ ਨਹੀਂ ਕਿ ਮੁਸਲਮਾਨ ਹੋਕੇ ਦੂਸਰੇ ਮਤਾਂ ਵਾਲੇ ਮਨੁਖਾਂ ਨੂੰ ਤਲਵਾਰ ਦੀ ਘਾਟ ਉਤਾਰੀ ਜਾਵੇ, ਕਿਉਂਕਿ ਸਾਰੇ ਖੁਦਾ ਦੇ ਬੰਦੇ ਹਨ। ਇਕ ਖੁਦਾ ਨੇ ਸਭ ਨੂੰ ਉਤਪੰਨ ਕੀਤਾ ਹੈ। ਸਾਰੇ ਜੀਵ ਹਨ, ਏਨੇ ਭੁਲੇਖੇ ਚਿਤ ਵਿਚੋਂ ਦੂਰ ਕਰਨ ਵਾਲਾ ਸਚਾ ਮੁਸਲਮਾਨ ਹੋ ਸਕਦਾ ਹੈ। ਇਹ ਸਿਫਤਾਂ ਤੁਸਾਂ ਵਿਚ ਨਹੀਂ। ਤੁਸੀਂ ਤਾਂ ਮੈਨੂੰ ਦੇਖਕੇ ਕ੍ਰੋਧਵਾਨ ਹੋ ਗਏ। ਮੁਸਲਮਾਨ ਹੋਕੇ ਹੋਰ

ਧਰਮਾਂ ਵਾਲਿਆਂ ਨੂੰ ਘਿਰਣਤ ਨਿਗਾਹ ਨਾਲ ਦੇਖੇ ਜੇ। ਤਲਵਾਰ ਦੇ ਜ਼ੋਰ ਇਸਲਾਮ ਦਾ ਪ੍ਰਚਾਰ ਕਰਦੇ ਤੇ ਕਰਵਾਉਂਦੇ। ਜੇ ਇਹ ਗੱਲਾਂ ਨਹੀਂ ਹੋ ਸਕਦੀਆਂ। ਜੇ ਸ਼ਰ੍ਹਾ ਬਾਰੇ ਆਖੋ ਤਾਂ ਸਚੀ ਸ਼ਰ੍ਹਾ ਇਹ ਹੈ। ਦੂਸਰਾ ਸ਼ਬਦ ਉਚਾਰਨ ਕੀਤਾ—

*ਮਿਹਰ ਮਸੀਤਿ ਸਿਦਕੁ ਮੁਸਲਾ ਹਕੁ ਹਲਾਲੁ ਕੁਰਾਣੁ ॥ ਸਰਮ ਸੁੰਨਤਿ ਸੀਲੁ ਰੋਜਾ ਹੋਹੁ ਮੁਸਲਮਾਣੁ ॥ ਕਰਣੀ ਕਾਬਾ ਸਚੁ ਪੀਰੁ ਕਲਮਾ ਕਰਮ ਨਿਵਾਜ ॥ ਤਸਬੀ ਸਾ ਤਿਸੁ ਭਾਵਸੀ ਨਾਨਕ ਰਖੈ ਲਾਜ ॥੧॥*

(ਵਾਰ ਮਾਝ ਮ: ੧ ਪੰਨਾ ੧੪੦)

ਤਿਸਦਾ ਪ੍ਰਮਾਰਥ—ਦਇਆ ਦੀ ਮਸੀਤ ਹੋਵੇ, ਸਿਦਕ ਜਾਂ ਭਰੋਸੇ ਦਾ ਮੁਸਲਾ (ਸਫ) ਹੋਵੇ ਹੱਕ ਦਾ ਮਾਲਖਾਣ ਨੂੰ ਹਲਾਲ ਸਮਝੋ। ਹਕ ਹੀ ਕੁਰਾਨ ਹੋਵੇ। ਸੁੰਨਤ ਕਰਾਉਣ ਦਾ ਭਾਵ ਹੈ ਸ਼ਰਮ ਤੇ ਜਤ ਸਤ ਰਖਣਾ ਪਰ ਇਸਤਰੀ ਪਿਛੇ ਨਾ ਦੌੜੋ। ਮਿਠੇ ਸੁਭਾਉ ਦਾ ਰੋਜਾ ਹੋਵੇ ਤਾਂ ਭਾਈ ਮੁਸਲਮਾਨ ਅਖਵਾ ਸਕਦਾ ਹੈ। ਕਰਮ ਚੰਗੇ ਕਰੇ। ਜੇ ਕਰਮ ਚੰਗੇ ਹੋਣ ਤਾਂ ਸਮਝੋ ਮਕੇ ਦੀ ਯਾਤਰਾ ਹੋ ਗਈ। ਪੀਰੀ ਏਸੇ ਵਿਚ ਹੈ ਖੁਦਾ ਨੂੰ ਹਾਜ਼ਰ ਨਾਜ਼ਰ ਤੇ ਸਚਾ ਸੁਚਾ ਸਮਝੇ। ਗਰੀਬਾਂ ਤੇ ਮਾੜਿਆਂ ਉਤੇ ਦਇਆ ਕਰੇ। ਜੇ ਏਨੀਆਂ ਗੱਲਾਂ ਨਹੀਂ ਕਰਦਾ ਉਹ ਸਚਾ ਮੁਸਲਮਾਨ ਨਹੀਂ ਹੋ ਸਕਦਾ। ਮਾਲਾ (ਤਸਬੀ) ਇਹੋ ਹੈ ਕਿ ਸ਼ਾਤ ਸੁਭਾ ਰਹੇ। ਕਿਸੇ ਜੀਵ ਉਤੇ ਕ੍ਰੋਧ ਨਾ ਕਰੇ। ਇਹ ਸਤਯ ਦੇ ਉਪਦੇਸ਼ ਨੂੰ ਸੁਣ ਕੇ ਪੀਰਾਂ ਦੀ ਨਿਸ਼ਾ ਹੋ ਗਈ। ਜਿਤਣ ਆਏ ਆਪ ਜਿਤੇ ਗਏ। ਉਹਨਾਂ ਗੁਰੂ ਜੀ ਨੂੰ ਸਜਦਾ ਕੀਤਾ। ਕਈ ਦਿਨ ਧਾਰਮਿਕ ਵਿਚਾਰਾਂ ਹੁੰਦੀਆਂ ਰਹੀਆਂ।

## ੭੪. ਪੁਸ਼ਕਰ ਰਾਜ ਦਾ ਮੇਲਾ

ਅਜਮੇਰ ਤੋਂ ਅਠ ਕੁ ਮੀਲ ਉਤੇ ਪੁਸ਼ਕਰ ਰਾਜ ਦਾ ਤੀਰਥ ਹੈ। ਇਹ ਤੀਰਥ ਇਕ ਨਿਰਮਲ ਜਲ ਵਾਲੀ ਕਿਨਾਰੇ ਹੈ। ਇਹ ਝੀਲ ੪ ਕੋਹ ਲੰਮੀ ਤੇ ਡੇਢ ਕੋਹ ਚੌੜੀ ਹੈ। ਇਸ ਦਾ ਜਲ ਕਦੀ ਨਹੀਂ ਸੁਕਦਾ।

ਪੁਰਾਤਨ ਗ੍ਰੰਥਾਂ ਵਿਚ ਲਿਖਿਆ ਹੈ ਕਿ ਇਹ ਤੀਰਥ ਧਰਤੀ ਦਾ ਨੇਤਰ (ਅੱਖ) ਹੈ। ਵੈਸਾਖੀ ਤੇ ਕੱਤਕ ਪੁੰਨਿਆਂ ਨੂੰ ਬਹੁਤ ਵਡਾ ਮੇਲਾ ਲਗਦਾ ਹੈ। ਦੂਰ ਦੂਰ ਥੋਂ ਹਜ਼ਾਰਾਂ ਲੋਕ ਯਾਤਰਾ ਕਰਨ ਵਾਸਤੇ ਆਉਂਦੇ ਤੇ ਸਰੋਵਰ ਵਿਚੋਂ ਇਸ਼ਨਾਨ

ਕਰਦੇ ਹਨ। ਜੋਧ ਪੁਰ ਤੇ ਹੋਰ ਅਸਥਾਨਾਂ ਤੇ ਜੋਗੀ, ਸੰਤ ਸਾਧੂ ਬਹੁਤ ਆਏ ਹੋਏ ਸਨ। ਗਿਆਨ ਚਰਚਾ ਹੋਈ ਗੁਰੂ ਜੀ ਨੇ ਲੋਕਾਂ ਨੂੰ ਸਤਯ ਧਰਮ ਦਾ ਉਪਦੇਸ਼ ਦਿਤਾ। ਹਜ਼ਾਰਾਂ ਪ੍ਰਾਣੀਆਂ ਦੇ ਭਰਮ ਦਰ ਕੀਤੇ ਤੇ ਸਤਿਨਾਮੁ ਤੇ ਸਤਿ ਕਰਤਾਰ ਦਾ ਸਿਮਰਨ ਕਰਨ ਵਾਸਤੇ ਪਰੇਰਿਆ। ਅਗੇ ਆਬੂ ਪਹਾੜ ਉਤੇ ਚਲੇ ਗਏ।

## ੭੫. ਦਖਣੀ ਹਿੰਦ ਵਿਚ ਸਤਯ ਧਰਮ ਦਾ ਉਪਦੇਸ਼

*ਤ੍ਰਿਸਨਾ ਮਾਇਆ ਮੋਹਣੀ ਸੁਤ ਬੰਧਪ ਘਰ ਨਾਰਿ ॥*
*ਧਨਿ ਜੋਬਨਿ ਜਗੁ ਠਗਿਆ ਲਬਿ ਲੋਭਿ ਅਹੰਕਾਰਿ ॥*
*ਮੋਹ ਠਗਉਲੀ ਹਉ ਮੁਈ ਸਾ ਵਰਤੈ ਸੰਸਾਰਿ ॥੧॥*

*(ਸਿਰੀ ਰਾਗੁ ਮ: ੧ ਪੰਨਾ ੬੧)*

ਮਾਇਆ ਮੋਹਣੀ ਨੇ ਜਗਤ ਤੇ ਜੀਵਾਂ ਨੂੰ ਤ੍ਰਿਸ਼ਨਾ ਨਾਲ ਗੁਲਾਮ ਕੀਤਾ ਹੈ। ਧੀਆਂ ਪੁੱਤਰ ਤੇ ਘਰ ਦੀ ਨਾਰੀ ਨਾਲ ਹਿਤ ਹੈ। ਦੌਲਤ ਨੂੰ ਇਕੱਠੀ ਕਰਨ ਦੀ ਭੁਖ ਹੈ। ਦੌਲਤ ਨੇ ਜਵਾਨੀ ਨੂੰ ਠੱਗ ਲਿਆ ਹੈ, ਲੋਭ ਤੇ ਹੰਕਾਰ ਵੀ ਜੀਵਾਂ ਦਾ ਪਿਛਾ ਨਹੀਂ ਛਡਦੇ। ਸਾਰਾ ਜਗਤ ਦੁਖੀ ਹੋ ਰਿਹਾ ਹੈ, ਪੰਜੇ ਠੱਗ ਤੰਗ ਕਰ ਰਹੇ ਹਨ। ਇਹ ਸੀ ਹਾਲਤ ਜਗਤ ਦੀ ਗੁਰੂ ਜੀ ਵੇਲੇ ਜਦੋਂ ਕਿ ਕਲਜੁਗ ਜਵਾਨੀ ਉਤੇ ਸੀ। ਨਿਰੰਕਾਰ ਕਰਤੇ ਨੂੰ ਜੀਵਾਂ ਨੇ ਭੁਲਾ ਦਿਤਾ ਸੀ। ਧਾਰਮਿਕ ਆਗੂ ਤੋਂ ਸਾਧਾਰਨ ਮਨੁਖ ਤਕ ਪਾਪਾਂ ਵਿਚ ਗਲਤਾਨ ਸਨ। ਨਾਰੀ ਰੂਪ ਤੇ ਮੰਦ ਵਾਸ਼ਨਾ ਦੀ ਜੁਆਲਾ ਵਿਚ ਸੜਦੇ ਜਗਤ ਨੂੰ ਸ਼ਾਂਤ ਕਰਨ ਵਾਸਤੇ ਗੁਰੂ ਜੀ ਦੇਸ਼ ਭਰ ਦਾ ਰਟਨ ਕਰ ਰਹੇ ਸਨ। ਇਸ ਲਗਨ ਵਿਚ ਉਹਨਾਂ ਨੂੰ ਨਾ ਥਕੇਵਾਂ ਪ੍ਰਤੀਤ ਹੁੰਦਾ ਸੀ ਨਾ ਉਪਦੇਸ਼ ਕਰਦੇ ਹੋਏ ਅੱਕਦੇ ਸਨ। ਪੁਸ਼ਕਰ ਰਾਜ ਤੋਂ ਚੱਲ ਕੇ ਮੰਜ਼ਲੋ ਮੰਜ਼ਲੀ ਗੁਰੂ ਜੀ ਆਬੂ ਪਹਾੜ ਤੇ ਜਾ ਪੁਜੇ। ਏਥੇ ਜੈਨੀਆਂ ਦਾ ਕੇਂਦਰੀ ਅਸਥਾਨ ਤੇ ਵਡਾ ਮੰਦਰ ਹੈ। ਜੈਨੀ ਸਾਧੂਆਂ ਨਾਲ ਕਈ ਦਿਨ ਚਰਚਾ ਹੁੰਦੀ ਰਹੀ ਉਹਨਾਂ ਨੂੰ ਸਤਯ ਧਰਮ ਦਾ ਉਪਦੇਸ਼ ਦਿਤਾ। ਏਥੇ ਹੀ ਦੱਤਾਤ੍ਰੇ ਦਾ ਅਸਥਾਨ ਹੈ ਜਿਸ ਉਤੇ ਕਈ ਕਰੋੜ ਰੁਪਿਆ ਖਰਚ ਆਇਆ ਹੈ। ਦੱਤਾਤ੍ਰੇ ਦੀ ਚਰਨ ਪਾਦਨਾ, ਨੀਲ ਕੰਠ ਮਹਾਂ ਦੇਵੀ, ਗੋਰਖ ਦੀ ਗੁਫਾ ਆਦਿਕ ਮੰਦਰਾਂ ਦੇ ਦਰਸ਼ਨ ਕੀਤੇ ਪੁਜਾਰੀ ਤੇ ਪੰਡਤਾਂ ਨੂੰ ਉਪਦੇਸ਼ ਦਿਤਾ ਕਿ

ਪੱਥਰ ਦੀ ਪੂਜਾ ਛਡੋ। ਅਕਾਲ ਪੁਰਖ ਦਾ ਸਿਮਰਨ ਕਰੋ ਤੇ ਲੋਕਾਂ ਦੀ ਸੇਵਾ ਕਰੋ।

ਆਬੂ ਪਹਾੜ ਤੋਂ ਉਤਰ ਗੁਰੂ ਜੀ ਲਖੀ ਤੀਰਥ ਅਚਲੇਸ਼ਵਰ ਮਹਾਂ ਦੇਵੀ ਦੇ ਮੰਦਰਾਂ ਉਤੇ ਪੁਜ ਕੇ ਸਤਿਨਾਮੁ ਦਾ ਬੀਜ ਬੀਜਦੇ ਹੋਏ ਧਾਰਾ ਨਗਰੀ ਪਹੁੰਚ ਗਏ। ਇਸ ਰਾਹ ਵਿਚ ਭੀਲਾਂ ਦੇ ਇਲਾਕੇ ਵੀ ਆਏ ਜੋ ਜੰਗਲ ਵਿਚ ਰਹਿੰਦੇ ਤੇ ਪਸ਼ੂ ਪੰਛੀ ਮਾਰ ਕੇ ਖਾਂਦੇ ਸਨ, ਉਹਨਾਂ ਨੂੰ ਗੁਰੂ ਜੀ ਨੇ ਉਪਦੇਸ਼ ਦਿਤਾ ਤੇ ਜੀਵ ਹਤਿਆ ਤੋਂ ਹਟਾਇਆ।

ਧਾਰਾ ਨਗਰੀ ਰਾਜੇ ਗੋਪੀ ਚੰਦ ਦੀ ਨਗਰੀ ਹੈ। ਰਾਜਾ ਗੋਪੀ ਚੰਦ ਮਹਾਂ ਜੋਗੀ ਹੋਇਆ ਹੈ। ਏਥੇ ਜੋਗੀਆਂ ਦਾ ਬਹੁਤ ਜ਼ੋਰ ਸੀ ਗੁਰੂ ਜੀ ਨੇ ਏਥੇ ਜੋਗੀਆਂ ਨਾਲ ਚਰਚਾ ਕੀਤੀ ਉਹਨਾਂ ਨੂੰ ਉਪਦੇਸ਼ ਦੇਣ ਵਾਸਤੇ ਇਹ ਸ਼ਬਦ ਉਚਾਰਨ ਕੀਤਾ—

*ਛਾਦਨੁ ਭੋਜਨੁ ਮਾਗਤੁ ਭਾਗੈ॥ ਖੁਧਿਆ ਦੁਸਟ ਜਲੈ ਦੁਖੁ ਆਗੈ॥ ਗੁਰਮਤਿ ਨਹੀ ਲੀਨੀ ਦੁਰਮਤਿ ਪਤਿ ਖੋਈ॥ ਗੁਰਮਤਿ ਭਗਤਿ ਪਾਵੈ ਜਨੁ ਕੋਈ॥੧॥ ਜੋਗੀ ਜੁਗਤਿ ਸਹਜ ਘਰਿ ਵਾਸੈ॥ ਏਕ ਦ੍ਰਿਸਟਿ ਏਕੋ ਕਰਿ ਦੇਖਿਆ ਭੀਖਿਆ ਭਾਇ ਸਬਦਿ ਤ੍ਰਿਪਤਾਸੈ॥੧॥ ਰਹਾਉ॥ ਪੰਚ ਬੈਲ ਗਡੀਆ ਦੇਹ ਧਾਰੀ॥ ਰਾਮ ਕਲਾ ਨਿਬਹੈ ਪਤਿ ਸਾਰੀ॥ ਧਰ ਤੂਟੀ ਗਾਡੋ ਸਿਰ ਭਾਰਿ॥ ਲਕਰੀ ਬਿਖਰਿ ਜਰੀ ਮੰਝ ਭਾਰਿ॥੨॥ ਗੁਰ ਕਾ ਸਬਦੁ ਵੀਚਾਰਿ ਜੋਗੀ॥ ਦੁਖੁ ਸੁਖੁ ਸਮ ਕਰਣਾ ਸੋਗ ਬਿਓਗੀ॥ ਭਗਤਿ ਨਾਮੁ ਗੁਰ ਸਬਦਿ ਬੀਚਾਰੀ॥ ਅਸਥਿਰੁ ਕੰਧੁ ਜਪੈ ਨਿਰੰਕਾਰੀ॥੩॥ ਸਹਜ ਜਗੋਟਾ ਬੰਧਨ ਤੇ ਛੂਟਾ॥ ਕਾਮੁ ਕ੍ਰੋਧੁ ਗੁਰ ਸਬਦੀ ਲੂਟਾ॥ ਮਨ ਮਹਿ ਮੁੰਦ੍ਰਾ ਹਰਿ ਗੁਰ ਸਰਣਾ॥ ਨਾਨਕ ਰਾਮ ਭਗਤਿ ਜਨ ਤਰਣਾ॥੪॥੧੧॥*

*(ਰਾਮਕਲੀ ਮ: ਪੰਨਾ੧ ੯੦੯)*

ਤਿਸਦਾ ਪ੍ਰਮਾਰਥ—ਹੇ ਜੋਗੀਓ ! (ਗੁਰੂ ਜੀ ਡੰਕੇ ਦੀ ਚੋਟ ਨਾਲ ਤੇ ਨਿਰਭੈ ਆਖਦੇ ਹਨ) ਜਿਹੜਾ ਜੋਗੀ, ਕੱਪੜਾ, ਅੰਨ ਆਦਿਕ ਦੀ ਭਿਛਿਆ ਮੰਗਣ ਖਾਤਰ ਘਰ ਘਰ ਦੌੜਿਆ ਫਿਰਦਾ ਹੈ ਉਹ ਇਸ ਜਗਤ ਵਿਚ ਤਾਂ ਭੁਖ ਤੇ ਤ੍ਰਿਸ਼ਨਾ ਦੀ ਅੱਗ ਨਾਲ ਸੜਦਾ ਹੈ ਅਤੇ ਅਗਲੀ ਦੁਨੀਆਂ (ਪ੍ਰਲੋਕ) ਵਿਚ ਜਮ ਉਸ ਨੂੰ ਸਾੜਦੇ ਹਨ। ਸਚੇ ਹਰਿ ਨਾਮ ਦਾ ਉਸ ਨੇ ਸਿਮਰਨ ਨਹੀਂ ਕੀਤਾ

ਹੋਇਆ ਹੁੰਦਾ।

ਅਸਲ ਯੋਗ ਉਹ ਹੈ ਜੇਹੜੀ ਪ੍ਰਮਾਤਮਾ ਦੀ ਭਗਤੀ ਕਰ ਕੇ ਗ੍ਰਿਹਸਤ ਵਿਚ ਰਹਿੰਦਿਆਂ ਹੋਇਆ ਪ੍ਰਮਾਤਮਾ ਨਾਲ ਮੇਲ ਕੀਤਾ ਜਾਵੇ। ਜੋ ਸ਼ਾਂਤੀ ਦੇ ਘਰ ਵਸੇ ਉਹ ਜੋਗੀ ਹੈ ਜੋ ਇਕ ਨਜ਼ਰ ਨਾਲ ਪ੍ਰਮਾਤਮਾ ਨੂੰ ਦੇਖੇ। ਸਾਰੇ ਜਗਤ ਨੂੰ ਪ੍ਰਮਾਤਮਾ ਰੂਪ ਸਮਝੇ। ਮਨੁਖ ਦੀ ਦੇਹੀ ਰੂਪੀ ਗਡੀ ਨੂੰ ਪੰਜ ਬੈਲ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਚੁਕੀ ਫਿਰਦੇ ਹਨ। ਵਾਹਿਗੁਰੂ ਦੀ ਸ਼ਕਤੀ ਨਾਲ ਸਾਰਾ ਕਾਰਜ ਹੋ ਰਿਹਾ ਹੈ ਜਦੋਂ ਪ੍ਰਾਣਾਂ ਦਾ ਧੁਰਾ ਟੁਟ ਜਾਂਦਾ ਹੈ। ਭਾਵ ਪ੍ਰਾਣ ਤਨ ਛੱਡ ਜਾਂਦੇ ਹਨ ਤਾਂ ਇਹ ਦੇਹ ਇਕ ਲੋਥ ਬਣ ਜਾਂਦੀ ਹੈ। ਇਹ ਦੇਹੀ ਰੂਪੀ ਗਡੀ ਲੱਕੜ ਹੋ ਕੇ ਟੁਟ ਜਾਂਦੀ ਹੈ। ਭਾਵ ਤੱਤਾਂ ਵਿਚ ਮਿਲ ਜਾਂਦੇ ਹਨ। (ਗੁਰੂ ਜੀ ਤੈਨੂੰ ਚੰਗਾ ਰਸਤਾ ਦਸਦੇ ਹਨ) ਜੇ ਜੋਗੀ ! ਸਭ ਤਪ, ਸਿਧੀ ਦੇ ਪਖੰਡ ਛੱਡ ਕੇ ਗੁਰੂ ਕੋਲੋਂ ਸਿਖਿਆ ਹਾਸਲ ਕਰ। ਫਿਰ ਉਸੇ ਉਤੇ ਵਿਚਾਰ ਕਰ, ਦੁਖ ਤੇ ਸੁਖ ਨੂੰ ਇਕੋ ਜਿਹਾ ਜਾਣ ਜਦੋਂ ਗੁਰੂ ਦੇ ਉਪਦੇਸ਼ ਨੂੰ ਵਿਚਾਰ ਕੇ ਪ੍ਰਮਾਤਮਾ ਦੀ ਭਗਤੀ ਕਰੇਂਗਾ ਤਾਂ ਖੁਦ ਪ੍ਰਮਾਤਮਾ ਦਾ ਰੂਪ ਜੋ ਜਾਵੇਂਗਾ, ਜੋ ਜੋਗੀ ਗਿਆਨ ਦਾ ਜਗੋਟਾ ਪਹਿਨਦੇ ਹਨ ਉਹ ਜੋਗੀ ਚਰਾਸੀ ਦੇ ਚੱਕਰ ਤੋਂ ਸੁਤੰਤਰ ਹੋ ਜਾਂਦੇ ਹਨ। ਗੁਰੂ ਦੇ ਉਪਦੇਸ਼ ਨੇ ਉਸਦੇ ਤਨ ਮਨ ਵਿਚੋਂ ਪੰਜਾਂ ਚੋਰਾਂ ਨੂੰ ਕਢ ਦਿਤਾ ਹੈ। ਗੁਰੂ ਦਾ ਆਸਰਾ ਮੁੰਦਰਾ ਹਨ, ਪ੍ਰਮਾਤਮਾ ਦੀ ਭਗਤੀ ਉਸ ਨੂੰ ਤਾਰ ਰਹੀ ਹੈ। ਐਸਾ ਜੋਗ ਕਮਾਓ ਐਵੇਂ ਮੂਰਖਾਂ ਵਾਂਗ ਸਾਂਗ ਉਤਾਰਕੇ ਘਰ ਘਰ ਮੰਗਦੇ ਫਿਰਨ ਦਾ ਨਾਮ ਕੋਈ ਜੋਗ ਨਹੀਂ ਇਹ ਸੁਣ ਕੇ ਜੋਗੀ ਸ਼ਾਂਤ ਹੋ ਗਏ ਨਿਰੰਕਾਰ ਦਾ ਸਿਮਰਨ ਦਾ ਉਹਨਾਂ ਬਚਨ ਦਿਤਾ ਕੁਝ ਚਿਰ ਉਸ ਅਸਥਾਨ ਉਤੇ ਰਹਿ ਕੇ ਗੁਰੂ ਜੀ ਅਗੇ ਤੁਰੇ।

ਦੇਵਗੜ੍ਹ, ਲੋਧਪੁਰ ਪਟਨ ਅਹਿਮਦ ਨਗਰ ਬਾਂਸ ਬਾੜਾ ਤੋਂ ਮਹਾਂ ਨਦੀ ਟਪਕੇ ਪਾਪੀ ਜੀਉੜਿਆਂ ਨੂੰ ਤਾਰਦੇ ਹੋਏ ਗੁਰੂ ਜੀ ਉਜੈਨ ਨਗਰੀ ਆ ਪਹੁੰਚੇ। ਉਜੈਨ ਹਿੰਦੂਆਂ ਦਾ ਵਡਾ ਤੀਰਥ ਹੈ। ਮਹਾਂ ਕਾਲ ਦਾ ਤੇ ਸ਼ਿਵਲਿੰਗ ਜੋਤੀ ਦੇ ਪੁਰਾਣੇ ਮੰਦਰ ਹਨ। ਉਜੈਨ ਪੁਰਾਣਾ ਇਤਿਹਾਸਕ ਸ਼ਹਿਰ ਹੈ। ਏਸੇ ਸ਼ਹਿਰ ਦਾ ਮਹਾਰਾਜਾ ਬਿਕ੍ਰਮਜੀਤ ਸੀ, ਜਿਸ ਦਾ ਸੰਮਤ ਚਲਦਾ ਹੈ। ਏਥੇ ਬੈਰਾਗੀ ਗੁਸਾਈਆਂ ਦੇ ਬਹੁਤ ਵਡੇ ਮਠ ਹਨ। ਗੁਰੂ ਜੀ ਦਾ ਨਿਰਾਲਾ ਬਾਣਾ ਦੇਖਕੇ ਲੋਕ ਬੜੇ ਹੈਰਾਨ ਹੋਏ ਤੇ ਗੁਰੂ ਜੀ ਕੋਲ ਬੈਠ ਕੇ ਸਤਜ ਧਰਮ ਦਾ ਉਪਦੇਸ਼ ਸੁਣਨ ਲਗੇ। ਉਜੈਨ

ਤੇ ਉਜੈਨ ਦੇ ਚੌਗਿਰਦੇ ਦੇ ਸਾਰੇ ਮੰਦਰਾਂ ਵਿਚ ਗਏ। ਬੈਰਾਗੀਆਂ ਨੂੰ ਗੁਰਮਤਿ ਅਨੁਸਾਰ ਵੈਰਾਗ ਦੇ ਲਛਣ ਸਮਝਾਏ। ਉਜੈਨ ਤੋਂ ਗੁਰੂ ਜੀ ਧੁਰ ਦਖਣ ਵਲ ਨੂੰ ਮੁੜ ਪਏ। ਇੰਦੌਰ ਤੋਂ ਹੋ ਕੇ ਮਹਾਰਾਸ਼ਟਰ ਦੇ ਵਿਚਦੀ ਗੌਡੇ (ਦੇਸ਼) ਦੇ ਨਰਸਿੰਘ ਪੁਰੇ ਪਹੁੰਚ ਗਏ। ਨਰ ਸਿੰਘ ਪੁਰੇ ਦੇ ਰਾਜੇ ਦਾ ਪੁੱਤਰ ਮਰ ਗਿਆ ਸੀ। ਉਸ ਦੇ ਸੋਗ ਵਿਚ ਸਾਰਾ ਸ਼ਹਿਰ ਰੋ ਰਿਹਾ ਸੀ। ਗੁਰੂ ਨਾਨਕ ਦੇਵ ਜੀ ਨੇ ਸਿਰੀ ਰਾਗੁ ਵਿਚ ਪਹਿਲੇ ਪੈਹਰੇ ਰੈਣ ਕੇ ਵਣਜਾਰਿਆ ਮਿਤਰਾਂ ਸ਼ਬਦ ਉਚਾਰਨ ਕੀਤਾ ਏਥੇ ਵਣਜਾਰੇ ਸਿਖ ਰਹਿੰਦੇ ਸਨ। ਉਹਨਾਂ ਨੇ ਧਰਮਸ਼ਾਲਾ ਬਣਵਾਈ। ਇਸ ਤੋਂ ਅਗੇ ਘਣੇ ਜੰਗਲ ਆ ਗਏ। ਜੰਗਲਾਂ ਦਾ ਹਨ੍ਹੇਰਾ, ਸ਼ੇਰ, ਬਘਿਆੜ ਤੇ ਬਾਂਦਰਾਂ ਨੂੰ ਦੇਖ ਕੇ ਮਰਦਾਨਾ ਡਰ ਗਿਆ। ਉਹ ਕਹਿਣ ਲਗਾ—ਗੁਰੂ ਜੀ ! ਕਿਧਰ ਨੂੰ ਚਲੇ ਜੇ।

ਗੁਰੂ ਜੀ—ਮਰਦਾਨਿਆਂ ! ਦੇਖ ਰੰਗ ਕਰਤਾਰ ਦੇ, ਇਹ ਉਹ ਦੇਸ਼ ਹੈ, ਜਿਥੇ ਸ੍ਰੀ ਰਾਮ ਚੰਦਰ ਜੀ ਫਿਰਦੇ ਰਹੇ ਹਨ। ਇਸ ਤੋਂ ਵੀ ਦੂਰ ਇਕ ਰਾਜੇ ਦੀ ਰੂਹ ਦਰਸ਼ਨਾਂ ਵਾਸਤੇ ਤੜਪ ਰਹੀ ਹੈ, ਓਧਰ ਚਲਣਾ ਹੈ। ਘਾਬਰਾ ਨਾ, ਤੈਨੂੰ ਦੁਖ ਨਹੀਂ ਹੁੰਦਾ, ਮਹਾਂ ਨਦੀ, ਕ੍ਰਿਸ਼ਨ ਤੇ ਤੁੰਗ ਭਦਰਾ ਨਦੀਆਂ ਨੂੰ ਪਾਰ ਕਰਕੇ ਗੁਰੂ ਜੀ ਰਾਮ ਟੇਕਰੀ ਜਾ ਪੁਜੇ। ਉਸ ਤੋਂ ਅਗੇ ਰਾਜੇ ਅਮਰੀਕ ਦੀ ਯੱਗ ਵਾਲੀ ਥਾਂ ਗਏ। ਇਥੇ ਹੀ ਸੰਤਾਂ ਸਾਧਾਂ ਨੂੰ ਉਪਦੇਸ਼ ਦਿਤਾ।

ਤੁੰਗ ਭਦਰਾ ਦਰਿਆ ਦੇ ਕਿਨਾਰੇ ਕਰਨੂਰ ਸ਼ਹਿਰ ਹੈ। ਇਹ ਸ਼ਹਿਰ ਬਹੁਤ ਪੁਰਾਣਾ ਹੈ। ਇਥੋਂ ਦੇ ਲੋਕਾਂ ਨੂੰ ਗਣੇਸ਼ ਦੀ ਪੂਜਾ ਤੋਂ ਹਟਾ ਕੇ ਵਾਹਿਗੁਰੂ ਸਿਮਰਨੇ ਵਲ ਲਾਇਆ।

ਇਸ ਤੋਂ ਅਗੇ ਗੁਰੂ ਜੀ ਕਰੇਲ ਸ਼ਹਿਰ ਵਲ ਤੁਰ ਪਏ। ਕਰੇਲ ਸ਼ਹਿਰ ਵਿਚ ਇਸਤਰੀ ਦਾ ਰਾਜ ਸੀ। ਪੁਰਾਤਨ ਕਥਾ ਅਨੁਸਾਰ ਇਹ ਵੀ ਖਿਆਲ ਹੈ ਕਿ ਇਹ ਇਲਾਕਾਂ ਰਾਵਣ ਨੇ ਫਤਹ ਕਰਕੇ ਆਪਣੀ ਭੈਣ ਸਰੂਪਨਖਾ ਨੂੰ ਦਿਤਾ ਹੋਇਆ ਸੀ। ਪਿਛਲੇ ਰਿਵਾਜ ਅਨੁਸਾਰ ਅਜੇ ਵੀ ਓਥੇ ਇਸਤਰੀ ਰਾਜ ਕਰ ਰਹੀ ਸੀ। ਇਸੇ ਸ਼ਹਿਰ ਵਿਚ ਹੀ ਗੁਰੂ ਜੀ ਨੂੰ ਮਾਣਕ ਸਿਧ ਮਿਲਿਆ, ਮਾਣਕ ਸਿਧ ਪਹਿਲਾਂ ਸਤਿਗੁਰੂ ਜੀ ਦਾ ਦਰਸ਼ਨ ਕਰਕੇ ਨਿਹਾਲ ਹੋ ਚੁਕਾ ਸੀ, ਉਸ ਇਲਾਕੇ ਵਿਚ ਉਹ ਸਤਿਨਾਮੁ ਦਾ ਪ੍ਰਚਾਰ ਕਰ ਹਿਹਾ ਸੀ। ਉਸ ਨੇ ਗੁਰੂ ਜੀ ਦੇ ਚਰਨਾਂ ਉਤੇ ਮੱਥਾ ਟੇਕਿਆ, ਲੋਕਾਂ ਨੂੰ ਪ੍ਰਚਾਰ ਕਰਦੇ ਹੋਏ ਵੇਲੂਰ ਤੇ ਪੰਡੀਚਰੀ

ਵਿਚੋਂ ਹੋ ਕੇ ਫਿਰਦੇ ਫਿਰਾਂਦੇ ਰਾਮੇਸ਼ਵਰ ਪਹੁੰਚ ਗਏ। ਉਜੈਨ ਤੋਂ ਰਾਮਸ਼ੇਵਰ ਤਕ ਇਕ ਪ੍ਰਚਾਰ ਫੇਰੀ ਦਖਣ ਹਿੰਦ ਦੀ ਬਹੁਤ ਲੰਮੇਰੇ ਸਫਰ ਵਾਲੀ ਹੈ।

ਸ੍ਰੀ ਗੁਰੂ ਨਾਨਕ ਦੇਵ ਜੀ ਦੀ ਹੀ ਸ਼ਕਤੀ ਸੀ ਕਿ ਐਨਾ ਲੰਮਾ ਪੰਧ ਕਰਕੇ ਪ੍ਰਚਾਰ ਕੀਤਾ। ਗੁਰੂ ਜੀ ਤੋਂ ਪਹਿਲਾਂ ਬੁਧ ਮਤ ਦੇ ਭਿਖਸ਼ੂ ਫਿਰੇ ਸਨ ਪਰ ਓਹ ਵੀ ਦੇਸ਼ ਦੇ ਇਕ ਹਿਸੇ ਵਿਚ ਹੀ ਪੁਜੇ ਸਨ, ਸਾਰੇ ਭਾਰਤ ਦਾ ਰਟਨ ਪ੍ਰਚਾਰ ਕਿਸੇ ਨਹੀਂ ਕੀਤਾ। ਧੰਨ ਹੈ ਮੇਰਾ ਸਤਿਗੁਰੂ ਨਾਨਕ ਦੇਵ ਜੀ !

# ੭੬ ਗੁਰੂ ਜੀ ਰਾਮੇਸ਼ਵਰ ਵਿਚ

ਸੂਬਾ ਮਦਰਾਸ ਦੇ ਜ਼ਿਲ੍ਹਾ ਮਧਰਾ ਤੋਂ ਰੇਲ ਰਾਮਾਨੰਦ ਤਕ ਜਾਂਦੀ ਹੈ ਰਾਮਾਨੰਦ ਤੋਂ ਅਗੇ ਰਾਮੇਸ਼ਵਰ ਹੈ ਇਹ ਸਮੁੰਦਰ ਵਿਚ ਹੈ ਏਥੇ ਤਕ ਰੇਲ ਜਾਂਦੀ ਹੈ ਰਾਮੇਸ਼ਵਰ ਅੱਜ ਸ਼ਹਿਰ ਤੋਂ ਲੰਕਾ (ਸਿਲੋਨ) ਵਾਸਤੇ ਭਾਰਤ ਦੀ ਬੰਦਰਗਾਹ ਹੈ ਇਥੋਂ ਜਹਾਜ਼ ਲੰਕਾ ਨੂੰ ਜਾਂਦੇ ਹਨ।

ਰਾਮੇਸ਼ਵਾਰ ਸ੍ਰੀ ਰਾਮ ਚੰਦ੍ਰ ਜੀ ਦਾ ਮੰਦਰ ਹੈ ਪਰ ਇਥੇ ਸ਼ਿਵਲਿੰਗ ਦੀ ਪੂਜਾ ਹੁੰਦੀ ਹੈ ਇਹ ਬਾਰਾਂ ਲਿੰਗਾਂ ਵਿਚੋਂ ਇਕ ਪਰਧਾਨ ਲਿੰਗ ਜੋਤੀ ਮੰਦਰ ਹੈ। ਗੁਰੂ ਜੀ ਉਸ ਮੰਦਰ ਕੋਲ ਜਾ ਬੈਠੇ, ਸਮੁੰਦਰ ਦੇ ਕਿਨਾਰੇ ਅਗੇ ਜਲ ਥਲ ਨਜ਼ਰ ਆਉਂਦਾ ਸੀ। ਅਥਾਹ ਸਾਗਰ ਨੂੰ ਦੇਖਕੇ ਮਰਦਾਨੇ ਨੇ ਗੁਰੂ ਜੀ ਨੂੰ ਪੁਛਿਆ—ਕ੍ਰਿਪਾਲੂ ਜੀਓ ! ਇਸ ਤੋਂ ਅਗੇ ਧਰਤੀ ਨਹੀਂ ?

ਗੁਰੂ ਜੀ—ਮਰਦਾਨਿਆਂ ! ਧਰਤੀ ਹੈ ਉਸ ਧਰਤੀ ਵਿਚ ਇਕ ਰੂਹ ਅਸਾਡੇ ਦਰਸ਼ਨਾਂ ਨੂੰ ਤੜਪ ਰਹੀ ਹੈ, ਉਸ ਕੋਲ ਪਹੁੰਚਣਾ ਹੈ।

ਮਰਦਾਨਾ—ਦਾਤਾ ! ਅਥਾਹ ਸਾਗਰ ਵਿਚੋਂ ਲੰਘਾਂਗੇ ?

ਗੁਰੂ ਜੀ—ਨਿਰੰਕਾਰ ਪਾਰ ਕਰੇਗਾ ਜੋ ਭਵਸਾਗਰ ਤੋਂ ਪਾਰ ਕਰ ਸਕਦਾ ਹੈ ਉਹ ਇਸ ਸਾਗਰ ਤੋਂ ਵੀ ਪਾਰ ਕਰ ਸਕਦਾ ਹੈ। ਜਾਹ ਸ਼ਹਿਰ ਵਿਚੋਂ ਸਮਗਰੀ ਲਿਆ ਤੇ ਰੋਟੀ ਤਿਆਰ ਕਰੀਏ। ਰੋਟੀ ਖਾ ਕੇ ਬੇੜੇ ਵਿਚ ਬੈਠਾਂਗੇ।

ਮਰਦਾਨਾ—ਗੁਰੂ ਜੀ ! ਇਹ ਬੇੜੇ ਉਸ ਦੇਸ਼ ਲੈ ਜਾਂਦੇ ਹਨ ?

ਗੁਰੂ ਜੀ—ਹਾਂ ! ਇਹ ਬੇੜੇ ਉਸ ਦੇਸ਼ ਲੈ ਜਾਂਦੇ ਹਨ।

ਮਰਦਾਨਾ ਸ਼ਹਿਰ ਵਿਚ ਗਿਆ। ਆਟਾ ਦਾਲ ਤੇ ਹੋਰ ਸਮਾਨ ਲੈ ਆਇਆ ਰਾਮੇਸ਼ਵਰ ਮੰਦਰ ਦੇ ਕੋਲ ਚੁਲ੍ਹਾ ਬਣਾ ਕੇ ਗੁਰੂ ਜੀ ਮਰਦਾਨੇ ਸਮੇਤ ਭੋਜਨ

ਪਕਾਉਣ ਲਗ ਪਏ। ਰਾਮੇਸ਼ਵਰ ਦੇ ਲੋਕਾਂ ਵਿਚ ਭਰਮ ਸੀ ਕਿ ਜੇ ਕੋਈ ਚੌਂਤਰਾ ਬਣਾਏ ਬਿਨਾਂ ਅੰਨ ਪਕਾਏ ਤਾਂ ਉਸ ਨੂੰ ਦੁਖ ਹੁੰਦਾ ਤੇ ਰਾਮੇਸ਼ਵਰ ਦੀ ਨਿਰਾਦਰੀ ਹੁੰਦੀ ਹੈ। ਗੁਰੂ ਜੀ ਨੇ ਪ੍ਰਵਾਹ ਨਾ ਕੀਤੀ ਜਦੋਂ ਲੋਕਾਂ ਨੇ ਦੇਖਿਆ ਕਿ ਸਾਧੂ (ਗੁਰੂ ਨਾਨਕ ਜੀ ਮਰਦਾਨਾ) ਚੌਂਕਾ ਪੂਰੇ ਤੇ ਇਸ਼ਨਾਨ ਕਰੇ ਬਿਨਾਂ ਭੋਜਨ ਤਿਆਰ ਕਰ ਰਹੇ ਹਨ ਤਾਂ ਉਹ ਲੋਕ ਬਹੁਤ ਹੈਰਾਨ ਹੋਏ। ਗਲੋ ਗਲੀ ਰੌਲਾ ਮਚ ਗਿਆ। ਮੰਦਰ ਦੇ ਪੁਜਾਰੀ ਵੀ ਆ ਗਏ ਲੋਕਾਂ ਦੀ ਚੋਖੀ ਭੀੜ ਹੋ ਗਈ। ਪੁਜਾਰੀ ਨੇ ਕ੍ਰੋਧਵਾਨ ਹੋ ਕੇ ਆਖਿਆ—ਪੁਰਸ਼ਾ! ਇਹ ਕੀ ਕੀਤਾ ਈ ? ਕੀ ਤੈਨੂੰ ਪਤਾ ਨਹੀਂ ਇਹ ਰਾਮ ਜੀ ਦਾ ਤੀਰਥ ਹੈ ਇਥੋਂ ਦੀ ਮਰਯਾਦਾ ਨੂੰ ਭੰਗ ਕਰਨਾ ਖਤਰਨਾਕ ਹੈ। ਏਥੇ ਰਾਮ ਭਗਤਾਂ ਦਾ ਰਾਜ ਹੈ ਚੌਂਤਰੇ ਬਿਨਾਂ ਭੋਜਨ ਕਿਉਂ ਤਿਆਰ ਕੀਤਾ ?

ਗੁਰੂ ਜੀ ਨੇ ਕੰਵਲ ਨੈਣ ਖੋਹਲੇ ਸਾਰਿਆਂ ਵਲ ਤਕਿਆ। ਨੈਣਾਂ ਦੀ ਜੋਤ ਤੇ ਚਿਹਰੇ ਦਾ ਨੂਰ ਦੇਖਕੇ ਸਾਰਿਆਂ ਦੇ ਮਥੇ ਠਣਕੇ ਅੱਖਾਂ ਨੀਵੀਆਂ ਹੋ ਗਈਆਂ ਸ਼ਰਮ ਨੇ ਉਹਨਾਂ ਦੇ ਕਲੇਜੇ ਘੁਟ ਲਏ। ਉਨਾਂ ਨੂੰ ਇੰਜ ਪਰਤੀਤ ਹੋਇਆ ਜਿਵੇਂ ਸਚ ਮੁਚ ਹੀ ਉਹ ਸ੍ਰੀ ਰਾਮ ਚੰਦ੍ਰ ਜੀ ਨੂੰ ਹੀ ਘੂਰ ਰਹੇ ਹਨ। ਗੁਰੂ ਜੀ ਨੇ ਇਹ ਸ਼ਬਦ ਉਚਾਰ ਕੀਤਾ—

*ਗੁਰੁ ਸੇਵੇ ਸੋ ਠਾਕੁਰ ਜਾਨੈ॥ ਦੂਖੁ ਮਿਟੈ ਸਚੁ ਸਬਦਿ ਪਛਾਨੈ॥੧॥ ਰਾਮੁ ਜਪਹੁ ਮੇਰੀ ਸਖੀ ਸਖੈਨੀ॥ ਸਤਿਗੁਰੁ ਸੇਵਿ ਦੇਖਹੁ ਪ੍ਰਭੁ ਨੈਨੀ॥੧॥ ਰਹਾਉ॥ ਬੰਧਨ ਮਾਤ ਪਿਤਾ ਸੰਸਾਰਿ॥ ਬੰਧਨ ਸੁਤ ਕੰਨਿਆ ਅਰੁ ਨਾਰਿ॥੨॥ ਬੰਧਨ ਕਰਮ ਧਰਮ ਹਉ ਕੀਆ॥ ਬੰਧਨ ਪੁਤੁ ਕਲਤੁ ਮਨਿ ਬੀਆ॥੩॥ ਬੰਧਨ ਕਿਰਖੀ ਕਰਹਿ ਕਿਰਸਾਨ॥ ਹਉਮੈ ਡੰਨੁ ਸਹੈ ਰਾਜਾ ਮੰਗੈ ਦਾਨ॥੪॥ ਬੰਧਨ ਸਉਦਾ ਅਣਵੀਚਾਰੀ॥ ਤਿਪਤਿ ਨਾਹੀ ਮਾਇਆ ਮੋਹ ਪਸਾਰੀ॥੫॥ ਬੰਧਨ ਸਾਹ ਸੰਚਹਿ ਧਨੁ ਜਾਇ॥ ਬਿਨੁ ਹਰਿ ਭਗਤਿ ਨ ਪਵਈ ਥਾਇ॥੬॥ ਬੰਧਨ ਬੇਦੁ ਬਾਦੁ ਅਹੰਕਾਰ॥ ਬੰਧਨਿ ਬਿਨਸੈ ਮੋਹ ਵਿਕਾਰ॥੭॥ ਨਾਨਕ ਰਾਮ ਨਾਮ ਸਰਣਾਈ॥ ਸਤਿਗੁਰਿ ਰਾਖੇ ਬੰਧੁ ਨ ਪਾਈ॥੮॥੧੦॥ (ਆਸਾ ਮ: ੧, ੪੧੬)*

ਤਿਸਦਾ ਪ੍ਰਮਾਰਥ—ਗੁਰੂ ਜੀ ਫੁਰਮਾਉਂਦੇ ਹਨ, ਭੁਲੇ ਲੋਕੋ ! ਜਿਹੜਾ ਗੁਰੂ ਦੀ ਸੇਵਾ ਕਰੇ ਓਹੋ ਹੀ ਠਾਕੁਰ (ਮਾਲਕ) ਨੂੰ ਪਾਉਂਦਾ ਹੈ। ਦੇਖੋ ਰਾਮ ਜਪੋ !

ਹੇ ਸਖੀਓ ! (ਮਿਤਰੋ ਪੰਡਤੋ) ਤਾਂ ਸਚ ਮੁਚ ਰਾਮ ਆਪਣੀਆਂ ਅੱਖਾਂ ਨਾਲ ਦੇਖ ਲਵੋਗੇ। ਤੁਸੀਂ ਤਾਂ ਪੁਰਾਤਨ ਰਿਵਾਜ ਨਾਲ ਬਧੇ ਹੋਏ ਹੋ, ਅਸਲ ਵਿਚ ਪਰਮੇਸ਼ਰ ਭਗਤੀ ਤੋਂ ਬਿਨਾਂ ਸੰਸਾਰ ਵਿਚ ਮਾਤਾ ਪਿਤਾ, ਧੀਆਂ, ਪੁੱਤਰ ਇਹ ਵੀ ਬੰਧਨ ਹਨ। ਜ਼ਿਮੀਂਦਾਰੀ ਕਰਨੀ ਇਹ ਵੀ ਬੰਧਨ ਹੈ। ਬਿਨਾਂ ਵਿਚਾਰਾਂ ਤੋਂ ਸਭ ਬੰਧਨ ਹੀ ਬੰਧਨ ਪ੍ਰਤੀਤ ਹੁੰਦੇ ਹਨ। ਦੌਲਤ ਇਕੱਠੀ ਕਰਨੀ ਬੰਧਨ ਹੈ, ਵੇਦਾਂ ਦਾ ਵਿਚਾਰ ਕਰਕੇ ਹੰਕਾਰ ਵਿਚ ਆਉਣਾ ਮਾੜਾ ਹੈ, ਮੋਹ ਤੇ ਵਿਕਾਰ ਛਡਣਾ ਜ਼ਰੂਰੀ ਹੈ। ਤੁਸੀਂ ਇਸ ਪੁਰਤਾਨ ਰਸਮ ਦੇ ਬੰਧਨ ਵਿਚ ਬਝੇ ਹੋਏ ਜੇ। ਮੈਂ ਤਾਂ ਰਾਮ (ਵਾਹਿਗੁਰੂ) ਦੀ ਸ਼ਰਨ ਪਿਆ ਹਾਂ, ਸਤਿਗੁਰੂ (ਨਿਰੰਕਾਰ) ਦੀ ਮੇਹਰ ? ਕਿ ਕੋਈ ਬੰਧਨ ਨਹੀਂ ਰਿਹਾ। ਰਾਮ (ਪ੍ਰਮਾਤਮਾ) ਮੇਰਾ ਹੈ ਤੇ ਮੈਂ ਰਾਮ ਦਾ ਹਾਂ। ਇਸ ਸ਼ਬਦ ਦੀ ਸਮਾਪਤੀ ਦੇ ਨਾਲ ਹੀ ਇਕ ਹੋਰ ਅਚਰਜ ਕੌਤਕ ਹੋਇਆ। ਨਿਰੰਕਾਰ ਨੇ ਪੰਡਤਾਂ ਦੀਆਂ ਅੱਖਾਂ ਵਿਚ ਐਸਾ ਚਾਨਣ ਆਂਦਾ ਜੋ ਉਨ੍ਹਾਂ ਨੂੰ ਸਚ ਮੁਚ ਗੁਰੂ ਜੀ ਰਾਮ ਮੂਰਤ ਦਿਖਾਈ ਦੇਣ ਲਗੇ, ਉਹ ਸਾਰੇ ਗੁਰੂ ਜੀ ਦੇ ਚਰਨਾਂ ਉਪਰ ਡਿਗ ਕੇ, ਕਈ ਡੰਡਵਤ ਹੋ ਕੇ ਗੁਰੂ ਜੀ ਕੋਲੋਂ ਖਿਮਾਂ ਮੰਗਣ ਲਗੇ। ਦਇਆ ਕਰੋ ! ਮੇਹਰ ਕਰ ! ਅਸੀਂ ਭੁਲੇ ! ਅਸੀਂ ਸ਼ਿਵਲਿੰਗ ਤੇ ਪੱਥਰ ਪੂਜਾ ਨਹੀਂ ਕਰਾਂਗੇ। ਆਪ ਸਚ ਮੁਚ ਰਾਮ ਜੇ ! ਰਾਵਣ (ਕਲਜੁਗ) ਦਾ ਅੰਤ ਕਰਨ ਆਏ ਜੇ। ਸਤਯ ਧਰਮ ਦਾ ਹਥਿਆਰ ਆਪ ਕੋਲ ਹੈ। ਅਸਾਂ ਭੁਲਿਆਂ, ਪਾਪੀਆਂ, ਕੁਧਰਮੀਆਂ ਕੁਰਾਹੀਆਂ ਤੇ ਆਗਿਆਨੀਆਂ ਨੂੰ ਚਾਨਣ ਬਖਸ਼ੋ।

ਗੁਰੂ ਜੀ ਨੇ ਉਹਨਾਂ ਦੀ ਪ੍ਰਾਰਥਨਾ ਪ੍ਰਵਾਨ ਕੀਤੀ ਤੇ ਸਤਿਨਾਮੁ ਸਤਿ ਕਰਤਾਰ ਦੇ ਸਿਮਰਨ ਕਰਨ ਦਾ ਵਲ ਦਸਿਆ। ਮਨੁਖਾਂ ਦੀ ਸੇਵਾ ਕਰਨ ਦਾ ਵਲ ਦਸਿਆ ਮਨੁਖਾਂ ਦੀ ਸੇਵਾ ਕਰਨ ਵਾਸਤੇ ਪਰੇਰਿਆ। ਏਸੇ ਅਸਥਾਨ ਉਤੇ ਗੁਰੂ ਜੀ ਨੇ ਸਹੰਸਰ ਨਾਮਾ ਉਚਾਰਿਆ।

## ੭੭. ਰਾਜੇ ਸ਼ਿਵਨਾਭ ਦੀ ਸਾਖੀ

ਰਾਜਾ ਸ਼ਿਵਨਾਭ ਲੰਕਾ ਦੇ ਇਕ ਹਿਸੇ ਦਾ ਰਾਜਾ ਸੀ। ਇਹ ਬਹੁਤ ਧਰਮਾਤਮਾ ਸੀ ਪਰ ਬ੍ਰਾਹਮਣਾਂ ਦੇ ਆਖੇ ਲਗ ਕੇ ਪਰਜਾ ਕੋਲੋਂ ਵਰਤ ਰਖਵਾਉਂਦਾ ਤੇ ਦੇਵੀ ਦੇਵਤਿਆਂ ਦੀ ਪੂਜਾ ਕਰਦਾ ਤੇ ਕਰਾਉਂਦਾ ਸੀ। ਗੁਰੂ ਨਾਨਕ ਦੇਵ ਜੀ

ਦਾ ਸਿਖ ਭਾਈ ਮਨਸੁਖ ਵਿਉਪਾਰ ਕਰਨ ਬਦਲੇ ਲੰਕਾ ਵਿਚ ਚਲਿਆ ਗਿਆ। ਭਾਈ ਮਨਸੁਖ ਗੁਰੂ ਜੀ ਦੇ ਹਜ਼ੂਰ ਬਹੁਤ ਚਿਰ ਰਿਹਾ ਸੀ। ਗੁਰੂ ਜੀ ਦੀ ਬਾਣੀ ਨੂੰ ਚੇਤੇ ਕੀਤਾ ਹੋਇਆ ਸੀ ਤੇ ਗੁਰਮਤਿ ਨੂੰ ਹਿਰਦੇ ਵਸਾਇਆ ਹੋਇਆ ਸੀ। ਉਹ ਪੂਰਨ ਨਿਤਨੇਮੀ ਸਿਖ ਸੀ। ਗੁਰੂ ਜੀ ਦੇ ਹੁਕਮ ਅਨੁਸਾਰ ਭਾਈ ਮਨਸੁਖ ਸਵਾ ਪਹਿਰ ਰਹਿੰਦੀ ਰਾਤ ਉਠਦਾ ਤੇ ਇਸ਼ਨਾਨ ਕਰਕੇ ਗੁਰੂ ਜੀ ਦੀ ਬਾਣੀ ਪੜ੍ਹਦਾ। ਦਿਨ ਚੜੇ ਆਪਣੇ ਕੰਮ ਧੰਦੇ ਵਿਚ ਰੁਝ ਜਾਂਦਾ। ਵਿਉਪਾਰ ਤੇ ਕਿਰਤ ਕਰਦਾ ਹੋਇਆ ਭਾਈ ਮਨਸੁਖ ਸਤਿਨਾਮੁ ਸਤਿ ਕਰਤਾਰ ਰਸਨਾ ਤੋਂ ਜਪਦਾ ਰਹਿੰਦਾ ਸੀ। ਓਹਦੀਆਂ ਅਖਾਂ ਵਿਚ ਗੁਰੂ ਜੀ ਦੀ ਤਸਵੀਰ ਰਹਿੰਦੀ। ਓਹ ਗੁਰੂ ਜੀ ਦਾ ਅਨਨ ਭਗਤ ਸੀ।

ਰਾਜੇ ਸ਼ਿਵਨਾਭ ਦੇ ਰਾਜ ਵਿਚ ਪੁੰਨਿਆਂ ਦੇ ਵਰਤ ਨੂੰ ਮਹਾਨਤਾ ਦਿੱਤੀ ਜਾਂਦੀ ਸੀ। ਪੁੰਨਿਆਂ ਦਾ ਵਰਤ ਆਇਆ, ਸਾਰਿਆਂ ਨੇ ਵਰਤ ਰਖਿਆ ਪਰ ਭਾਈ ਮਨਸੁਖ ਨੇ ਚੁਲ੍ਹੇ ਅੱਗ ਬਾਲ ਦਿਤੀ, ਉਸ ਦੀ ਅੱਗ ਬਲੀ ਦੇਖਕੇ ਬਾਜ਼ਾਰ ਦੇ ਬੰਦੇ ਤੇ ਚੌਧਰੀ ਭਾਈ ਮਨਸੁਖ ਦੇ ਉਦਾਲੇ ਆ ਹੋਏ। ਸਾਰਿਆਂ ਲੋਕਾਂ ਨੇ ਆਖਿਆ—ਪੁਰਸ਼ਾ ! ਰਾਜੇ ਦਾ ਹੁਕਮ ਹੈ ਪੁੰਨਿਆਂ ਦੇ ਦਿਹਾੜੇ ਕੋਈ ਅੱਗ ਨਾ ਬਾਲੇ, ਸੁਚੇ ਮੂੰਹ ਸ਼ਾਮ ਨੂੰ ਪੁੰਨਿਆਂ ਦੀ ਕਥਾ ਸੁਣੇ। ਇਹ ਰਾਜੇ ਦਾ ਹੁਕਮ ਹੈ ਤੁਸਾਂ ਰਾਜੇ ਦੇ ਹੁਕਮ ਦੀ ਉਲੰਘਣਾ ਕੀਤੀ ਹੈ।

ਭਾਈ ਮਨਸੁਖ ਨੇ ਕਿਹਾ—ਮੇਰੇ ਗੁਰੂ ਦਾ ਹੁਕਮ ਹੈ। ਕੋਈ ਵਰਤ ਨਾ ਰਖਣਾ ਕਿਸੇ ਦੇਵੀ ਦੇਵਤੇ ਦੀ ਪੂਜਾ ਨਾ ਕਰਨੀ। ਉਹ ਪ੍ਰਮਾਤਮਾ ਸਰਬ ਵਿਆਪੀ ਹੈ ਇਸ ਵਾਸਤੇ ਮੈਂ ਵਰਤ ਨਹੀਂ ਰਖਦਾ।

ਬਜ਼ਾਰ ਦੇ ਮੁਖੀ ਰਾਜੇ ਦੇ ਸਨਮੁਖ ਗਏ। ਉਹਨਾਂ ਜਾਕੇ ਰਾਜੇ ਨੂੰ ਆਖਿਆ—ਹੇ ਰਾਜਾ ਜੀ ! ਇਕ ਬਾਣੀਆਂ (ਮਨਸੁਖ) ਹਿੰਦੂ ਕਹਿਲਾਤਾ ਹੈ, ਪਰ ਕੰਮ ਜੋ ਕਰਤਾ ਹੈ ਸੋ ਭ੍ਰਿਸ਼ਟ ਕਰਤਾ ਹੈ। ਵਰਤ ਨੇਮ ਕੁਝ ਨਹੀਂ ਰਖਦਾ। ਤਾਂ ਰਾਜੇ ਸ਼ਿਵਨਾਭ ਨੇ ਕਹਿਆ—ਉਸ ਬਾਣੀਏ ਕਉ ਸਦ ਲੈ ਆਓ। (ਜਨਮ ਸਾਖੀ) ਉਹ ਮੁਖੀ ਰਾਜੇ ਦਰਬਾਰ ਵਿਚੋਂ ਮੁੜ ਆਏ ਤੇ ਭਾਈ ਮਨਸੁਖ ਨੂੰ ਪਕੜ ਕੇ ਰਾਜੇ ਦੇ ਦਰਬਾਰ ਵਿਚ ਲੈ ਪਹੁੰਚੇ ਭਾਈ ਮਨਸੁਖ ਨੇ ਘਰੋਂ ਤੁਰਨ ਲਗਿਆਂ ਇਕ ਨਲੀਏਰ ਤੇ ਕੁਝ ਫਲ ਕੋਲ ਲੈ ਲਏ ਸਨ। ਉਹਨਾਂ ਨੂੰ ਰਾਜੇ ਦੇ ਭੇਟ ਕੀਤਾ। ਰਾਜੇ ਨੇ ਭਾਈ ਮਨਸੁਖ ਨੂੰ ਪੁਛਿਆ—ਕਿਉਂ ਪੁਰਸ਼ਾ ! ਤੂੰ ਹਿੰਦੂ ਹੋ ਕੇ ਹਿੰਦੂ ਧਰਮ

ਦੀ ਮਰਯਾਦਾ ਦੀ ਉਲੰਘਣਾ ਕਿਉਂ ਕਰਦਾ ਹੈਂ ? ਅੱਜ ਤੂੰ ਅੱਗ ਕਿਉਂ ਬਾਲੀ ? ਵਰਤ ਕਿਉਂ ਨਹੀਂ ਰਖਿਆ ? ਭਾਈ ਮਨਸੁਖ ਜੀ ਬੜੇ ਸਤਿਕਾਰ ਨਾਲ ਬੋਲੇ—ਹੇ ਰਾਜਨ ! ਮੈਂ ਠੀਕ ਵਰਤ ਨਹੀਂ ਰਖਿਆ। ਮੈਂ ਅੱਗ ਬਾਲੀ ਹੈ ਮੈਂ ਝੂਠ ਨਹੀਂ ਆਖਦਾ ਕਿਉਂਕਿ ਮੇਰੇ ਗੁਰੂ ਦਾ ਹੁਕਮ ਹੈ ਸਦਾ ਸਚ ਬੋਲਣਾ ਬਾਕੀ ਰਹੀ ਗਲ ਵਰਤ ਰਖਣ ਦੀ ਵਰਤ ਰਖੇ ਜਾਂਦੇ ਨੇ ਆਤਮਾ ਦੀ ਸ਼ਾਂਤੀ ਵਾਸਤੇ, ਸੰਤੋਖ ਵਾਸਤੇ। ਸੋ ਮੈਨੂੰ ਸੰਤੋਖ ਮਿਲ ਚੁਕਾ ਹੈ ਮੇਰੇ ਗੁਰੂ ਦਾ ਹੁਕਮ ਹੈ—

*ਕਰਮ ਧਰਮ ਸਚੁ ਸਾਚਾ ਨਾਉ ॥ ਤਾ ਕੈ ਸਦ ਬਲਿਹਾਰੈ ਜਾਉ ॥*
*ਜੋ ਹਰਿ ਰਾਤੇ ਸੇ ਜਨ ਪਰਵਾਣੁ ॥ ਤਿਨ ਕੀ ਸੰਗਤਿ ਪਰਮ ਨਿਧਾਨੁ ॥੨॥*
*(ਆਸਾ ਮ: ੧, ਪੰਨਾ ੩੫੩)*

ਹੇ ਰਾਜਨ ! ਮੇਰਾ ਗੁਰੂ ਆਖਦਾ ਹੈ ਕਰਮ (ਵਰਤ, ਜਪ, ਪੂਜਾ, ਤਪ) ਤੇ ਧਰਮ ਹੈ ਸਚਾ ਨਾਮ। ਜਿਨ੍ਹਾਂ ਨੇ ਸਚ ਨੂੰ ਗ੍ਰਹਿਣ ਕਰ ਲਿਆ ਹੈ ਮੈਂ ਉਹਨਾਂ ਤੋਂ ਬਲਿਹਾਰ ਜਾਂਦਾ ਹਾਂ ਜੋ ਪ੍ਰਭੂ ਦੀ ਭਗਤੀ ਸਿਮਰਨ ਵਿਚ ਲਗਦੇ ਹਨ ਉਹ ਭਗਵਾਨ ਦੇ ਕੋਲ ਪਰਵਾਨ ਹੁੰਦੇ ਹਨ। ਇਸ ਵਾਸਤੇ ਕਿਰਿਆ ਕਰਮ ਦੇ ਬੰਧਨਾਂ ਤੋਂ ਸੁੰਤਤਰ ਹੋ ਕੇ ਮੈਂ ਤਾਂ ਪ੍ਰਮਾਤਮਾ ਦੇ ਨਾਮ ਦਾ ਸਿਮਰਨ ਕਰਦਾ ਹਾਂ। ਹੇ ਰਾਜਨ ! ਤੁਸੀਂ ਪੰਡਤਾਂ ਪਿਛੇ ਲਗ ਕੇ ਵਰਤ ਰਖਦੇ ਜੇ ਪਰ ਮੇਰਾ ਮਾਲਕ ਆਖਦਾ ਹੈ—

*ਪੰਡਿਤ ਪੜਹਿ ਵਖਾਣਹਿ ਵੇਦੁ ॥ ਅੰਤਰਿ ਵਸਤੁ ਨ ਜਾਣਹਿ ਭੇਦੁ ॥ ਗੁਰ ਬਿਨੁ ਸੋਝੀ ਬੂਝ ਨ ਹੋਇ ॥ ਸਾਰਾ ਰਵਿ ਰਹਿਆ ਪ੍ਰਭੁ ਸੋਇ ॥*

ਪੰਡਿਤ ਵੇਦ ਜ਼ਰੂਰ ਪੜ੍ਹਦੇ ਹਨ ਤੇ ਲੋਕਾਂ ਨੂੰ ਦਸਦੇ ਵੀ ਹਨ ਪਰ ਜੋ ਹਿਰਦੇ ਵਿਚ ਗਿਆਨ ਵਸਤੂ ਹੈ ਉਸ ਨੂੰ ਨਹੀਂ ਜਾਣਦੇ, ਕਿਉਂਕਿ ਉਹ ਵਸਤੂ ਗੁਰੂ ਤੋਂ ਬਿਨਾਂ ਨਹੀਂ ਲਭਦੀ। ਉਹ ਪ੍ਰਮਾਤਮਾ ਹਰ ਥਾਂ ਹਰ ਵਸਤੂ ਵਿਚ ਵਸਦਾ ਹੈ।

*ਐਸਾ ਹਮਰਾ ਸਖਾ ਸਹਾਈ ॥ ਗੁਰ ਹਰਿ ਮਿਲਿਆ ਭਗਤਿ ਦ੍ਰਿੜਾਈ ॥੪॥*
*(ਆਸਾ ਮ: ੧, ਪੰਨਾ ੩੫੬)*

ਭਾਈ ਮਨਸੁਖ ਦੇ ਇਹ ਬਚਨ ਸੁਣ ਕੇ ਰਾਜਾ ਸ਼ਿਵਨਾਭ ਬੋਲਿਆ— ਹੇ ਪੁਰਸ਼ਾ ! ਐਸਾ ਗੁਰੂ ਤੇਰਾ ਕੌਣ ਹੈ ਜਿਸ ਨੇ ਤੈਨੂੰ ਐਸਾ ਗਿਆਨ ਬਖਸ਼ਿਆ ?

ਭਾਈ ਮਨਸੁਖ—ਹੇ ਰਾਜਨ ! ਮੇਰਾ ਗੁਰੂ ਮੇਰੇ ਵਤਨ ਪੰਜਾਬ ਦਾ ਰਹਿਣ

ਵਾਲਾ ਸ੍ਰੀ ਗੁਰੂ ਨਾਨਕ ਜੀ ਹੈ ਉਹਨਾਂ ਨੂੰ ਨਾਨਕ ਨਿਰੰਕਾਰੀ ਵੀ ਆਖਦੇ ਹਨ। ਉਹ ਅੰਤਰਜਾਮੀ ਐਸਾ ਹੈ ਜਿਥੇ ਕੋਈ ਉਸ ਨੂੰ ਸ਼ੁਧ ਹਿਰਦੇ ਨਾਲ ਯਾਦ ਕਰੇ ਉਸ ਨੂੰ ਆ ਮਿਲਦੇ ਹਨ, ਗੁਰੂ ਨਾਨਕ ਦੇਵ ਜੀ ਕਲਜੁਗ ਦੇ ਅਵਤਾਰ ਹਨ।

ਰਾਜਾ ਸ਼ਿਵਨਾਭ—ਜੇ ਮੈਂ ਐਸੇ ਗੁਰੂ ਦੇ ਦਰਸ਼ਨ ਕਰਨਾ ਚਾਹਵਾਂ ਤਾਂ ਕੀ ਮੈਨੂੰ ਵੀ ਏਥੇ ਆ ਕੇ ਦਰਸ਼ਨ ਦੇਣਗੇ ?

ਭਾਈ ਮਨਸੁਖ—(ਭਰੋਸੇ ਨਾਲ ਸਿਰ ਉਚਾ ਕਰਕੇ) ਮੇਰਾ ਗੁਰੂ ਜ਼ਰੂਰ ਆਪ ਜੀ ਨੂੰ ਦਰਸ਼ਨ ਦੇਵੇਗਾ।

ਰਾਜੇ ਨੇ ਉਸ ਵੇਲੇ ਮੁਖੀਆਂ ਤੇ ਰਾਜ ਦਰਬਾਰੀਆਂ ਨੂੰ ਹੁਕਮ ਕੀਤਾ ਕਿ ਭਾਈ ਮਨਸੁਖ ਨੂੰ ਸੁਤੰਤਰ ਕਰ ਦਿਤਾ ਜਾਵੇ। ਓਸੇ ਵੇਲੇ ਮਨਸੁਖ ਸੁਤੰਤਰ ਹੋ ਗਿਆ ਪਰ ਰਾਜੇ ਨੇ ਭਾਈ ਮਨਸੁਖ ਨੂੰ ਆਖਿਆ, ਹੇ ਪੁਰਸ਼ਾ ! ਮੇਰੇ ਦਰਬਾਰ ਵਿਚ ਕਦੀ ਕਦਾਈਂ ਆਇਆ ਕਰ ਤੇ ਆਪਣੇ ਗੁਰੂ ਦੀਆਂ ਸਾਖੀਆਂ ਤੇ ਬਾਣੀਆਂ ਜ਼ਰੂਰ ਸੁਣਾਇਆ ਕਰ।

ਭਾਈ ਮਨਸੁਖ ਨੇ ਰਾਜੇ ਦਾ ਹੁਕਮ ਮੰਨ ਲਿਆ, ਜਦੋਂ ਕਾਰ ਵਿਹਾਰ ਤੋਂ ਵੇਹਲ ਮਿਲਦਾ ਤਦੋਂ ਇਕ ਵਾਰ ਰੋਜ਼ ਰਾਜੇ ਦੇ ਪਾਸ ਜਾਂਦਾ ਤੇ ਜਗਤ ਗੁਰੂ ਨਾਨਕ ਦੇਵ ਜੀ ਦੀਆਂ ਸਾਖੀਆਂ ਸੁਣਾਉਂਦਾ। ਰਾਜੇ ਦੇ ਹਿਰਦੇ ਵਿਚ ਪਿਆਰ ਜਾਗ ਪਿਆ ਮਨਸੁਖ ਦੇ ਸ਼ਬਦਾਂ ਰਾਹੀਂ ਗੁਰੂ ਜੀ ਦਾ ਸੁਭਾ ਤੇ ਚਿਤ੍ਰ ਰਾਜੇ ਦੇ ਮਨ ਵਿਚ ਉਚਰਿਆ। ਇਹ ਵੀ ਆਖਿਆ ਉਹ ਆਉਣਗੇ ਸਾਧੂ ਭੇਸ ਵਿਚ ਉਹ ਕਾਮ ਕਰੋਧ, ਲੋਭ ਮੋਹ ਤੇ ਹੰਕਾਰ ਤੋਂ ਉਚੇ ਹਨ। ਕੋਈ ਚੀਜ਼ ਉਹਨਾਂ ਨੂੰ ਠੱਗ ਨਹੀਂ ਸਕਦੀ। ਜਿਉਂ ਜਿਉਂ ਦਿਨ ਬੀਤਦੇ ਗਏ ਤਿਉਂ ਤਿਉਂ ਰਾਜੇ ਦੀ ਪ੍ਰੀਤ ਤੀਬਰ ਹੁੰਦੀ ਗਈ, ਉਹ ਰਾਤ ਦਿਨੇ ਗੁਰੂ ਜੀ ਨੂੰ ਯਾਦ ਕਰਨ ਲਗਾ।

ਰਾਜੇ ਨੇ ਹੁਕਮ ਦਿਤਾ—ਉਸ ਦੇ ਰਾਜ ਵਿਚ ਜੋ ਕੋਈ ਸਾਧੂ ਆਵੇ ਉਸ ਦਾ ਸਤਿਕਾਰ ਵੀ ਕੀਤਾ ਜਾਵੇ ਪਰ ਨਾਲ ਹੀ ਪਰਖ ਵੀ ਕੀਤੀ ਜਾਵੇ, ਜੋ ਪਰਖ ਵਿਚ ਪੂਰਾ ਉਤਰੇ ਉਸ ਨੂੰ ਮੇਰੇ ਕੋਲ ਲਿਆਉਣਾ, ਸਾਧੂਆਂ ਦੇ ਜੀਵਨ ਦੀ ਪਵਿਤ੍ਰਤਾਈ ਤੇ ਉਚਤਾ ਨੂੰ ਦੇਖਣ ਵਾਸਤੇ ਰਾਜੇ ਨੇ ਇਕ ਸੁੰਦਰ ਇਸਤਰੀਆਂ ਦਾ ਜਥਾ ਛਡਿਆ ਜੋ ਉਹਨਾਂ ਸੁੰਦਰੀਆਂ ਦਾ ਜੋਬਨ ਤੇ ਹੁਸਨ ਦੇਖਕੇ ਜੀਵਨ ਤੋਂ ਫਿਰ ਜਾਂਦਾ ਹੈ, ਉਸ ਨੂੰ ਡੰਨ ਦਿਤਾ ਜਾਂਦਾ। ਏਧਰ ਰਾਮੇਸ਼ਵਰ ਵਿਚ ਬੈਠੇ

ਹੋਏ ਜਗਤ ਗੁਰੂ ਨਾਨਕ ਤੇ ਮਨਮੋਹਣੇ ਪ੍ਰੀਤਮ ਦੇ ਕੋਮਲ ਹਿਰਦੇ ਨੂੰ ਪਰੇਮ ਦੀ ਡੋਰ ਨੇ ਖਿਚ ਪਾਈ, ਪਰੇਮ ਖਿਚਕੇ ਸਾਗਰੋਂ ਪਾਰ ਖੜਨ ਵਾਸਤੇ ਤਿਆਰ ਹੋ ਪਿਆ ਕਿਨਾਰੇ ਉਤੇ ਖਲੋ ਕੇ ਗੁਰੂ ਜੀ ਨੇ ਵੈਸ਼ਾਲ ਨੀਲੇ ਸਾਗਰ ਵਲ ਦੇਖਿਆ ਸਾਗਰ ਨੇ ਉਛਲਕੇ ਆਖਿਆ—ਦਾਤਾ ! ਮੇਰੇ ਧੰਨ ਭਾਗ ਜੇ ਮੈਂ ਪਾਪੀ ਤੇ ਖਾਰੇ ਨੂੰ ਤਾਰੋ। ਮੇਰਾ ਤਾਂ ਪਾਣੀ ਵੀ ਕੋਈ ਨਹੀਂ ਪੀਂਦਾ। ਮੇਰੇ ਨਾਲੋਂ ਖੂਹ ਤੇ ਦਰਿਆ ਚੰਗੇ ਹਨ ਜਿਨ੍ਹਾਂ ਕੋਲ ਮਨੁਖਤਾ ਨੂੰ ਲਾਭ ਹੈ। ਮੈਂ ਤਾਂ ਸਗੋਂ ਉਹਨਾਂ ਭੁਲਿਆ ਨੂੰ ਵੀ ਖਾ ਜਾਂਦਾ ਹਾਂ। ਮੈਂ ਪਾਪੀ ਹਾਂ, ਮਹਾਂ ਪਾਪੀ। ਆਓ ਚਰਨ ਪਾਓ, ਮੇਰਾ ਜਨਮ ਸਫਲ ਹੋਵੇ ਅਗਸਤ ਰਿਖੀ ਦੇ ਕਰੋਧ ਦਾ ਸ਼ਿਕਾਰ ਹੋ ਕੇ ਅਗੇ ਮੈਂ ਬੇਸੁਆਦਾ ਤੇ ਬੇਲੋੜਾ ਹੋ ਗਿਆ ਹਾਂ।

ਦਇਆ ਦੇ ਘਰ, ਪਰੇਮ ਦੇ ਸਾਗਰ ਨੇ ਵੈਸ਼ਾਲ ਨੀਲੇ ਸਾਗਰ ਨੂੰ ਧੀਰਜ ਦਿਤੀ ਤੇ ਆਖਿਆ—ਹਾਂ ਭਾਈ ! ਅਸਾਂ ਜ਼ਰੂਰ ਅਗੇ ਜਾਣਾ। ਇਹ ਆਖ ਕੇ ਗੁਰੂ ਜੀ ਚਲੇ। ਭਾਈ ਸੰਤੋਖ ਸਿੰਘ ਜੀ ਲਿਖਦੇ ਹਨ—

*ਨਾਮ ਜੋਰ ਸੋ ਰਘੁਕੁਲ ਕੇਤਾ। ਬਾਧਿਓ ਤਬੈ ਉਦਧ ਕੋ ਸੇਤਾ।*
*ਅਬ ਹਮ ਲੇਕਰਿ ਨਾਮ ਅਲੰਬੂ। ਹੈ ਹੈਂ ਪਾਰ ਪਰਮ ਨਿਧਿ ਅੰਬੂ।*
*ਅੰਸ ਕਹੈ ਗਮਨ ਕੀਨ ਜਗਨਾਥਾ। ਜਲ ਪਰ ਚਲੇ ਜਾਹਿਸੁਖਰਾਸਾ।*
*ਗਏ ਮਧ ਇਕ ਮੀਨ ਨਿਹਾਰਾ। ਸਹਸ ਕੋਸ ਕੋਸ ਕੋ ਜਹ ਬਿਸਥਾਰਾ*

*(ਨਾਨਕ ਪ੍ਰਕਾਸ਼)*

ਜਿਥੇ ਸ੍ਰੀ ਰਾਮ ਚੰਦਰ ਜੀ ਨੇ ਪੁਲ ਬੰਨ੍ਵਿਆਂ ਸੀ ਉਸ ਅਸਥਾਨ ਤੋਂ ਗੁਰੂ ਜੀ ਸਾਗਰ ਉਪਰ ਤੁਰਨ ਲਗੇ। ਸਰਬ ਸ਼ਕਤੀਵਾਨ ਪ੍ਰਮਾਤਮਾ ਗੁਰੂ ਨਾਨਕ ਦੇਵ ਜੀ ਤੇ ਮਰਦਾਨੇ ਨੂੰ ਇੰਜ ਲਈ ਜਾਂਦੇ ਸੀ ਜਿਵੇਂ ਸ਼ੀਸ਼ੇ ਉਤੋਂ ਦੀ ਕੋਈ ਆਪਣੇ ਆਪ ਸਰਕਦਾ ਜਾਂਦਾ ਹੈ ਤਾਂ ਬਰਫ ਦੇ ਉਤੋਂ ਦੀ ਤਿਲਕਦਾ ਜਾਂਦਾ ਹੈ। ਅਗੇ ਗਏ ਤਾਂ ਇਕ ਵਡੀ ਮਛੀ ਆਈ ਉਸ ਨੂੰ ਦੇਖਕੇ ਮਰਦਾਨਾ ਡਰ ਗਿਆ।

ਹੇ ਦਾਤਾ ! ਇਹ ਬਲਾ ਕਿਤੇ ਨਿਗਲ ਨਾ ਜਾਵੇ। ਗੁਰੂ ਜੀ ਨੇ ਹੌਂਸਲਾ ਦਿਤਾ—ਮਰਦਾਨਿਆਂ ! ਇਹ ਬਲਾ ਨਹੀਂ, ਸਗੋਂ ਮਛਲੀ ਰੂਪ ਵਿਚ ਇਕ ਤਪੀ ਯੋਗੀ ਹੈ ਜਿਸ ਨੇ ਤਪ ਸਾਧੇ ਹਨ, ਹੰਕਾਰ ਦੇ ਕਾਰਨ ਸਰਾਪ ਨਾਲ ਮਚਲੀ ਬਣ ਕੇ ਸਾਗਰ ਵਿਚ ਰਹਿ ਰਿਹਾ ਹੈ। ਇਹ ਅਸਾਂ ਦੀ ਸੇਵਾ ਵਾਸਤੇ ਆਇਆ

ਹੈ ਕੋਲ ਜਾ ਕੇ ਗੁਰੂ ਜੀ ਤੇ ਮਰਦਾਨਾ ਉਸ ਮਛਲੀ ਉਪਰ ਚੜ੍ਹ ਬੈਠੇ। ਉਸ ਮਛਲੀ ਦੇ ਆਸਰੇ ਗੁਰੂ ਨਾਨਕ ਜੀ ਤੇ ਮਰਦਾਨਾ ਕਿਨਾਰੇ ਜਾ ਲਗੇ—

*ਪੁਨਿ ਗਮਨ ਬੇਦੀ ਕੁਲ ਦੀਪਾ। ਪਹੁੰਚੇ ਲੰਕਾਂ ਕੇਰ ਸਮੀਪਾ।*
*ਫਿਰਤ ਬਿੰਦ੍ਰ ਤਹ ਦੀਰਘ ਦਾਨੋ। ਗਿਰ ਕੱਜਲ ਕੇ ਬਿਚਰਤ ਮਾਨੋ।*
*ਤਿਨਹਿ ਬਿਲੋਕ ਡਰਯੋ ਮਰਦਾਨਾ। ਹੋਇ ਅਧੀਰਜ ਬਚਨ ਬਖਾਨਾ। ਰਾਖਸ*
*ਗਹੈ ਅਨਿ ਹਮ ਤਾਈਂ। ਭਖਿਅਨ ਕਰੈ ਨ ਬਿਲਮ ਲਗਾਈ।*
*ਇਨ ਸਮੀਪ ਨਹਿ ਚਲਹੁ ਗੁਸਾਈਂ। ਅਪਰ ਸਥਾਨ ਬਿਲੋਕਹੁ ਜਾਈ।*

*(ਨਾਨਕ ਪ੍ਰਕਾਸ਼)*

ਬੇਦੀ ਕੁਲ ਦੇ ਚਾਨਣ (ਦੀਪਕ) ਲੰਕਾ ਦੇ ਕਿਨਾਰੇ ਪਹੁੰਚ ਚੁਕੇ, ਉਚੇ ਕੱਦਾਂ ਵਾਲੇ ਮਨੁਖ ਫਿਰਦੇ ਸਨ, ਜਿਨ੍ਹਾਂ ਦੀਆਂ ਸ਼ਕਲਾਂ ਸੂਰਤਾਂ ਬਹੁਤ ਡਰਾਉਣੀਆਂ ਸਨ ਤੇ ਉਹ ਦੈਂਤ ਪ੍ਰਤੀਤ ਹੁੰਦੇ ਸੀ, ਉਹਨਾਂ ਨੂੰ ਦੇਖਕੇ ਮਰਦਾਨਾ ਡਰ ਗਿਆ, ਹੱਥ ਜੋੜ ਕੇ ਗੁਰੂ ਜੀ ਨੂੰ ਕਹਿਣ ਲਗਾ—ਹੇ ਗੁਸਾਈਂ ! ਇਹ ਦੈਂਤ ਅਸਾਂ ਨੂੰ ਖਾ ਜਾਣਗੇ ਕਿਸੇ ਹੋਰ ਪਾਸੇ ਚਲੋ !

ਗੁਰੂ ਜੀ ਬੋਲੇ—ਦੇਖ ਮਰਦਾਨਿਆਂ ! ਤੇਰੇ ਹਿਰਦੇ ਵਿਚੋਂ ਭਰਮ ਨਹੀਂ ਜਾਂਦਾ ਹਰ ਚੀਜ਼ ਨੂੰ ਦੇਖਕੇ ਡਰ ਜਾਂਦਾ ਹੈਂ। ਕਰਤਾਰ ਉਤੇ ਭਰੋਸਾ ਰਖ ਤੇਰਾ ਵਾਲ ਵਿੰਗਾ ਨਹੀਂ ਹੋਵੇਗਾ। ਇਹ ਰਾਵਣ ਦੀ ਲੰਕਾ ਹੈ। ਇਥੋਂ ਦੇ ਮਨੁਖ ਏਸੇ ਸੂਰਤ ਦੇ ਹਨ।

ਗੁਰੂ ਜੀ ਕੁਦਰਤ ਦੇ ਨਜ਼ਾਰੇ ਦੇਖਦੇ ਹੋਏ ਪ੍ਰਸੰਨ ਚਿਤ ਹੁੰਦੇ ਹੋਏ ਲੰਕਾ ਦੇਸ਼ ਵਿਚ ਵਿਚਰਨ ਲਗੇ। ਹੌਲੀ ਹੌਲੀ ਵਿਚਰਦੇ ਹੋਏ ਤੇ ਸਤਯ ਧਰਮ ਦਾ ਉਪਦੇਸ਼ ਦੇਂਦੇ ਹੋਏ ਸ਼ਿਵਨਾਭ ਦੇ ਰਾਜ ਵਿਚ ਚਲੇ ਗਏ। ਦੋ ਮੰਜ਼ਲਾਂ ਹੋਰ ਕੀਤੀਆਂ ਤੇ ਰਾਜੇ ਦੀ ਨਗਰੀ ਆ ਗਈ। ਉਹ ਨਗਰੀ ਬਹੁਤ ਸੁੰਦਰ ਸੀ। ਨਗਰੀ ਦੇ ਬਾਹਰ ਇਕ ਪੁਰਾਣੇ ਸਮੇਂ ਦਾ ਸ਼ਾਹੀ ਬਾਗ ਸੀ, ਉਸ ਦੇ ਚੌਗਿਰਦੇ ਉਚੀ ਕੰਧ ਸੀ। ਕਾਲ ਦੇ ਕਠੋਰ ਹੱਥਾਂ ਨੇ ਉਸ ਦਾ ਹੁਲੀਆ ਵਿਗਾੜ ਦਿਤਾ ਹੋਇਆ ਸੀ ਫਿਰ ਵੀ ਉਥੇ ਮਾਲੀ ਰਹਿੰਦਾ ਸੀ। ਗੁਰੂ ਜੀ ਉਸ ਬਾਗ ਵਿਚ ਜਾ ਬਿਰਾਜੇ। ਮਰਦਾਨੇ ਨੇ ਰਬਾਬ ਵਜਾਇਆ ਤੇ ਗੁਰੂ ਜੀ ਨੇ ਇਲਾਹੀ ਕੀਰਤਨ ਕੀਤਾ। ਇਲਾਹੀ ਨਾਦ ਦੀ ਬਰਕਤ ਨਾਲ ਬਾਗ ਦੇ ਸੁਕੇ ਦਰਖਤ ਵੀ ਹਰੇ ਹੋ ਗਏ। ਹਰੇ ਪੱਤੇ ਤੇ ਰੰਗ ਬਰੰਗੇ ਫੁਲ ਹਵਾ ਦੇ ਮਧੁਰ ਮਧੁਰ ਝੋਕਿਆਂ ਨਾਲ ਅਥਾਹ

ਖੁਸ਼ੀ ਵਿਚ ਝੂਮਣ ਲਗੇ। ਕੁਦਰਤ ਦਾ ਅਲੌਕਿਕ ਖੇਲ ਦੇਖਕੇ ਮਾਲੀ ਹੈਰਾਨ ਹੋਏ ਖੁਸ਼ੀ ਵਿਚ ਨੱਚਦੇ ਹੋਏ ਰਾਜੇ ਵਲ ਦੌੜੇ ਰਾਜੇ ਕੋਲ ਜਾਕੇ ਆਖਣ ਲਗੇ—ਹੇ ਰਾਜਨ ! ਬਾਗ ਵਿਚ ਦੋ ਪ੍ਰਦੇਸ਼ੀ ਸਾਧੂ ਆਏ ਹਨ, ਉਹਨਾਂ ਦੀ ਬਰਕਤ ਨਾਲ ਸੁਕਾ ਹੋਇਆ ਬਾਗ ਹਰਿਆ ਹੋ ਗਿਆ ਹੈ।

ਇਹ ਬਚਨ ਸੁਣਦੇ ਸਾਰ ਰਾਜੇ ਦੇ ਹਿਰਦੇ ਵਿਚ ਖਿਚ ਪਈ, ਉਸ ਨੇ ਕਿਹਾ ਹੱਛਾ ਮੈਂ ਵੀ ਦਰਸ਼ਨ ਕਰਾਂਗਾ, ਪਰ ਦਰਸ਼ਨ ਕਰਨ ਤੋਂ ਪਹਿਲਾਂ ਦੇਖਣਾ ਚਾਹੁੰਦਾ ਹਾਂ ਕਿ ਠੀਕ ਮੇਰਾ ਹੀ ਪ੍ਰੀਤਮ ਆਇਆ ਹੈ ਜਾਂ ਕੋਈ ਹੋਰ ਜੋ ਜੋਗ ਸਿਧੀ ਨਾਲ ਮੈਨੂੰ ਧੋਖਾ ਦੇਣਾ ਚਾਹੁੰਦਾ ਹੈ।

ਹੇ ਮਾਲੀ ! ਤੂੰ ਜਾਹ ਉਹਨਾਂ ਸੰਤਾਂ ਦੀ ਸੇਵਾ ਕਰ ਉਹਨਾਂ ਨੂੰ ਦੇਖੀ। ਮਾਲੀ ਤੁਰ ਗਿਆ ਰਾਜੇ ਨੇ ਸਚੇ ਗੁਰੂ ਨੂੰ ਲੱਭਣ ਵਾਸਤੇ ਰਾਜ ਦਰਬਾਰ ਦੀਆਂ ਸੁੰਦਰ ਤੇ ਨਵਜੋਬਨ ਕਾਮ ਕੰਦਲਾਂ ਕੁਆਰੀਆਂ ਮੁਟਿਆਰਾਂ ਨੂੰ ਸਦਿਆ ਉਨ੍ਹਾਂ ਵਿਚੋਂ ਇਕ ਨੂੰ ਸਰਦਾਰੀ ਮਿਥਿਆ ਜੋ ਬਹੁਤ ਸੁੰਦਰ ਅੰਗਾਂ ਵਾਲੀ ਸੀ। ਸੁੰਦਰ ਗਹਿਣੇ ਤੇ ਕੱਪੜੇ ਪਵਾ ਉਹਨਾਂ ਨੂੰ ਕਿਹਾ—ਜਾਓ ਬਾਗ ਵਿਚ ਦੇਖੋ ਕੌਣ ਸਾਧੂ ਹੈ। ਸੁੰਦਰਤਾ ਜਵਾਨੀ, ਗੀਤਾਂ ਤੇ ਨਾਚ ਨਾਲ ਉਹਨਾਂ ਦੇ ਦਿਲ ਨੂੰ ਟਟੋਲੋ ਕਿ ਉਹ ਕਿੰਨੇ ਕੁ ਤਿਆਗੀ ਸਾਧੂ ਹਨ।

ਸੁੰਦਰੀਆਂ ਰਾਜੇ ਦੀ ਆਗਿਆ ਪਾਕੇ ਬਾਗ ਵਿਚ ਆ ਗਈਆਂ ਉਹਨਾਂ ਦੇ ਹੱਥਾਂ ਵਿਚ ਚਾਂਦੀ ਦੇ ਥਾਲ ਸਨ ਥਾਲਾਂ ਵਿਚ ਦੀਵੇ ਜਗ ਰਹੇ ਸਨ ਦੀਵਿਆਂ ਦੇ ਨਾਲ ਕਈ ਪਰਕਾਰ ਦੇ ਫੁਲ ਸਨ। ਉਹ ਦੋਵੇਂ ਹੀ ਨੱਚਦੀਆਂ ਹੋਈਆਂ ਬਾਗ ਵਿਚ ਦਾਖਲ ਹੋਈਆਂ। ਸਰਦਾਰਨੀ ਕੁੰਦਰ ਅਗੇ ਸੀ। ਬਸੰਤ ਰੁਤ ਵਿਚ ਜੋਬਨ ਠਾਠਾਂ ਮਾਰ ਰਿਹਾ ਸੀ। ਹਿੱਕਾਂ ਅਕੜਾ ਕੇ, ਨੈਣਾਂ ਦੇ ਤੀਰ ਛਡਦੀਆਂ ਹੋਈਆਂ ਉਹ ਮਤਜ ਨਾਲ ਯੁਧ ਕਰਨ ਚਲੀਆਂ ਸਨ। ਮਾਇਆ ਤੇ ਸੈਤਾਨ ਉਹਨਾਂ ਦੇ ਪਿਛੇ ਪਿਛੇ ਹੱਸ ਰਹੇ ਸਨ। ਛਨਣ ਛਨਣ ਛਣਕਦੇ ਸਨ। ਗੁਰੂ ਜੀ ਨੇ ਨੇੜੇ ਆ ਕੇ ਉਹਨਾਂ ਨੇ ਸ਼ਿਵ ਨਾਚ ਸ਼ੁਰੂ ਕੀਤਾ। ਨਾਚ ਨਾਲ ਹੀ ਗੀਤ ਵੀ ਗਾਉਣ ਲਗੀਆਂ ਉਹਨਾਂ ਦੇ ਹਾਵ ਭਾਵ ਦੇਖਕੇ ਗੁਰੂ ਜੀ ਅਡੋਲ ਰਹਿੰਦੇ ਹੋਏ ਮੁਸਕਰਾਏ। ਉਹਨਾਂ ਨੇ ਮਰਦਾਨੇ ਵਲ ਇਸ਼ਾਰਾ ਕੀਤਾ। ਮਰਦਾਨਿਆਂ ! ਇਹ ਸੈਨਾ ਅਸਾਂ ਨੂੰ ਪਰਖਣ ਤੇ ਜਿੱਤਣ ਵਾਸਤੇ ਆਈ ਹੈ। ਕਰਤਾਰ ਨੂੰ ਚੇਤੇ ਕਰੀਏ ਕਰਤਾਰ ਅਸਾਂ ਦੀ ਰਖਿਆ ਕਰੇ, ਕਰਤਾਰ ਤੋਂ ਬਿਨਾਂ ਤਾਂ ਹੋਰ ਆਸਰਾ

ਕੋਈ ਨਹੀਂ। ਮਰਦਾਨੇ ਨੇ ਰਬਾਬ ਦੀਆਂ ਤਾਰਾਂ ਹਿਲਾਈਆਂ ਅਲਾਹੀ ਰਾਗ ਦੇ ਨਗਮੇ ਨਿਕਲੇ ! ਗੁਰੂ ਜੀ ਨੇ ਸ਼ਬਦ ਉਚਾਰਨ ਕੀਤਾ—

*ਜਗ ਕਊਆ ਨਾਮੁ ਨਾਹੀ ਚੀਤਿ ॥ ਨਾਮੁ ਬਿਸਾਰਿ ਗਿਰੈ ਦੇਖੁ ਭੀਤਿ ॥*
*ਮਨੂਆ ਡੋਲੈ ਚੀਤਿ ਅਨੀਤਿ । ਜਗ ਸਿਉ ਤੂਟੀ ਝੂਠ ਪਰੀਤਿ ॥੧॥*
*ਕਾਮੁ ਕ੍ਰੋਧੁ ਬਿਖੁ ਬਜਰੁ ਭਾਰੁ ॥ ਨਾਮ ਬਿਨਾ ਕੈਸੇ ਗੁਨ ਚਾਰੁ ॥੧॥ ਰਹਾਉ ॥*
*ਘਰੁ ਬਾਲੂ ਕਾ ਘੂਮਨ ਘੇਰਿ ॥ ਬਰਖਸਿ ਬਾਣੀ ਬੁਦਬੁਦਾ ਹੇਰਿ ॥*
*ਮਾਤ੍ਰ, ਬੂੰਦ ਤੇ ਧਰਿ ਚਕੁ ਫੇਰਿ ॥ ਸਰਬ ਜੋਤਿ ਨਾਮੈ ਕੀ ਚੇਰਿ ॥੨॥*
*ਸਰਬ ਉਪਾਇ ਗੁਰੂ ਸਿਰਿ ਮੋਰੁ ॥ ਭਗਤਿ ਕਰਉ ਪਗ ਲਾਗਉ ਤੋਰ ॥*
*ਨਾਮਿ ਰਤੋ ਚਾਹਉ ਤੁਝ ਓਰੁ ॥ ਨਾਮੁ ਦੁਰਾਇ ਚਲੈ ਸੋ ਚੋਰੁ ॥੩॥*
*ਪਤਿ ਖੋਈ ਬਿਖੁ ਅੰਚਲਿ ਪਾਇ ॥ ਸਾਚ ਨਾਮਿ ਰਤੋ ਪਤਿ ਸਿਉ ਘਰਿ ਜਾਇ ॥*
*ਜੋ ਕਿਛੁ ਕੀਨ੍ਹਸਿ ਪ੍ਰਭੁ ਰਜਾਇ ॥ ਭੈ ਮਾਨੈ ਨਿਰਭਉ ਮੇਰੀ ਮਾਇ ॥੪॥*
*ਕਾਮਨਿ ਚਾਹੈ ਸੁੰਦਰਿ ਭੋਗੁ ॥ ਪਾਨ ਫੂਲ ਮੀਠੇ ਰਸ ਰੋਗ ॥*
*ਖੀਲੈ ਬਿਗਸੈ ਤੇਤੋ ਸੋਗ ॥ ਪ੍ਰਭ ਸਰਣਾਗਤਿ ਕੀਨ੍ਹਸਿ ਹੋਗ ॥੫॥*
*ਕਾਪੜੁ ਪਹਿਰਸਿ ਅਧਿਕੁ ਸੀਗਾਰੁ ॥ ਮਾਟੀ ਫੂਲੀ ਰੂਪੁ ਬਿਕਾਰੁ ॥*
*ਆਸਾ ਮਨਸਾ ਬਾਂਧੋ ਬਾਰੁ ॥ ਨਾਮ ਬਿਨਾ ਸੂਨਾ ਘਰੁ ਬਾਰੁ ॥੬॥*
*ਗਾਛਹੁ ਪੁਤ੍ਰੀ ਰਾਜ ਕੁਆਰਿ ॥ ਨਾਮੁ ਭਣਹੁ ਸਚੁ ਦੋਤੁ ਸਵਾਰਿ ॥*
*ਪ੍ਰਿਉ ਸੇਵਹੁ ਪ੍ਰਭ ਪ੍ਰੇਮ ਅਧਾਰਿ ॥ ਗੁਰ ਸਬਦੀ ਬਿਖੁ ਤਿਆਸ ਨਿਵਾਰਿ ॥੭॥*
*ਮੋਹਨਿ ਮੋਹਿ ਲੀਆ ਮਨੁ ਮੋਹਿ ॥ ਗੁਰ ਕੈ ਸਬਦਿ ਪਛਾਨਾ ਤੋਹਿ ॥*
*ਨਾਨਕ ਠਾਢੇ ਚਾਹਹਿ ਪ੍ਰਭੂ ਦੁਆਰਿ ॥ ਤੇਰੇ ਨਾਮਿ ਸੰਤੋਖੇ ਕਿਰਪਾ ਧਾਰਿ ॥੮॥੧॥*

*(ਬਸੰਤੁ ਮਹਲਾ ੧ ਅਸਟਪਦੀਆਂ ਪੰਨਾ ੧੧੮੭)*

ਉਹ ਨਿਰਤ ਕਰਨ ਵਾਲੀਆਂ ਸੁੰਦਰ ਜੇਤੂ ਸਨ, ਉਹਨਾਂ ਨੇ ਅਨੇਕਾਂ ਸਾਧੂਆਂ ਦੇ ਸਿਦਕ ਨੀਵੇਂ ਕਰ ਦਿਤੇ ਸਨ, ਪਰ ਸ੍ਰੀ ਗੁਰੂ ਜੀ ਕੋਲੋਂ ਸ਼ਬਦ ਸੁਣਦੇ, ਸਾਰ ਉਹਨਾਂ ਦੇ ਪੈਰ ਨਚਣੋਂ ਖਲੋ ਗਏ, ਅੱਖਾਂ ਡੋਰੇ ਨਾ ਸੁਟ ਸਕੀਆਂ, ਸਗੋਂ ਉਹਨਾਂ ਦੇ ਛਪਰ ਮਿਟ ਗਏ ਤੇ ਉਹ ਨੀਵੀਆਂ ਹੋ ਗਈਆਂ। ਬੁਲ੍ਹ ਫਰਕਣੋਂ ਹਟੇ। ਹੱਥ ਜੁੜ ਗਏ ਹਾਰੇ ਹੋਏ ਸੈਨਕਾਂ ਵਾਂਗ ਸਾਰੀਆਂ ਹੱਥ ਜੋੜ ਖਲੋਤੀਆਂ ਮਹਾਤਮਾ ਜੀ ! ਅਸਾਂ ਨੂੰ ਖਿਮਾਂ ਕਰਨਾ। ਅਸਾਡੇ ਪਾਪਾਂ ਨੂੰ ਅਣਡਿਠ ਕਰਕੇ ਅਸਾਂ ਦੀ ਕਲਿਆਣ ਕਰਨੀ। ਸੁੰਦਰੀਆਂ ਦੀ ਸਰਦਾਰ ਨੇ ਅਗੇ ਹੋ ਕੇ ਗੁਰੂ

ਜੀ ਦੇ ਚਰਨਾਂ ਉਤੇ ਮੱਥਾ ਟੇਕਿਆ।

ਪੁਤਰ ! ਰਾਮ ਨਾਮ ਦਾ ਸਿਮਰਨ ਕਰੋ। ਇਹ ਜਵਾਨੀ ਤੇ ਸੁਤੰਰਤਾ ਕਰਤਾਰ ਦੀ ਬਖਸ਼ਿਸ਼ ਹੈ ਇਹ ਸਦਾ ਨਹੀਂ ਰਹਿੰਦੀ। ਇਸ ਨੂੰ ਦੇਖਕੇ, ਪਾਕੇ ਕਰਤੇ ਨੂੰ ਨਹੀਂ ਭੁਲ ਜਾਣਾ ਚਾਹੀਦਾ, ਜੇ ਕਰਤਾਰ ਚਾਹੇ ਤਾਂ ਇਕ ਖਿਨ ਵਿਚਦੀ ਸੁੰਦਰ ਨੂੰ ਕਰੂਪ ਤੇ ਕੁਲੱਖਣੀ ਬਣਾ ਦੇਂਦਾ ਹੈ। ਕਰਤਾਰ ਨੂੰ ਚੇਤੇ ਕਰਨ ਤੋਂ ਬਿਨਾਂ ਇਹ ਸਰੀਰ ਸੁੰਞਾਂ ਤੇ ਮਿਟੀ ਦੀ ਢੇਰੀ ਸਮਝੋ। ਭਗਤੀ ਮਾਰਗ ਵਾਲਿਆਂ ਨੂੰ ਧੋਖਾ ਦੇਣਾ ਛੱਡ ਦਿਓ। ਜਾਓ ਘਰ ਅਰਾਮ ਕਰੋ, ਪ੍ਰਮਾਤਮਾ ਦਾ ਸਿਮਰਨ ਕਰੋ।

ਗੁਰੂ ਜੀ ਨੂੰ ਮੱਥਾ ਟੇਕਕੇ ਸਾਰੀਆਂ ਸੁੰਦਰੀਆਂ ਵਾਪਸ ਰਾਜ ਮਹਿਲ ਵਿਚ ਚਲੀਆਂ ਗਈਆਂ। ਓਸੇ ਵੇਲੇ ਰਾਜੇ ਨੇ ਸਰਦਾਰ ਸੁੰਦਰੀ ਨੂੰ ਪੁਛਿਆ—ਦਸੋ ! ਉਹ ਮਹਾਤਮਾ ਕਰਨੀ ਵਾਲਾ ਹੈ ਕਿ ਭੇਖੀ ?

ਸਰਦਾਰ ਸੁੰਦਰੀ ਹੱਥ ਜੋੜ ਕੇ ਬੋਲੀ—ਹੇ ਰਾਜਨ ! ਮਹਾਤਮਾ ਆਪ ਪਰਮੇਸ਼ਰ ਹੈ ਓਹਨਾਂ ਦੇ ਦਰਸ਼ਨ ਕਰਦੇ ਸਾਰ ਅਸਾਂ ਦੀਆਂ ਅੱਖਾਂ ਨੀਵੀਆਂ ਹੋ ਗਈਆਂ। ਮਾਇਆ, ਜਵਾਨੀ ਤੇ ਸੁੰਦਰਤਾ ਦਾ ਉਹਨਾਂ ਉਤੇ ਰਤਾ ਵੀ ਅਸਰ ਨਹੀਂ ਹੋਇਆ ਉਹਨਾਂ ਸਗੋਂ ਅਸਾਂ ਨੂੰ ਪਰੇਮ ਨਾਲ ਕਿਹਾ—ਹੇ ਪੁਤ੍ਰੀ ! ਸ੍ਰੀ ਰਾਮ ਦਾ ਭਜਨ ਕਰੋ, ਤੁਸਾਂ ਦੀ ਕਲਿਆਣ ਹੋਵੇਗੀ। ਉਹ ਪੂਰਨ ਮਹਾਂ ਪੁਰਖ ਹਨ ਦਰਸ਼ਨ ਕਰੋ।

ਰਾਜੇ ਨੂੰ ਕੁਝ ਭਰੋਸਾ ਹੋਇਆ ਉਹ ਸੋਚਣ ਲਗਾ ਸ਼ਾਇਦ ਓਹੋ ਹੀ ਨਾ ਆ ਗਏ ਹੋਣ ਜਿਨ੍ਹਾਂ ਦੇ ਦਰਸ਼ਨਾਂ ਵਾਸਤੇ ਉਸ ਦੇ ਹਿਰਦੇ ਵਿਚ ਖਿਚ ਹੈ। ਰਾਜੇ ਨੇ ਪੂਜਾ ਦੀ ਸਮੱਗਰੀ ਚੁਕਵਾਈ ਸਮਗਰੀ ਚੁਕਵਾ ਕੇ ਬਾਗ ਵਿਚ ਪਹੁੰਚਾ। ਗੁਰੂ ਜੀ ਦੇ ਦਰਸ਼ਨ ਕੀਤੇ ਦਰਸ਼ਨ ਕਰਦੇ ਸਾਰ ਹਿਰਦੇ ਸ਼ਾਂਤੀ ਆਈ, ਮਨ ਦੀ ਤੜਪ ਵਿਚ ਕਮੀ ਹੋਈ। ਓਸੇ ਵੇਲੇ ਦੋਵੇਂ ਹੱਥ ਜੋੜ ਕੇ ਮੱਥਾ ਟੇਕਿਆ ਪਰ ਹਿਰਦੇ ਵਿਚ ਭਰਮ ਦੀ ਨਿਕੀ ਜਿਹੀ ਪੀੜਾ ਸੀ। ਆਖਣ ਲਗਾ ਪਤਾ ਕਰ ਲਵਾਂ ਕਿਤੇ ਹੋਰ ਹੀ ਨਾ ਹੋਵਣ। ਭਾਈ ਮਨਸੁਖ ਨੇ ਜੋ ਹੁਲੀਆ ਦਸਿਆ ਸੀ ਜੋ ਚਿਹਰੇ ਦੀਆਂ ਰੰਗਣਾਂ ਦਸੀਆਂ ਸਨ ਉਹ ਤਾਂ ਸਭ ਮਿਲਦੀਆਂ ਜੁਲਦੀਆਂ ਪਰ ਉਮਰ ਵਧੇਰੇ ਪ੍ਰਤੀਤ ਹੁੰਦੀ ਸੀ (ਕਿਉਂਕਿ ਭਾਈ ਮਨਸੁਖ ਗੁਰੂ ਜੀ ਨੂੰ ਦਸ ਸਾਲ ਪਹਿਲੇ ਮਿਲਿਆ ਸੀ) ਰਾਜੇ ਨੇ ਗੁਰੂ ਜੀ ਅਗੇ ਪ੍ਰਾਰਥਾਨ ਕੀਤੀ—ਹੇ ਮਹਾਂ ਪੁਰਸ਼ੋ। ਦਸੋ ਆਪ ਕਿਸ ਜਾਤ ਵਿਚੋਂ ਹੋ ਕਿਸ ਦੇਸ਼ ਤੋਂ ਆਏ ਹੋ ਕੀ

ਬ੍ਰਾਹਮਣ ਤਾਂ ਨਹੀਂ ? ਤਾਂ ਗੁਰੂ ਜੀ ਨੇ ਇਸ ਪ੍ਰਥਾਇ ਸ਼ਬਦ ਉਚਾਰਿਆ—

*ਜੋਗੀ ਜੁਗਤਿ ਨਾਮੁ ਨਿਰਮਾਇਲੁ ਤਾ ਕੈ ਮੈਲੁ ਨ ਰਾਤੀ ॥ ਪ੍ਰੀਤਮ ਨਾਥੁ ਸਦਾ ਸਚੁ ਸੰਗੇ ਜਨਮ ਮਰਣ ਗਤਿ ਬੀਤੀ ॥੧॥ ਗੁਸਾਈ ਤੇਰਾ ਕਹਾ ਨਾਮੁ ਕੈਸੇ ਜਾਤੀ ॥ ਜਾ ਤਉ ਭੀਤਰਿ ਮਹਲਿ ਬੁਲਾਵਹਿ ਪੂਛਉ ਬਾਤ ਨਿਰੰਤੀ ॥੧॥ ਰਹਾਉ ॥ ਬ੍ਰਹਮਣੁ ਬ੍ਰਹਮ ਗਿਆਨ ਇਸਨਾਨੀ ਹਰਿ ਗੁਣ ਪੂਜੇ ਪਾਤੀ ॥ ਏਕੋ ਨਾਮੁ ਏਕੁ ਨਾਰਾਇਣੁ ਤ੍ਰਿਭਵਣ ਏਕਾ ਜੋਤੀ ॥੨॥ ਜਿਹਵਾ ਡੰਡੀ ਇਹੁ ਘਟੁ ਛਾਬਾ ਤੋਲਉ ਨਾਮੁ ਅਜਾਚੀ ॥ ਏਕੋ ਹਾਟੁ ਸਾਹੁ ਸਭਨਾ ਸਿਰਿ ਵਣਜਾਰੇ ਇਕ ਭਾਤੀ ॥੩॥ ਦੋਵੈ ਸਿਰੇ ਸਤਿਗੁਰੂ ਨਿਬੇੜੇ ਸੋ ਬੂਝੈ ਜਿਸੁ ਏਕ ਲਿਵ ਲਾਗੀ ਜੀਅਹੁ ਰਹੈ ਨਿਭਰਾਤੀ ॥ ਸਬਦੁ ਵਸਾਏ ਭਰਮੁ ਚੁਕਾਏ ਸਦਾ ਸੇਵਕੁ ਦਿਨੁ ਰਾਤੀ ॥੪॥ ਊਪਰਿ ਗਗਨੁ ਗਗਨ ਪਰਿ ਗੋਰਖੁ ਤਾ ਕਾ ਅਗਮੁ ਗੁਰੂ ਪੁਨਿ ਵਾਸੀ ॥ ਗੁਰ ਬਚਨੀ ਬਾਹਰਿ ਘਰਿ ਏਕੋ ਨਾਨਕੁ ਭਇਆ ਉਦਾਸੀ ॥੫॥੧੧॥*

(ਮਾਰੂ ਮ: ੧ ਪੰਨਾ ੯੯੨)

ਤਿਸਦਾ ਪ੍ਰਮਾਰਥ—ਗੁਰੂ ਜੀ ਨੇ ਇਸ ਸ਼ਬਦ ਵਿਚ ਸੁਆਲ ਤੇ ਜਵਾਬ ਦੋਨੋਂ ਉਚਾਰੇ ਹਨ ਜੋ ਜੋ ਸਵਾਲ ਰਾਜਾ ਕਰਦਾ ਗਿਆ ਸੋ ਸੋ ਉਤਰ ਗੁਰੂ ਜੀ ਦੇਂਦੇ ਗਏ। ਰਾਜੇ ਨੇ ਸਵਾਲ ਕੀਤਾ ਕਿ ਆਪ ਜੋਗੀ ਹੋ ?

ਤਿਸਦਾ ਉਤਰ ਗੁਰੂ ਜੀ ਦੇਂਦੇ ਹਨ—ਹੇ ਰਾਜਨ ! ਜੋਗੀ ਉਹ ਹੋ ਸਕਦਾ ਹੈ ਜਿਸ ਨੂੰ ਪ੍ਰਮਾਤਮਾ ਦੇ ਸਿਮਰਨ ਕਰਨ ਦੀ ਅਸਲ ਜੁਗਤ ਆਉਂਦੀ ਹੋਵੇ। ਮਨ ਉਸ ਦਾ ਨਿਰਮਲ ਹੈ ਪਾਪਾਂ ਦੀ ਮੈਲ ਤਾਰੀ ਨਹੀਂ ਓਹ ਜੋਗੀ ਚੰਗਾ ਹੈ ਜੋ ਪ੍ਰਾਣਾਂ ਨਾਲ ਪ੍ਰਮਾਤਮਾ ਦੀ ਪਰੀਤ ਨੂੰ ਨਿਭਾਉਂਦਾ ਹੈ।

ਹੁਣ ਰਾਜੇ ਨੇ ਜਾਤ ਤੇ ਨਾਮ ਪੁਛਿਆ ਇਸ ਵਾਸਤੇ ਸਾਹਿਬ ਜੀ ਫੁਰਮਾਉਂਦੇ ਹਨ (ਪਰ ਪ੍ਰਮਾਤਮਾ ਨੂੰ ਸੰਬੋਧਨ ਕਰਕੇ) ਹੇ ਮਾਲਕ ! ਤੇਰਾ ਨਾਮ ਕੀ ਹੈ, ਕਿਹੜੀ ਜਾਤੀ ਹੈ, ਜਿਸ ਕਾਰਨ ਮੈਂ ਆਪਣੇ ਘਰ ਹਿਰਦੇ ਵਿਚ ਵਾਸ ਦੇਵਾਂ ਤਾਂਕਿ ਨੇੜੇ ਬੈਠ ਕੇ ਕੋਈ ਗੱਲ ਕਰ ਸਕਾਂ। ਹਿਰਦੇ ਦੇ ਭਾਵਾਂ ਨੂੰ ਪ੍ਰਗਟ ਕਰਾਂ ਤੇਰੇ ਨਾਮ ਬਹੁਤ ਹਨ ਮੈਂ ਆਖ ਨਹੀਂ ਸਕਦਾ।

ਰਾਜੇ ਨੇ ਫਿਰ ਸਵਾਲ ਕੀਤਾ, ਕਿਤੇ ਆਪ ਬ੍ਰਾਹਮਣ ਤਾਂ ਨਹੀਂ ਹੋ ? ਤਾਂ ਗੁਰੂ ਜੀ ਕਹਿਣ ਲਗੇ—ਹੇ ਰਾਜਾ ! ਤੂੰ ਭੁਲੇਖੇ ਵਿਚ ਹੈਂ ਬ੍ਰਾਹਮਣ ਉਹ ਹੈ

ਜੋ ਪ੍ਰਮਾਤਮਾ ਦੇ ਗਿਆਨ ਵਿਚ ਇਸ਼ਨਾਨ ਕਰਦਾ ਹੋਵੇ ਰਾਤ ਦਿਨੇ ਹਰ ਘੜੀ ਪ੍ਰਮਾਤਮਾ ਦੇ ਹੀ ਗੁਣਾਂ ਵਿਚ ਮਗਨ ਰਹੇ। ਪ੍ਰਮਾਤਮਾ ਪ੍ਰਤਾਪ ਦੇ ਪਤਿਆਂ ਨਾਲ ਪ੍ਰਮਾਤਮਾ ਦੀ ਪੂਜਾ ਕਰੇ ਕਿਉਂਕਿ ਪ੍ਰਭੂ ਦਾ ਇਕ ਨਾਮ ਹੈ। ਇਕੋ ਉਹ ਆਪ ਹੈ ਤੇ ਤ੍ਰਿਲੋਕੀ ਵਿਚ ਉਹਦੀ ਜੋਤ ਵਸਦੀ ਹੈ। ਐਸਾ ਬ੍ਰਾਹਮਣ ਹੋਣਾ ਚਾਹੀਏ। ਹੋਰ ਬ੍ਰਾਹਮਣ ਤਾਂ ਵਿਖਾਵੇ ਦੇ ਹਨ ਜਿਹਨਾਂ ਨੂੰ ਜੀਵਨ ਦੇ ਕਰਮ ਵੀ ਪੂਰੇ ਨਹੀਂ ਆਉਂਦੇ।

ਰਾਜੇ ਨੇ ਆਖਿਆ—ਕਿਤੇ ਹਟੀ ਕਰਨ ਵਾਲੇ ਸੁਦਾਗਰ ਤਾਂ ਨਹੀਂ ਹੋ?

ਗੁਰੂ ਜੀ ਨੇ ਉਤਰ ਦਿਤਾ—ਹਟਵਾਣੀਆਂ ਸੁਦਾਗਰ ਉਹ ਹੋ ਸਕਦਾ ਹੈ ਜੋ ਜਬਾਨ ਨੂੰ ਤਾਂ ਤਕੜੀ ਬਣਾਵੇ ਡੰਡੀ ਤੇ ਹਿਰਦੇ ਨੂੰ ਛਾਬੇ ਤੋਲੇ ਹਰੀ ਦਾ ਨਾਮ ਉਹ ਨਾਮ ਜੋ ਅਤੁਲ ਹੈ ਸਤਿਸੰਗ ਰੂਪ ਹਟੀ ਹੈ ਜਿਥੇ ਸਿਰਜਨਹਾਰ ਦੇ ਨਾਮ ਨੂੰ ਤੋਲਿਆ ਜਾਂਦਾ ਹੈ ਉਹ ਸਿਰਜਨਹਾਰ ਸਾਰਿਆਂ ਦੇ ਸਿਰ ਉਪਰ ਵਡਾ ਤੇ ਇਕੋ ਮਾਲਕ ਹੈ। ਆਮ ਅਭਿਲਾਖੀ ਤੇ ਸਿਖ ਵਣਜਾਰੇ ਹਨ ਜੋ ਨਾਮ ਦਾ ਵਣਜ ਕਰਦੇ ਰਹਿੰਦੇ ਹਨ।

ਰਾਜਾ—ਮਹਾਂ ਪੁਰਸ਼ੋ ! ਇਹ ਦਸੋ ਕਿ ਆਪ ਤਿਆਗੀ ਸੰਨਿਆਸੀ ਹੋ ਜਾਂ ਗ੍ਰਿਹਸਤੀ ਇਸਤਰੀਆਂ ਪੁੱਤਰਾਂ ਵਿਚ ਰਹਿਣ ਵਾਲੇ ਹੋ?

ਗੁਰੂ ਜੀ—ਹੇ ਰਾਜਨ ! ਇਹ ਝੇੜੇ ਵੀ ਪ੍ਰਭੂ ਨੇ ਮੁਕਾ ਦਿਤੇ ਹਨ ਕੋਈ ਗ੍ਰਿਹਸਤੀ ਹੋਵੇ ਜਾਂ ਉਦਾਸੀ ਸੰਨਿਆਸੀ ਪ੍ਰਮਾਤਮਾ ਨੂੰ ਓਹੋ ਪਾ ਸਕਦਾ ਹੈ ਜੋ ਪ੍ਰਮਾਤਮਾ ਦਾ ਧਿਆਨ ਧਰ ਕੇ ਉਸ ਨੂੰ ਇਕ ਤਾਰ ਹੋ ਕੇ ਜਪਦਾ ਰਹੇ ਉਸੇ ਨਾਲ ਪ੍ਰੇਮ ਕਰਦਾ ਰਹੇ। ਉਹ ਪ੍ਰੇਮ ਅਟੁਟ ਹੋਣਾ ਚਾਹੀਦਾ ਹੈ। ਗੁਰੂ ਦੇ ਦਸੇ ਸ਼ਬਦ ਨੂੰ ਹਿਰਦੇ ਵਿਚ ਵਸਾ ਕੇ ਉਸ ਉਤੇ ਅਮਲ ਕਰਦਾ ਰਹੇ। ਹੋਰ ਕਿਸੇ ਦਾ ਸੇਵਕ ਨਾ ਬਣੇ ਬਿਨਾਂ ਪ੍ਰਮਾਤਮਾ ਦੇ ਨੌਕਰ ਹੋਣ ਦੇ।

ਰਾਜਾ—ਹੇ ਮਹਾਂ ਪੁਰਸ਼ੋ ! ਮੈਂ ਸੁਣਿਆ ਹੈ ਪੰਜਾਬ ਦੇ ਵਿਚ ਇਕ ਗੋਰਖ ਜੋਗੀ ਹੈ ਕੀ ਤੁਸੀਂ ਓਹੋ ਹੀ ਤਾਂ ਨਹੀਂ?

ਗੁਰੂ ਜੀ—ਹੇ ਰਾਜਨ ! ਇਹ ਕੀ ਗੱਲ ਪੁਛੀ? ਇਕ ਗੋਰਖ ਕੀ ਅਨੇਕਾਂ ਬ੍ਰਹਮੰਡਾਂ ਵਿਚ ਅਨੇਕਾਂ ਗੋਰਖ ਹਨ। ਅਸਲ ਬਾਤ ਇਹ ਹੈ ਕਿ ਗੋਰਖ ਤਾਂ ਉਸੇ ਨੂੰ ਕਹਿ ਸਕਦੇ ਹੋ ਜੋ ਦਸਵਾਂ ਦਵਾਰ ਹੈ ਇਹ ਮਨ ਦਾ ਅਸਲ ਟਿਕਾਣਾ ਹੈ ਇਸ ਵਾਸਤੇ ਮੇਰਾ ਮਨ ਦਸਵੇਂ ਦੁਆਰ ਵਿਚ ਟਿਕ ਗਿਆ ਹੈ। ਮੈਂ ਰਾਤ

ਦਿਨੇ ਪ੍ਰਮਾਤਮਾ ਨੂੰ ਜਪਦਾ ਹਾਂ। ਮੈਨੂੰ ਭਾਵੇਂ ਉਦਾਸੀ ਸਮਝੋ ਜਾਂ ਸਧਾਰਨ ਪੁਰਸ਼। ਇਕ ਨਿਰੰਕਾਰ ਤੋਂ ਬਿਨਾਂ ਹੋਰ ਤਾਂ ਕੋਈ ਵਸਤੂ ਨਹੀਂ ਭਾਉਂਦੀ। ਸੰਸਾਰ ਦੇ ਰੰਗ, ਰਾਗ, ਛਤੀ ਪ੍ਰਕਾਰ ਦੇ ਖਾਣੇ ਸਭ ਫਿਕੇ ਪ੍ਰਤੀਤ ਹੁੰਦੇ ਹਨ।

ਆਖਰ ਮਰਦਾਨਾ ਚੁਪ ਨਾ ਰਹਿ ਸਕਿਆ, ਰਾਜੇ ਨੂੰ ਆਖਣ ਲਗਾ ਹੇ ਰਾਜਨ ! ਇਹ ਬੇਦੀ ਕੁਲ ਦੇ ਸ੍ਰੀ ਨਾਨਕ ਜੀ ਨਿਰੰਕਾਰੀ ਹਨ ਪ੍ਰੇਮ ਡੋਰ ਦੇ ਖਿਚੇ ਹੋਏ ਏਥੇ ਆ ਪੁਜੇ ਹਨ। ਰਾਜਾ ਗੁਰੂ ਜੀ ਦੇ ਚਰਨੀਂ ਡਿਗਾ ਚਰਨ ਧੂੜ ਲੈ ਕੇ ਅੱਖਾਂ ਤੇ ਮੱਥੇ ਨੂੰ ਲਾਈ ਖੁਸ਼ੀਆਂ ਦੇ ਵਾਜੇ ਵਜੇ।ਉਸ ਵੇਲੇ ਹੀ ਸ਼ਹਿਰ ਵਿਚ ਹੁਕਮ ਕੀਤਾ ਕਿ ਸਭ ਪੁਰਸ਼ ਇਸਤਰੀਆਂ ਖੁਸ਼ੀਆਂ ਕਰਨ। ਰਾਜੇ ਨੂੰ ਰਾਜੇ ਦਾ ਗੁਰੂ ਤੇ ਆਪ ਪਰਮੇਸ਼ਰ ਆ ਮਿਲਿਆ। ਰਾਜਾ ਗੁਰੂ ਜੀ ਨੂੰ ਰਾਜ ਮਹਿਲਾਂ ਵਿਚ ਲੈ ਗਿਆ, ਜੀ ਖੋਹਲ ਕੇ ਸੇਵਾ ਕੀਤੀ। ਰਾਜੇ ਨੇ ਪ੍ਰਾਰਥਨਾਂ ਕੀਤੀ ਕਿ ਅਸਾਂ ਨੂੰ ਉਪਦੇਸ਼ ਦੇਵੋ ਅਸੀਂ ਪਾਪੀ ਜੀਵ ਹਾਂ। ਅਸਾਂ ਦਾ ਵਤਨ ਅਗੇ ਸੀਤਾ ਦੇ ਹਰਨ ਵਿਚ ਬਦਨਾਮ ਹੈ। ਗੁਰੂ ਨਾਨਕ ਦੇਵ ਜੀ ਨੇ ਉਪਦੇਸ਼ ਦੇਂਦਿਆਂ ਹੋਇਆ ਆਖਿਆ—

*ਸਾਚਾ ਨਾਮੁ ਸਲਾਹੀਐ ਸਾਚੇ ਤੇ ਤ੍ਰਿਪਤਿ ਹੋਇ॥ ਗਿਆਨ ਰਤਨਿ ਮਨੁ ਮਾਜੀਐ ਬਹੁੜਿ ਨ ਮੈਲਾ ਹੋਇ॥ ਜਬ ਲਗੁ ਸਾਹਿਬੁ ਮਨਿ ਵਸੈ ਤਬ ਲਗੁ ਬਿਘਨੁ ਨ ਹੋਇ॥ ਨਾਨਕ ਸਿਰੁ ਦੇ ਛੁਟੀਐ ਮਨਿ ਤਨਿ ਸਾਚਾ ਸੋਇ॥੪॥੧੦॥*

*(ਮਾਰੂ ਮਹਲਾ ੧, ਪੰਨਾ ੯੯੨)*

ਹੇ ਰਾਜਨ ! ਜੀਵਨ ਮਨੋਰਥ ਇਹੋ ਹੈ ਕਿ ਸਦਾ ਉਸ ਸਰਬ ਸ਼ਕਤੀ ਵਾਨ ਪ੍ਰਮਾਤਮਾ ਦੇ ਨਾਮ ਦੀਆਂ ਸਿਫਤਾਂ ਕਰਦੇ ਰਹੀਏ। ਉਸ ਸਚੇ ਨਾਮ ਨਾਲ ਤ੍ਰਿਪਤੀ ਆਉਂਦੀ ਹੈ ਸਾਰੀਆਂ ਭੁਖਾਂ ਮਿਟਦੀਆਂ ਹਨ। ਇਹ ਮਨ ਜੋ ਜਨਮ ਜਨਮ ਦੀ ਮੈਲ ਨਾਲ ਕਾਲਾ ਸਿਆਹ ਹੋ ਚੁਕਾ ਹੈ ਇਸ ਨੂੰ ਗਿਆਨ ਦੇ ਰਤਨਾਂ ਨਾਮ ਖ਼ੂਬ ਮਾਂਜ ਕੇ ਸਾਫ ਕੀਤਾ ਜਾਵੇ। ਜਦੋਂ ਮਨ ਨਿਰਮਲ ਹੋ ਗਿਆ ਮਨ ਵਿਚ ਪ੍ਰਭੂ ਦੀ ਯਾਦ ਵਸ ਗਈ। ਜਦੋਂ ਯਾਦ ਵਸੀ ਤਾਂ ਮਨੁਖ ਤੇ ਪ੍ਰਭੂ ਵਿਚ ਕੋਈ ਭੇਦ ਨਾ ਰਿਹਾ। ਜਦੋਂ ਦੋਵੇਂ ਇਕ ਰੂਪ ਹੋ ਗਏ ਤਾਂ ਕੋਈ ਵਿਘਨ ਨਹੀਂ ਹੁੰਦਾ। ਹੇ ਰਾਜਨ ! ਜੋ ਪ੍ਰਮਾਤਮਾ ਨਾਲ ਮਿਲੇ ਹੋਏ ਹਨ ਉਨ੍ਹਾਂ ਅਗੇ ਆਪਣਾ ਆਪ ਵੇਚ।

ਇਹ ਸੁਣ ਕੇ ਰਾਜੇ ਨੇ ਆਖਿਆ, ਦਾਤਾ ! ਆਪ ਨਾਲੋਂ ਕਿਹੜਾ ਚੰਗਾ ਹੈ। ਬੰਦਾ ਆਪ ਦਾ ਸੇਵਕ ਹੈ ਸਭ ਕੁਝ ਆਪ ਦੇ ਹਵਾਲੇ ਕਰਦਾ ਹੈ।

ਗੁਰੂ ਜੀ ਰਾਜ ਦਾ ਪਰਮ, ਸਿਦਕ ਤੇ ਤਿਆਗ ਦੇਖਕੇ ਬਹੁਤ ਹੀ ਪ੍ਰਸੰਨ ਹੋਏ। ਗੁਰਮਤ ਦਾ ਪ੍ਰਚਾਰ ਕਰਨ ਵਾਸਤੇ ਰਾਜੇ ਨੂੰ ਮੰਜੀ ਬਖਸ਼ੀ ਤੇ ਬਖੋਸ਼ੀ ਤੇ ਸਾਰੇ ਸੰਗਲਾਦੀਪ (ਲੰਕਾ) ਵਿਚ ਸਤਿਨਾਮੁ ਦਾ ਉਚਾਰਨ ਕੀਤਾ, ਜਿਸ ਦੇ ਆਦਿ ਸ਼ਬਦ ਇਹ ਹਨ—

*ਉਨ ਮੁਨਿ ਸੁੰਨ ਸੁੰਨ ਸਭ ਕਹੀਐ। ਉਹ ਮਨਿ ਹਰਖ ਸੋਗ ਨਹੀ ਕਹੀਐ।*
*ਉਨ ਮਨਿ ਆਸਾ ਅੰਦੇਸਾ ਨਹੀ ਬਿਆਪਤ। ਉਨ ਮਨਿ ਵਰਨ ਚਿਹਨ ਨਹੀ ਜਾਪਤ।*

ਆਖਦੇ ਨੇ ਸੈਦੇ ਤੇ ਘੀਉ ਸਿਖਾਂ ਨੇ ਇਸ ਸਾਰੀ ਪ੍ਰਾਣਸੰਗਲੀ ਨੂੰ ਲਿਖ ਕੇ ਰਖਿਆ ਜੋ ਪੰਜਵੇਂ ਪਾਤਿਸ਼ਾਹ ਵੇਲੇ ਪੇੜੇ ਮੋਖੇ ਰਾਹੀਂ ਸੰਗਲਦੀਪ ਤੋਂ ਵਾਪਸ ਲਿਆਂਦੀ ਗਈ ਪਰ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਨਹੀਂ ਚੜ੍ਹੀ। ਗੁਰੂ ਨਾਨਕ ਜੀ ਦਾ ਪ੍ਰਚਾਰ ਦੌਰਾ ਬਹੁਤ ਕਾਮਯਾਬ ਗਿਣਿਆਂ ਜਾਂਦਾ ਹੈ।

## ੭੯. ਰਾਜੇ ਰਾਮ ਨੂੰ ਸਤਯ ਮਾਰਗ ਦਰਸਾਇਆ

ਸੰਗਲਾਦੀਪ (ਲੰਕਾ) ਵਿਚ ਸਤਿਨਾਮੁ ਦਾ ਪ੍ਰਚਾਰ ਕਰਕੇ ਸ੍ਰੀ ਗੁਰੂ ਨਾਨਕ ਦੇਵ ਜੀ ਵਾਪਸ ਭਾਰਤ ਭੂਮੀ ਵਿਚ ਆ ਪਹੁੰਚੇ। ਰਾਮਾਨੰਦ ਸ਼ਹਿਰ ਵਿਚ ਧਰਮ ਪ੍ਰਚਾਰ ਕਰਕੇ ਦੇਸ਼ ਦੇ ਅੰਦਰਲੇ ਹਿਸੇ ਵਲ ਨਹੀਂ ਮੁੜੇ ਸਗੋਂ ਸਮੁੰਦਰ ਦੇ ਕਿਨਾਰੇ-ਕਿਨਾਰੇ ਹੋ ਤੁਰੇ ਹੌਲੀ ਹੌਲੀ ਪਲਮ ਕੋਟਾ ਪੁਜੇ, ਪਲਮ ਕੋਟਾ ਤੋਂ ਰਾਸ ਕੁਮਾਰੀ ਜਾ ਦੇਖੀ ਰਾਸ ਕੁਮਾਰੀ ਤੋਂ ਚੰਡੂਰਗਰ (ਚੈਨਗਨੂਰ) ਟਰਾਵਨਕੌਰ ਰਾਜ ਵਿਚ ਕੁਝ ਦਿਨ ਸਿਖੀ ਪ੍ਰਚਾਰ ਕੀਤਾ ਗੁਰੂ ਜੀ ਨੂੰ ਪਤਾ ਲਗਾ ਕਿ ਪਦਮਨ ਨਗਰ ਦਾ ਰਾਜਾ ਬਹੁਤ ਅਧਰਮ ਕਰ ਰਿਹਾ ਹੈ ਓਹ (ਦਰਬ ਸੰਚਨ) ਮਾਇਆ ਇਕੱਠੀ ਕਰਨ ਵਿਚ ਰੁਝਾ ਹੋਇਆ ਹੈ। ਮਾਇਆ ਦੇ ਖਜ਼ਾਨੇ ਭਰੀ ਜਾਂਦਾ ਹੈ। ਗਰੀਬਾਂ ਨੂੰ ਤੰਗ ਕਰਦਾ ਹੈ, ਕਰਤਾਰ ਨੂੰ ਭੁਲਾ ਬੈਠਾ ਹੈ। ਗੁਰੂ ਨਾਨਕ ਦੇਵ ਹੀ ਓਹਦੀ ਨਗਰੀ ਵਿਚ ਜਾ ਪੁਜੇ। ਆਪਣੇ ਸੁਭਾਉ ਅਨੁਸਾਰ ਗੁਰੂ ਜੀ ਨੇ ਇਕ ਪਕੇ ਸਰੋਵਰ ਦੇ ਪੌੜਾਂ ਉਤੇ ਆਸਣ ਸਜਾ ਲਿਆ। ਮਰਦਾਨਾ ਰਬਾਬ ਵਜਾਉਣ ਲਗਾ। ਗੁਰੂ ਜੀ ਹਰੀ ਜਸ ਉਚਾਰਨ ਲਗੇ। ਅਕਾਲ ਪੁਰਖ ਦੀ ਸਹਾਇਤਾ

ਨਾਲ ਗੁਰੂ ਜੀ ਨੇ ਇਕ ਹੋਰ ਕੌਤਕ ਰਚਿਆ ਜੋ ਅਸਚਰਜ ਸੀ। ਉਹ ਇਹ ਕਿ ਜੋ ਵੀ ਕੋਈ ਪੁਰਸ਼ ਜਾਂ ਨਾਰ ਨੇੜਿਓਂ ਜਾਂ ਦੂਰੋਂ ਸ੍ਰੀ ਗੁਰੂ ਜੀ ਦੇ ਦਰਸ਼ਨ ਕਰਦੇ ਓਹਨਾਂ ਨੂੰ ਇੰਜ ਦਿਖਾਈ ਦੇਂਦਾ ਜਿਵੇਂ ਇਸ ਮਹਾਂ ਪੁਰਸ਼ ਗੁਰੂ ਜੀ ਦੇ ਅਗੇ ਸੋਨੇ ਦੀਆਂ ਮੋਹਰਾਂ ਦਾ ਢੇਰ ਹੈ। ਸੂਰਜ ਦੀਆਂ ਕਿਰਨਾਂ ਨਾਲ ਉਹ ਸੁਨਹਿਰੀ ਮੋਰਹਾਂ ਚਮਕ ਰਹੀਆਂ ਹਨ। ਸੋਨੇ ਦੀ ਚਮਕ ਮਨੁਖ ਵਾਸਤੇ ਨਵੇਂ ਜਨਮ ਦੀ ਲਿਸ਼ਕ ਹੈ। ਲੋਕ ਬਹੁਤ ਹੈਰਾਨ ਹੁੰਦੇ ਹੋਏ ਆਪ ਵਿਚਦੀ ਗੱਲਾਂ ਕਰਨ ਲਗੇ ਪਰ ਗੁਰੂ ਜੀ ਨੂੰ ਪੁਛਣ ਦਾ ਕਿਸੇ ਨੂੰ ਹੌਂਸਲਾ ਨਹੀਂ ਸੀ।

ਮਾਇਆ ਇਕੱਠੀ ਕਰਨ ਵਾਲੇ ਰਾਜੇ ਦੇ ਕੰਨੀਂ ਵੀ ਇਹ ਗੱਲ ਜਾ ਪਈ ਕਿ ਦੋ ਸਾਧੂ ਆਏ ਹਨ। ਅਸਚਰਜ ਓਹਨਾਂ ਦਾ ਬਾਣਾ ਹੈ। ਓਹਨਾਂ ਕੋਲ ਦੌਲਤ ਬਹੁਤ ਹੈ। ਸੋਨੇ ਦੀਆਂ ਮੋਹਰਾਂ ਦਾ ਉਹਨਾਂ ਦੇ ਅਗੇ ਢੇਰ ਲਗਾ ਹੋਇਆ ਹੈ।

ਹੈਂ ! ਸੋਨੇ ਦੀਆਂ ਮੋਹਰਾਂ ! ਸਾਧੂ ਦੇ ਕੋਲ ? ਮੇਰੇ ਰਾਜ ਵਿਚ, ਫਿਰ ਮੈਨੂੰ ਨਹੀਂ ਮਿਲਿਆ ? ਮੈਂ ਹੁਣੇ ਚਲਦਾ ਹਾਂ। ਆਪ ਜਾਕੇ ਖੋਹ ਲੈਂਦਾ ਹਾਂ, ਸੋਨੇ ਦੀਆਂ ਮੋਹਰਾਂ ਰਾਜੇ ਨੇ ਸੁਣਦੇ ਸਾਰ ਹੈਰਾਨੀ ਨਾਲ ਆਖਿਆ। ਉਹ ਲਾਲਚੀ ਗੁਰੂ ਨਾਨਕ ਜੀ ਕੋਲੋਂ ਸੋਨੇ ਦੀਆਂ ਮੋਹਰਾਂ ਖੋਹਣ ਵਾਸਤੇ ਤਿਆਰ ਹੋ ਪਿਆ।

ਰਾਜ ਸ਼ਕਤੀ ਨੂੰ ਨਾਲ ਲੈ ਕੇ ਉਹ ਸਰੋਵਰ ਉਤੇ ਪਹੁੰਚਿਆ ਜਿਥੇ ਗੁਰੂ ਜੀ ਬਿਰਾਜਮਾਨ ਸਨ। ਹੰਕਾਰੀ ਤੇ ਲਾਲਚੀ ਰਾਜੇ ਨੇ ਗੁਰੂ ਜੀ ਨੂੰ ਮੱਥਾ ਨਹੀਂ ਟੇਕਿਆ ਸਿਰ ਝੁਕਾ ਕੇ ਹੱਥ ਜੋੜ ਕੇ ਸਤਿਕਾਰ ਨਹੀਂ ਕੀਤਾ ਸਗੋਂ ਆਕੜ ਕੇ ਖਲੋ ਗਿਆ ਤੇ ਅੱਖਾਂ ਪਾੜ ਪਾੜ ਕੇ ਗੁਰੂ ਨਾਨਕ ਦੇਵ ਜੀ ਵਲ ਤੱਕਣ ਲਗਾ। ਰਾਜੇ ਦੀਆਂ ਅੱਖਾਂ ਨੇ ਸਚਮੁਚ ਦੇਖਿਆ ਕਿ ਸਾਧੂ (ਗੁਰੂ ਨਾਨਕ ਦੇਵ ਜੀ) ਦੇ ਮੋਰਹੇ ਸੋਨੇ ਦੀਆਂ ਮੋਹਰਾਂ ਦਾ ਢੇਰ ਲਗਾ ਹੋਇਆ ਹੈ, ਮੋਹਰਾਂ ਚਮਕ ਰਹੀਆਂ ਸਨ। ਰਾਜਾ ਦੇਖਕੇ ਸਹਿ ਨਾ ਸਕਿਆ ਮਾਇਆ ਦੇ ਅੰਨੇ ਲਾਲਚ ਨੇ ਉਸ ਨੂੰ ਮਜ਼ਬੂਰ ਕੀਤਾ, ਉਸ ਨੇ ਕਾਹਲੀ ਨਾਲ ਅਗੇ ਵਧਕੇ ਗੋਡਿਆਂ ਭਾਰ ਹੋ ਕੇ ਹੱਥ ਅਗੇ ਵਧਾਏ ਤੇ ਮੋਹਰਾਂ ਦੇ ਢੇਰ ਨੂੰ ਫੜਨ ਲਗਾ। ਜਿਉਂ ਹੀ ਹੱਥ ਮਾਰਿਆ ਤਾਂ ਓਸ ਦੇ ਹੱਥ ਵਿਚ ਤਿੰਨ ਚਾਰ ਕੋਲੇ ਤੇ ਰੋੜ ਆ ਗਏ। ਉਹਨਾਂ ਨੂੰ ਦੇਖਕੇ ਬਹੁਤ ਸ਼ਰਮਿੰਦਾ ਹੋਇਆ ਗੁਰੂ ਜੀ ਹਸ ਪਏ। ਹਸਦਿਆਂ ਹੋਇਆ ਗੁਰੂ ਜੀ ਨੇ ਪੁਛਿਆ—ਹੇ ਰਾਜਨ ! ਕੀ ਫੜਨ ਲਗੇ ਸੀ ?

ਰਾਜੇ ਨੇ ਕੋਈ ਉਤਰ ਨਾ ਦਿਤਾ, ਉਤਰ ਦੇ ਵੀ ਕੀ ਸਕਦਾ ਸੀ ਉਹ ਚੁਪ

ਰਿਹਾ ਪਰ ਗੁਰੂ ਜੀ ਆਖਣ ਲਗੇ, ਹੇ ਰਾਜਨ ! ਤੈਨੂੰ ਮਾਇਆ ਦੀ ਭੁਖ ਸਤਾ ਰਹੀ ਹੈ। ਲਾਲਚ ਨੇ ਤੇਰੀ ਕਿੰਨੀ ਮਾੜੀ ਦਸ਼ਾ ਕਰ ਦਿਤੀ ਹੈ ਪਰ ਕਦੀ ਇਹ ਵੀ ਸੋਚਿਆ ਹੈ ਕਿ ਮਰਨ ਵੇਲੇ ਇਹ ਦੌਲਤ ਨਾਲ ਜਾਵੇਗੀ ? ਹੇ ਰਾਜਨ ! ਮੂਰਖਤਾ ਤੇ ਆਗਿਆਨ ਨੂੰ ਛਡ। ਗੁਰੂ ਜੀ ਨੇ ਤਿਸ ਪ੍ਰਥਾਇ ਇਹ ਸਬਦ ਉਚਾਰਿਆ—

*ਡੂੰਗਰੁ ਦੇਖਿ ਡਰਾਵਣੋ ਪੇਈਅੜੈ ਡਰੀਆਸੁ ॥...*

*ਦਰ ਘਰ ਮਹਲਾ ਸੋਹਣੇ ਪਕੇ ਕੋਟ ਹਜਾਰ ॥ ਹਸਤੀ ਘੋੜੇ ਪਾਖਰੇ ਲਸਕਰ ਲਖ ਅਪਾਰ ॥ ਕਿਸ ਹੀ ਨਾਲਿ ਨ ਚਲਿਆ ਖਪਿ ਖਪਿ ਮੁਏ ਅਸਾਰ ॥੩॥ ਸੁਇਨਾ ਰੁਪਾ ਸੰਚੀਐ ਮਾਲੁ ਜਾਲੁ ਜੰਜਾਲੁ ॥ ਸਭ ਜਗ ਮਹਿ ਦੋਹੀ ਫੇਰੀਐ ਬਿਨੁ ਨਾਵੈ ਸਿਰਿ ਕਾਲੁ ॥ ਪਿੰਡੁ ਪੜੈ ਜੀਉ ਖੇਲਸੀ ਬਦਫੈਲੀ ਕਿਆ ਹਾਲੁ ॥੪॥ ਪੁਤਾ ਦੇਖਿ ਵਿਗਸੀਐ ਨਾਰੀ ਸੇਜ ਭਤਾਰ ॥ ਚੋਆ ਚੰਦਨੁ ਲਾਈਐ ਕਾਪੜੁ ਰੂਪੁ ਸੀਗਾਰੁ ॥ ਖੇਹੂ ਖੇਹ ਰਲਾਈਐ ਛੋਡਿ ਚਲੈ ਘਰ ਬਾਰੁ ॥੫॥ ਮਹਰ ਮਲੂਕ ਕਹਾਈਐ ਰਾਜਾ ਰਾਉ ਕਿ ਖਾਨੁ ॥ ਚਉਧਰੀ ਰਾਉ ਸਦਾਈਐ ਜਲਿ ਬਲੀਐ ਅਭਿਮਾਨ ॥ ਮਨਮੁਖਿ ਨਾਮੁ ਵਿਸਾਰਿਆ ਜਿਉ ਡਵਿ ਦਧਾ ਕਾਨੁ ॥੬॥ ਹਉਮੈ ਕਰਿ ਕਰਿ ਜਾਇਸੀ ਜੋ ਆਇਆ ਜਗ ਮਾਹਿ ॥ ਸਭੁ ਜਗੁ ਕਾਜਲ ਕੋਠੜੀ ਤਨੁ ਮਨੁ ਦੇਹ ਸੁਆਹਿ ॥ ਗੁਰਿ ਰਾਖੇ ਸੇ ਨਿਰਮਲੇ ਸਬਦਿ ਨਿਵਾਰੀ ਭਾਹਿ ॥੭॥ ਨਾਨਕ ਤਰੀਐ ਸਚਿ ਨਾਮਿ ਸਿਰਿ ਸਾਹਾ ਪਾਤਿਸਾਹੁ ॥ ਮੈ ਹਰਿ ਨਾਮੁ ਨ ਵੀਸਰੈ ਹਰਿ ਨਾਮੁ ਰਤਨੁ ਵੇਸਾਹੁ ॥ ਮਨਸੁਖ ਭਉਜਲਿ ਪਚਿ ਮੁਏ ਗੁਰਮੁਖਿ ਤਰੇ ਅਥਾਹੁ ॥੮॥੧੬॥*

*[ਸਿਰੀ ਰਾਗੁ ਮ: ੧, ਪੰਨਾ ੬੩]*

ਤਿਸਦਾ ਪ੍ਰਮਾਰਥ—ਗੁਰੂ ਜੀ ਫਰਮਾਉਂਦੇ ਹਨ, ਹੇ ਰਾਜਨ ! ਤੇਰੇ ਵਡੇ ਵਡੇਰੇ ਤੁਰ ਗਏ। ਮੌਤ ਨੇ ਮਾਰੇ ਪਰ ਕਦੀ ਇਹ ਸੋਚਿਆ ਹੈ ਕਿ ਕਚੇ ਪਕੇ ਮਹੱਲ ਕਿਲ੍ਹੇ ਹਾਥੀ ਘੋੜੇ ਸੈਨਾ ਜੋ ਵੀ ਲੱਖਾਂ ਸਾਮਾਨ ਰਾਜ ਪ੍ਰਾਪਤ ਦੇ ਹਨ ਇਹ ਮਰਨ ਲਗਿਆਂ ਕਿਸੇ ਦੇ ਨਾਲ ਗਏ ਹਨ ? ਜੇ ਨਹੀਂ ਗਏ ਤਾਂ ਐਵੇ ਖਪ ਖਪ ਕੇ ਕਿਉਂ ਜੀਵਨ ਬਰਬਾਦ ਕਰਦੇ ਜੇ। ਇਹਨਾਂ ਨੂੰ ਇਕੱਠੇ ਕਰਨ ਵਾਲੇ ਉਲਟੇ ਮਰ ਜਾਂਦੇ ਹਨ। ਕਾਲ ਮਨੁਖ ਦੀ ਅਕਲ ਉਤੇ ਹਸਦਾ ਹੈ। ਤੈਨੂੰ (ਰਾਜੇ ਨੂੰ) ਸੋਨਾ ਚਾਂਦੀ ਇਕੱਠਾ ਕਰਨ ਦਾ ਲਾਲਚ ਹੈ ਇਹ ਲਾਲਚ ਦਾ ਭਾਰ ਤੈਥੋਂ ਚੁਕਿਆ

ਨਹੀਂ ਜਾਣਾ। ਤੇਰੇ ਮਰਨ ਵਾਸਤੇ ਇਕ ਰੱਸਾ ਰੂਪ ਫਾਹੀ ਬਣ ਰਿਹਾ ਹੈ। ਮਰਨ ਤੋਂ ਪਿਛੋਂ ਭੈੜੇ ਕੰਮਾਂ ਵਾਲਿਆਂ ਦਾ ਭੈੜਾ ਹਾਲ ਹੋਵੇਗਾ। ਹੇ ਰਾਜਨ ! ਅੱਜ ਦੌਲਤ ਇਕੱਠੀ ਕਰ ਕੇ ਅਨੰਦ ਧੀਆਂ ਨੂੰ ਦੇਖਕੇ ਖੁਸ਼ ਹੈਂ, ਸੁੰਦਰ ਇਸਤਰੀ ਨੂੰ ਸੇਜ ਉਤੇ ਬੈਠਾ ਕੇ ਅਨੰਦ ਹੋ ਰਿਹਾ ਹੈ, ਓਹ ਤੈਨੂੰ ਮਿਲ ਕੇ ਗਦ-ਗਦ ਹੋ ਰਹੀ ਹੈ, ਚੰਦਨ ਹੋਰ ਸੁਗੰਧੀਆਂ ਸਮੇਤ ਸੋਹਣੇ ਕੱਪੜੇ ਪਾ ਕੇ ਸ਼ਿੰਗਾਰ ਕੀਤੇ ਜਾ ਰਹੇ ਹਨ। ਕਦੀ ਇਹ ਸੋਚਿਆ ਹੈ ਕਿ ਸਭ ਕੁਛ ਛੱਡ ਕੇ ਖੇਹ (ਮਿੱਟੀ)ਵਿਚ ਰਲ ਜਾਣਾ ਹੈ। ਉਪਰਲੀਆਂ ਚੀਜ਼ਾਂ ਨੂੰ ਹੱਥ ਲਾਉਣਾ ਦੇਖਣ ਦਾ ਵੀ ਹੁਕਮ ਨਹੀਂ ਹੋਣਾ। ਭਾਵੇਂ ਪੈਂਚ, ਬਾਦਸ਼ਾਹ, ਰਾਜਾ, ਚੌਧਰੀ ਕੁਝ ਵੀ ਅਖਵਾਓ ਇਹ ਸਭ ਕੁਝ ਹੰਕਾਰ ਰੂਪ ਹਨ। ਹੰਕਾਰ ਦੀ ਅਗਨ ਨਾਲ ਆਤਮਾ ਤੇ ਤਨ ਨੂੰ ਸਾੜਨਾ ਹੈ।

ਵਾਹਿਗੁਰੂ ਸਿਮਰਨ ਨੂੰ ਛੱਡ ਕੇ ਮਨੁਖ ਇਸ ਤਰ੍ਹਾਂ ਸੜ ਬਾਲ ਜਾਂਦਾ ਹੈ ਜਿਵੇਂ ਆਪੇ ਬਲੀ ਅੱਗ ਨਾਲ ਕਾਨੇ ਸਾੜੇ ਜਾਂਦੇ ਹਨ ਪਰ ਦੇਖਣ ਨੂੰ ਉਹ ਚੰਗੇ ਲਗਦੇ ਹਨ । ਇਸ ਤਰ੍ਹਾਂ ਹੰਕਾਰੀ ਪੁਰਸ਼ ਦੇਖਣ ਨੂੰ ਚੰਗੇ ਪ੍ਰਤੀਤ ਹੁੰਦੇ ਹਨ ਪਰ ਅੰਦਰੋਂ ਉਹ ਸੜੇ ਹੋਏ ਹੁੰਦੇ ਹਨ ਉਸ ਨੂੰ ਗਮ ਖਾ ਜਾਂਦਾ ਹੈ ਜੋ ਪੁਰਸ਼ (ਮਨਮੁਖ) ਜਗ ਵਿਚ ਆਇਆ ਹੈ ਉਹ ਹੰਕਾਰ ਨਾਲ ਸੜ ਬਲ ਜਾਵੇਗਾ ! ਸਾਰਾ ਸੰਸਾਰ ਸੁਰਮੇ ਧੂੰਏਂ ਦੀ ਕੋਠੜੀ ਹੈ ਇਹ ਸਰੀਰ ਅੰਤ ਸੁਆਹ ਰੂਪ ਹੈ। ਓ ਭਾਈ ! ਜਿਸ ਨੂੰ ਕੋਈ ਸੰਤ ਰਖੇ ਓਹੋ ਹੀ ਰਹਿ ਸਕਦਾ ਹੈ ਪਰ ਐਸੇ ਪੁਰਸ਼ ਕਿਤੇ ਵਿਰਲੇ ਹਨ ਜਿਨ੍ਹਾਂ ਨੇ ਸਿਮਰਨ ਰਾਹੀਂ ਗੁਪਤ ਅੱਗ ਨੂੰ ਠੰਢਿਆ ਕਰ ਲਿਆ ਹੈ ਜੋ ਵਾਹਿਗੁਰੂ ਸਰਬ ਸ਼ਕਤੀਵਾਨ ਤੇ ਸਚਾ ਪਾਤਿਸ਼ਾਹ ਹੈ ਉਸ ਦੇ ਸਿਮਰਨ ਕਰਨ ਤੇ ਭਵਸਾਗਰ ਤੋਂ ਤਰ ਜਾਈਦਾ ਹੈ। ਗੁਰੂ ਜੀ ਆਖਦੇ ਹਨ ਜੀਵ ਨੂੰ ਇਹੋ ਹੀ ਪ੍ਰਾਰਥਨਾ ਕਰਨੀ ਚਾਹੀਏ ਕਿ ਉਸ ਨੂੰ ਹਰੀ ਨਾਮ ਕਦੀ ਨਾ ਭੁਲੇ। ਜੋ ਗੁਰਮੁਖ ਵਾਹਿਗੁਰੂ ਦਾ ਸਿਮਰਨ ਕਰਦੇ ਹਨ ਉਹ ਇਸ ਅਥਾਹ ਸਾਗਰ ਤੋਂ ਪਾਰ ਹੋ ਗਏ ਹਨ।

ਰਾਜੇ ਰਾਮ ਚੰਦਰ ਨੂੰ ਰਾਮ ਦਾ ਗਿਆਨ ਹੋ ਗਿਆ ਉਸ ਦੇ ਕਵਾੜ ਖੁਲ੍ਹ ਗਏ। ਝੱਟ ਗੁਰੂ ਜੀ ਦੀ ਚਰਨੀਂ ਡਿਗਾ, ਚਰਨ ਫੜ ਕੇ ਤਰਲੇ ਨਾਲ ਅਰਜੋਈ ਕਰਨ ਲਗਾ, ਹੇ ਗੁਸਈਂ ! ਮੈਨੂੰ ਬਖਸ਼ ! ਮੈਂ ਬਹੁਤ ਪਾਪ ਕੀਤੇ ਹਨ, ਹਜ਼ਾਰਾਂ ਵਸਦੇ ਉਜਾੜੇ ਹਨ। ਮੇਰੇ ਉਤੇ ਦਇਆ ਕਰ ਮੈਂ ਅਗਲੀ ਅੱਗ ਕੋਲੋਂ ਬਚ

ਜਾਵਾਂ।

ਗੁਰੂ ਜੀ ਨੇ ਰਾਜੇ ਦਾ ਸਿਰ ਉਪਰ ਚੁਕਿਆ ਤੇ ਆਖਿਆ—ਹੇ ਰਾਜਨ ਭੁਲੇ ਬੇਰਾਂ ਦਾ ਅਜੇ ਕੁਝ ਨਹੀਂ ਵਿਗੜਿਆ। ਸਤਿ ਕਰਤਾਰ ਦਾ ਸਿਮਰਨ ਕਰ ਅਤੇ ਸਦਾਵਰਤ ਸ਼ਹਿਰ ਵਿਚ ਜਾਰੀ ਕਰ। ਗਰੀਬ ਗੁਰਬਾਂ ਰੋਟੀ ਖਾਵੇ ਨੰਗਿਆਂ ਨੂੰ ਕੱਪੜਾ ਦੇਹ। ਮਾੜਿਆਂ ਉਤੇ ਦਇਆ ਕਰ, ਨਿਆਇ ਦਾ ਰਾਜ ਕਰ ਪਰਜਾ ਦਾ ਤੂੰ ਪ੍ਰਤੀਨਿਧ ਹੈਂ ਪਰਜਾ ਦਾ ਰਾਖਾ ਬਣ। ਤੇਰਾ ਜਸ ਏਥੇ ਵੀ ਹੋਵੇਗਾ ਤੇ ਪਰਲੋਕ ਵਿਚ ਵੀ। ਰਾਜੇ ਨੇ ਸਤਿ ਬਚਨ ਆਖ ਕੇ ਗੁਰੂ ਜੀ ਨੂੰ ਮੱਥਾ ਟੇਕਿਆ ਤੇ ਗੁਰੂ ਜੀ ਨੂੰ ਨਾਲ ਲੈ ਕੇ ਰਾਜ ਮਹਿਲ ਨੂੰ ਆ ਗਿਆ। ਗਿਆ ਦੌਲਤ ਲੁਟਣ ਸੀ ਪਰ ਦੌਲਤ ਗੁਆ ਆਇਆ ਦੌਲਤ ਦੇ ਬਦਲੇ ਭਗਤੀ ਮਿਲ ਗਈ। ਕਈ ਦਿਨ ਗੁਰੂ ਜੀ ਰਾਜੇ ਕੋਲ ਰਹੇ ਤੇ ਸਤਿਨਾਮੁ ਦਾ ਉਪਦੇਸ਼ ਦੇਂਦੇ ਰਹੇ।

## ੭੯. ਪੁੱਤਰਾਂ ਦਾ ਜੋੜਾ ਬਖਸ਼ਿਆ

ਕਲਜੁਗੀ ਜੀਵ ਦਾ ਉਧਾਰ ਕਰਦੇ ਹੋਏ ਗੁਰੂ ਜੀ ਕੋਸ਼ੀ ਰਾਜ ਵਿਚ ਪੁਜ ਗਏ। ਗੁਰੂ ਜੀ ਰਾਜਧਾਨੀ ਵਿਚ ਪਹੁੰਚੇ ਤਾਂ ਸ਼ਹਿਰ ਵਾਸੀਆਂ ਨੇ ਚੰਗਾ ਸਤਿਕਾਰ ਕੀਤਾ। ਉਹਨਾਂ ਦੇ ਹਿਰਦਿਆਂ ਅੰਦਰ ਸੰਤ ਮਹਾਤਮਾ ਵਾਸਤੇ ਸ਼ਰਧਾ ਬਹੁਤ ਪਰ ਜੀਵਨ ਮਾਰਗ ਦਾ ਗਿਆਨ ਨਹੀਂ ਸੀ। ਇਕ ਬਾਗ ਦੇ ਵਿਚ ਇਕ ਪੱਕਾ ਖੂਹ ਸੀ ਉਸ ਖੂਹ ਦੀ ਮਣ ਉਤੇ ਗੁਰੂ ਜੀ ਨੇ ਆ ਆਸਣ ਜਮਾਇਆ। ਕਰਤਾਰ ਦੇ ਹੁਕਮ ਨਾਲ ਇਕ ਸ਼ਾਹੂਕਾਰ ਉਸ ਖੂਹ ਉਤੇ ਇਸ਼ਨਾਨ ਕਰਦਾ ਸੀ ਉਸ ਨੇ ਇਸ਼ਨਾਨ ਕਰਨ ਪਿਛੋਂ ਗੁਰੂ ਜੀ ਦੇ ਚਰਨਾਂ ਉਤੇ ਮੱਥਾ ਟੇਕਿਆ ਤੇ ਘਰ ਨੂੰ ਚਲਿਆ ਗਿਆ ਘਰ ਜਾਕੇ ਭੋਜਨ ਤਿਆਰ ਕਰਵਾਇਆ ਆਪਣੀ ਇਸਤਰੀ ਤੇ ਬੇਟੀ ਕੋਲੋਂ ਭੋਜਨ ਦੇ ਥਾਲ ਚੁਕਵਾ ਕੇ ਗੁਰੂ ਮਹਾਰਾਜ ਜੀ ਦੇ ਕੋਲ ਆ ਗਿਆ। ਭੋਜਨ ਦੇ ਥਾਲ ਗੁਰੂ ਜੀ ਨੇ ਮਰਦਾਨੇ ਅਗੇ ਰਖੇ। ਕਈ ਪ੍ਰਕਾਰ ਦੇ ਭੋਜਨ ਦੇਖਕੇ ਮਰਦਾਨਾ ਖੁਸ ਹੋ ਗਿਆ। ਉਸ ਨੇ ਮਨ ਇਛਿਆ ਪੇਟ ਭਰ ਕੇ ਖਾਣਾ ਖਾਧਾ।

ਸਤਿਗੁਰੂ ਜੀ ਨੇ ਪ੍ਰਸ਼ਾਦਿ ਛਕ ਲਿਆ ਤਾਂ ਕੁਛ ਸੀਤ ਪ੍ਰਸ਼ਾਦਿ ਥਾਲ ਵਿਚ ਛੱਡ ਦਿਤਾ। ਉਹ ਪ੍ਰਸ਼ਾਦਿ ਸ਼ਾਹੂਕਾਰ ਤੇ ਉਸ ਦੀ ਇਸਤਰੀ ਨੇ ਖਾ ਲਿਆ

ਉਨ੍ਹਾਂ ਦੇ ਕਪਾਟ ਖੁਲ੍ਹ ਗਏ ਤਿੰਨ ਲੋਕ ਦਾ ਗਿਆਨ ਹੋ ਗਿਆ ਉਹ ਤਾਂ ਆਪਣੇ ਆਪ ਹੀ ਸਤਿ ਮਾਰਗ ਦਾ ਉਪਦੇਸ਼ ਪੁਛਣ ਲਗੇ। ਸ੍ਰੀ ਗੁਰੂ ਜੀ ਨੇ ਨਿਹਾਲ ਹੋ ਕੇ ਉਹਨਾਂ ਦੋਹਾਂ ਜੀਆਂ ਨੂੰ ਰਿੱਧੀਆਂ ਸਿੱਧੀਆਂ ਬਖਸ਼ੀਆਂ। ਆਖਦੇ ਨੇ ਕਿ ਉਸ ਤੋਂ ਸ਼ਾਹੂਕਾਰ ਸਾਧ ਹੋ ਗਿਆ। ਧਰਮ ਕਿਰਤ ਕਰਨ ਲਗਾ, ਗਰੀਬਾਂ ਕੋਲੋਂ ਵਿਆਜ ਲੈਣਾ ਛੱਡ ਦਿਤਾ। ਦਿਨ ਰਾਤ ਇਕ ਚਿਤ ਹੋ ਕਰਕੇ ਪ੍ਰਮਾਤਮਾ ਦੇ ਨਾਮ ਦਾ ਸਿਮਰਨ ਕਰਨ ਲਗਾ।

ਚੰਦਨ ਬਨ ਦੀ ਸੁਗੰਧੀ ਨੂੰ ਜਿਵੇਂ ਹਵਾ ਦੂਰ ਦੂਰ ਤਕ ਖਿਲਾਰ ਦੇਂਦੀ ਹੈ ਤਿਵੇਂ ਸ੍ਰੀ ਗੁਰੂ ਮਹਾਰਾਜ ਜੀ ਦੇ ਸ਼ਹਿਰ ਆਉਣ ਦੀ ਖਬਰ ਖਿਲਰ ਗਈ ਇਕ ਦੂਸਰੇ ਰਾਹੀਂ ਸਾਰੇ ਜੀਵਾਂ ਨੂੰ ਪਤਾ ਲਗ ਗਿਆ ਜਿਹੋ ਜਿਹਾ ਕਿਸੇ ਨੂੰ ਦੁਖ ਸੀ ਉਸ ਦੁਖ ਦੀ ਨਵਿਰਤੀ ਕਰਾਉਣ ਵਾਸਤੇ ਸਰੀਰਕ ਤੇ ਮਾਨਸਕ ਰੋਗੀ ਗੁਰੂ ਜੀ ਕੋਲ ਚਲ ਕੇ ਆਏ।

ਉਹ ਕੈਸੀ ਰਾਜ ਦੇ ਰਾਜਾ ਦੇ ਘਰ ਪੁੱਤਰ ਧੀ ਕੋਈ ਨਹੀਂ ਸੀ, ਉਹ ਰਾਜਾ ਧਰਮੀ ਪਰ ਕਿਸੇ ਨਾ ਕਿਸੇ ਪੂਰਬਲੇ ਕਰਮ ਕਾਰਨ ਉਸ ਨੂੰ ਔਲਾਦ ਦਾ ਘਾਟਾ ਸੀ ਉਹ ਔਲਾਦ ਦੀ ਥੁੜ ਨੂੰ ਬਹੁਤ ਬੁਰੀ ਤਰ੍ਹਾਂ ਅਨੁਭਵ ਕਰਦਾ ਸੀ ਉਸ ਦੀ ਰਾਣੀ ਪਦਮਾਵਤੀ, ਬੜੀ ਸੁਘੜ ਸੁਸ਼ੀਲ, ਗੁਣਵੰਤੀ ਤੇ ਦਇਆਵਾਨ ਸੀ, ਦਾਸੀਆਂ ਵੀ ਉਸ ਦੇ ਦੁਖ ਨੂੰ ਮਹਿਸੂਸ ਕਰਦੀਆਂ ਸਨ। ਦਾਸੀਆਂ ਨੇ ਕਾਜੇ ਰਾਣੀ ਨੂੰ ਆਖਿਆ ਕਿ ਤੁਸਾਂ ਦੇ ਰਾਜ ਵਿਚ ਇਕ ਮਹਾਤਮਾ ਆਏ ਹਨ ਉਨ੍ਹਾਂ ਕੋਲੋਂ ਪੁੱਤਰ ਮੰਗੋ। ਰਾਣੀ ਨੇ ਰਾਜੇ ਨੂੰ ਆਖਿਆ ਦੋਹਾਂ ਜੀਆਂ ਨੇ ਬੈਠ ਕੇ ਸਲਾਹ ਕੀਤੀ ਤੇ ਗੁਰੂ ਜੀ ਕੋਲ ਆ ਗਏ। ਸ੍ਰੀ ਗੁਰੂ ਜੀ ਦੇ ਚਰਨਾਂ ਪਰ ਮੱਥਾ ਟੇਕ ਕੇ ਬੈਠ ਗਏ। ਉਸ ਸਮੇਂ ਗੁਰੂ ਜੀ ਇਹ ਸ਼ਬਦ ਉਚਾਰ ਰਹੇ ਸਨ ਤੇ ਪ੍ਰਮਾਤਮਾ ਦੀ ਭਗਤੀ ਵਿਚ ਮਗਨ ਕਰੀ ਜਾਂਦੇ ਸਨ—

*ਕੀਤਾ ਕਹਾ ਕਰੇ ਮਨਿ ਮਾਨੁ॥ ਦੇਵਣਹਾਰੇ ਕੈ ਹਥਿ ਦਾਨੁ॥*

*(ਸਿਰੀਰਾਗੁ ਮਹਲਾ ੧, ਪੰਨਾ ੨੫)*

ਸ਼ਬਦ ਦੇ ਭੋਗ ਪਿਛੋਂ ਗੁਰੂ ਜੀ ਅਗੇ ਰਾਜੇ ਨੇ ਬੇਨਤੀ ਕੀਤੀ—ਹੇ ਮਹਾਤਮਾ ! ਆਪ ਪ੍ਰਮਾਤਮਾ ਰੂਪ ਹੋ ਮੈਂ ਰਾਜ ਭਾਗ ਦੇ ਹੁੰਦਿਆਂ ਹੋਇਆਂ ਇਕ ਪੁੱਤਰ ਦੇ ਨਾ ਹੋਨ ਕਰਕੇ ਦੁਖੀ ਹਾਂ ਇਸ ਵਾਸਤੇ ਮੇਰੇ ਉਪਰ ਦਇਆ ਕਰੋ। ਈਸ਼ਵਰ ਕੋਲੋਂ ਇਕ ਪੁੱਤਰ ਦਾਨ ਲੈ ਦੇਵੋ। ਇਸੇ ਤਰ੍ਹਾਂ ਹੀ ਰਾਣੀ ਨੇ ਪ੍ਰਾਰਥਨਾ ਕੀਤੀ।

ਪ੍ਰਾਥਨਾ ਕਰਦਿਆਂ ਕਰਦਿਆਂ ਰਾਣੀ ਦੀਆਂ ਅੱਖਾਂ ਵਿਚ ਜਲ ਆ ਗਿਆ। ਰਾਜੇ ਰਾਣੀ ਦੀ ਸ਼ਰਧਾ ਭਗਤੀ ਤੇ ਪੁੱਤਰ ਦੀ ਭੁਖ ਦੇਖਕੇ ਦਿਆਲੂ ਪ੍ਰੀਤਮ ਮੇਹਰ ਕੀਤੀ। ਉਸੇ ਵੇਲੇ ਦੋ ਲੌਂਗ ਤੇ ਇਕ ਇਲਾਚੀ ਦਿਤੀ। ਕਰਤਾਰ ਅਗੇ ਬੇਨਤੀ ਕੀਤੀ ਕਿ ਰਾਜੇ ਦੇ ਘਰ ਪੁੱਤਰ ਹੋਣ ਰਾਣੀ ਦੀ ਕੁਖ ਹਰੀ ਹੋਵੇ।

ਲੌਂਗ ਤੇ ਇਲਾਚੀ ਬਖਸ਼ ਕੇ ਗੁਰੂ ਜੀ ਨੇ ਬਚਨ ਕੀਤਾ—ਹੇ ਰਾਜਨ ! ਕਰਤਾਰ ਦੇ ਨਾਮ ਦਾ ਸਿਮਰਨ ਕਰਨਾ ਗਰੀਬਾਂ ਵਾਸਤੇ ਸਦਾਵਰਤ ਲਾਉਣਾ ਧਰਮਸ਼ਾਲਾ ਬਣਵਾਉਣੀਆਂ ਸੜਕਾਂ ਤੇ ਰੁਖ ਲਗਵਾਉਣੇ ਕਿਸੇ ਨੂੰ ਤੰਗ ਨਹੀਂ ਕਰਨਾ, ਦੁਖੀ ਜੀਵਾਂ ਉਤੇ ਦਇਆ ਕਰਨੀ। ਤੇਰੇ ਘਰ ਦੋ ਪੁੱਤਰ ਤੇ ਇਕ ਪੁਤਰੀ ਹੋਵੇਗੀ। ਪੁਤਰਾਂ ਨੂੰ ਪਾ ਕੇ ਹੰਕਾਰ ਨਾ ਕਰਨਾ, ਹੰਕਾਰ ਸਾਰੀਆਂ ਬੀਮਾਰੀਆਂ ਦਾ ਮੂਲ ਹੈ। ਪੂਰਬਲੇ ਜਨਮ ਵਿਚ ਹੰਕਾਰ ਹੀ ਕੀਤਾ ਸੀ ਜਿਸ ਦਾ ਫਲ ਪੁੱਤਰ ਦਾ ਘਾਟਾ ਹੈ। ਕਰਤਾਰ ਨੇ ਤੇਰੇ ਮੱਥੇ ਦੇ ਲੇਖ ਬਦਲ ਦਿਤੇ ਹਨ। ਕਹੋ ਪੰਜ ਵਾਰ ਸਤਿਨਾਮੁ ! ਸਤਿ ਕਰਤਾਰ ! ਸਤਿ ਕਰਤਾਰ ! ਸਤਿ ਕਰਤਾਰ ! ਰਾਜੇ ਤੇ ਰਾਣੀ ਨੇ ਪੰਜ ਵਾਰ ਸਤਿਨਾਮੁ ! ਸਤਿ ਕਰਤਾਰ ! ਦਾ ਸਿਮਰਨ ਕੀਤਾ।

ਰਾਜਾ ਰਾਣੀ ਗੁਰੂ ਜੀ ਨੂੰ ਰਾਜ ਮਹਿਲਾਂ ਵਿਚ ਲੈ ਗਏ ਬੜਾ ਹੀ ਸਤਿਕਾਰ ਕੀਤਾ। ਕਈ ਹਜ਼ਾਰ ਸਾਧੂਆਂ ਨੂੰ ਭੋਜਨ ਛਕਾਇਆ, ਸੱਤ ਰਾਤਾਂ ਸਤਿਸੰਗ ਕਰਵਾਇਆ। ਗੁਰੂ ਜੀ ਤੁਰਨ ਲਗੇ ਤਾਂ ਰਾਜੇ ਨੇ ਵਿਆਕੁਲ ਹੋ ਕੇ ਬੇਨਤੀ ਕੀਤੀ—ਹੇ ਦਾਤਾ ! ਅਸਾਂ ਨੂੰ ਮੁੜ ਦਰਸ਼ਨ ਕਦੋਂ ਹੋਣਗੇ ? ਚੰਗਾ ਤਾਂ ਹੈ ਏਥੇ ਰਹੋ ਪਰ ਜੇ ਜਾਣਾ ਹੀ ਬਣਦਾ ਹੈ ਤਾ ਦਸੋ ਕਦੋਂ ਆਵੋਗੇ ?

ਹੇ ਰਾਜਨ ! ਜਦੋਂ ਅਸਾਂ ਦੇ ਦਰਸ਼ਨ ਕਰਨੇ ਹੋਣ ਤਦੋਂ ਕੜਾਹ ਪ੍ਰਸ਼ਾਦਿ ਤਿਆਰ ਕਰਕੇ ਅਰਦਾਸ ਕਰਨੀ ਦਰਸ਼ਨ ਹੋ ਜਾਇਆ ਕਰਨਗੇ। ਇਹ ਆਖ ਕੇ ਗੁਰੂ ਜੀ ਨੇ ਉਸ ਨਗਰੀ ਨੂੰ ਛਡਿਆ। ਨਗਰਾਂ ਦੀ ਹਦ ਤਕ ਸੰਗਤ ਤੋਰਨ ਵਾਸਤੇ ਆਈ ਸਾਰੀ ਸੰਗਤ ਆਖ ਰਹੀ ਸੀ—ਧੰਨ ਗੁਰੂ ਨਾਨਕ ਜੀ। ਸਤਿ ਕਰਤਾਰ ! ਸਤਿਨਾਮੁ !

## ੮੦. ਬੰਬਈ ਹਾਤੇ ਵਿਚ ਪ੍ਰਚਾਰ

ਸਮੁੰਦਰ ਦੇ ਨਾਲ ਗੋਹੀ ਤੇ ਗਿਆ ਸ਼ਹਿਰਾਂ ਦੇ ਵਿਚਦੀ ਹੁੰਦੇ ਹੋਏ ਮਹਾਂ

ਬਾਲਮੇਸ਼ਵਰ ਤੀਰਥ ਉਤੇ ਆ ਗਏ। ਏਥੋਂ ਪੰਚ ਵਟੀ ਪਹੁੰਚੇ, ਪੰਚ ਵਟੀ ਉਹ ਅਸਥਨ ਹੈ ਜਿਥੇ ਸ੍ਰੀ ਰਾਮ ਚੰਦ੍ਰ ਜੀ ਲਛਮਣ ਤੇ ਸੀਤਾ ਸਮੇਤ ਰਹੇ ਸਨ। ਇਹਨਾਂ ਇਲਾਕਿਆਂ ਵਿਚ ਰਾਮ ਭਗਤੀ ਬਹੁਤ ਸੀ ਪਰ ਵਹਿਮ ਵੀ ਸੂਰਤ ਵਿਚ ਗੁਰੂ ਜੀ ਨੇ ਅਸਲੀ ਰਾਮ ਦਾ ਪ੍ਰਚਾਰ ਕੀਤਾ। ਸੰਘਣੇ ਜੰਗਲਾਂ ਦੇ ਵਿਚ ਦੀ ਲੰਘ ਦੇ ਹੋਏ ਉਸ ਅਸਥਾਨ ਉਤੇ ਆ ਗਏ ਜਿਥੇ ਅੱਜ ਕਲ ਬੰਬਈ ਸ਼ਹਿਰ ਹੈ। ਪਹਿਲਾਂ ਇਸ ਦਾ ਨਾਮ ਬੰਗਾਈ ਸੀ। ਬੰਗਾਈ ਵਿਚ ਇਕ ਛੋਟੀ ਜਿਹੀ ਵਸਤੀ ਤੇ ਮੰਮਾ ਦੇ ਮੰਦਰ ਸਨ। ਮੇਲਾ ਲਗਦਾ ਸੀ। ਮਛਲੀਆਂ ਫੜਨ ਵਾਲੇ ਮਾਹੀਗਰ ਰਹਿੰਦੇ ਸਨ। ਗੁਰੂ ਜੀ ਨੇ ਦਸ ਦਿਨ ਉਹਨਾਂ ਵਿਚ ਸਤਯ ਧਰਮ ਦਾ ਉਪਦੇਸ਼ ਦਿਤਾ। ਸਭ ਨੂੰ ਕਿਹਾ ਇਹ ਰੰਗ ਰਲੀਆਂ ਖੁਸ਼ੀਆਂ ਤਦੇ ਹੀ ਚੰਗੀਆਂ ਲਗਦੀਆਂ ਹਨ ਜੇ ਕਰਤਾਰ ਦੇ ਨਾਮ ਦਾ ਸਿਮਰਨ ਵੀ ਕਰੀਏ ਜੇ ਕਰਤੇ ਨੂੰ ਭੁਲ ਜਾਈਏ ਤਾਂ ਸਾਰੇ ਰੰਗ ਫਿਕੇ ਤੇ ਦੁਖਾਂ ਦਾ ਕਾਰਨ ਹੁੰਦੇ ਹਨ। ਨਸ਼ੇ ਨਹੀਂ ਵਰਤਣੇ ਚਾਹੀਦੇ। ਪਰ ਇਸਤਰੀ ਨੂੰ ਮਾਂ ਭੈਣ ਸਮਝਣਾ ਚਾਹੀਦਾ ਹੈ, ਧਰਮ ਦੀ ਕਿਰਤ ਕਰਦਿਆਂ ਹੋਇਆ ਵਾਹਿਗੁਰੂ ਨੂੰ ਚੇਤੇ ਰਖਣਾ ਚਾਹੀਦਾ ਹੈ। ਵੈਸ਼ਾਲ ਸਾਗਰ ਦੇ ਕਿਨਾਰੇ ਰਹਿੰਦੇ ਹੋਏ ਅਨੁਭਵ ਕਰੋ ਕਿ ਤੁਸਾਂ ਅਗਲੀ ਦਰਗਾਹ ਦੇ ਭਵਸਾਗਰ ਨੂੰ ਪਾਰ ਕਰਨ ਹੈ ਓਥੇ ਨਾਮ ਭਗਤੀ ਬੇੜੀ ਹੋਣੀ ਚਾਹੀਦੀ ਹੈ।

## ੯੧. ਸੋਮਨਾਥ ਮੰਦਰ

ਬੰਬਈ ਤੋਂ ਗੁਰੂ ਜੀ ਧਰਮ ਪੁਰ ਗਏ ਧਰਮ ਪੁਰ ਤੋਂ ਬਰੌਚ ਪਹੁੰਚ ਗਏ, ਇਹ ਸ਼ਹਿਰ ਨਰਬਦਾ ਨਦੀ ਦੇ ਦਹਾਨੇ ਉਪਰ ਹੈ ਜਿਥੇ ਉਦਾਸੀ ਸਾਧੂਆਂ ਦੇ ਮਠ ਬਹੁਤ ਹਨ। ਏਥੇ ਗੁਰੂ ਸਾਹਿਬ ਜੀ ਦਾ ਗੁਰਦੁਆਰਾ ਹੈ ਜੋ ਉਦਾਸੀ ਸਾਧੂਆਂ ਦੇ ਕੋਲ ਹੈ। ਜੋਗੀਆਂ ਤੇ ਸੰਨਿਆਸੀਆਂ ਨੇ ਗੁਰੂ ਮਹਾਰਾਜ ਜੀ ਨਾਲ ਬਹੁਤ ਚਰਚਾ ਕੀਤੀ। ਉਹਨਾਂ ਨੂੰ ਤਨ ਸਾੜਕੇ ਤਪਸਿਆ ਕਰਨ ਤੋਂ ਰੋਕਿਆ ਤੇ ਸੱਚਾ ਭਗਤੀ ਮਾਰਗ ਦਰਸਾਇਆ। ਨਰਬਦਾ ਨੂੰ ਪਾਰ ਕਰਕੇ ਗੁਰੂ ਜੀ ਜੋਨਾਗੜ੍ਹ ਰਾਜ ਵਿਚ ਚਲੇ ਗਏ ਉਸ ਸਮੇਂ ਇਸ ਦੇ ਹਾਕਮ ਮੁਸਲਮਾਨ ਸਨ ਪਰ ਵਸੋਂ ਬਹੁਤੀ ਹਿੰਦੂਆਂ ਦੀ ਹੀ ਸੀ ਜੋ ਨਵੇਂ ਮੁਸਲਮਾਨ ਬਣੇ ਸਨ। ਜੋਨਾਗੜ੍ਹ ਰਾਜ ਵਿਚ ਪ੍ਰਾਚੀਨ ਹਿੰਦੂ ਮੰਦਰ ਬਹੁਤ ਹਨ ਸਭ ਤੋਂ ਵਡਾ ਤੇ ਸ਼ਾਹੀ ਮੰਦਰ ਸੋਮਨਾਥ ਦਾ ਮੰਦਰ ਹੈ। ਸੋਮਨਾਥ ਦਾ ਮੰਦਰ ਸਮੁੰਦਰ ਦੇ ਕਿਨਾਰੇ ਹੈ। ਇਹ ਸ਼ਿਵਜੋਤੀ

ਲਿੰਗ ਮੰਦਰ ਨੂੰ ਮਹਿਮੂਦ ਗਜ਼ਨਵੀ ਨੇ ਕਈ ਵਾਰ ਲੁਟਿਆ ਤੇ ਕਰੋੜਾਂ ਰੁਪਿਆਂ ਦੀ ਦੌਲਤ ਲੁਟੀ ਸੀ ਇਸ ਦੀ ਮੂਰਤੀ ਸ਼ਿਵਲਿੰਗ ਹੇਠੋਂ ਕਈ ਸ਼ੇਰ ਪਕੇ ਹੀਰੇ ਜਵਾਹਰਾਤ ਮਿਲੇ ਸੀ। ਉਸ ਲੁਟ ਨੇ ਮੁਸਲਮਾਨਾਂ ਦੇ ਦਿਲਾਂ ਉਤੇ ਦੋ ਵਡੇ ਅਸਰ ਕੀਤੇ ਸਨ। ਇਕ ਇਹ ਹੈ ਕਿ ਹਿੰਦੂ ਕਮਜ਼ੋਰ ਹਨ। ਲੜਨਾ ਇਹਨਾਂ ਨੂੰ ਭੁਲ ਗਿਆ ਹੈ ਤੇ ਦੂਸਰਾ ਇਹਨਾਂ ਕੋਲ ਦੌਲਤ ਬਹੁਤ ਹੈ ਲੁਟੋ ਤੇ ਐਸ਼ ਕਰੋ।

ਜਿਸ ਸਮੇਂ ਸ੍ਰੀ ਗੁਰੂ ਨਾਨਕ ਜੀ ਸੋਮਨਾਥ ਪਹੁੰਚੇ, ਉਸ ਵੇਲੇ ਇਸ ਮੰਦਰ ਦੀ ਹਾਲਤ ਚੰਗੀ ਨਹੀਂ ਸੀ, ਭਾਰੀ ਪੱਥਰਾਂ ਦੀਆਂ ਕੰਧਾਂ ਰੋ ਰਹੀਆਂ ਸਨ। ਆਰੀਆਂ ਦਾ ਗੌਰਬ ਖਤਮ ਹੋ ਚੁਕਾ ਸੀ ਬੜੇ ਬੜੇ ਤਬੇਲੇ ਸੁੰਞ ਸਨ। ਕੰਧਾਂ ਤੇ ਮੰਦਰਾਂ ਦੇ ਕਲਸ ਕਈਆਂ ਥਾਵਾਂ ਉਤੋਂ ਢਠੇ ਹੋਏ ਸੀ ਵਡੇ ਮੰਦਰ ਵਿਚ ਮੂਰਤੀ ਰਖੀ ਹੋਈ ਸੀ ਪੁਜਾਰੀ ਵੀ ਸਨ ਪੈਸੇ ਵੀ ਚੜ੍ਹਦੇ ਸੀ ਸ਼ਿਵ ਸ਼ਕਤੀ ਨੂੰ ਸਚੀ ਵੀ ਮੰਨਿਆਂ ਜਾ ਰਿਹਾ ਸੀ ਫਿਰ ਵੀ ਪੁਜਾਰੀਆਂ, ਮੂਰਤੀਆਂ ਤੇ ਯਾਤ੍ਰੂਆਂ ਦੇ ਚਿਹਰਿਆਂ ਉਤੇ ਉਤਸ਼ਾਹ ਤੇ ਭਗਤੀ ਦੀ ਲਾਲੀ ਨਹੀਂ ਸੀ ਸਭ ਦੇ ਰੰਗ ਪੀਲੇ ਹੋਏ ਸਨ। ਗੁਰੂ ਜੀ ਵਡੇ ਮੰਦਰ ਦੇ ਇਕ ਥੜੇ ਉਤੇ ਜਾ ਬੈਠੇ।

ਆਪਣੇ ਨਿਤ ਕਰਮ ਅਨੁਸਾਰ ਗੁਰੂ ਜੀ ਨੇ ਮਰਦਾਨੇ ਨੂੰ ਆਖਿਆ—ਮਰਦਾਨਿਆਂ ਰਬਾਬ ਵਜਾ ਮੁਰਦਿਆਂ ਨੂੰ ਸੁਰਜੀਤ ਕਰੀਏ ਦੇਖ ਸਮੁੰਦਰ ਦੀਆਂ ਲਹਿਰਾਂ ਕਿੰਨੇ ਉਤਸ਼ਾਹ ਨਾਲ ਉਠ ਰਹੀਆਂ ਹਨ ਪਰ ਇਸ ਮੰਦਰ ਦੀਆਂ ਕੰਧਾਂ ਦੇ ਅੰਦਰ ਮਨੁਖ ਜੀਵਨ ਮਰ ਚੁਕਾ ਹੈ ਕਿਉਂਕਿ ਜੋ ਪ੍ਰਮਾਤਮਾ ਦੇ ਨਾਮ ਦਾ ਸਿਮਰਨ ਛੱਡ ਕੇ ਪੱਥਰ ਪੁਜਾਰੀ ਬਣ ਗਏ ਹਨ। ਅੰਮ੍ਰਿਤ ਵੇਲਾ ਸੀ ਸੂਰਜ ਦੀਆਂ ਲਾਲ ਰਿਸ਼ਮਾ ਉਦੇ ਹੋ ਰਹੀਆਂ ਸਨ ਸਮੁੰਦਰ ਨੂੰ ਚਟਕੇ ਆ ਰਹੀ ਠੰਢੀ ਠੰਢੀ ਹਵਾ ਚਲ ਰਹੀ ਸੀ, ਮੰਦਰ ਦੇ ਪੁਜਾਰੀ ਪੂਜਾ ਵਿਚ ਰੁਝੇ ਸਨ। ਪੂਜਾ ਕਰਨ ਵਾਲੇ ਲੋਕ ਹੌਲੀ ਹੌਲੀ ਕੋਈ ਆ ਰਹੇ ਸਨ ਤੇ ਕੋਈ ਜਾ ਰਹੇ ਸਨ। ਉਸ ਸਮੇਂ ਗੁਰੂ ਜੀ ਨੇ ਆਸਾ ਰਾਗ ਵਿਚ ਸ਼ਬਦ ਉਚਾਰਿਆ—

*ਜਿਨ੍ਹੀ ਨਾਮੁ ਵਿਸਾਰਿਆ ਦੂਜੈ ਭਰਮਿ ਭੁਲਾਈ ॥ ਮੂਲੁ ਛੋਡਿ ਡਾਲੀ ਲਗੇ ਕਿਆ ਪਾਵਹਿ ਛਾਈ ॥੧॥ ਬਿਨੁ ਨਾਵੈ ਕਿਉ ਛੂਟੀਐ ਜੇ ਜਾਣੈ ਕੋਈ ॥ ਗੁਰਮੁਖਿ ਹੋਇ ਤ ਛੂਟੀਐ ਮਨਮੁਖਿ ਪਤਿ ਖੋਈ ॥੧॥ ਰਹਾਉ ॥ ਜਿਨ੍ਹੀ ਏਕੋ ਸੇਵਿਆ ਪੂਰੀ ਮਤਿ ਭਾਈ ॥ ਆਦਿ ਜੁਗਾਦਿ ਨਿਰੰਜਨਾ ਜਨ ਹਰਿ ਸਰਣਾਈ ॥੨॥ ਸਾਹਿਬੁ ਮੇਰਾ ਏਕੁ ਹੈ ਅਵਰੁ ਨਹੀ ਭਾਈ ॥ ਕੇਤੀ ਤੇ ਸੁਖੁ*

ਪਾਇਆ ਸਾਚੇ ਪਰਥਾਈ ॥੩॥ ਗੁਰ ਬਿਨੁ ਕਿਨੈ ਨ ਪਾਇਓ ਕੇਤੀ ਕਹੈ ਕਹਾਏ ॥ ਆਪਿ ਦਿਖਾਵੈ ਵਾਟੜੀਂ ਸਚੀ ਭਗਤਿ ਦ੍ਰਿੜਾਏ ॥੪॥ ਮਨਮੁਖੁ ਜੇ ਸਮਝਾਈਐ ਭੀ ਉਝੜਿ ਜਾਏ ॥ ਬਿਨੁ ਹਰਿ ਨਾਮੁ ਨ ਛੂਟਸੀ ਮਰਿ ਨਰਕ ਸਮਾਏ ॥੫॥ ਜਨਮਿ ਮਰੈ ਭਰਮਾਈਐ ਹਰਿ ਨਾਮੁ ਨ ਲੇਵੈ ॥ ਤਾ ਕੀ ਕੀਮਤਿ ਨਾ ਪਵੈ ਬਿਨੁ ਗੁਰ ਕੀ ਸੇਵੈ ॥੬॥ ਜੇਹੀ ਸੇਵ ਕਰਾਈਐ ਕਰਣੀ ਭੀ ਸਾਈ ॥ ਆਪਿ ਕਰੇ ਕਿਸੁ ਆਖੀਐ ਵੇਖੈ ਵਡਿਆਈ ॥੭॥ ਗੁਰ ਕੀ ਸੇਵਾ ਸੋ ਕਰੇ ਜਿਸੁ ਆਪਿ ਕਰਾਏ ॥ ਨਾਨਕ ਸਿਰੁ ਦੇ ਛੂਟੀਐ ਦਰਗਹ ਪਤਿ ਪਾਏ ॥੮॥੧੮॥

(ਆਸਾ ਮਹਲਾ ੧, ੪੨੦)

ਤਿਸਦਾ ਪ੍ਰਮਾਰਥ—ਗੁਰੂ ਜੀ ਆਖਦੇ ਹਨ ਜਿਨ੍ਹਾਂ ਲੋਕਾਂ ਨੇ ਪ੍ਰਮਾਤਮਾ ਦੇ ਨਾਮ ਦਾ ਸਿਮਰਨ ਨਹੀਂ ਕੀਤਾ, ਪਰ ਦੂਸਰੇ ਭਰਮਾਂ ਵਿਚ ਫਿਰਦੇ ਹਨ ਪੱਥਰ ਪੂਜਾ ਵਿਚ ਲਗੇ ਹੋਏ ਹਨ, ਉਨ੍ਹਾਂ ਲੋਕਾਂ ਦਾ ਇਹ ਹਾਲ ਹੈ ਜੋ ਕਿਸੇ ਰੁਖ ਦੀਆਂ ਜੜ੍ਹਾਂ ਜਾਂ ਤਣੇ ਨੂੰ ਛਡਕੇ ਪੱਤਿਆਂ ਤੇ ਟਾਹਣੀਆਂ ਵਲ ਵੇਖਦੇ ਹਨ ਭਾਵ ਕਿ ਪ੍ਰਮਾਤਮਾ ਨੂੰ ਛੱਡਕੇ ਪ੍ਰਮਾਤਮਾ ਦੀਆਂ ਬਣਾਈਆਂ ਹੋਈਆਂ ਵਸਤੂਆਂ ਨਾਲ ਪਿਆਰ ਕਰਦੇ ਹਨ। ਜਿਸ ਚੀਜ਼ ਨੂੰ ਪ੍ਰਮਾਤਮਾ ਖਤਮ ਕਰ ਸਕਦਾ ਹੈ ਉਸ ਦੀ ਪੂਜਾ ਕਰਦੇ ਹਨ।

ਸੋਚਣ ਵਾਲੀ ਗੱਲ ਇਹ ਹੈ ਕਿ ਪ੍ਰਮਾਤਮਾ ਦੀ ਭਗਤੀ ਕਰਨ ਤੋਂ ਬਿਨਾਂ ਉਹਨਾਂ ਦੀ ਕਲਿਆਣ ਕਿਵੇਂ ਹੋਵੇਗੀ ? ਇਹ ਉਹਨਾਂ ਨੂੰ ਹੀ ਸੋਚਣਾ ਚਾਹੀਦਾ ਹੈ। ਦਰਗਾਹ ਦਾ ਇਹ ਲੇਖਾ ਹੈ ਕਿ ਓਥੋਂ ਓਹੋ ਲੋਕ ਬਚਦੇ ਹਨ ਜੋ ਗੁਰਮੁਖ ਹੋਣ ਜੋ ਮਨਮੁਖ ਹਨ ਉਹਨਾਂ ਦੀ ਬਹੁਤ ਮੰਦੀ ਦੁਰਦਸ਼ਾ ਹੁੰਦੀ ਹੈ ਉਹਨਾਂ ਨੂੰ ਨਰਕ ਵਿਚ ਸੁਟਿਆ ਜਾਂਦਾ ਹੈ, ਪਰ ਜਿਨ੍ਹਾਂ ਨੇ ਇਸ ਮਾਤ ਲੋਕ ਵਿਚ ਪ੍ਰਮਾਤਮਾ ਦੀ ਭਗਤੀ ਕੀਤੀ ਹੈ ਉਸਨੂੰ ਸਮਝਿਆ ਹੈ ਉਹਨਾਂ ਨੂੰ ਪੂਰਾ ਸਤਿਕਾਰ ਮਿਲਦਾ ਹੈ। ਪ੍ਰਮਾਤਮਾ ਆਦਿ ਤੋਂ ਅਟੱਲ ਹੈ। ਭਗਤ ਲੋਕ ਉਸ ਦੀ ਸ਼ਰਨ ਆਉਂਦੇ ਹਨ ਸਾਰੇ ਝੇੜੇ ਛੱਡ ਕੇ ਗੁਰੂ ਜੀ ਆਖਦੇ ਹਨ ਅਸਾਂ ਦਾ ਇਕ ਪ੍ਰਮਾਤਮਾ ਹੈ, ਹੋਰ ਕੋਈ ਨਹੀਂ ਨਾ ਕਿਸੇ ਦੀ ਪ੍ਰਵਾਹ ਕਰਦਾ ਹਾਂ। ਉਸ ਸਚੇ ਪ੍ਰਮਾਤਮਾ ਦੀ ਕਿਰਪਾ ਨਾਲ ਸੁਖ ਪਾਇਆ ਹੈ ਅਸੀਂ ਉਹਨਾਂ ਦਾ ਧੰਨਵਾਦ ਕਰਦੇ ਹਾਂ, ਕਿਉਂਕਿ ਇਹ ਸਚੇ ਹਨ।

ਇਹ ਗੱਲ ਡੰਕੇ ਦੀ ਚੋਟ ਨਾਲ ਆਖੀ ਜਾ ਸਕਦੀ ਹੈ ਕਿ ਗੁਰੂ ਤੋਂ ਬਿਨਾਂ (ਗੁਰੂ ਦੀ ਸਿਖਿਆ ਉਤੇ ਅਮਲ ਕੀਤੇ ਬਿਨਾਂ) ਕਿਸੇ ਨੇ ਪ੍ਰਮਾਤਮਾ ਨੂੰ ਨਹੀਂ ਪਾਇਆ। ਜੋ ਆਖਦੇ ਨੇ ਅਸਾਂ ਪੱਥਰ ਪੂਜਾ ਤੋਂ ਪਾ ਲਿਆ ਹੈ ਓਹ ਝੂਠ ਬੋਲਦੇ ਹਨ। ਗੁਰੂ ਦਇਆ ਕਰਕੇ ਆਪ ਭਗਤੀ ਮਾਰਗ ਦਸਦਾ ਹੈ ਪਰ ਕਿਸੇ ਮੂਰਖ (ਮਨਮੁਖ) ਨੂੰ ਸਮਝਾਈਏ ਤਾਂ ਉਹ ਆਪਣੀਆਂ ਹੀ ਮਾਰੀ ਜਾਂਦਾ ਹੈ ਸਿਖਿਆ ਉਤੇ ਅਮਲ ਨਹੀਂ ਕਰਦਾ ਉਹ ਫਿਰ ਕੁਰਾਹੇ ਚਲਕੇ ਠੇਡੇ ਖਾਂਦਾ ਫਿਰਦਾ ਹੈ। ਐਸਾ ਮੂਰਖ ਜਰੂਰ ਨਰਕਾਂ ਵਿਚ ਡਿਗੇਗਾ ਕਿਉਂਕਿ ਓਹ ਪ੍ਰਮਾਤਮਾ ਦੀ ਭਗਤੀ ਤਾਂ ਕਰਦਾ ਨਹੀਂ, ਜੰਮਦਾ ਤੇ ਮਰਦਾ ਹੋਇਆ ਜੂਨਾਂ ਵਿਚ ਭਟਕਦਾ ਰਹਿੰਦਾ ਹੈ ਮੂਰਖ ਹਰੀ ਨਾਮ ਦਾ ਸਿਮਰਨ ਨਹੀਂ ਕਰਦਾ। ਪ੍ਰਮਾਤਮਾ ਨੂੰ ਜਾਣਨ ਵਾਸਤੇ ਜ਼ਰੂਰੀ ਹੈ ਕਿ ਕਿਸੇ ਸਚੇ ਸਤਿਗੁਰੂ ਦੀ ਸੇਵਾ ਕੀਤੀ ਜਾਵੇ ਗੁਰੂ ਜੀ ਐਸਾ ਹੋਵੇ ਜੋ ਪ੍ਰਮਾਤਮਾ ਦਾ ਸਿਮਰਨ ਕਰਕੇ ਤਰ ਚੁਕਿਆ ਹੋਵੇ। ਜਿਸ ਨੂੰ ਪੂਰਾ ਗਿਆ ਨ ਹੋਵੇ। ਬਿਨਾਂ ਐਸੇ ਗੁਰੂ ਦੀ ਸੇਵਾ ਕੀਤੇ ਪ੍ਰਮਾਤਮਾ ਨਾਲ ਮੇਲ ਨਹੀਂ ਹੁੰਦਾ। ਗੁਰੂ ਜੀ ਨਿਰੀ ਸੇਵਾ ਹੀ ਨਾ ਕਰੇ ਸਗੋਂ ਤਨੋਂ ਮਨੋਂ ਕਿਰਤ ਵੀ ਐਸੀ ਤੇ ਨੇਕੀ ਵਾਲੀ ਕਰੇ। ਸਿਧੀ ਗੱਲ ਹੈ ਕਿ ਹੋਰ ਕੇਹੜਾ ਆਖੀਏ ਜੋ ਪ੍ਰਮਾਤਮਾ ਦੀ ਭਗਤੀ ਵਲ ਲਾਉਂਦਾ ਉਹ ਪ੍ਰਮਾਤਮਾ ਆਪ ਹੀ ਹੈ। ਗੁਰੂ ਦੀ ਸੇਵਾ ਵੀ ਓਹੋ ਕਰ ਸਕਦਾ ਹੈ ਜਿਸ ਤੋਂ ਪ੍ਰਮਾਤਮਾ ਸੇਵਾ ਆਪ ਕਰਵਾਏ।

ਗੁਰੂ ਜੀ ਆਖਦੇ ਹਨ—ਸਿਰ ਅਰਪਣ ਕੀਤੇ ਬਿਨਾਂ ਛੁਟਕਾਰਾ ਨਹੀਂ ਹੁੰਦਾ। ਭਾਵ ਤਨ, ਮਨ, ਧਨ, ਸਭ ਕੁਝ ਗੁਰੂ ਅਗੇ ਅਰਪਣ ਕਰ ਦੇਵੋ ਤਾਂ ਦਰਗਾਹ ਦੇ ਵਿਚ ਉਹ ਸਵਰਗ ਮੰਡਲ ਨੂੰ ਜਾਂਦਾ ਹੈ ਤੇ ਉਸਦੇ ਜਨਮ ਮਰਨ ਦਾ ਚੱਕਰ ਖਤਮ ਹੋ ਜਾਂਦਾ ਹੈ। ਸਾਰੇ ਮਨੁਖਾ ਨੂੰ ਜੀਵਨ ਦਾ ਇਹ ਸੁਨਿਹਰੀ ਭੇਦ ਸਮਝਣਾ ਚਾਹੀਏ। ਬੁਤਾਂ ਨੂੰ ਪੂਜਕੇ ਮਨੁਖਾ ਜਨਮ ਦੀਆਂ ਸੁਨਹਿਰੀ ਘੜੀਆਂ ਗਵਾ ਰਹੇ ਹਨ। ਇਹ ਬੁਤ ਇਹਨਾਂ ਨੂੰ ਕੀ ਤਾਰ ਸਕਦੇ ਹਨ ਜੋ ਆਪਣੇ ਆਪ ਨੂੰ ਨਹੀਂ ਬਚਾ ਸਕੇ।

ਰੱਬੀ ਬਾਣੀ ਦੇ ਕੀਰਤਨ ਨੇ ਨਵਾਂ ਹੀ ਰੰਗ ਬੰਨ੍ਹ ਦਿਤਾ। ਮਨੁਖ ਗੁਰੂ ਜੀ ਕੋਲ ਬੈਠ ਗਏ। ਕੀਰਤਨ ਸੁਣਨ ਲਗੇ। ਸ਼ਬਦ ਦਾ ਭਾਵ ਸਮਝਣ ਜਾਂ ਨਾ ਸਮਝਣ ਪਰ ਉਹ ਗੁਰੂ ਜੀ ਦੇ ਚਿਹਰੇ ਦੇ ਨੂਰ ਤੇ ਰਸੀਲੇ ਗਲੇ ਦੇ ਬਲਨਾਬ ਉਸੇ ਤਰ੍ਹਾਂ ਕੀਲੇ ਗਏ ਜਿਵੇਂ ਬੀਨ ਉਤੇ ਸੱਪ ਜਾਂ ਨਾਦ ਤੇ ਹਰਨ ਕੀਲੇ ਜਾਂਦੇ

ਹਨ। ਮੰਦਰ ਦੇ ਵਿਚ ਟਲ ਖੜਕ ਰਹੇ ਸਨ। ਛੈਣੇ ਤੇ ਕੇਂਸੀਆਂ ਨੇ ਘਨਘੋਰ ਪਾਈ ਹੋਈ ਸੀ। ਆਪ ਸ਼ਰਧਾਵਾਨਾਂ ਨੂੰ ਕੁਝ ਪਤਾ ਨਹੀਂ ਸੀ ਲਗਦਾ ਕਿ ਪੁਜਾਰੀ ਕੀ ਬੋਲੀ ਜਾ ਕਹੀ ਜਾਂਦਾ ਹੈ। ਅੰਧ ਵਿਸ਼ਵਾਸ ਨਾਲ ਲੋਕ ਖਲੋਤੇ ਸ਼ਿਵ ਪੂਜਾ ਕਰਦੇ ਸਨ, ਗਿਆਨ ਨਹੀਂ ਸੀ, ਭਰਮ ਹੀ ਭਰਮ ਸਨ, ਭੈ ਹੀ ਭੈ ਸੀ, ਭੈ ਨਾਲ ਘਰੋਂ ਆਉਂਦੇ ਤੇ ਭੈ ਦੇ ਧਕੇ ਹੋਏ ਘਰਾਂ ਨੂੰ ਮੁੜ ਜਾਂਦੇ ਹਨ। ਜਿਹੜੇ ਗੁਰੂ ਜੀ ਕੋਲ ਬੈਠ ਗਏ ਉਹਨਾਂ ਦਾ ਮਨ ਸ਼ਾਂਤ ਹੋ ਗਿਆ ਅੱਖਾਂ ਰਾਹੀਂ ਨਵਾਂ ਹੀ ਸੰਸਾਰ ਦਿਸਿਆ। ਗੁਰੂ ਜੀ ਨੇ ਮੇਹਰ ਕੀਤੀ। ਉਨ੍ਹਾਂ ਦੇ ਹਿਰਦੇ ਮੰਦਰ ਦੇ ਕਿਵਾੜ ਖੋਹਲ ਦਿਤਾ। ਸਚੀ ਰੌਸ਼ਨੀ ਉਹਨਾਂ ਨੂੰ ਨਜ਼ਰ ਆਈ ਗੁਰੂ ਜੀ ਨੇ ਸ਼ਬਦ ਉਚਾਰਨ ਪਿਛੋਂ ਪ੍ਰਮਾਤਮਾ ਦੇ ਪ੍ਰੇਮ ਦੀ ਮਗਨਤਾ ਵਿਚ ਸਤਿ ਕਰਤਾਰ ! ਸਤਿ ਕਰਤਾਰ ! ਬੋਲੋ ਭਾਈ ਸਤਿ ਕਰਤਾਰ, ਸਤਿ ਕਰਤਾਰ ! ਦੀ ਧੁਨ ਗਾਈ। ਲਾਗੇ ਬੈਠੇ ਵੀ ਗਾਉਂਦੇ ਰਹੇ। ਸਾਰੇ ਗਾਉਂਦੇ ਆਪਾ ਭੁਲ ਗਏ, ਉਨ੍ਹਾਂ ਦੀਆਂ ਜ਼ਬਾਨਾਂ ਹੀ ਨਹੀਂ ਸਗੋਂ ਲੂੰ ਲੂੰ ਸਤਿ ਕਰਤਾਰ ਦਾ ਜਾਪ ਕਰਨ ਲਗਾ। ਦੀਵਾਨ ਲਗ ਗਿਆ ਸੱਚੀ ਸਤਿ ਸੰਗਤ ਕਾਇਮ ਹੋ ਗਈ। ਅੰਮ੍ਰਿਤ ਦੀ ਵਰਖਾ ਹੋਣ ਲਗੀ ਨਵੇਂ ਜੀਵਨ ਦੀਆਂ ਰੌਆਂ ਖੂਨ ਵਿਚ ਚੱਕਰ ਲਾਉਣ ਲਗੀਆਂ।

ਪੰਡਤਾਂ (ਮੰਦਰ ਪੁਜਾਰੀਆਂ) ਦੀ ਪੂਜਾ ਸਮਾਪਤ ਹੋ ਗਈ। ਉਹ ਮੰਦਰ ਵਿਚੋਂ ਬਾਹਰ ਨਿਕਲੇ। ਉਹਨਾਂ ਦੇਖਿਆ ਬਾਹਰ ਮਨੁਖਾਂ ਦਾ ਭਾਰੀ ਇਕੱਠ ਹੈ ਜਾਂ ਉਹ ਹੋਰ ਅਗੇ ਹੋਏ ਤਾਂ ਦੇਖਦੇ ਹਨ ਕਿ ਨਿਰਾਲੇ ਬਾਣੇ ਵਾਲੇ ਓਪਰੇ ਪ੍ਰਦੇਸੀ ਇਕੱਠ ਵਿਚ ਬੈਠੇ ਹਨ ਜਿਨ੍ਹਾਂ ਵਿਚੋਂ ਇਕ (ਗੁਰੂ ਜੀ) ਦੇ ਚੇਹਰੇ ਉਤੇ ਪ੍ਰਮਾਤਮਾ ਦੀ ਸ਼ਕਤੀ (ਰੋਸ਼ਨੀ) ਦਾ ਪ੍ਰਵਾਹ ਹੈ, ਚੇਹਰੇ ਵਲ ਮਨ ਖਿਚਿਆ ਜਾਂਦਾ ਹੈ, ਸਾਰੇ ਸਰੋਤੇ ਮਗਨ ਹੋਏ ਬੈਠੇ ਹਨ ਕਿਸੇ ਨੂੰ ਨਾ ਸਮੇਂ ਦਾ ਚੇਤਾ ਹੈ ਨਾ ਘਰੇਲੂ ਧੰਦਿਆਂ ਦਾ ਖਿਆਲ ਰਿਹਾ ਹੈ। ਪੰਡਤ ਇਹ ਦੇਖਕੇ ਬਹੁਤ ਦੰਗ ਰਹੇ। ਉਨ੍ਹਾਂ ਨੂੰ ਹੈਰਾਨੀ ਵੀ ਸੀ ਤੇ ਕ੍ਰੋਧ ਵੀ ਕ੍ਰੋਧ ਇਸ ਗੱਲ ਦਾ ਕਿ ਉਨ੍ਹਾਂ ਦੇ ਪੁਛੇ ਬਿਨਾਂ ਮੰਦਰ ਦੀ ਹੱਦ ਵਿਚ ਕੀਰਤਨ ਕਰਨ ਕਿਉਂ ਬੈਠ ਗਿਆ।

ਮੁਖੀ ਪੰਡਤ ਅਗੇ ਹੋਇਆ ਗੁਰੂ ਜੀ ਦੇ ਨੇੜੇ ਜਾ ਕੇ ਪੁਛਣ ਲਗਾ—ਪੁਰਸ਼ਾ ਕੌਣ ?

ਗੁਰੂ ਜੀ—ਕਰਤਾਰ (ਈਸ਼ਵਰ) ਦਾ ਬੰਦਾ।

ਪੰਡਤ—ਕੀ ਕਰਨ ਵਾਸਤੇ ਆਇਆ ਹੈਂ ? ਹਿੰਦੂ ਹੈਂ ਜਾਂ ਮੁਸਲਮਾਨ ?

ਗੁਰੂ ਜੀ—ਨਾ ਹਿੰਦੂ ਤੇ ਨਾ ਮੁਸਲਮਾਨ (ਇਨਸਾਨ)।

ਪੰਡਤ—ਇਸ ਦਾ ਕੀ ਮਤਲਬ ?

ਗੁਰੂ ਜੀ—ਪੰਡਤ ਜੀ ! ਮਤਲਬ ਪੁਛਣਾ ਜੇ ਤਾਂ ਸ਼ਾਂਤੀ ਨਾਲ ਬੈਠੋ। ਦਿਲ ਦੀਆਂ ਦਸੋ ਤੇ ਕਰਤਾਰ ਦੀ ਸੁਣੋ। ਤੁਸੀਂ ਮੰਦਰ ਦੇ ਪੁਜਾਰੀ ਜੇ ਦੇਵਤਾ ਸਰੂਪ।

ਹੰਕਾਰ ਨਾਲ ਆਕੜਿਆ ਹੋਇਆ ਪੰਡਤ ਅਗੇ ਹੋਕੇ ਬੈਠ ਗਿਆ ਤੇ ਗੁਰੂ ਜੀ ਨਾਲ ਗਿਆਨ ਚਰਚਾ ਕਰਨ ਲਗਾ। ਗੁਰੂ ਜੀ ਦੇ ਇਹ ਪੁਛਣ ਉਤੇ ਕਿ ਮੰਦਰ ਕਿਸ ਦੇਵਤਾ ਦਾ ਹੈ ਕੀ ਗੁਣ ਹਨ ਤਾਂ ਪੰਡਤ ਨੇ ਸ਼ਿਵ ਜੋਤੀ ਲਿੰਗ ਦੀ ਉਸਤਤ ਦੇ ਉਚੇ ਪੁਲ ਬੰਨ੍ਹ ਦਿਤੇ। ਜਦੋਂ ਪੰਡਤ ਉਸਤਤ ਕਰਕੇ ਥਕ ਗਿਆ ਤਾਂ ਗੁਰੂ ਜੀ ਨੇ ਪੰਡਤ ਉਤੇ ਸਵਾਲ ਕਰਨੇ ਸ਼ੁਰੂ ਕੀਤੇ।

ਗੁਰੂ ਜੀ—ਪੰਡਤ ਜੀ ! ਇਹ ਦਸੋ ਜੇ ਸ਼ਿਵ ਜੀ ਮਹਾਰਾਜ ਜੀ ਐਨੀ ਸ਼ਕਤੀ ਇਸ ਜੋਤੀ ਲਿੰਗ ਵਿਚ ਹੈ ਤਾਂ ਸ਼ਿਵਾਂ ਨੇ ਯਵਨੀ (ਮੁਸਲਮਨਾ) ਲੋਕਾਂ ਨੂੰ ਮੰਦਰ ਲੁਟਣ ਮੂਰਤੀਆਂ ਤੋੜਨ ਤੇ ਲਿੰਗ ਦੀ ਨਿਰਾਦਰੀ ਕਰਨ ਤੋਂ ਕਿਉਂ ਨਾ ਰੋਕਿਆ। ਕੀ ਸ਼ਿਵ ਸ਼ਕਤੀ ਆਪਣੀ ਤੇ ਆਪਣੇ ਘਰ ਦੀ ਰਾਖੀ ਨਹੀਂ ਕਰ ਸਕਦਾ ?

ਪੰਡਤ ਇਹ ਸੁਣ ਕੇ ਠਠੰਬਰ ਗਿਆ ਤੇ ਅਟਕ ਕੇ ਬੋਲਿਆ—ਸ਼ਿਵ ਜੀ ਮਹਾਰਾਜ ਜੋ ਸਭ ਸ਼ਕਤੀਆਂ ਦੇ ਮਾਲਕ ਸੀ, ਮੁਸਲਮਾਨਾਂ ਨੂੰ ਰੋਕ ਸਕਦੇ ਸਨ, ਇਕ ਛਿਨ ਵਿਚ ਬਰਬਾਦ ਕਰ ਸਕਦੇ ਸਨ ਉਹਨਾਂ ਨਹੀਂ ਕੀਤਾ। ਇਹ ਭਗਵਾਨ ਦੀ ਕੋਈ ਐਸੀ ਇੱਛਾ ਸੀ ਜਾਂ ਅਸਾਂ ਲੋਕਾਂ ਦੀਆਂ ਕਮਜ਼ੋਰੀਆਂ ਦਾ ਫਲ ਸੀ।

ਗੁਰੂ ਜੀ—ਸ਼ਿਵ ਪੂਜਾ ਕਰਕੇ ਮੰਦਰ ਵਿਚ ਰਹਿ ਕੇ ਤੁਸੀਂ ਜ਼ੁਲਮ ਦਾ ਮੁਕਾਬਲਾ ਕਰ ਸਕਦੇ। ਆਪਣੇ ਇਸ਼ਟ ਤੇ ਪਰਵਾਰ ਦੀ ਰਾਖੀ ਨਹੀਂ ਕਰ ਸਕਦੇ ਤਾਂ ਐਸੇ ਪੱਥਰ ਰੂਪ ਸ਼ਿਵ ਜੀ ਦੀ ਪੂਜਾ ਕਰਨ ਦਾ ਕੀ ਲਾਭ ਹੈ ? ਕਿਉਂ ਨਹੀਂ ਉਸ ਭਗਵਾਨ ਨੂੰ ਸਿਧੇ ਹੀ ਸਿਮਰਦੇ, ਜੋ ਸ਼ਿਵ ਸ਼ਕਤੀ ਦਾ ਮਾਲਕ ਹੈ। ਇਹ ਧਰਮ ਕੂੜ ਹੈ ਕਿ ਦੁਸ਼ਮਣ ਤੁਸਾਂ ਦਾ ਘਰ ਲੁਟਣ ਵਾਸਤੇ ਆਵੇ ਤੁਸੀਂ ਗਊਆਂ ਦੀਆਂ ਪੂਛਾਂ ਫੜ ਕੇ ਉਸ ਦਾ ਮੁਕਾਬਲਾ ਕਰੋ। ਗਊ ਦੇ ਦੁਧ ਤੋਂ ਸ਼ਕਤੀ ਤੇ ਸਮਝ ਪੈਦਾ ਹੁੰਦੀ ਹੈ। ਗਊ ਗਰੀਬੀ ਦੀ ਨਿਸ਼ਾਨੀ ਨਹੀਂ, ਭਗਵਾਨ ਦੀ ਸ਼ਕਤੀ ਕੁਦਰਤ ਦੇ ਅੰਗ ਅੰਗ ਵਿਚ ਬਿਰਾਜਮਾਨ ਹੈ। ਹਰ ਜੀਵ ਦੇ ਹਿਰਦੇ ਵਿਚ ਹੈ। ਲਿੰਗ ਪੂਜਾ ਨੂੰ ਛਡੋ, ਮਨੁਖ ਸੇਵਾ ਭਗਵਾਨ ਦੀ ਸੇਵਾ ਹੈ, ਸਤਿਸੰਗ ਕਰੋ। ਗਿਆਨ ਨੂੰ ਸਮਝੋ ਤੇ ਗਿਆਨ ਉਤੇ ਅਮਲ ਕਰੋ ਧਰਮ ਕਿਰਤ ਕਰਕੇ

ਪੇਟ ਪਾਲੋ। ਪਾਖੰਡ ਧੋਖਾ ਛਡੋ ਤਾਂ ਕਿਤੇ ਜਾ ਕੇ ਕਲਿਆਨ ਹੋਵੇਗੀ।

ਪੰਡਤ ਦੀ ਨਿਸ਼ਾ ਤਾਂ ਹੋ ਗਈ, ਪਰ ਉਹ ਗੁਰੂ ਜੀ ਦੇ ਮਿਸ਼ਨ ਨੂੰ ਨਾ ਮੰਨਿਆ ਉਸ ਨੇ ਗੁਰੂ ਜੀ ਮਹਾਰਾਜ ਨੂੰ ਆਮ ਪੁਰਸ਼ ਸਮਝਿਆ। ਉਹ ਸ੍ਰੀ ਗੁਰੂ ਜੀ ਨੂੰ ਆਖਣ ਲਗਾ—ਰਤਾ ਮੰਦਰ ਦੇ ਅੰਦਰ ਤਾਂ ਚਲੋ, ਸ਼ਿਵ ਸ਼ਕਤੀ ਤਾਂ ਦੇਖੋ।

ਪੰਡਤ ਗੁਰੂ ਜੀ ਦੇ ਨਾਲ ਤੁਰ ਪਿਆ। ਲੋਕ ਕੌਤਕ ਦੇਖਣ ਵਾਸਤੇ ਉਠ ਬੈਠੇ। ਗੁਰੂ ਜੀ ਸੋਮਨਾਥ ਦੇ ਵਡੇ ਮੰਦਰ ਵਿਚ ਗਏ। ਪੰਡਤ ਤੇ ਲੋਕ ਬੜੇ ਹੈਰਾਨ ਹੋਏ ਮੰਦਰ ਦੇ ਅੰਦਰ ਜਿਉਂ ਗੁਰੂ ਜੀ ਨੇ ਪੈਰ ਰਖਿਆ ਤਿਉਂ ਹੀ ਮੰਦਰ ਦੇ ਟੱਲ ਵੱਜਣ ਲਗ ਪਏ। ਉਹ ਭਾਰੀ ਟੱਲ ਜੋ ਹਨ੍ਹੇਰੀ ਨਾਲ ਵੀ ਨਹੀਂ ਸਨ ਖੜਕ ਸਕਦੇ, ਉਹ ਆਪਣੇ ਆਪ ਸ਼ਾਂਤ ਵਾਯੂ ਮੰਡਲ ਵਿਚ ਖੜਕੇ ਆਪ ਜੋਤਾਂ ਜਗੀਆਂ ਸ਼ਿਵਲਿੰਗ ਦੀ ਮੂਰਤੀ ਲਿਫ ਗਈ। ਇੰਵ ਪਰਤੀਤ ਹੋਣ ਲਗਾ ਕਿ ਸਾਰਾ ਮੰਦਰ, ਮੰਦਰ ਦੀ ਹਰ ਚੀਜ਼ ਤੇ ਮਹਾਨ ਸ਼ਕਤੀ ਗੁਰੂ ਜੀ ਦਾ ਸਤਿਕਾਰ ਕਰਨ ਲਗੀ ਹੈ ਕਿਉਂਕਿ ਗੁਰੂ ਜੀ ਕੋਲ ਜੋਤੀ ਸੀ ਉਹ ਹਾਂ ਜੋਤੀਆਂ ਨਾਲੋਂ ਵਡੀ ਸੀ। ਆਪ ਪਰਮੇਸ਼ਰ ਸਨ ਗੁਰੂ ਜੀ ਦਾ ਇਹ ਕੌਤਕ ਦੇਖਕੇ ਪੰਡਤ ਨੇ ਗੁਰੂ ਜੀ ਦੇ ਚਰਨ ਫੜ ਲਏ। ਮੁਖੀ ਪੰਡਤ ਨੀਵਾਂ ਹੋਇਆ ਦੇਖ ਸਾਰੇ ਪੰਡਤ ਤੇ ਲੋਕ ਵੀ ਗੁਰੂ ਜੀ ਦੀ ਚਰਨੀਂ ਲਗੇ। ਗੁਰੂ ਜੀ ਮੰਦਰ ਦੇ ਹਾਤੇ ਵਿਚ ਤੇ ਸ਼ਹਿਰ ਵਿਚ ਸਤ ਧਰਮ ਦਾ ਪ੍ਰਚਾਰ ਕਈ ਦਿਹਾੜੇ ਕਰਦੇ ਰਹੇ।

# ੯੨. ਦਵਾਰਕਾ ਵਿਚ ਉਪਦੇਸ਼

ਸੋਮਨਾਥ ਤੋਂ ਚੱਲ ਕੇ ਗੁਰੂ ਜੀ ਦਵਾਰਕਾ (ਦਵਾਰਾਵਤੀ) ਪਹੁੰਚੇ। ਇਹ ਸ਼ਹਿਰ ਸਮੁੰਦਰ ਦੇ ਕਿਨਾਰੇ ਰਿਆਸਤ ਬੜੋਦਾ ਵਿਚ ਹੈ। ਏਥੇ ਬਹੁਤ ਸਾਰੇ ਮੰਦਰ ਹਨ। ਹਿੰਦੂਆਂ ਦੀਆਂ ਪੁਰੀਆਂ ਵਿਚੋਂ ਇਕ ਪੁਰੀ ਵੀ ਹੈ। ਇਹ ਸ਼ਹਿਰ ਕਦੀ ਯਾਦਵ ਕੁਲ (ਸ੍ਰੀ ਕ੍ਰਿਸ਼ਨ ਦੀ ਔਲਾਦ) ਦੀ ਰਾਜਧਾਨੀ ਵੀ ਹੁੰਦੀ ਸੀ। ਰਣਛੋੜ ਨਾਮ ਦਾ ਕ੍ਰਿਸ਼ਨ ਮੂਰਤੀ ਵਾਲਾ ਮੰਦਰ ਹੈ। ਏਥੇ ਹੀ ਬੇਟ ਦਵਾਰਕਾ ਹੈ ਜਿਥੇ ਆਖਦੇ ਨੇ ਆਪੋ ਵਿਚ ਦੀ ਲੜ ਕੇ ਯਾਦਵ ਕੁਲ ਦਾ ਖਾਤਮਾ ਹੋਇਆ ਸੀ। ਗੁਰੂ ਨਾਨਕ ਦੇਵ ਜੀ ਦੇ ਸਮੇਂ ਏਥੇ ਕੰਨ ਪਾਟੇ ਜੋਗੀਆਂ ਦਾ ਭਾਰੀ ਅੱਡਾ ਸੀ। ਸ਼ਹਿਰ ਵਿਚ ਤੇ ਮੰਦਰ ਵਿਚ ਲੋਕ ਸ੍ਰੀ ਕ੍ਰਿਸ਼ਨ ਜੀ ਤੋਂ ਬਿਨਾਂ ਹੋਰ ਕਿਸੇ ਮਹਾਨ ਸ਼ਕਤੀ ਦਾ ਸਤਿਕਾਰ ਨਹੀਂ ਸਨ ਸਮਝਦੇ ਤੇ ਨਾ ਪ੍ਰਮਾਤਮਾ ਨੂੰ ਸ੍ਰੀ ਕ੍ਰਿਸ਼ਨ

ਤੋਂ ਵਖਰਾ ਜਾਣਦੇ ਸਨ। ਕੋਈ ਸਾਧੂ ਜਾਂ ਸੰਤ ਜੇ ਸ੍ਰੀ ਕ੍ਰਿਸ਼ਨ ਤੋਂ ਬਿਨਾਂ ਜੇ ਕੋਈ ਹੋਰ ਕਿਸੇ ਅਵਤਾਰ ਦਾ ਨਾਮ ਲੈ ਲੈਂਦਾ ਤਾਂ ਲੋਕ ਲੜ ਪੈਂਦੇ। ਰਾਮ ਚੰਦ੍ਰ ਦਾ ਨਾਮ ਲੈਣ ਨਹੀਂ ਸਨ ਦੇਂਦੇ ਵਹਿਮੀ ਸਨ। ਭਰਮਾਂ ਨੇ ਉਹਨਾਂ ਨੂੰ ਅਗਿਆਨ ਦਾ ਸ਼ਿਕਾਰ ਬਣਾ ਦਿਤਾ ਸੀ। ਇਥੇ ਹੀ ਲੋਕ ਰਾਮੜੇ ਅਸਥਾਨ ਉਤੇ ਐਸੇ ਬੈਰਾਗੀ ਤੇ ਕੰਨ ਪਾਟੇ ਸਾਧੂ ਰਹਿੰਦੇ ਸਨ, ਜੋ ਸੰਖ ਚਕਰ ਨੂੰ ਗਰਮ ਕਰਕੇ ਛਾਤੀ ਅਤੇ ਡੌਲਿਆਂ ਉਤੇ ਲਾਉਂਦੇ ਸਨ। ਗੁਰੂ ਜੀ ਨੇ ਹਰ ਇਕ ਅੱਡੇ ਉਤੇ ਪਹੁੰਚਕੇ ਉਨ੍ਹਾਂ ਨੂੰ ਉਪਦੇਸ਼ ਕੀਤਾ। ਬੈਰਾਗੀਆਂ ਦਾ ਇਕ ਟੋਲਾ ਗੁਰੂ ਜੀ ਨਾਲ ਚਰਚਾ ਕਰਨ ਬੈਠ ਗਿਆ। ਉਹ ਇਹ ਸਿਧ ਕਰਨ ਲਗੇ ਕਿ ਸ੍ਰੀ ਕ੍ਰਿਸ਼ਨ ਜੀ ਸਰਬ ਕਲਾ ਸੰਪੂਰਨ ਭਗਵਾਨ ਸਨ। ਉਹਨਾਂ ਗੀਤਾ ਉਚਾਰੀ ਹੈ।

ਸ੍ਰੀ ਗੁਰੂ ਜੀ ਨੇ ਓਹਨਾਂ ਨੂੰ ਆਖਿਆ—ਸ੍ਰੀ ਕ੍ਰਿਸ਼ਨ ਜੀ ਪੁਰਸ਼ ਸਨ ਭਗਵਾਨ ਨਹੀਂ ਜੋ ਭਗਵਾਨ ਹੈ ਉਹ ਜਨਮ ਮਰਨ ਵਿਚ ਨਹੀਂ ਆਉਂਦਾ ਉਹ ਤਾਂ ਸਾਰੀਆਂ ਸ਼ਕਤੀਆਂ ਦਾ ਮਾਲਕ ਤੇ ਖੁਦ ਕ੍ਰਿਸ਼ਨ ਨੂੰ ਜਨਮ ਦੇਣ ਵਾਲਾ ਸੀ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਸ ਪਰਥਾਇ ਸ਼ਬਦ ਉਚਾਰਿਆ—

*ਪਉਣੁ ਉਪਾਇ ਧਰੀ ਸਭ ਧਰਤੀ ਜਲ ਅਗਨੀ ਕਾ ਬੰਧੁ ਕੀਆ ॥ ਅੰਧੁਲੈ ਦਹਸਿਰਿ ਮੂੰਡੁ ਕਟਾਇਆ ਰਾਵਣੁ ਮਾਰਿ ਕਿਆ ਵਡਾ ਭਇਆ ॥੧॥ ਕਿਆ ਉਪਮਾ ਤੇਰੀ ਆਖੀ ਜਾਇ ॥ ਤੂੰ ਸਰਬੇ ਪੂਰਿ ਰਹਿਆ ਲਿਵ ਲਾਇ ॥੧॥ ਰਹਾਉ ॥ ਜੀਅ ਉਪਾਇ ਜੁਗਤਿ ਹਥਿ ਕੀਨੀ ਕਾਲੀ ਨਥਿ ਕਿਆ ਵਡਾ ਭਇਆ ॥ ਕਿਸੁ ਤੂੰ ਪੁਰਖੁ ਜੋਰੂ ਕਉਣ ਕਹੀਐ ਸਰਬ ਨਿਰੰਤਰਿ ਰਵਿ ਰਹਿਆ ॥੨॥ ਨਾਲਿ ਕੁਟੰਬੁ ਸਾਥਿ ਵਰਦਾਤਾ ਬ੍ਰਹਮਾ ਭਾਲਣ ਸ੍ਰਿਸਟਿ ਗਇਆ ॥ ਆਗੈ ਅੰਤੁ ਨ ਪਾਇਓ ਤਾ ਕਾ ਕੰਸੁ ਛੇਦਿ ਕਿਆ ਵਡਾ ਭਇਆ ॥੩॥ ਰਤਨ ਉਪਾਇ ਧਰੇ ਖੀਰੁ ਮਥਿਆ ਹੋਰਿ ਭਖਲਾਏ ਜਿ ਅਸੀ ਕੀਆ ॥ ਕਹੈ ਨਾਨਕੁ ਛਪੈ ਕਿਉ ਛਪਿਆ ਏਕੀ ਏਕੀ ਓਡਿ ਦੀਆ ॥੪॥੭॥*

*[ਆਸਾ ਮ: ੧, ਪੰਨਾ ੩੫੦]*

ਦੇਖੋ ਬੈਰਾਗੀਓ ਤੇ ਅਗਿਆਨੀ ਲੋਕੋ ! ਆਓ ਮੈਂ ਦੱਸਾ ਸਚ ਪ੍ਰਮਾਤਮਾ ਅਕਾਲ ਪੁਰਖ ਕੌਣ ਹੈ ? ਐਵੇਂ ਭਰਮਾਂ ਵਿਚ ਅੰਨੇ ਖੂਹ ਹੱਥ ਨਾ ਮਾਰੋ। ਦੇਖੋ

ਮੈਂ ਉਸ ਨੂੰ ਪ੍ਰਮਾਤਮਾ ਆਖਦਾ ਹਾਂ ਜਿਸ ਸਰਬ ਸ਼ਕਤੀਵਾਨ ਨੇ ਪਹਿਲੇ ਹਵਾ ਪੈਦਾ ਕੀਤੀ ਫਿਰ ਧਰਤੀ, ਪਾਣੀ, ਅੱਗ ਤੇ ਅਕਾਸ਼ ਨੂੰ ਰਚਿਆ ਹੁਣ ਇਹ ਸਾਰੇ ਪੰਜ ਤਤ ਐਸੇ ਸਨ ਜੋ ਇਕ ਦੂਜੇ ਦੇ ਦੁਸ਼ਮਣ ਸਨ, ਉਹਨਾਂ ਪੰਜਾਂ ਨੂੰ ਇਕੱਠਿਆਂ ਕਰਕੇ ਸ੍ਰਿਸ਼ਟੀ ਬਣਾ ਦਿਤੀ। ਜੀਵ ਜੰਤੂ ਪੈਦਾ ਕੀਤੇ। ਉਸ ਧਰਤੀ ਉਤੇ ਇਕ ਮਾਂ ਦੇ ਪੇਟ ਤੋਂ ਸ੍ਰੀ ਕ੍ਰਿਸ਼ਨ ਜੀ ਨੇ ਜਨਮ ਲਿਆ। ਜੇ ਕਰਤਾਰ ਉਸ ਵੇਲੇ ਰਾਖੀ ਨਾ ਕਰਦਾ ਕੰਸ ਨੇ ਉਸੇ ਤਰ੍ਹਾਂ ਕ੍ਰਿਸ਼ਨ ਨੂੰ ਮਾਰ ਦੇਣਾ ਸੀ, ਜਿਸ ਤਰ੍ਹਾਂ ਉਹਦੇ ਭਰਾ ਮਾਰੇ ਸਨ ਜੇ ਕ੍ਰਿਸ਼ਨ ਭਗਵਾਨ ਸੀ ਤਾਂ ਉਹ ਪਹਿਲਾਂ ਜਨਮ ਲੈਂਦਾ, ਆਪਣੇ ਭਰਾਵਾਂ ਦੀ ਹਤਿਆ ਕਰਵਾ ਕੇ ਮਾਂ ਬਾਪ ਨੂੰ ਦੁਖੀ ਕਿਉਂ ਕੀਤਾ !

ਦਸਾਂ ਸਿਰਾਂ ਵਾਲੇ ਰਾਵਣ ਨੇ ਹੰਕਾਰ ਕੀਤਾ ਸੀ, ਉਹ ਵਡਾ ਬਣਦਾ ਸੀ, ਕਹਿੰਦਾ ਸੀ ਮੈਂ ਖੁਦ ਭਗਵਾਨ ਸ਼ਕਤੀ ਹਾਂ, ਉਸ ਨੇ ਦਸੇ ਸਿਰ ਕਟਵਾ ਲਏ ਆਖਰ ਵਡਾ ਬਣ ਕੇ ਕੀ ਖਟਿਆ। ਵਡਾ ਤਾਂ ਉਹ ਹੈ ਜੋ ਸਭ ਦੇ ਹੰਕਾਰ ਨੂੰ ਨੀਵੀਆਂ ਕਰਦਾ ਹੈ। ਉਸ ਪ੍ਰਮਾਤਮਾ ਦੀ ਕੀ ਵਡਿਆਈ ਕਰੀਏ। ਉਹ ਤਾਂ ਸਾਰੀਆਂ ਥਾਵਾਂ ਵਿਚ ਵਿਆਪਕ ਹੈ। ਸਾਰੇ ਜੀਵਾਂ ਨੂੰ ਉਤਪੰਨ ਕਰਕੇ ਸਭ ਦੀ ਜ਼ਿੰਦਗੀ ਤੇ ਮੌਤ ਦੀ ਨਾੜ ਆਪਣੇ ਹੱਥ ਰਖੀ ਹੈ। ਕੌਣ ਕੀਹਦਾ ਮਾਲਕ ਹੈ ਤੇ ਕੌਣ ਕਿਸ ਦੀ ਇਸਤਰੀ ਸਾਰਿਆਂ ਵਿਚ ਉਹ ਵਾਗਿਗੁਰੂ ਹੈ। ਬ੍ਰਹਮਾ ਨੇ ਮਾਣ ਕੀਤਾ ਸੀ ਕਿ ਦੇਖਣਾ ਚਾਹੁੰਦਾ ਹਾਂ ਕਿ ਮੈਨੂੰ ਕਿਸ ਨੇ ਪੈਦਾ ਕੀਤਾ ਹੈ। ਕਵਲ ਨਾਭ ਰਾਹੀਂ ਕਈ ਜੁਗਾਂ ਹੇਠ ਘੁੰਮਦਾ ਰਿਹਾ, ਉਸ ਨੇ ਭੇਦ ਨਹੀਂ ਪਾਇਆ, ਜੋ ਕ੍ਰਿਸ਼ਨ ਨੇ ਕੰਸ ਨੂੰ ਮਾਰ ਲਿਆ ਤਾਂ ਉਸ ਨਾਲ ਉਹ ਵਡਾ ਨਹੀਂ ਹੋ ਗਿਆ ਕਿਉਂਕਿ ਉਸੇ ਕ੍ਰਿਸ਼ਨ ਕੋਲੋਂ ਜਰਾਸਿੰਧ ਨਹੀਂ ਸੀ ਮਰਦਾ ਉਸ ਨੂੰ ਭੀਮ ਕੋਲੋਂ ਧੋਖੇ ਨਾਲ ਚੀਰ ਕੇ ਮਰਵਾਇਆ, ਖਾਰੇ ਸਮੁੰਦਰ ਨੂੰ ਰਿੜਕ ਕੇ ਰਤਨ ਕੱਢਣ ਵਾਲੇ ਦੇਵਤੇ ਵੀ ਉਸੇ ਦੀ ਸ਼ਕਤੀ ਸਨ। ਸਭ ਕੁਝ ਵੰਡ ਕੇ ਲੜੇ। ਹੇ ਬੈਰਾਗੀ ਲੋਕੋ ਸਚੀ ਗੱਲ ਇਹ ਹੈ ਕਿ ਪ੍ਰਮਾਤਮਾ ਸ੍ਰੀ ਕ੍ਰਿਸ਼ਨ ਨਹੀਂ ਉਹ ਤਾਂ ਉਸ ਦੀ ਅੰਸ ਹੈ।

ਇਸ ਤੋਂ ਅਗੇ ਗੁਰੂ ਜੀ ਨੇ ਆਖਿਆ ਤਨ ਉਤੇ ਬੂਟੇ ਪਾਇਆਂ ਤਨ ਨੂੰ ਸਾੜ ਕੇ ਦੁਖੀ ਕੀਤਿਆਂ ਕਦੀ ਭਗਵਾਨ ਨਹੀਂ ਖੁਸ਼ ਹੁੰਦਾ। ਉਸ ਪ੍ਰਮਾਤਮਾ ਨੂੰ ਹਾਸਲ ਕਰਨ ਵਾਸਤੇ ਸਿਮਰਨ ਕਰੋ। ਅਰਦਾਸ ਕਰੋ। ਉਹ ਹਾਜ਼ਰ ਨਾਜ਼ਰ

ਹੈ। ਦੁਖ ਸੁਖ ਤਾਂ ਉਸ ਦੇ ਕੋਲ ਹੈ ਇਹ ਜੇਹੜੀਆਂ ਕੂੜ ਦੀਆਂ ਗੱਲਾਂ ਕਰਦੇ ਜੇ ਇਹ ਤਾਂ ਜਨਮ ਲੈਕੇ ਚੱਕਰ ਵਿਚ ਘੁੰਮਣ ਦੀਆਂ ਵਿਉਂਤਾਂ ਹਨ। ਕੂੜੁ ਕਮਾਵੈ ਆਵੈ ਜਾਵੈ।

ਬੈਰਾਗੀਆਂ ਦੇ ਮਨਾਂ ਉਤੇ ਚੰਗਾ ਅਸਰ ਹੋਇਆ ਉਹ ਪ੍ਰਮਾਤਮਾ ਦਾ ਸਿਮਰਨ ਕਰਨ ਲਗੇ। ਪਖੰਡ ਨੂੰ ਛੱਡ ਦਿਤਾ ਕਈ ਦਿਨ ਅਸਥਾਨ ਉਤੇ ਰਹਿ ਕੇ ਗੁਰੂ ਜੀ ਨੇ ਚੌਗਿਰਦੇ ਸਾਰੇ ਤੀਰਥਾਂ ਤੇ ਮਠਾਂ ਵਿਚ ਜਾ ਕੇ ਸਤਿਨਾਮੁ ਦਾ ਉਪਦੇਸ਼ ਦਿਤਾ।

## ੮੩. ਕੱਛ ਦੇਸ਼ ਦਾ ਦੌਰਾ

ਦਵਾਰਕਾ ਨਗਰੀ ਤੋਂ ਗੁਰੂ ਜੀ ਬੰਦਰਗਾਹ ਓਥਲਾ ਪੁਜ ਓਥਲਾ ਤੋਂ ਸਮੁੰਦਰ ਪਾਰ ਕਰਕੇ ਕੱਛ ਪ੍ਰਦੇਸ ਵਿਚ ਪਹੁੰਚ ਗਏ। ਪਹਿਲਾਂ ਸ਼ਹਿਰ ਮਾਂਡਵੀ ਆਇਆ, ਮਾਂਡਵੀ ਕੱਛ ਖਾੜੀ ਦੇ ਕਿਨਾਰੇ ਪੁਰਤਾਨ ਮਛਲੀਆਂ ਦੀ ਬੰਦਰਗਾਹ ਹੈ। ਮਾਂਡਵੀ ਵਿਚ ਲੋਕਾਂ ਨੂੰ ਸਤ ਧਰਮ ਦਾ ਉਪਦੇਸ਼ ਕਰਕੇ ਗੁਰੂ ਜੀ ਸੁੰਦਰਾ ਸ਼ਹਿਰ ਵਲ ਚਲੇ। ਮਾਂਡਵੀ ਤੋਂ ਮੁੰਦਰਾ ਤਕ ਰਸਤਾ ਬਹੁਤ ਭਿਆਨਕ ਸੀ। ਜੰਗਲ ਟਿਬੇ, ਖੁਸ਼ਕ ਪੱਥਰ ਅਤੇ ਹੋਰ ਕਈ ਤਰ੍ਹਾਂ ਦੀਆਂ ਰੁਕਾਵਟਾਂ ਸਨ, ਜਿਨ੍ਹਾਂ ਨੂੰ ਮਨੁਖ ਵਾਸਤੇ ਲੰਘਣਾ ਔਖਾ ਸੀ। ਮਰਦਾਨਾ ਇਸ ਦੇਸ਼ ਦੀ ਹਾਲਤ ਦੇਖਕੇ ਘਬਰਾਇਆ।

ਰਾਹ ਵਿਚ ਇਕ ਪਿੰਡ ਆਇਆ ਓਹ ਪਿੰਡ ਸਮੁੰਦਰ ਦੇ ਕਿਨਾਰੇ ਸੀ ਗੁਰੂ ਜੀ ਰਾਤ ਨੂੰ ਪਿੰਡ ਵਿਚ ਜਾ ਬਿਰਾਜੇ। ਰਾਤ ਲੰਘੀ ਜਾਂ ਸਵੇਰ ਹੋਇਆ ਤਾਂ ਸਾਰੇ ਪਿੰਡ ਵਿਚ ਸ਼ੋਰ ਮਚ ਗਿਆ।

ਰੌਲੇ ਨੂੰ ਸੁਣ ਕੇ ਮਰਦਾਨੇ ਨੇ ਇਕ ਪੁਰਸ਼ ਨੂੰ ਪੁਛਿਆ—ਕਿਉਂ ਪੁਰਸ਼ਾ! ਕੀ ਮਾਮਲਾ ਹੈ? ਇਹ ਰੌਲਾ ਕਿਸ ਗੱਲ ਦਾ ਹੈ। ਲੋਕ ਏਧਰ ਓਧਰ ਕਿਉਂ ਨਠੇ ਫਿਰਦੇ ਹਨ। ਘਰਾਂ ਵਿਚੋਂ ਸਮਾਨ ਬਾਹਰ ਕਢਿਆ ਜਾ ਰਿਹਾ ਹੈ।

ਪਿੰਡ ਦੇ ਵਸਨੀਕ ਨੇ ਮਰਦਾਨੇ ਨੂੰ ਉਤਰ ਦਿਤਾ—ਸ਼ਾਇਦ ਤੁਸੀਂ ਪਰਦੇਸੀ ਜੇ ਕਿਤੇ ਦੂਰ ਦੇਸ਼ ਤੋਂ ਆਏ ਜੇ ਤੁਸਾਂ ਨੂੰ ਨਹੀਂ ਪਤਾ ਕਈ ਸੌ ਸਾਲ ਹੋਏ ਨੇ ਕਿਸੇ ਮਹਾਤਮਾ ਨੇ ਕ੍ਰੋਧਵਾਨ ਹੋਕੇ ਸ਼ਰਾਪ ਦਿਤਾ ਸੀ ਕਿ ਕੁਝ ਸਾਲ ਪਿਛੋ ਸਮੁੰਦਰ ਇਸ ਨੂੰ ਰੋਹੜ ਦਿਆ ਕਰੇਗਾ। ਅਗੇ ਛੇ ਵਾਰ ਨਗਰ ਰੁੜ੍ਹ ਚੁਕਾ

ਹੈ। ਸਮੁੰਦਰ ਦੇ ਰੋੜ੍ਹਨ ਦਾ ਮਸਾਂ ਅੱਜ ਰਾਤ ਨੂੰ ਹੈ। ਸੂਰਜ ਡੁਬਣ ਦੇ ਪਹਿਲਾਂ ਅਸਾਂ ਪਿੰਡ ਛੱਡ ਦੇਣਾ ਹੈ। ਜੋ ਨਾ ਛਡੇਗਾ ਉਹ ਮਰ ਜਾਵੇਗਾ। ਲੋਕ ਸਾਰੇ ਸਮਾਨ ਸੰਭਾਲ ਰਹੇ ਹਨ ਤੁਸੀਂ ਵੀ ਢਿਲ ਨਾ ਕਰੋ।

ਇਹ ਆਖ ਕੇ ਉਹ ਪੁਰਸ਼ ਆਪਣੇ ਰਾਹ ਪਿਆ। ਮਰਦਾਨਾ ਘਬਰਾ ਗਿਆ ਉਸ ਨੂੰ ਘਰੋਂ ਆਇਆਂ ਬਹੁਤ ਚਿਰ ਹੋ ਗਿਆ ਸੀ। ਜੀਵਨ ਨੂੰ ਸੰਭਾਲ ਸੰਭਾਲ ਕੇ ਰਖਦਾ ਸੀ। ਉਹ ਨਹੀਂ ਸੀ ਚਾਹੰਦਾ ਕਿ ਉਹ ਮਰ ਜਾਵੇ। ਇਸ ਵਾਸਤੇ ਦੌੜਕੇ ਗੁਰੂ ਜੀ ਦੇ ਕੋਲ ਪਹੁੰਚਾ। ਓਹ ਘਾਬਰ ਗਿਆ ਸਾਹ ਨਾਲ ਨਹੀਂ ਸੀ ਰਲਦਾ ਉਸ ਨੇ ਗੁਰੂ ਮਹਾਰਾਜ ਜੀ ਨੂੰ ਆਖਿਆ—ਮਹਾਰਾਜ ! ਛੇਤੀ ਕਰੋ ਨਗਰ ਨੂੰ ਛਡ ਦਿਓ। ਸਮੁੰਦਰ ਨੂੰ ਰੋੜ੍ਹਨ ਵਾਲਾ ਹੈ। ਦਿਓ ਵਾਂਗ ਮੂੰਹ ਅੱਡੀ ਤੇ ਠਾਠਾਂ ਮਾਰਦਾ ਹੋਇਆ ਸਮੁੰਦਰ ਆ ਰਿਹਾ ਹੈ। ਸਾਰੇ ਪਿੰਡ ਵਾਸੀ ਜਾ ਰਹੇ ਹਨ ਚਲੋ ਆਪਾਂ ਵੀ ਚਲੀਏ।

ਮਰਦਾਨੇ ਦੀ ਘਬਰਾਹਟ ਵਲ ਦੇਖਕੇ ਤੇ ਓਹਦਾ ਬਿਆਨ ਸੁਣ ਕੇ ਸਚੇ ਸਤਿਗੁਰੂ ਜੀ ਮੁਸਕਰਾਏ ਉਹਨਾਂ ਨੇ ਬਚਨ ਕੀਤਾ—ਮਰਦਾਨਿਆਂ ਘਾਬਰੀ ਦਾ ਨਹੀਂ, ਕਰਤਾਰ ਦੇ ਰੰਗ ਦੇਖੀਦੇ ਹਨ। ਉਹ ਦਾਤਾ ਚੋਜ ਕਰਦਾ ਹੈ ਮਨੁਖ ਨੂੰ ਪਰਖਦਾ ਹੈ। ਮਨੁਖ ਦੇ ਵਿਚੋਂ ਕਮਜ਼ੋਰੀਆਂ ਦੂਰ ਕਰਦਾ ਹੈ। ਮੇਰਾ ਮਾਲਕ ਡਾਢਾ ਰੰਗੀਲਾ ਹੈ।

*ਜਿਉ ਤੂੰ ਰਾਖਹਿ ਤਿਉ ਰਹਾ ਹਰਿ ਨਾਮ ਅਧਾਰਾ ॥ ਅੰਤਿ ਸਖਾਈ ਪਾਇਆ*
*ਜਨ ਮੁਕਤਿ ਦੁਆਰਾ ॥੭॥*

*(ਆਸਾ ਮ: ੧, ਪੰਨਾ ੪੨੨)*

ਡਰ ਨਾ ਪਿੰਡ ਵਾਸੀਆਂ ਨੂੰ ਵੀ ਰੋਕ, ਅੱਜ ਸਮੁੰਦਰ ਨਹੀਂ ਰੋੜ੍ਹੇਗਾ। ਏਨੇ ਨੂੰ ਪਿੰਡ ਵਲੇ ਆ ਗਏ ਉਹਨਾਂ ਨੇ ਹੱਥ ਜੋੜ ਕੇ ਪ੍ਰਾਰਥਨਾ ਕੀਤੀ। ਨਗਰ ਦਾ ਮੁਖੀ ਪਿੰਡ ਦੀ ਜਬਾਨ ਬਣ ਕੇ ਬੋਲਿਆ—ਮਹਾਰਾਜ ! ਆਪ ਸੰਤ ਸਾਧੂ ਪ੍ਰਤੀਤ ਹੁੰਦੇ ਜੇ ਅਸਾਡੇ ਨਾਲ ਨਗਰ ਨੂੰ ਛੱਡ ਦਿਓ। ਅਸੀਂ ਆਪ ਦੀ ਸੇਵਾ ਕਰਾਂਗੇ ਅਗੇ ਕਿਸੇ ਮਹਾਂ ਪੁਰਸ਼ ਦੀ ਸੇਵਾ ਨਾ ਕਰਨ ਦਾ ਫਲ ਇਹ ਉਜਾੜਾ। ਦਇਆ ਕਰੋ, ਉਠੋ ਸੂਰਜ ਡੁਬਣ ਤੋਂ ਪਹਿਲਾਂ ਪਹਿਲਾਂ ਦਸ ਕੋਹ ਪੰਧ ਜਾਣਾ ਹੈ ਦਸ ਕੋਹ ਤੋਂ ਉਰੇ ਜੋ ਮਨੁਖ ਰਹੇਗਾ ਸੋ ਮਾਰਿਆ ਜਾਵੇਗਾ। ਕਈ ਪ੍ਰਦੇਸੀ ਧੋਖਾ ਖਾ ਜਾਂਦੇ ਹਨ ਦਾਤਾ ! ਅਸਾਂ ਦੀ ਪ੍ਰਾਰਥਨਾ ਹੈ।

ਗੁਰੂ ਜੀ ਨੇ ਬਚਨ ਕੀਤਾ—ਨਹੀਂ ਪੁਰਸ਼। ਤੁਸਾਂ ਨੂੰ ਨੱਸਣ ਦੀ ਲੋੜ ਨਹੀਂ ਇਸ ਵਾਰ ਸਮੁੰਦਰ ਨਹੀਂ ਰੋੜੇਗਾ ਡਰੋ ਮਤ ! ਸਮੁੰਦਰ ਤੁਸਾਂ ਲੋਕਾਂ ਉਤੇ ਦਇਆ ਕਰੇਗਾ। ਸਤਿਨਾਮੁ ! ਸਤਿ ਕਰਤਾਰ ਦਾ ਜਾਪ ਕਰੋ। ਕਰਤਾਰ ਦਾ ਸਿਮਰਨ ਸਮੁੰਦਰ ਨੂੰ ਰੋਕੇਗਾ।

ਪਿੰਡ ਵਾਲੇ ਨਾ ਰੁਕੇ, ਕਿਉਂਕਿ ਉਹਨਾਂ ਨੂੰ ਬਹੁਤ ਡਰ ਲਗਦਾ ਸੀ, ਅਗੇ ਉਹ ਕਈ ਵਾਰ ਰੁੜ੍ਹ ਚੁਕੇ ਸਨ। ਸਾਰੇ ਪੁਰਸ਼ ਪਿੰਡ ਖਾਲੀ ਕਰਕੇ ਤੁਰ ਗਏ ਸਾਰਾ ਸਮਾਨ ਵੀ ਨਾਲ ਲੈ ਗਏ ਪਰ ਗੁਰੂ ਜੀ ਜਿਸ ਥਾਂ ਬਿਰਾਜੇ ਸੀ ਉਸੇ ਥਾਂ ਬਿਰਾਜੇ ਰਹੇ ਸੂਰਜ ਡੁਬਣ ਲਗਾ, ਸੂਰਜ ਦੀ ਲਾਲੀ ਨੂੰ ਦੇਖਕੇ ਗੁਰੂ ਜੀ ਨਗਰ ਦੇ ਉਸ ਪਾਸੇ ਹੋ ਗਏ ਜਿਧਰ ਸਮੁੰਦਰ ਸੀ ਮਰਦਾਨਾ ਰਬਾਬ ਵਜਾਉਣ ਲਗਾ ਤੇ ਗੁਰੂ ਜੀ ਗੀਤ ਗੋਬਿੰਦ ਗਾਉਣ ਲਗੇ। ਪ੍ਰਮਾਤਮਾ ਦੀ ਉਸਤਤ ਕਰਦੇ ਹੋਏ ਕਹਿਣ ਲਗੇ—ਭਲਾ ਇਹ ਕੀ ਭੇਦ ਹੈ ਦਾਤਾ ! ਸਮੁੰਦਰ ਦੇ ਰੂਪ ਵਿਚ ਐਨੇ ਜੀਵਾਂ ਨੂੰ ਤੰਗ ਕਰਦਾ ਹੈਂ ? ਇਹਨਾਂ ਕੋਲੋਂ ਕੀ ਗੁਨਾਹ ਹੋਇਆ ਹੈ ? ਦਇਆ ਕਰਨਾ ਆਪ ਦਾ ਧਰਮ ਹੈ। ਮਨੁਖ ਕਮਜ਼ੋਰ ਹੈ ਉਸ ਕੋਲੋਂ ਭੁਲਾਂ ਹੁੰਦੀਆਂ ਨੇ ਉਸ ਦੀਆਂ ਨਾ ਚਿਤਾਰਕੇ ਦਇਆ ਕਰਨੀ ਯੋਗ ਹੈ।

ਸੂਰਜ ਡੁਬਣ ਦੇ ਪਿਛੋਂ ਅਤੇ ਚੰਦ ਚੜ੍ਹਨ ਦੇ ਨਾਲ ਸਚਮੁਚ ਸਮੁੰਦਰ ਠਾਠਾਂ ਮਾਰਦਾ, ਬਦਲ ਵਾਂਗ ਗਰਜਦਾ ਕਈ ਕਈ ਫੁਟ ਉਚੀਆਂ ਛਲਾਂ ਰੂਪ ਛਾਲਾਂ ਮਾਰਦਾ ਹੋਇਆ ਅਗੇ ਆਉਣ ਲਗਾ।

ਗੁਰੂ ਜੀ ਸਮੁੰਦਰ ਨੂੰ ਰੋਕਣ ਵਾਸਤੇ ਸਤਿਨਾਮੁ ਸਤਿ ਕਰਤਾਰ ਦੀ ਢਾਲ ਫੜਕੇ ਖਲੋ ਗਏ। ਮਰਦਾਨਾ ਡਰ ਗਿਆ। ਉਸ ਦੇ ਸਾਹਮਣੇ ਮੌਤ ਨੱਚਣ ਲਗੀ, ਉਹ ਗੁਰੂ ਨਾਨਕ ਦੇਵ ਜੀ ਨੂੰ ਆਖਣ ਲਗਾ—ਦਾਤਾ ! ਸਮੁੰਦਰ ਨਾਲ ਮੁਕਾਬਲਾ ਨਹੀਂ ਹੋਣਾ। ਛੇਤੀ ਕਰੋ ਪਿਛੇ ਹਟ ਜਾਵੋ ਸਮੁੰਦਰ ਕਿਸੇ ਦਾ ਵੀ ਲਿਹਾਜ ਨਹੀਂ ਕਰੇਗਾ ਬਾਲ ਬਚੇ ਪਿਛੇ ਹਨ। ਮਾਂ ਬਾਪ ਉਡੀਕਦਾ ਹੋਵੇਗਾ ਭੈਣ ਨਾਨਕੀ ਜੀ ਦਾ ਪਿਆਰ ਨਾ ਭੁਲੋ ! ਛੇਤੀ ਪਿਛੇ ਹਟੋ ਏਥੇ ਰੁੜ੍ਹ ਗਏ ਤਾਂ ਪਿਛਲਿਆਂ ਨੂੰ ਕਿਸੇ ਖਬਰ ਵੀ ਨਹੀਂ ਦੇਣੀ।

ਗੁਰੂ ਜੀ ਨੇ ਘੂਰੀ ਵੱਟ ਕੇ ਮਰਦਾਨੇ ਵਲ ਦੇਖਿਆ ਤੇ ਆਖਿਆ ਸਤਿ ਕਰਤਾਰ ਕਹੋ, ਰਬਾਬ ਵਜਾਈ ਜਾਹ ! ਫਿਰ ਦੇਖ ਕਰਤਾਰ ਦੇ ਰੰਗ ਇਹ ਆਖਕੇ ਸ੍ਰੀ ਗੁਰੂ ਜੀ ੧ੴ ਸਤਿਨਾਮੁ ਕਰਤਾ ਪੁਰਖ ਤੋਂ ਸ਼ੁਰੂ ਕਰਕੇ ਸ੍ਰੀ ਜਪੁਜੀ ਸਾਹਿਬ

ਦੀਆਂ ਪਉੜੀਆਂ ਦਾ ਪਾਠ ਸ਼ੁਰੂ ਕੀਤਾ। ਪਾਠ ਸ਼ੁਰੂ ਰਿਹਾ ਸਮੁੰਦਰ ਅਗੇ ਵਧਦਾ ਆਇਆ ਸਮੁੰਦਰ ਸਚਮੁਚ ਆਪਣਾ ਅਸਲ ਥਾਂ ਛਡ ਕੇ ਅਗੇ ਵਧਦਾ ਆਇਆ। ਉਹ ਦਰਖਤ ਮਕਾਨ ਟੋਏ ਟਿਬੇ ਸਭ ਢਾਹੀ ਆਉਂਦਾ ਸੀ। ਮਾਰੋ ਮਾਰ ਕਰਦਾ ਹੋਇਆ ਸਾਗਰ ਜਦੋਂ ਗੁਰੂ ਜੀ ਦੇ ਚਰਨਾਂ ਕੋਲ ਆਇਆ ਚਰਨਾਂ ਦੀ ਛੋਹ ਪ੍ਰਾਪਤ ਕੀਤੀ ਤਾਂ ਸ਼ਾਂਤ ਹੋ ਗਿਆ। ਉਹਦਾ ਉਛਲਨਾ ਰਹਿ ਗਿਆ। ਓਹਦੀ ਤੇਜੀ ਰੁਕ ਗਈ। ਗਰਜ ਮੱਠੀ ਹੋ ਗਈ ਸ਼ਾਂਤ ਚਿਤ ਹੋਕੇ ਖਲੋ ਗਿਆ, ਗੁਰੂ ਜੀ ਦੇ ਚਰਨ ਪਾਣੀ ਵਿਚ ਸਨ। ਗਿਟਿਆਂ ਤੋਂ ਉਪਰ ਪਾਣੀ ਨਹੀਂ ਸੀ। ਗੁਰੂ ਜੀ ਨੇ ਸਮੁੰਦਰ ਜਲ ਦੀ ਚੁਲੀ ਭਰੀ ਚੁਲੀ ਭਰਕੇ ਫਿਰ ਹੇਠਾਂ ਸੁਟ ਦਿੱਤੀ। ਨਾਲ ਹੀ ਆਖਿਆ—ਸਤਿ ਕਰਤਾਰ !

ਸਮੁੰਦਰ ਪਿਛੇ ਹਟਣ ਲਗਾ ਓਸੇ ਤਰ੍ਹਾਂ ਹੌਲੀ ਹੌਲੀ ਪੁਠੀਂ ਪੈਰੀਂ ਪਿਛੇ ਮੁੜਨ ਲਗਾ ਜਿਵੇ ਕੋਈ ਸਧਾਰਨ ਪੁਰਸ਼ ਕਿਸੇ ਦੇਵਤਾ ਜਾਂ ਮਹਾਂ ਪੁਰਸ਼ ਦੇ ਦਰਸ਼ਨ ਕਰਕੇ ਚਰਨਾਂ ਉਤੇ ਮੱਥਾ ਟੇਕ ਕੇ ਪਿਛੇ ਮੁੜਦਾ ਹੈ। ਥੋਹੜੇ ਸਮੇਂ ਵਿਚ ਹੀ ਪਾਣੀ ਆਪਣੇ ਅਸਲੀ ਅਸਥਾਨ ਉਤੇ ਚਲਿਆ ਗਿਆ।

ਇਹ ਕੌਤਕ ਦੇਖਕੇ ਮਰਦਾਨਾ ਬਹੁਤ ਪ੍ਰਸੰਨ ਹੋਇਆ ਤੇ ਧੰਨ ਗੁਰੂ ਨਾਨਕ ਜੀ ! ਸਤਿ ਕਰਤਾਰ ਉਚਾਰਨ ਲਗਾ ਪਿੰਡ ਵਾਸੀ ਉਸ ਟਕਾਣੇ ਤੇ ਜਾਕੇ ਸਮੁੰਦਰ ਜਲ ਦੀ ਉਡੀਕ ਕਰਨ ਲਗੇ। ਉਹ ਉਚੇ ਦਰਖਤਾਂ ਤੇ ਚੜ੍ਹ ਕੇ ਆਪਣੇ ਘਰਾਂ ਬਾਗਾਂ ਤੇ ਖੇਤਾਂ ਨੂੰ ਰੁੜਦਿਆਂ ਹੋਇਆਂ ਦੇਖਣਾ ਚਾਹੁੰਦੇ ਸਨ ਪਰ ਨਾ ਸਮੁੰਦਰ ਅਗੇ ਵਧਿਆ ਨਾ ਦਰਖਤ ਡਿਗੇ। ਉਹਨਾਂ ਵਿਚੋਂ ਬਹੁਤ ਸਾਰੇ ਮਨਚਲੇ ਗਭਰੂ ਛਾਲਾਂ ਮਾਰਦੇ ਹੋਏ ਪਿੰਡ ਵਲ ਮੁੜ ਆਏ, ਰਾਹ ਵਿਚ ਕੀ ਦੇਖਦੇ ਹਨ ਸਾਰੀ ਧਰਤੀ ਸੁਕੀ ਹੈ। ਪਾਣੀ ਫਿਰੇ ਦਾ ਨਿਸ਼ਾਨ ਨਹੀਂ ਉਹ ਖੁਸ਼ੀ ਖੁਸ਼ੀ ਆਪਣੇ ਨਗਰ ਆ ਪਹੁੰਚੇ। ਸਾਰਾ ਨਗਰ ਜਿਉਂ ਦਾ ਤਿਉਂ ਉਸਰਿਆ ਹੋਇਆ ਸੀ। ਉਹਨਾਂ ਦੀ ਖੁਸ਼ੀ ਦੀ ਕੋਈ ਹਦ ਨਾ ਰਹੀ ਉਹ ਨੱਚਦੇ ਤੇ ਗਾਉਂਦੇ ਕੁਝ ਜੁਆਨ ਪਿਛੇ ਮੁੜ ਗਏ ਤੇ ਪਰਵਾਰਾਂ ਨੂੰ ਨਾਲ ਲੈ ਆਏ ਨਗਰ ਫਿਰ ਵਸਣ ਲਗਾ। ਗੁਰੂ ਜੀ ਉਸੇ ਨਗਰ ਵਿਚ ਸਨ। ਸਿਆਣੇ ਪੁਰਸ਼ਾਂ ਨੇ ਵਿਚਾਰਕੇ ਆਖਿਆ ਸਾਡੇ ਪਿੰਡ ਨੂੰ ਰੁੜ੍ਹਨੋਂ ਬਚਾਉਣ ਵਾਲਾ ਇਹ ਮਹਾਂ ਪੁਰਸ਼ ਹੈ। ਸਾਰੇ ਗੁਰੂ ਜੀ ਕੋਲ ਆਏ ਸਭ ਨੇ ਚਰਨਾਂ ਉਤੇ ਮੱਥਾ ਟੇਕਿਆ।

ਮੱਥਾ ਟੇਕਣ ਤੇ ਧੰਨਵਾਦ ਕਰਨ ਪਿਛੋਂ ਪਿੰਡ ਦਾ ਮੁਖੀ ਬੋਲਿਆ—ਮਹਾਂ

ਪੁਰਸ਼ੋ ! ਆਪ ਨੇ ਅਸਾਡੇ ਪਿੰਡ ਨੂੰ ਰੁੜਨੋਂ ਬਚਾਇਆ ਹੈ। ਅਸਾਡੇ ਭਾ ਦੇ ਆਪ ਰੱਬ ਜੇ। ਅਸਾਡੀ ਇੱਛਾ ਹੈ ਕਿ ਅਸੀਂ ਆਪ ਦੇ ਹਜ਼ੂਰ ਜਾਨਵਰਾਂ ਦੀ ਬਲੀ ਦੇਵੀਏ। ਨਾਚ ਤੇ ਗਾਣਾ ਕਰੀਏ ਜਿਵੇਂ ਅਸਾਡੇ ਦੇਸ਼ ਦਾ ਰਵਾਜ ਹੈ। ਆਪ ਭਗਵਾਨ ਜੇ।

ਗੁਰੂ ਜੀ ਨੇ ਬਚਨ ਕੀਤਾ—ਜੀਵ ਹਤਿਆ ਕਰਨ ਦੀ ਲੋੜ ਨਹੀਂ ਨਾ ਨਾਚ ਤੇ ਗਾਣੇ ਦੀ ਲੋੜ ਹੈ। ਬਸ ਇਹ ਕਰੋ ਪਿੰਡ ਦੇ ਉਸ ਪਾਸੇ ਜਿਧਰ ਸਮੁੰਦਰ ਹੈ, ਇਹ ਧਰਮਸ਼ਾਲਾ ਬਣਵਾਓ ਉਸ ਧਰਮਸ਼ਾਲਾ ਵਿਚ ਆਏ ਗਏ ਨੂੰ ਰੋਟੀ ਮਿਲੇ। ਸਵੇਰੇ ਤੇ ਸ਼ਾਮ ਨੂੰ ਇਕੱਠੇ ਬੈਠ ਕੇ ਪ੍ਰਮਾਤਮਾ ਦੇ ਨਾਮ ਦਾ ਸਿਮਰਨ ਕਰਿਆ ਕਰੋ, ਕਿਸੇ ਦਾ ਬੁਰਾ ਨਾ ਕਰਨਾ। ਕਿਰਤ ਕਰਦੇ ਹੋਏ ਉਸ ਕਾਦਰ ਨੂੰ ਚੇਤੇ ਰਖਣਾ ਜਿਸ ਨੇ ਜਗਤ ਬਣਾਇਆ ਹੈ। ਗੁਰੂ ਜੀ ਦੇ ਉਪਦੇਸ਼ ਨੂੰ ਮੰਨ ਕੇ ਉਹਨਾਂ ਧਰਮਸ਼ਾਲਾ ਬਣਾਈ ਤੇ ਕੀਰਤਨ ਕਰਨ ਲਗੇ ਜਿਸ ਦੇ ਕਾਰਨ ਮੁੜਕੇ ਕਦੀ ਉਹਨਾਂ ਦੇ ਨਗਰ ਨੂੰ ਸਮੁੰਦਰ ਦਾ ਡਰ ਨਾ ਭਾਸਿਆ। ਸੁਖ ਨਾਲ ਵਸਣ ਲਗੇ ਨੇੜੇ ਦੇ ਸਾਰੇ ਨਗਰਾਂ ਵਿਚ ਗੁਰੂ ਜੀ ਦਾ ਜਸ ਖਿੱਲਰ ਗਿਆ।

# ੯੪. ਇਕ ਦੈਂਤ ਨੂੰ ਤਾਰਨਾ

ਕੱਛ ਖਾੜੀ ਦੇ ਅੰਦਰ ਮੰਦਰਾ ਇਕ ਸ਼ਹਿਰ ਹੈ ਏਸੇ ਇਲਾਕੇ ਵਿਚ ਕਾਂਦਲਾ ਨਾਮ ਦੀ ਬੰਦਰਗਾਹ ਬਣਾਈ ਜਾ ਰਹੀ ਹੈ। ਮੰਦਰਾ ਦੇ ਅੱਠ ਕੋਹ ਦੱਖਣ ਵਿਚ ਇਕ ਨਗਰ ਹਾਰੂ ਪੁਰ ਸੀ। ਮੰਦਰਾ ਵਲ ਜਾਂਦੇ ਹੋਈ ਦੀਨ ਦਇਆਲ ਕਿਰਪਾ ਦੇ ਸਾਗਰ ਗੁਰੂ ਜੀ ਜਦੋਂ ਹਾਰ ਪੁਰ ਪਹੁੰਚੇ ਤਾਂ ਉਥੇ ਵੀ ਲੋਕਾਂ ਨੂੰ ਭੈ ਭੀਤ ਹੋਇਆ ਹੋਇਆ ਦੇਖਿਆ ਸਾਰਿਆਂ ਦੇ ਚਿਹਰਿਆਂ ਦੇ ਰੰਗ ਉਡੇ ਹੋਏ ਸਨ ਉਹਨਾਂ ਨੂੰ ਖਾਣਾ ਪੀਣਾ ਨਹੀਂ ਸੀ ਸੁਝਦਾ। ਗੁਰੂ ਜੀ ਨੇ ਉਹਨਾਂ ਦੇ ਦੁਖ ਦਾ ਕਾਰਨ ਪੁਛਿਆ ਤਾਂ ਉਹਨਾਂ ਦਾ ਮੁਖੀ ਬੋਲਿਆ—ਹੇ ਮਹਾਂ ਪੁਰਖ ਜੀ ! ਹੋਰ ਤਾਂ ਅਸੀਂ ਸਭ ਤਰ੍ਹਾਂ ਰਾਜ਼ੀ ਹਾ ਜੀ ਪਰ ਸਾਨੂੰ ਇਕ ਬੜਾ ਕਲੇਸ਼ ਹੁੰਦਾ ਹੈ। ਛੇ ਮਹੀਨਿਆਂ ਪਿਛੋਂ ਅਸੀਂ ਸਭ ਆਦਮੀ ਪਰਵਾਰ ਸਹਿਤ ਅਸਬਾਬ ਲਦ ਕੇ ਹੋਰਥੇ ਚਲੇ ਜਾਂਦੇ ਹਾਂ, ਕਿਉਂਕਿ ਏਥੇ ਅਸਾਡੇ ਘਰਾਂ ਨੂੰ ਅਚਾਨਕ ਅੱਗ ਲਗ ਜਾਂਦੀ ਹੈ ਉਸ ਅਗਨੀ ਦੇ ਭੈ ਕਰ ਕੇ ਹੋਰ ਅਸਥਾਨ ਗੁਜਾਰਾ ਜਾਏ ਕਰਦੇ ਹਾਂ। ਮਹਾਰਾਜ ਜੀ ਅਸੀਂ ਹੁਣ ਤਿਆਰ ਹਾਂ ਜੀ ਅਤੇ ਆਪ ਵੀ ਸਾਡੇ ਨਾਲ ਚਲੋ।

ਗੁਰੂ ਜੀ ਨੇ ਸੁਆਲ ਕਰਕੇ ਪੁਛਿਆ—ਅੱਗ ਕਿਉਂ ਲਗ ਜਾਂਦੀ ਹੈ ?

ਮੁਖੀ ਨੇ ਉਤਰ ਦਿਤਾ—ਮਹਾਰਾਜ ਜੀ ! ਇਕ ਦਿਓ (ਦੈਂਤ) ਹੈ ਉਹ ਆਣ ਕਰ ਲਗ ਲਾਇਕੇ ਸਾੜ ਜਾਂਦਾ ਹੈ।

ਗੁਰੂ ਜੀ ਨੇ ਮੁਸਕਰਾ ਕੇ ਬਚਨ ਕੀਤਾ—ਡਰੋ ਨਾ ਸਤਿਨਾਮੁ ਜਪੋ ! ਕਰਤਾਰ ਭਲੀ ਕਰੇਗਾ ਤੁਹਾਡੇ ਬਾਲ ਬੱਚੇ ਇਸਤਰੀ ਪੁਰਸ਼ ਰਾਜੀ ਰਹਿਣਗੇ। ਅਨੰਦ ਨਾਲ ਵਸੋਗੇ। ਦੇਉ ਤੁਹਾਡਾ ਕੁਛ ਨਹੀਂ ਵਿਗਾੜ ਸਕਦੀ। ਕਰਤਾ ਅੰਗ ਸੰਗ ਸਹਾਈ ਹੋਵੇਗਾ। ਅਸਾਂ ਦੇ ਆਖੇ ਲਗੋ ਕਿਤੇ ਨਾ ਜਾਵੋ। ਗੁਰੂ ਜੀ ਦੇ ਬਚਨ ਸੁਣ ਕੇ ਗੁਰੂ ਜੀ ਦਾ ਪ੍ਰਭਾਵਸ਼ਾਲੀ ਤੇ ਨੂਰਾਨੀ ਚਿਹਰਾ ਦੇਖਕੇ ਨਗਰ ਵਾਸੀਆਂ ਨੂੰ ਹੌਂਸਲਾ ਹਇਆ ਕਿ ਇਹ ਮਹਾਂ ਪੁਰਸ਼ ਕੋਈ ਕਰਨੀ ਵਾਲਾ ਹੈ। ਉਨ੍ਹਾਂ ਨੂੰ ਨੁਕਸਾਨ ਨਹੀਂ ਪਹੁੰਚਣ ਦੇਵੇਗਾ ਉਹ ਗੁਰੂ ਜੀ ਦੇ ਆਖੇ ਲਗੇ ਉਹਨਾਂ ਨੇ ਲਦਿਆ ਤੇ ਬੰਨ੍ਹਿਆਂ ਹੋਇਆ ਸਾਰਾ ਸਾਮਾਨ ਖੋਹਲ ਕੇ ਘਰਾਂ ਵਿਚ ਰਖ ਦਿਤਾ। ਆਪੋ ਆਪਣੇ ਘਰ ਬੈਠੇ ਕੇ ਸਤਿਨਾਮੁ ! ਸਤਿ ਕਰਤਾਰ ! ਦਾ ਜਾਪ ਕਰਨ ਲਗੇ ਮੌਤ ਦਾ ਭੈ ਬੁਰਾ ਹੁੰਦਾ ਹੈ ਮੌਤ ਤੋਂ ਡਰਦਾ ਹੋਇਆ ਮਨੁਖ ਜੋ ਨਹੀਂ ਕਰਨਾ ਓਹ ਕਰਦਾ ਹੈ। ਉਹ ਲੋਕ ਹਾਤ ਦਿਨੇ ਸਤਿਨਾਮ ! ਸਤਿਨਾਮ ! ਸਿਮਰਦੇ ਹੋਏ ਕਿਰਤ ਕਰਨ ਲਗੇ।

ਉਹ ਦਿਨ ਆ ਪੁਜਾ ਜਿਸ ਦਿਨ ਦੈਂਤ ਨੇ ਅੱਗ ਲਾਉਣੀ ਸੀ, ਲੋਕਾਂ ਨੂੰ ਘਰਾਂ ਵਿਚ ਬੈਠੇ ਰਹਿਣ ਦਾ ਹੌਂਸਲਾ ਨਾ ਪਿਆ। ਉਹ ਘਰ ਛਡਕੇ ਬਾਲ ਬੁਢੇ ਸਭ ਗੁਰੂ ਜੀ ਕੋਲ ਆ ਪਹੁੰਚੇ। ਖੁਲ੍ਹਾ ਥਾਂ ਦਰਖਤਾਂ ਹੇਠ ਬੈਠ ਗਏ। ਗੁਰੂ ਜੀ ਨੇ ਸਭ ਨੂੰ ਸੰਬੋਧਨ ਕਰਕੇ ਆਖਿਆ—ਕਰਤਾਰ ਨੂੰ ਚੇਤੇ ਕਰੋ, ਦੈਂਤ ਅੰਨ੍ਹਾਂ ਹੋ ਕੇ ਮਰੇਗਾ। ਮਰਦਾਨੇ ਨੇ ਰਬਾਬ ਵਜਾਈ ਗੁਰੂ ਮਹਾਰਾਜ ਜੀ ਨੇ ਸ਼ਬਦ ਗਾਇਆ—

*ਐ ਜੀ ਜਨਮਿ ਮਰੈ ਆਵੈ ਫੁਨਿ ਜਾਵੈ ਬਿਨੁ ਗੁਰ ਗਤਿ ਨਹੀ ਕਾਈ॥ ਗੁਰਮੁਖਿ ਪ੍ਰਾਣੀ ਨਾਮੇ ਰਾਤੇ ਨਾਮੇ ਗਤਿ ਪਤਿ ਪਾਈ॥੧॥ ਭਾਈ ਰੇ ਰਾਮ ਨਾਮਿ ਚਿਤੁ ਲਾਈ॥ ਗੁਰ ਪਰਸਾਦੀ ਹਰਿ ਪ੍ਰਭ ਜਾਚੇ ਐਸੀ ਨਾਮ ਬਡਾਈ॥੧॥ ਰਹਾਉ॥ ਐ ਜੀ ਬਹੁਤੇ ਭੇਖ ਕਰਹਿ ਭਿਖਿਆ ਕਉ ਕੇਤੇ ਉਦਰੁ ਭਰਨ ਕੈ ਤਾਈ॥ ਬਿਨੁ ਹਰਿ ਭਗਤਿ ਨਾਹੀ ਸੁਖੁ ਪ੍ਰਾਨੀ ਬਿਨੁ ਗੁਰ ਗਰਬੁ ਨ ਜਾਈ॥੨॥*

ਤਿਸਦਾ ਪ੍ਰਮਾਰਥ—ਜੀਵ ਜਨਮ ਲੈਂਦਾ ਹੈ ਮੁੜਕੇ ਤੁਰ ਜਾਂਦਾ ਓਹਦੀ ਗਤੀ ਹਛੀ ਨਹੀਂ ਹੁੰਦੀ, ਓਹੋ ਹੀ ਆਦਮੀ ਇੱਜ਼ਤ ਪਾਉਂਦੇ ਹਨ ਜਿਹੜੇ ਗੁਰਮੁਖ ਹਨ ਜੋ ਵਾਹਿਗੁਰੂ ਨੂੰ ਯਾਦ ਕਰਦੇ ਹਨ। ਸੁਣੋ ਸਜਣੋਂ ! ਪ੍ਰਮਾਤਮਾ ਕੋਲੋਂ ਨਾਮ ਦੀ ਦਾਤ ਮੰਗੋ। ਜਦੋਂ ਨਾਮ ਦੀ ਦਾਤ ਮੰਗੋਗੇ ਤਾਂ ਉਸਦੇ ਹੋ ਜਾਵੋਗੇ ਤਦੋਂ ਵਡਿਆਈ ਪਰਾਪਤ ਹੋਵੇਗੀ। ਉਹ ਤੁਸਾਂ ਦੀ ਰਾਖੀ ਕਰੇਗਾ। ਜਗਤ ਦੇ ਵਿਚ ਲੋਕ ਪੇਟ ਭਰਨ ਵਾਸਤੇ ਅਨੇਕਾਂ ਪਖੰਡ ਕਰਦੇ ਹਨ। ਕਈ ਜੀਵਾਂ ਨੂੰ ਮਾਰਦੇ ਕਿਸੇ ਦੇ ਘਰ ਸਾੜਦੇ ਤੇ ਜੀਵਾਂ ਨੂੰ ਉਜਾੜਦੇ ਹਨ। ਇਹ ਸਭ ਪਾਪ ਕਰਮ ਪੇਟ ਬਦਲੇ ਹੁੰਦੇ ਹਨ ਮਨੁਖ ਨੂੰ ਚਾਹੀਏ ਪ੍ਰਮਾਤਮਾ ਦੀ ਭਗਤੀ ਤੋਂ ਬਿਨਾਂ ਕੁਝ ਨਾ ਮੰਗੇ। ਗੁਰੂ ਦੀ ਸ਼ਰਨ ਆਏ ਬਿਨਾਂ ਹੰਕਾਰ ਨਾਸ ਨਹੀਂ ਹੁੰਦਾ।

*ਐ ਜੀ ਕਾਲੁ ਸਦਾ ਸਿਰ ਊਪਰਿ ਠਾਢੇ ਜਨਮਿ ਜਨਮਿ ਵੈਰਾਈ॥ ਸਾਚੈ ਸਬਦਿ ਰਤੇ ਸੇ ਬਾਚੇ ਸਤਿਗੁਰ ਬੂਝ ਬੁਝਾਈ॥੩॥ ਗੁਰ ਸਰਣਾਈ ਜੋਹਿ ਨ ਸਾਕੈ ਦੂਤੁ ਨ ਸਕੈ ਸੰਤਾਈ॥ ਅਵਿਗਤ ਨਾਥ ਨਿਰੰਜਨਿ ਰਾਤੇ ਨਿਰਭਉ ਸਿਉ ਲਿਵ ਲਾਈ॥੪॥ ਐ ਜੀਉ ਨਾਮੁ ਦਿੜਹੁ ਨਾਮੇ ਲਿਵ ਲਾਵਹੁ ਸਤਿਗੁਰ ਟੇਕ ਟਿਕਾਈ॥ ਜੋ ਤਿਸੁ ਭਾਵੈ ਸੋਈ ਕਰਸੀ ਕਿਰਤੁ ਨ ਮੇਟਿਆ ਜਾਈ॥੫॥*

ਤਿਸਦਾ ਪ੍ਰਮਾਰਥ—ਮਨੁਖ ਦਾ ਅਟੱਲ ਵੈਰੀ ਕਾਲ ਹੈ, ਜੋ ਜਨਮ ਜਨਮ ਤੋਂ ਮਨੁਖ ਦੇ ਸਾਥ ਰਹਿੰਦਾ ਹੈ ਜਮਦੂਤ ਹਾਜ਼ਰ ਰਹਿੰਦੇ ਹਨ ਪਰ ਜਿਨ੍ਹਾਂ ਨੂੰ ਗੁਰੂ ਜੀ ਨੇ ਅਕਲ ਦੱਸੀ ਹੈ, ਉਹ ਗੁਰੂ ਜੀ ਦੀ ਸ਼ਰਨੀ ਲਗੇ ਹਨ। ਗੁਰੂ ਜੀ ਦੀ ਸ਼ਰਨੀ ਲਗਿਆਂ ਜਮਦੂਤ ਕੁਝ ਨਹੀਂ ਵਿਗਾੜ ਸਕਦੇ। ਮਨੁਖ ਉਹਨਾਂ ਹੱਥੋਂ ਕਦੀ ਦੁਖੀ ਨਹੀਂ ਹੁੰਦਾ ਕਿਉਂਕਿ ਉਹ ਪ੍ਰਮਾਤਮਾ ਦੇ ਚਰਨਾਂ ਨਾਲ ਜੋੜੀ ਰਖਦੇ ਹਨ। ਲਿਵ ਲਾਉਣ ਵਾਲੇ ਕੋਲ ਜਮ ਨਹੀਂ ਫਟਕਦਾ। ਇਸ ਵਾਸਤੇ ਸਾਰਿਆਂ ਨੂੰ ਚਾਹੀਦਾ ਹੈ ਗੁਰੂ ਸ਼ਬਦ ਨਾਲ ਲਿਵ ਜੋੜੀ ਰਖਣ ਜੋ ਪ੍ਰਮਾਤਮਾ ਚਾਹੁੰਦਾ ਹੈ ਕਿਰਤ ਮੇਟੀ ਨਹੀਂ ਜਾਂਦੀ ਪਰ ਪ੍ਰਮਾਤਮਾ ਕਦੀ ਮਾੜਾ ਨਹੀਂ ਕਰਦਾ—

*ਐ ਜੀ ਭਾਗਿ ਪਰੇ ਗੁਰ ਦਰਣਿ ਤੁਮ੍ਾਰੀ ਮੈ ਅਵਰ ਨ ਦੂਜੀ ਭਾਈ॥ ਅਬ ਤਬ ਏਕੋ ਏਕੁ ਪੁਕਾਰਉ ਆਦਿ ਜੁਗਾਦਿ ਸਖਾਈ॥੬॥ ਐ ਜੀ ਰਾਖਹੁ ਪੈਜ ਨਾਮ ਅਪੁਨੇ ਕੀ ਤੁਝ ਹੀ ਸਿਉ ਬਨਿ ਆਈ॥ ਕਰਿ ਕਿਰਪਾ ਗੁਰ ਦਰਸੁ ਦਿਖਾਵਹੁ ਹਉਮੈ ਸਬਦਿ ਜਲਾਈ॥੭॥ ਐ ਜੀ ਕਿਆ ਮਾਗਉ ਕਿਛੁ ਰਹੈ ਨ ਦੀਸੈ ਇਸੁ ਜਗ ਮਹਿ ਆਇਆ ਜਾਈ॥ ਨਾਨਕ ਨਾਮੁ*

*ਪਦਾਰਥੁ ਦੀਜੈ ਹਿਰਦੈ ਕੰਠਿ ਬਣਾਈ॥੮॥੩॥*

*[ਗੁਜਰੀ ਮ: ੧, ਪੰਨਾ ੫੦੪]*

ਤਿਸਦਾ ਪ੍ਰਮਾਰਥ—ਗੁਰੂ ਜੀ ਸ਼ਰਨ ਆਏ ਮਨੁਖਾਂ ਦੇ ਮਨੋ ਭਾਵਾਂ ਨੂੰ ਪ੍ਰਗਟ ਕਰਦੇ ਹੋਏ ਆਖਦੇ ਹਨ—ਹੇ ਗੁਰੂ ਜੀ ! ਅਸੀਂ ਤੁਸਾਂ ਦੀ ਸ਼ਰਨ ਆਏ ਹਾਂ, ਹੋਰ ਕੋਈ ਆਸਰਾ ਨਹੀਂ, ਬਾਕੀ ਸਾਰੇ ਆਸਰੇ ਛੱਡ ਦਿਤੇ ਹਨ ਹੁਣ ਤਾਂ ਅਸੀਂ ਇਕ ਤੂੰ ਹੀ ਤੂੰ ਪੁਕਾਰਦੇ ਹਾਂ। ਇਹੋ ਅਸਾਂ ਦਾ ਰਾਖਾ ਹੈ। ਹੇ ਮਾਲਕ ! ਜਦੋਂ ਤੇਰੀ ਸ਼ਰਨ ਆ ਗਏ ਹਾਂ ਤਾਂ ਅਸਾਂ ਦੀ ਜਾਨ ਤੇ ਇੱਜ਼ਤ ਆਪ ਦੇ ਹੱਥ ਹੈ, ਦਇਆ ਕਰਕੇ ਅਸਾਂ ਦਾ ਬਚਾਅ ਕਰੋ। ਅਸਾਂ ਨੂੰ ਦਰਸ਼ਨ ਦੇਵੋ ਹਉਮੈ ਦਾ ਖਾਤਮਾ ਹੋਵੇ ਵੈਰੀ ਖਤਮ ਹੋਵੇ। ਹੇ ਪਰਮੇਸ਼ਰ ਇਹੋ ਦਾਨ ਮੰਗਦੇ ਹਾਂ ਕਿ ਆਪ ਦੇ ਚਰਨਾਂ ਨਾਲ ਪ੍ਰੀਤ ਬਣੀ ਰਹੇ। ਨਾਮ ਸਿਮਰਨ ਦਾ ਪਦਾਰਥ ਬਖਸ਼ੋ ਉਸ ਨੂੰ ਮੈਂ ਹਿਰਦੇ ਵਿਚ ਰਖਾਗਾ। ਇਹੋ ਇੱਛਾ ਹੈ ਇਹੋ ਭੁਖ ਹੈ।

ਗੁਰੂ ਜੀ ਨੇ ਸ਼ਬਦ ਦਾ ਭੋਗ ਪਾਇਆ ਤਾਂ ਉਸ ਸਮੇਂ ਕਿ ਦਿਓ ਆਇਆ ਉਸ ਦਾ ਸਿਰ ਅਸਮਾਨ ਨਾਮ ਤੇ ਪੈਰ ਜ਼ਮੀਨ ਨਾਮ ਹਨ ਅਤੇ ਬੜਾ ਵਿਬਕਰਾਲ ਰੂਪ ਹੈ। ਲੋਹੇ ਜੈਸਾ ਰੰਗ ਤੇ ਹੱਥ ਵਿਚ ਅਗਨ ਹੈ। ਉਨ੍ਹਾਂ ਲੋਕਾਂ ਵਲ ਵੇਖਦਾ ਹੈ ਤੇ ਆਖਦਾ ਹੈ ਅਗੇ ਤਾਂ ਮੇਰੇ ਡਰ ਕਰਕੇ ਨਸ ਜਾਂਦੇ ਸਨ ਅੱਜ ਨਹੀਂ ਨਸੇ ਮੈਂ ਅੱਜ ਇਨ੍ਹਾਂ ਨੂੰ ਸਾੜਾਂਗਾ ਕਿਉਂਕਿ ਇਹਨਾਂ ਨੇ ਮੇਰਾ ਡਰ ਵਿਸਾਰ ਦਿਤਾ ਹੈ। ਇਉਂ ਕ੍ਰੋਧਵਾਨ ਹੋਕੇ ਕੂਕਦਾ ਤੇ ਲੰਮੀ ਲਾਲ ਜ਼ਬਾਨ ਹੇਠਾਂ ਉਤੇ ਫੇਰਦਾ ਹੋਇਆ ਅਗੇ ਵਧਿਆ, ਉਸ ਦੀ ਭਿਆਨਕ ਸੂਰਤ ਤੇ ਓਹਦੇ ਹੱਥ ਅੱਗ ਦੇਖਕੇ ਸਾਰੇ ਪੁਰਸ਼ ਭੈ ਭੀਤ ਹੋ ਗਏ। ਕਈਆਂ ਦੀਆਂ ਤਾਂ ਡਾਡਾਂ ਨਿਕਲ ਗਈਆਂ। ਗੁਰੂ ਜੀ ਨੇ ਸਤਿ ਕਰਤਾਰ ਆਖਕੇ ਦੈਂਤ ਵਲ ਦੇਖਿਆ। ਗੁਰੂ ਜੀ ਦੇ ਦੇਖਦੇ ਸਾਰ ਦੈਂਤ ਅੰਨ੍ਹਾਂ ਹੋ ਗਿਆ ਤੇ ਓਹਦੇ ਹੱਥ ਵਾਲੀ ਅੱਗ ਬੁਝ ਗਈ ਅੱਗ ਦੇ ਬੁਝਣ ਨਾਲ ਦਿਓ ਕੰਬਣ ਲਗ ਪਿਆ। ਜਿਵੇਂ ਉਸ ਦੇ ਤਨ ਦੀ ਸਾਰੀ ਸ਼ਕਤੀ ਗੁਰੂ ਜੀ ਨੇ ਖਿਚ ਲਈ ਸੀ। ਕੰਬਦਾ ਕੰਬਦਾ ਉਹ ਬੈਠਣ ਲਗਾ। ਉਸ ਕੋਲੋਂ ਬੈਠਿਆ ਨਾ ਗਿਆ। ਓਹਦੀ ਇਕ ਲਤ ਟੁਟ ਗਈ ਉਹ ਡਿਗ ਪਿਆ ਪਰ ਉਸ ਦੀ ਜਾਨ ਨਾ ਨਿਕਲੀ। ਗੁਰੂ ਜੀ ਉਠ ਕੇ ਉਸ ਦੇ ਕੋਲ ਗਏ ਦਿਓ ਨੇ ਡਡਿਆ ਕੇ ਗੁਰੂ ਜੀ ਦੇ ਚਰਨ ਫੜ ਲਏ ਤੇ ਖਿਮਾ ਮੰਗੀ। ਉਸ ਨੇ ਬੇਨਤੀ ਕੀਤੀ ਕਿ ਰੂਹ ਦੀ ਕਲਿਆਨ ਹੋਵੇ। ਉਹ ਹੁਣ ਪਾਪ ਕਰਮ

ਕਰਨ ਵਾਲੇ ਸਰੀਰਾਂ ਵਿਚ ਜਨਮ ਨਾ ਲਵੇ ਗੁਰੂ ਜੀ ਨੇ ਉਸ ਦੀ ਕਲਿਆਨ ਕੀਤੀ ਉਹ ਮਰ ਗਿਆ। ਰੂਹ ਉਡਕੇ ਬੈਕੁੰਠ ਨੂੰ ਚਲੀ ਗਈ। ਸਾਰੇ ਨਗਰ ਵਾਸੀ ਗੁਰੂ ਜੀ ਦੇ ਸਿਖ ਬਣ ਗਏ। ਧਰਮਸ਼ਾਲਾ ਬਣਾਕੇ ਸਤਿ ਕਰਤਾਰ ਦਾ ਸਿਮਰਨ ਕਰਨ ਲਗੇ। ਧੰਨ ਸਤਿਗੁਰ ਨਾਨਕ ਦੇਵ ਜੀ ਜਿਨ੍ਹਾਂ ਦਿਉ ਦਾ ਭੈ ਸਦਾ ਵਾਸਤੇ ਦੂਰ ਕੀਤਾ ਲੋਕ ਸੁਖੀ ਤੇ ਪਰਲੋਕ ਸੁਹੇਲੇ ਹੋਏ ਉਹ ਨਗਰ ਵਾਸੀ।

## ੯੫. ਘਰ ਵਲ ਮੋੜਾ ਤੇ ਰਾਇ ਬੁਲਾਰ ਨੂੰ ਤਾਰਨਾ

ਗੁਰੂ ਜੀ ਨੇ ਕੱਛ ਦੇਸ਼ ਦਾ ਸਾਰਾ ਦੌਰਾ ਕੀਤਾ ਮੰਦਰਾ ਤੋਂ ਭੁਜ ਸ਼ਹਿਰ ਪਹੁੰਚੇ, ਭੁਜ ਹੁਣ ਵੀ ਤੇ ਉਸ ਵੇਲੇ ਵੀ ਕੱਛ ਦੀ ਰਾਜਧਾਨੀ ਸੀ। ਮੁਸਲਮਾਨ ਨਵਾਬ ਰਾਜ ਕਰਦਾ ਸੀ। ਸਤਜ ਧਰਮ ਦਾ ਪ੍ਰਚਾਰ ਕਰਦੇ ਹੋਏ ਗੁਰੂ ਜੀ ਕੱਛ ਨੂੰ ਛਡਕੇ ਸਿੰਧ ਦੇ ਥੋਹੜੇ ਇਲਾਕੇ ਤੇ ਰਿਆਸਤ ਬਹਾਬਲਪੁਰ ਦੇ ਵਿਚ ਦੀ ਹੁੰਦੇ ਹੋਏ ਮੁਲਤਾਨ ਸ਼ਹਿਰ ਪਹੁੰਚ ਗਏ। ਰਾਜ ਦੇ ਵਿਚ ਤੁਲੰਬਾ ਆਇਆ ਏਥੋਂ ਦੇ ਸੱਜਣ ਠੱਗ ਨੂੰ ਪਹਿਲਾ ਸੁਧਾਰ ਗਏ ਸਨ। ਦੂਸਰੀ ਵਾਰ ਆਕੇ ਦੇਖਿਆ ਕਿ ਕੀ ਉਹ ਠੀਕ ਧਰਮ ਕਿਰਤ ਕਰਦਾ ਹੈ ਜਾਂ ਪੁਰਾਣੀ ਕਿਰਤ (ਠੱਗੀ) ਹੀ ਮਾਰਦਾ ਹੈ। ਜਿਸ ਸਮੇਂ ਸ੍ਰੀ ਗੁਰੂ ਨਾਨਕ ਜੀ ਉਹਦੇ ਡੇਰੇ ਪਹੁੰਚੇ ਤਾਂ ਦੇਖਕੇ ਬਹੁਤ ਪ੍ਰਸੰਨ ਹੋਏ। ਸਚਮੁਚ ਸੱਜਣ ਹੁਣ ਲੋਕਾਂ ਦਾ ਸੱਜਣ ਸੀ ਆਏ ਗਏ ਰਾਹੀ ਦੀ ਸੇਵਾ ਕਰਦਾ। ਧਰਮਸ਼ਾਲਾ ਤੇ ਮਸੀਤ ਉਸੇ ਤਰ੍ਹਾਂ ਕਾਇਮ ਸੀ ਪਰ ਪਾਸਿਓਂ ਸਤਿ ਕਰਤਾਰ ਦੀ ਧੁਨ ਆਉਂਦੀ। ਗੁਰੂ ਜੀ ਨੂੰ ਆਇਆਂ ਸੁਣ ਕੇ ਉਹ ਆਪਣੇ ਆਸਣ ਤੋਂ ਉਠਿਆ ਤੇ ਗੁਰੂ ਜੀ ਦੀ ਚਰਨੀਂ ਜਾ ਡਿਗਾ। ਗੁਰੂ ਜੀ ਦੇ ਦਰਸ਼ਨ ਕਰਕੇ ਨਿਹਾਲ ਹੋਇਆ ਆਪਣੇ ਧੰਨ ਭਾਗ ਸਮਝੇ। ਉਸ ਨੂੰ ਗੁਰਮਤ ਦਾ ਹੋਰ ਉਪਦੇਸ਼ ਦੇਕੇ ਗੁਰੂ ਜੀ ਬਾਰ ਦੇ ਇਲਾਕੇ ਆਪਣੇ ਵਤਨ ਗਏ ਭੋਏ ਦੀ ਤਲਵੰਡੀ ਆ ਪਹੁੰਚੇ ਕਈਆਂ ਸਾਲਾਂ ਪਿਛੋਂ ਦੇਸ਼ ਦੇਸ਼ਾਂਤਰਾਂ ਦਾ ਰਟਨ ਕਰਕੇ ਗਏ ਸਨ। ਕਈਆਂ ਪਛਾਣਿਆਂ ਤੇ ਕਈਆਂ ਪਛਾਣਿਆਂ ਹੀ ਨਾ। ਮਰਦਾਨਾ ਆਪਣੇ ਘਰ ਦਿਆਂ ਨੂੰ ਮਿਲਿਆ ਗੁਰੂ ਜੀ ਦੇ ਘਰ ਵੀ ਆਉਣ ਦਾ ਪਤਾ ਲਗ ਗਿਆ। ਮਾਤਾ ਜੀ ਤੇ ਪਿਤਾ ਕਾਲੂ ਜੀ ਜੋ ਬਹੁਤ ਬਿਰਧ ਹੋ ਗਏ ਸਨ ਤੇ ਰਾਤ ਦਿਨੇ ਪੁੱਤਰ ਦੀ ਉਡੀਕ ਕਰਦੇ ਸਨ ਆਕੇ ਮਿਲੇ ਤੇ ਪੁੱਤਰ ਨੂੰ ਛਾਤੀ ਨਾਲ ਲਾਕੇ ਨਿਹਾਲ ਹੋਏ। ਜਗਤ ਗੁਰੂ ਜੀ ਨੇ ਮਾਂ ਬਾਪ ਦੇ ਚਰਨਾਂ ਉਤੇ ਮੱਥਾ ਟੇਕਦੇ

ਸਤਿਕਾਰ ਕੀਤਾ ਘਰ ਗਏ ਆਪਣੇ ਦੌਰੇ ਦੇ ਹਾਲ ਦਸੇ। ਰਾਇ ਬੁਲਾਰ ਬੀਮਾਰ ਸੀ। ਉਸਦੀ ਆਯੂ ਬਹੁਤ ਲੰਮੀ ਹੋ ਚੁਕੀ ਸੀ ਉਹ ਉਠਕੇ ਨਹੀਂ ਤੁਰ ਸਕਦੇ ਸਨ ਇਸ ਕਰਕੇ ਗੁਰੂ ਜੀ ਆਪ ਰਾਇ ਬੁਲਾਰ ਦੇ ਘਰ ਗਏ। ਰਾਇ ਬੁਲਾਰ ਦਾ ਹਿਰਦਾ ਖਿੜ ਗਿਆ। ਧੰਨ ਭਾਗ ! ਮੇਰੇ ਘਰ ਖੁਦਾ ਆਇਆ ਮੇਰੇ ਧੰਨ ਭਾਗ ਮਰਨ ਤੋਂ ਪਹਿਲਾਂ ਸਚੇ ਮੁਰਸ਼ਦ ਦੇ ਦਰਸ਼ਨ ਹੋ ਗਏ। ਮੈਂ ਤਰ ਗਿਆ ਮੈਂ ਬਲਿਹਾਰ ਜਾਵਾਂ ਜਿਨ੍ਹੀਂ ਰਾਹੀਂ ਆਏ ਜੇ।

ਇਉਂ ਆਖਦਾ ਹੋਇਆ ਉਮਾਹ ਨਾਲ ਉਠਕੇ ਕੂਕਿਆ। ਗੁਰੂ ਜੀ ਨੇ ਸਤਿ ਕਰਤਾਰ ਆਖਕੇ ਰਾਇ ਬੁਲਾਰ ਨੂੰ ਬਾਣੀ ਸੁਣਾਈ ਉਹਦਾ ਜਨਮ ਮਰਨ ਕਟਿਆ। ਥੋਹੜੇ ਸਮੇਂ ਪਿਛੋਂ ਉਹ ਚਲਾਣਾ ਕਰ ਗਿਆ। ਰਾਇ ਬੁਲਾਰ ਗੁਰੂ ਜੀ ਦਾ ਪਹਿਲਾ ਸਿਖ ਸੀ।

ਮਾਂ ਬਾਪ ਨੂੰ ਮਿਲਣ ਪਿਛੋਂ ਗੁਰੂ ਜੀ ਭੈਣ ਨਾਨਕੀ ਜੀ ਨੂੰ ਮਿਲਣ ਵਾਸਤੇ ਸੁਲਤਾਨ ਪੁਰ ਨੂੰ ਗਏ। ਸ਼ਹਿਰ ਦੇ ਦਰਵਾਜੇ ਕੋਲ ਜਾਂਦਿਆਂ ਹੀ ਸਭ ਨੂੰ ਪਤਾ ਲਗ ਗਿਆ ਕਿ ਗੁਰੂ ਨਾਨਕ ਨਿਰੰਕਾਰੀ ਜੀ ਆ ਪਹੁੰਚੇ ਹਨ। ਜੰਗਲ ਦੀ ਅੱਗ ਵਾਂਗ ਜਬਾਨੋਂ ਖਬਰ ਸ਼ਹਿਰ ਦੇ ਹਰ ਘਰ ਵਿਚ ਅੱਪੜ ਗਈ ਬੇਬੇ ਨਾਨਕੀ ਜੀ ਨੂੰ ਵਧਾਈਆਂ ਮਿਲੀਆਂ ਕਿ ਉਸ ਦਾ ਮਹਾਂ ਪੁਰਖ ਵੀਰ ਆਇਆ ਹੈ। ਸੁਲਤਾਨਪੁਰ ਦਾ ਨਵਾਬ ਦੌਲਤ ਖਾਨ ਜੀਉਂਦਾ ਸੀ ਗੁਰੂ ਜੀ ਦਾ ਆਉਣਾ ਸੁਣ ਕੇ ਉਸ ਨੂੰ ਵੀ ਚਾਅ ਚੜ੍ਹ ਗਏ। ਭਾਈਆ ਜੀ ਭੈਣ ਜੀ ਤੇ ਹੋਰ ਸਿਖਾਂ ਸੇਵਕਾਂ ਨੂੰ ਮਿਲਕੇ ਵੇਹਲੇ ਹੋਏ ਪ੍ਰੇਮ ਦੇ ਬਧੇ ਹੋਏ ਗੁਰੂ ਨਾਨਕ ਜੀ ਨਵਾਬ ਦੇ ਮਹਿਲਾਂ ਵਿਚ ਉਸ ਨੂੰ ਜਾ ਮਿਲੇ, ਨਵਾਬ ਨੇ ਜਵਾਬੀ ਦਾ ਹੰਕਾਰ ਛੱਡ ਦਿਤਾ। ਉਹ ਉਠ ਕੇ ਗੁਰੂ ਜੀ ਦੇ ਚਰਨੀਂ ਗਿਆ। ਪ੍ਰੇਮ ਨਾਲ ਕੋਲ ਬੈਠ ਕੇ ਬਚਨ ਬਿਲਾਸ ਕਰਦਾ ਰਿਹਾ, ਉਸ ਨੇ ਗੁਰੂ ਜੀ ਦੇ ਅਗੇ ਬੇਨਤੀ ਕੀਤੀ—ਹੇ ਖੁਦਾ ਰੂਪ ਮੁਰਸ਼ਦ ! ਏਥੇ ਰਹੋ, ਹੁਣ ਤੁਸਾਂ ਦੇ ਪੁੱਤਰ ਵੀ ਜਵਾਨ ਹੋਣ ਲਗੇ ਹਨ। ਬਹੁਤ ਫਿਰ ਲਿਆ ਜੇ ਦੇਸ਼ਾਂ ਪਰਦੇਸ਼ਾਂ ਦੀ ਸੈਰ ਕਰ ਚੁਕੇ ਜੇ ਹੁਣ ਘਰ ਬੈਠ ਜਾਵੋ। ਜਿੰਨੀ ਦੌਲਤ ਖਰਚਣ ਵਾਸਤੇ ਚਾਹੀਏ ਹਾਜ਼ਰ ਹੈ ਮੈਂ ਸੇਵਾ ਕਰਾਂਗਾ ਮੇਰੇ ਮਹੱਲ, ਮੇਰਾ ਰਾਜ, ਮੇਰਾ ਖਜ਼ਾਨਾ ਆਪ ਦਾ ਹੈ।

ਗੁਰੂ ਜੀ ਨੇ ਬਚਨ ਕੀਤਾ—ਨਵਾਬ ਸਾਹਿਬ ! ਮੈਂ ਕਰਤਾਰ ਦਾ ਸੇਵਕ ਹਾਂ, ਜੋ ਕਰਤਾਰ ਦੀ ਮਰਜ਼ੀ ਹੁੰਦੀ ਹੈ ਸੋ ਕਰਦਾ ਹਾਂ ਪਾਪਾਂ ਨਾਲ ਗਰਸੀ ਸ੍ਰਿਸ਼ਟੀ

ਪੁਕਾਰ ਕਰ ਰਹੀ ਹੈ। ਭਰਮਾਂ ਪਖੰਡਾਂ ਵਹਿਮਾਂ ਤੇ ਪਾਪਾਂ ਨਾਲ ਆਮ ਲੋਕ ਪੀੜਤ ਹਨ। ਅਜੇ ਕਈਆਂ ਦੇਸ਼ਾਂ ਦਾ ਦੌਰਾ ਕਰਨਾ ਹੈ ਜੀਵਨ ਦੇ ਅੰਤਲੇ ਦਿਨਾਂ ਤਕ ਧਰਮ ਦਾ ਪ੍ਰਚਾਰ ਕਰਨਾ ਹੈ। ਕਰਤਾਰ ਦਾ ਹੁਕਮ ਕੋਈ ਨਹੀਂ ਮੋੜ ਸਕਦਾ। ਗੁਰੂ ਜੀ ਨੇ ਤਿਸ ਪ੍ਰਥਾਇ ਸ਼ਬਦ ਉਚਾਰਿਆ—

*ਕਿਰਤੁ ਪਇਆ ਨਹ ਮੇਟੈ ਕੋਇ॥*
*ਕਿਆ ਜਾਣਾ ਕਿਆ ਆਗੈ ਹੋਇ॥*
*ਜੋ ਤਿਸੁ ਭਾਣਾ ਸੋਈ ਹੂਆ॥*
*ਅਵਰੁ ਨ ਕਰਣੈ ਵਾਲਾ ਦੂਆ॥੧॥ (ਗਉੜੀ ਮ: ੧)*

ਪ੍ਰਮਾਤਮਾ ਦੀ ਲਿਖੀ ਕਿਰਤ ਨੂੰ ਕੋਈ ਨਹੀਂ ਮੇਟ ਸਕਦਾ ਮੈਨੂੰ ਕੀ ਪਤਾ ਅਗੇ ਕੀ ਹੋਣਾ ਹੈ। ਜੋ ਪ੍ਰਮਾਤਮਾ ਦਾ ਭਾਣਾ ਹੈ, ਓਹੋ ਕੁਝ ਹੋਵੇਗਾ, ਹੋਰ ਕੁਝ ਨਹੀਂ ਹੋ ਸਕਦਾ। ਸਭ ਕੁਝ ਕਰਨੇ ਵਾਲਾ ਉਹ ਮੇਰਾ ਪ੍ਰਮਾਤਮਾ ਹੈ ਜਿਸ ਦੇ ਹੁਕਮ ਵਿਚ ਤੁਰੇ ਫਿਰਦੇ ਹਾਂ। ਓਹਦੇ ਨਾਮ ਦੀ ਯਾਦ ਕਰਾਉਂਦੇ ਹਾਂ। ਤੁਸਾਂ ਦੀ ਮੇਹਰ ਹੈ ਜੋ ਮੇਰਾ ਸਤਿਕਾਰ ਕਰਦੇ ਤੇ ਆਪਣੀ ਦੌਲਤ ਮੈਨੂੰ ਖਰਚਣ ਵਾਸਤੇ ਦੇਂਦੇ ਜੇ। ਜੋ ਕੁਝ ਮੈਨੂੰ ਜਾਂ ਮੇਰੇ ਪਰਵਾਰ ਨੂੰ ਦੇਣਾ ਜੇ, ਓਹ ਕੁਝ ਭੁਖਿਆਂ ਨੰਗਿਆਂ ਨੂੰ ਖੁਵਾਵੋ। ਸਦਾਵਰਤ ਲਾਇਆ ਕਰੋ। ਅੰਤਮ ਦਿਨ ਹਨ ਬੁਢੇਪਾ ਆ ਰਿਹਾ ਹੈ। ਇਹੋ ਵੇਲਾ ਹੈ ਜਦੋਂ ਖੁਦਾ ਨੂੰ ਚੇਤੇ ਰਖਿਆ ਜਾ ਸਕਦਾ ਹੈ ਖੁਦਾ ਦਾ ਸਿਮਰਨ ਕਰੋ।

ਮਹੀਨਾ ਪੂਰਾ ਗੁਰੂ ਜੀ ਸੁਲਤਾਨ ਪੁਰ ਰਹੇ ਸਵੇਰੇ ਸ਼ਾਮ ਨੂੰ ਕੀਰਤਨ ਹੁੰਦਾ ਰਿਹਾ। ਸਤਿਸੰਗ ਵਿਚ ਗੁਰੂ ਜੀ ਆਪਣੇ ਲੰਮੇਰੇ ਸਫਰ ਦੇ ਹਾਲਾਤ ਦਸਦੇ ਰਹੇ।

ਕਰਤਾਰ ਨੇ ਫਿਰ ਹੁਕਮ ਕੀਤਾ—ਪਿਆਰੇ ਨਾਨਕ ! ਉਠ ਦੁਖੀ ਜੀਵਾਂ ਦਾ ਉਧਾਰ ਕਰ। ਦੂਰ ਕਿਤੇ ਦੁਖੀ ਰੋ ਰੋ ਕੇ ਤੈਨੂੰ ਯਾਦ ਕਰ ਰਿਹਾ ਹੈ। ਇਕ ਤਾਂ ਬੈਠਣ ਦਾ ਵੇਲਾ ਨਹੀਂ। ਇਹ ਹੁਕਮ ਕਰਤਾਰ ਵਲੋਂ ਜਗਤ ਗੁਰੂ ਨੂੰ ਮਿਲਿਆ। ਮਾਝੇ ਦੇ ਨੇੜੇ ਨੇੜੇ ਨਗਰਾਂ ਜੰਗਲਾਂ ਤੇ ਸ਼ਹਿਰਾਂ ਵਿਚ ਰੋ ਰਹੇ ਦੁਖੀਆਂ ਨੂੰ ਸ਼ਾਂਤੀ ਬਖਸਣ ਵਾਸਤੇ ਗੁਰੂ ਜੀ ਨੇ ਭੈਣ ਨਾਨਕੀ ਜੀ ਕੋਲੋਂ ਆਗਿਆ ਮੰਗੀ ਭੈਣ ਜੀ ਨੇ ਅਗੋਂ ਉਤਰ ਦਿਤਾ—ਮੇਰੇ ਧਰਮੀ ਵੀਰ ! ਮੈਂ ਨਹੀਂ ਰੋਕਦੀ। ਜਿਧਰ ਕਰਤਾਰ ਦਾ ਹੁਕਮ ਹੈ, ਓਧਰ ਜਾਓ ਤੇ ਦੁਖੀਆਂ ਦੇ ਦੁਖ ਦੂਰ ਕਰੋ।

ਮੇਰੇ ਕੋਲ ਛੇਤੀ ਆ ਜਾਇਆ ਕਰੋ। ਮੈਂ ਰਾਤ ਦਿਨੇ ਯਾਦ ਕਰਦੀ ਰਹਿੰਦੀ ਹਾਂ।

ਜਗਤ ਗੁਰੂ ਜੀ ਮੈਦਾਨੀ ਪੰਜਾਬ ਦੇ ਇਲਾਕੇ ਵਿਚ ਸਤਜ ਧਰਮ ਦਾ ਪ੍ਰਚਾਰ ਕਰਨ ਵਾਸਤੇ ਸੁਲਤਾਨ ਪੁਰ ਤੋਂ ਰਵਾਨਾ ਹੋਏ।

# ੮੬. ਕੋਹੜੀ ਦਾ ਕੋਹੜ ਦੂਰ ਕੀਤਾ

ਪਾਕਪਟਨ ਤੋਂ ਹੋ ਕੇ ਗੁਰੂ ਜੀ ਨੀਲੀ ਬਾਰ ਦੇ ਜੰਗਲਾਂ ਤੇ ਸ਼ਹਿਰਾਂ ਵਿਚੋਂ ...ਗੀ ਜੀਵਾਂ ਨੂੰ ਤਾਰਦੇ ਹੋਏ ਇਕ ਨਗਰ ਪਹੁੰਚੇ। ਇਹ ਨਗਰ ਪੱਕਾ ਕਸਬਾ ...ੀ, ਉਸ ਨਗਰ ਵਿਚ ਕਈ ਧਰਮਸ਼ਾਲਾਂ ਤੇ ਠਾਕਰ ਦਵਾਰੇ ਸਨ। ਸ਼ਾਹੂਕਾਰਾਂ ਦੀਆਂ ਹਵੇਲੀਆਂ ਦਾ ਅੰਤ ਨਹੀਂ ਸੀ ਆਉਂਦਾ। ਅੰਤਰਜਾਮੀ ਗੁਰੂ ਜੀ ਘਟ ਘਟ ਦੇ ਜਾਨਣਹਾਰ ਦਾਤਾਰ ! ਆ ਗਿਆ ਵੈਦ ਰੋਗੀਆਂ ਦਾ ਸੱਚਾ ਵੈਦ ਕਸਬੇ ਵਲ ਨਹੀਂ ਗਿਆ। ਉਚੇ ਮੰਦਰਾਂ ਵਲ ਧਿਆਨ ਨਹੀਂ ਕੀਤਾ, ਸਗੋਂ ਸ਼ਹਿਰੋਂ ਬਾਹਰ ਇਕ ਉਜਾੜ ਵਲ ਤੁਰ ਪਏ। ਕਸਬੇ ਤੋਂ ਕੋਹ ਦੂਰ ਇਕ ਖੂਹ ਸੀ ਤੇ ਖੂਹ ਉਤੇ ਕਾਨਿਆਂ ਦੀ ਛੰਨ ਸੀ। ਐਸੀਂ ਕਾਨਿਆਂ ਦੀ ਛੰਨ ਜੋ ਬਾਰਸ਼ ਵੇਲੇ ਚੋ ਨਹੀਂ ਸੀ ਸਕਦੀ। ਛੰਨ ਬੰਨ੍ਹਣ ਵਾਲਿਆਂ ਨੂੰ ਬਹੁਤੇ ਪੈਸੇ ਦੇ ਕੇ ਛੰਨ ਤਿਆਰ ਕਰਵਾਈ ਗਈ ਸੀ, ਕਿਉਂਕਿ ਚੰਗੇ ਰੱਜ ਪੁਜ ਘਰਾਣੇ ਦੇ ਗਭਰੂ ਨੂੰ ਕੋਹੜ ਹੋ ਗਿਆ ਸੀ। ਕੋਹੜ ਦਾ ਇਲਾਜ ਕਰਨ ਵਾਲਾ ਕੋਈ ਵੀ ਨਹੀਂ ਸੀ।

ਭਿਆਨਕ ਰੋਗ ਨੂੰ ਵੇਖਕੇ ਘਰ ਦੇ ਜਵਾਬ ਦੇ ਗਏ ਹਨ। ਇਸਤ੍ਰੀ ਮੂੰਹ ਨਹੀਂ ਸੀ ਕਰਦੀ। ਮਾਂ ਬਾਪ ਤੇ ਵੀਰ ਆਪਣੇ ਨਾ ਬਣੇ। ਸਭ ਨੇ ਕੋਹੜੀ ਆਖਕੇ ਖੂਹ ਉਤੇ ਛੱਡ ਦਿਤਾ ਛੰਨ ਵਿਚ ਰਾਤ ਦਿਨੇ ਪਿਆ ਰਹਿੰਦਾ। ਕੋਈ ਨਾ ਕੋਈ ਪਿਡੋਂ ਰੋਟੀ ਲਿਆ ਕੇ ਇਸ ਤਰ੍ਹਾਂ ਦੂਰ ਰਖ ਜਾਂਦਾ ਜਿਵੇਂ ਕਿਸੇ ਮਨੁਖ ਮਾਰੂ ਜਾਨਵਰ ਦੇ ਅਗੇ ਦੂਰੋਂ ਰੱਖ ਦੇਂਦੇ ਹਨ ਪਰ ਸਤਿਗੁਰ ਬਚਨ ਹੈ—

*ਤੂੰ ਮਾਰਿ ਜੀਵਾਲਹਿ ਬਖਸਿ ਮਿਲਾਇ॥*

*ਉਸ ਪ੍ਰਮਾਤਮਾ ਦੇ ਹੱਥ ਹੈ ਮਾਰਨਾ ਤੇ ਜੀਉਂਦਿਆਂ ਰਖਣਾ।*

ਹੌਲੀ ਹੌਲੀ ਰੋਗ ਵਧ ਗਿਆ ਅੰਗ ਅੰਗ ਵਿਚੋਂ ਲਹੂ ਤੇ ਪਾਕ ਵਗਣ ਲਗੀ। ਸਰੀਰ ਵਿਚ ਕਿਰਮ ਚਲ ਗਏ। ਦੁਖੀ ਤੇ ਰੋਗੀ ਤਨ ਵਿਚੋਂ ਬਦਬੋ ਆਉਣ ਲਗ ਪਈ। ਕੋਈ ਬਾਲਕ ਜਾਂ ਕੋਈ ਪੁਰਸ਼ ਨੇੜੇ ਨਹੀਂ ਸੀ ਆਉਂਦਾ। ਮਾਵਾਂ ਬਚਿਆਂ ਨੂੰ ਹਦਾਇਤਾਂ ਕਰਨ ਲਗ ਪਈਆਂ। ਦੇਖਣਾ ! ਕਿਤੇ ਉਸ

ਖੂਹ ਵਲ ਨਾ ਜਾਣਾ ਜਿਥੇ ਕਰਮੂ ਕੋਹੜੀ ਹੈ। ਕਰਮ ਚੰਦ ਦੀ ਥਾਂ ਰੋਗ ਹੋਣ ਤੇ ਉਸ ਦਾ ਨਾਮ ਵੀ ਅੱਧਾ ਸੱਦਣ ਲਗ ਪਏ। ਇਸਤਰੀ ਪੇਕੇ ਤੁਰ ਗਈ। ਭਰਾ ਭਰਜਾਈਆਂ ਨੇ ਕਰਮੂ ਨੂੰ ਭੁਲਾ ਦਿਤਾ। ਕਰਮੂ ਕੋਹੜੀ ਬਹੁਤ ਤੰਗ ਸੀ। ਉਸ ਦਾ ਰੋਣਾਂ ਉਸ ਦੀਆਂ ਕੂਕਾਂ ਕੋਈ ਨਹੀਂ ਸੀ ਸੁਣਦਾ। ਉਹ ਰਾਤ ਦਿਨ ਦਰਦਾਂ ਨਾਲ ਰੋਇਆ ਕਰਦਾ ਸੀ ਉਹ ਪ੍ਰਮਾਤਮਾ ਅਗੇ ਅਰਦਾਸਾਂ ਕਰਦਾ ਸੀ—ਹੇ ਭਗਵਾਨ ! ਜੇ ਤੂੰ ਹੈਂ ਤਾਂ ਮੇਰਾ ਦੁਖ ਦੂਰ ਕਰ। ਹੇ ਪ੍ਰਭੂ ਤੇਰੇ ਬਿਨਾਂ ਮੇਰਾ ਕੋਈ ਨਹੀਂ ਰਿਹਾ। ਜੋ ਮੇਰੇ ਜਨਮ ਵੇਲੇ ਵਧਾਈਆਂ ਲੈਂਦੇ ਤੇ ਗੁੜ ਵੰਡਦੇ ਸਨ ਉਹ ਅੱਜ ਨੇੜੇ ਨਹੀਂ ਆਉਂਦੇ। ਦਾਤਾ ਬਖਸ਼ ! ਮੇਰੀ ਜਾਨ ਕਢ ਲੈ, ਮੈਂ ਨਹੀਂ ਜੀਉਣਾ ਚਾਹੁੰਦਾ ਮੇਰਾ ਅੰਨ ਜਲ ਨਿਖੁਟ ਗਿਆ ਹੈ।'

ਜਿਸ ਦਿਨ ਗੁਰੂ ਜੀ ਕੋਹੜੀ ਦੀ ਛੰਨ ਵਲ ਗਏ, ਉਸ ਵੇਲੇ ਸਮਾਂ ਬਹੁਤ ਭਿਆਨਕ ਸੀ। ਰਾਤ ਹਨੇਰੀ ਤੇ ਅਸਮਾਨ ਉਤੇ ਘਨਘੋਰ ਘਟਾ ਛਾਈ ਹੋਈ ਸੀ। ਮੀਂਹ ਹੁਣ ਵੀ ਵਰ੍ਹਿਆ ਕਿ ਵਰ੍ਹਿਆ। ਹਨ੍ਹੇਰੀ ਦੇ ਆਉਣ ਦਾ ਵੀ ਖਤਰਾ ਸੀ। ਹੱਥ ਪਸਾਰਿਆਂ ਨਜ਼ਰ ਨਹੀਂ ਸੀ ਆਉਂਦਾ। ਅਗੇ ਅਗੇ ਗੁਰੂ ਜੀ ਤੇ ਪਿਛੇ ਪਿਛੇ ਮਰਦਾਨਾ ਸੀ ਤੁਰੇ ਗਏ। ਮਰਦਾਨਾ ਪੁਛਦਾ ਰਿਹਾ ਮਹਾਰਾਜ ! ਕਿਧਰ ਚਲੇ ਜੇ ਸ਼ਹਿਰ ਤਾਂ ਦੂਸਰੇ ਪਾਸੇ ਹੈ ਪਰ ਗੁਰੂ ਜੀ ਨੇ ਇਕ ਨਾ ਸੁਣੀ ਦਬਾ ਦਬ ਤੁਰੇ ਗਏ। ਸ਼ਾਇਦ ਕੋਹੜੀ ਦਾ ਰੋਣਾ ਉਹਨਾਂ ਨੂੰ ਖਿਚੀ ਜਾਂਦਾ ਸੀ, ਗੁਰੂ ਜੀ ਖੂਹ ਉਤੇ ਜਾ ਪੁਜੇ ਅਗੋਂ ਰੋਗੀ ਦੀ ਅਵਾਜ਼ ਆ ਰਹੀ ਸੀ—

'ਹਾਏ ! ਜਾਨ ਨਿਕਲ ਜਾਵੇ ਮੈਂ ਬਹੁਤ ਤੰਗ ਹਾਂ। ਰੱਬ ਨਾ ਕਰ ਦੁਖੀ, ਮੈਨੂੰ ਚੁਕ ਲੈ। ਮੈਂ ਐਸਾ ਜੀਵਨ ਨਹੀਂ ਜੀਉਣਾ ਚਾਹੁੰਦਾ। ਮੈਂ ਮਰਨਾ ਚਾਹੁੰਦਾ ਹਾਂ। ਓਏ ਰੱਬਾ ! ਕੀ ਮੈਂ ਪਾਪਾਂ ਦਾ ਫਲ ਪਾ ਨਹੀਂ ਲਿਆ ? ਕਿੰਨਾ ਚਿਰ ਦੁਖੀ ਕਰੇਂਗਾ। ਚੁਕ ਲੈ, ਰੱਬਾ ਆ ! ਮੇਰੀ ਜਾਨ ਕੱਢ ! ਇਹ ਨਰਕ ਦਾ ਜੀਵਨ ਬਹੁਤ ਡਰੌਣਾ ਹੈ। ਹਾਇ ! ਹਾਇ ! ਬਹੁੜੀ ਮਰ ਗਿਆ, ਕੋਈ ਨਹੀਂ ਰਿਹਾ।

ਇਹ ਰੋਣਾ ਮਰਦਾਨੇ ਨੇ ਸੁਣਿਆਂ ਸੰਸਾਰ ਦੇ ਸਚੇ ਵੈਦ ਦੀ ਕੰਨੀਂ ਪਿਆ। ਵੈਦ ਜੀ ਤਾਂ ਕੁਝ ਸੋਚ ਰਹੇ ਸਨ ਪਰ ਮਰਦਾਨਾ ਬੋਲ ਪਿਆ, ਦਾਤਾਰ ! ਏਥੇ ਕੌਣ ਹੈ ? ਕੋਈ ਰੋਗੀ ਕੁਰਲਾ ਰਿਹਾ ਪਰਤੀਤ ਹੁੰਦਾ ਹੈ। ਹਾਂ ! ਮਰਦਾਨਿਆਂ ਰੋਗੀ ਹੈ ਇਸ ਦਾ ਰੋਗ ਦੂਰ ਕਰਨਾ ਹੀ ਹੋਵੇਗਾ। ਜਗਤ ਵੈਦ ਬਾਬਾ ਨਾਨਕ ਜੀ ਨੇ ਉਤਰ ਦਿਤਾ, '*ਹਉ ਖਰੀ ਦੁਹੇਲੀ ਹੋਈ ਬਾਬਾ ਨਾਨਕ ਮੇਰੀ ਬਾਤ ਨ*

*ਪੁਛੈ ਕੋਈ॥'* ਸ੍ਰੀ ਗੁਰੂ ਜੀ ਨੇ ਅਗੇ ਹੋਕੇ, ਛੰਨ ਦੇ ਬੂਹੇ ਅਗੇ ਪਹੁੰਚਕੇ ਪੁਛਿਆ, ਹੇ ਛੰਨ ਦੇ ਮਾਲਕ ਪੁਰਸ਼ਾ ! ਕੀ ਅਸੀਂ ਵੀ ਏਥੇ ਰਾਤ ਕਟ ਸਕਦੇ ਹਾਂ, ਅਸੀਂ ਦੋ ਪੁਰਸ਼ ਹਾਂ, ਪ੍ਰਦੇਸ਼ੀ ਤੇ ਰਾਹੋਂ ਘੁਥੇ ਕੁਵੇਲਾ ਹੋ ਗਿਆ ਹੈ ਅਸਾਂ ਨੂੰ ਸਿਰਫ ਰਾਤ ਕਟਣ ਵਾਸਤੇ ਆਗਿਆ ਦੇਹ। ਕੋਹੜੀ ਨੇ ਜਦ ਇਹ ਬਚਨ ਸੁਣੇ ਉਹ ਹੈਰਾਨ ਹੋ ਗਿਆ ਉਸ ਦੀ ਪੀੜਾ ਘਟ ਗਈ ਉਹਦਾ ਤਪਦਾ ਤਨ ਸ਼ਾਂਤ ਹੋਇਆ। ਉਸ ਨੇ ਮਨ ਹੀ ਮਨ ਵਿਚ ਆਖਿਆ, ਕੀ ਪ੍ਰਮਾਤਮਾ ਨੇ ਮੇਰੀ ਪ੍ਰਾਰਥਨਾ ਸੁਣ ਲਈ ਹੈ। ਮੀਂਹ ਹਨ੍ਹੇਰੀ ਤੇ ਕਾਲੀ ਰਾਤ ਦੇ ਸਮੇਂ ਉਹ ਮੇਰੇ ਕੋਲ ਆ ਗਿਆ ਹੈ। ਪ੍ਰਮਾਤਮਾ ਮੇਰੀ ਛੰਨ ਵਿਚ ਆਉਣ ਵਾਸਤੇ ਮੈਨੂੰ ਪੁਛ ਰਿਹਾ ਹੈ। ਨਹੀਂ, ਪ੍ਰਮਾਤਮਾ ਨੂੰ ਏਥੇ ਨਹੀਂ ਆਉਣਾ ਚਾਹੀਦਾ। ਮੈਂ ਕੋਹੜੀ ਮਹਾਂ ਕੋਹੜੀ, ਜਿਸ ਦੇ ਸਰੀਰ ਵਿਚੋਂ ਪਾਕ ਵਗ ਰਹੀ ਹੈ ਤੇ ਕਿਰਮ ਚਲੇ ਹੋਏ ਹਨ ਪਰ ਰੋਕਣ ਦਾ ਹੌਂਸਲਾ ਵੀ ਨਾ ਪਿਆ ਆਵਾਜ਼ ਦਿਤੀ, ਛੰਨ ਨੂੰ ਦਰਵਾਜ਼ਾ ਕੋਈ ਨਹੀਂ ਇਹ ਹਰ ਪੁਰਸ਼ ਤੇ ਪਸ਼ੂ ਵਾਸਤੇ ਸਦੀਵੀ ਕਾਲ ਤੋਂ ਖੁਲ੍ਹੀ ਹੈ ਪਰ ਮੇਰੇ ਕੋਲ ਆਉਣ ਵਾਲੇ ਪੁਰਸ਼! ਰਤਾ ਸੋਚ ਲੈ। ਏਥੇ ਤਾਂ ਪਸ਼ੂ ਵੀ ਨਹੀਂ ਆਉਂਦੇ। ਮੈਂ ਕੋਹੜੀ ਹਾਂ। ਮੇਰੇ ਲਾਗੇ ਕੋਈ ਨਹੀਂ ਬੈਠਦਾ। ਹੇ ਪੁਰਸ਼ ! ਜੇ ਤੂੰ ਮਹਾਨ ਪੁਰਸ਼ ਪ੍ਰਮਾਤਮਾ ਹੈ ਤਾਂ ਵੀ ਪਰੇ ਰਹੇ ਤਾਂ ਚੰਗਾ ਹੈ ਮੈਂ ਕੋਹੜੀ ਹਾਂ ! ਦਾਤਾ ! ਅਗੇ ਨਾ ਜਾਵੋ ਕੋਹੜੀ ਹੈ। ਕੋਹੜ ਅਛੂਤ ਦੀ ਬੀਮਾਰੀ ਹੈ ਬਦਬੋ ਤਾਂ ਛੱਡ ਰਹੀ ਹੈ। ਕਿਰਮ ਚਲੇ ਜਾਪਦੇ ਹਨ। ਕਰਮੂ ਦੇ ਦਿਲ ਦੀ ਭਾਖਿਆ ਸੀ।

ਪਰ ਵੈਦ ਰੋਗੀਆਂ ਦਾ ਦਿਆਲੂ, ਕ੍ਰਿਪਾਲੂ ਆਪ ਪ੍ਰਮੇਸ਼ਰ ਨਾ ਰੁਕਿਆ, ਉਹ ਰਾਤ ਕਟਣ ਵਾਸਤੇ ਨਹੀਂ ਸੀ ਆਇਆ ਉਹ ਤਾਂ ਉਸ ਰੋਗੀ ਦੀ ਸਾਰ ਵਾਸਤੇ ਆਇਆ ਸੀ ਜਿਸ ਨੂੰ ਸਾਰੇ ਛੱਡ ਖਲੋਤੇ ਸਨ ਗੁਰੂ ਜੀ ਅਗੇ ਹੋਏ। ਕੋਈ ਚਿੰਤਾ ਨਹੀਂ ਪੁਰਸ਼ਾ ! ਸਤਿ ਕਰਤਾਰ ਕਹੋ। ਜਗਤ ਰੋਗੀ ਹੈ, ਅਗਿਆਨਤਾ ਵਿਚ ਕੀਤੀਆਂ ਹੋਇਆਂ ਭੁਲਾਂ ਇਸ ਤਨ ਨੂੰ ਰੋਗ ਕਰ ਰਹੀਆਂ ਹਨ। ਇੰਵ ਪ੍ਰਤੀਤ ਹੁੰਦਾ ਹੈ। ਦਾਤੇ ਨੇ ਤੇਰੀ ਪੁਕਾਰ ਸੁਣ ਲਈ ਹੈ, ਇਉਂ ਬਚਨ ਕਰਦੇ ਹੋਏ ਦਾਤਾਰ ਛੰਨ ਵਿਚ ਚਲੇ ਗਏ ਰੋਗੀ ਦਾ ਰੋਗ ਗਿਆ ਉਸ ਨੂੰ ਪੀੜਾਂ ਭੁਲ ਗਈਆਂ ਉਹ ਪਰੇਸ਼ਾਨ ਹੋਈਆ ਉਹ ਡਰ ਗਿਆ। ਖੁਸ਼ੀ ਨਾਲ ਉਸ ਕੋਲੋਂ ਬੋਲਿਆ ਨਾ ਗਿਆ। ਉਸ ਨੂੰ ਪ੍ਰਤੀਤ ਹੋਇਆ ਸਚਮੁਚ ਸੁਪਨਾ ਨਹੀਂ ਸਚਾਈ ਹੈ ਪ੍ਰਮਾਤਮਾ ਆ ਗਿਆ ਹੈ। ਬਿਨਾਂ ਤੇਲ, ਬਿਨਾਂ ਅੱਗ ਰੋਗੀ

ਕਰਮੂ ਦੀ ਛੰਨ ਵਿਚ ਚਾਨਣ ਹੋ ਗਿਆ। ਉਸ ਚਾਨਣ ਨੂੰ ਦੇਖਕੇ ਦਾਤੇ ਦੇ ਨਾਲ ਰਹਿਣ ਵਾਲਾ ਮਰਦਾਨਾ ਵੀ ਹੈਰਾਨ ਸੀ ਉਸ ਕੁਦਰਤੀ ਚਾਨਣ ਵਿਚ ਕਰਮੂ ਨੇ ਦੇਖਿਆ ਸਾਧੂ ਭੇਸ ਵਿਚ ਦਾਤਾਰ ਆਇਆ ਹੈ। ਚੇਹਰੇ ਉਤੇ ਨਿਰਾਲਾ ਨੂਰ ਹੈ। ਉਸ ਦੇ ਨਾਲ ਇਕ ਪੁਰਸ਼ ਹੈ ! ਲੇਟੇ ਹੋਏ ਕਰਮੂ ਨੇ ਦੇਖਿਆ ਅਤੇ ਖੁਸ਼ੀ ਨਾਲ ਕੰਬਦੀ ਹੋਈ ਜ਼ਬਾਨ ਨਾਲ ਬੋਲਿਆ ਮੇਰੇ ਭਾਗ ਜਾਗ ਪਏ। ਕੀ ਮੈਂ ਪਰਮਾਤਮਾਂ ਨੂੰ ਆਪਣੇ ਕੋਲ ਬੈਠਾ ਨਹੀਂ ਦੇਖ ਰਿਹਾ।

ਹਾਂ, ਤੇਰੇ ਕੋਲ ਭਗਵਾਨ ਜੀ ਆਏ ਹਨ ਮਰਦਾਨੇ ਨੇ ਆਖਿਆ। ਇਹ ਗੁਰੂ ਨਾਨਕ ਨਿਰੰਕਾਰੀ ਹਨ। ਜਗਤ ਦੇ ਗੁਰੂ ਤੇ ਵੈਦ ਰੋਗ ਹਰਨ ਤੇਂ ਭਵ ਸਾਗਰ ਤੋਂ ਤਾਰਨਹਾਰ ਆਏ ਹਨ। ਸਚੇ ਸਤਿਗੁਰੂ ਜੀ ਨੇ ਆਪਣੇ ਨੈਨਾਂ ਦੀ ਪੂਰੀ ਜੋਤਨਾ ਰੋਗੀ ਦੇ ਤਨ ਤੇ ਸੁਟੀ। ਨਾਲ ਹੀ ਇਹ ਸ਼ਬਦ ਉਚਾਰਨ ਕੀਤਾ। ਇਸ ਸ਼ਬਦ ਨੂੰ ਰਸ ਭਰੀ ਲੈ ਵਿਚ ਗਾਇਨ ਕੀਤਾ—

*ਅੰਮ੍ਰਿਤ ਕਾਇਆ ਰਹੈ ਸੁਖਾਲੀ ਬਾਜੀ ਇਹੁ ਸੰਸਾਰੋ॥*
*ਲਬੁ ਲੋਭੁ ਮੁਚੁ ਕੂੜੁ ਕਮਾਵਹਿ ਬਹੁਤੁ ਉਠਾਵਹਿ ਭਾਰੋ॥*
*ਤੂੰ ਕਾਇਆ ਮੈ ਰੁਲਦੀ ਦੇਖੀ ਜਿਉ ਧਰ ਉਪਰਿ ਛਾਰੋ॥੧॥*

ਹੇ ਪੁਰਸ਼ ਇਕ ਕਾਇਆਂ (ਸਰੀਰ) ਨੂੰ ਅਮਰ ਸਮਝਕੇ ਖੁਸ਼ੀ ਦੇਖਣ ਦੀ ਇੱਛਾ ਕਰਦਾ ਰਿਹਾ ਪਰ ਸੰਸਾਰ ਦੀ ਇਹ ਖੇਡ ਝੂਠੀ ਹੈ। ਚੰਗੀਆਂ ਖੁਰਾਕਾਂ ਦਾ ਲਾਲਚ ਕੀਤਾ। ਝੂਠ ਤੇ ਧੋਖਾ ਕਰਕੇ ਬਹੁਤ ਭਾਰ ਸਿਰ ਚੜ੍ਹਾਇਆ। ਉਸ ਭਾਰ ਨਾਲ ਕੰਚਨ ਵਰਗੀ ਕਾਇਆਂ ਮਿਟੀ ਵਿਚ ਰੁਲਦੀ ਦੇਖੀ ਜੋ ਧਰਤੀ ਉਤੇ ਤੜਪ ਰਹੀ ਹੈ ਕਿਰਮ ਚਲੇ ਹੋਏ ਹਨ ਮਹਾਂ ਦੁਖੀ ਹੈ—

*ਸੁਣਿ ਸੁਣਿ ਸਿਖ ਹਮਾਰੀ॥ ਸੁਕ੍ਰਿਤੁ ਕੀਰਤਾ ਰਹਸੀ ਮੇਰੇ ਜੀਅੜੇ ਬਹੁੜਿ ਨ ਆਵੈ ਵਾਰੀ॥੧॥ ਰਹਾਉ ਹਉ ਤੁਧੁ ਆਖਾ ਮੇਰੀ ਕਾਇਆ ਤੂੰ ਸੁਣਿ ਸਿਖ ਹਮਾਰੀ॥ ਨਿੰਦਾ ਚਿੰਦਾ ਕਰਹਿ ਪਰਾਈ ਝੂਠੀ ਲਾਇਤਬਾਰੀ॥ ਵੇਲਿ ਪਰਾਈ ਜੋਹਹਿ ਜੀਅੜੇ ਕਰਹਿ ਚੋਰੀ ਬੁਰਿਆਰੀ॥ ਹੰਸੁ ਚਲਿਆ ਤੂੰ ਪਿਛੈ ਰਹੀਏਹਿ ਛੁਟੜਿ ਹੋਈਅਹਿ ਨਾਰੀ॥੨॥*

ਕਿਸੇ ਆਤਮਾ ਨੇ ਸਿਖਿਆ ਦਿਤੀ ਕਿ ਹੇ ਪੁਰਸ਼ ! ਚੰਗਾ ਕਰਮ ਕੀਤਾ ਹੋਇਆ ਹੀ ਤੇਰੇ ਨਾਲ ਰਹੇਗਾ। ਬਥੇਰਾ ਸਮਝਾਉਂਦੇ ਰਹੇ ਕਿ ਧਰਮ ਦੀ ਕਿਰਤ ਕਰ, ਸਿਮਰਨ ਕਰ ਭਗਵਾਨ ਦਾ ਪਰ ਉਸ ਇਕ ਨਾ ਮੰਨੀਂ ਸਗੋਂ

ਪਰਾਈ ਨਿੰਦਾ ਕਰਦਾ ਰਿਹਾ। ਝੂਠ ਬੋਲ ਬੋਲ ਕੇ ਬੁਰਿਆਈਆਂ ਕੀਤੀਆਂ ਪਰ ਇਸਤਰੀਆਂ ਵਲ ਤਕਿਆ ਅਤੇ ਚੋਰੀਆਂ ਕੀਤੀਆਂ। ਰੂਹ (ਹੰਸ) ਉਡ ਜਾਨ ਪਿਛੋਂ ਇਹ ਕਾਇਆਂ ਇਸ ਤਰ੍ਹਾਂ ਰਹਿ ਜਾਂਦੀ ਹੈ ਜਿਵੇਂ ਪਤੀ ਦੇ ਤੁਰ ਜਾਣ ਪਿਛੋਂ ਇਸਤਰੀ ਛੁਟੜ ਹੋ ਜਾਂਦੀ ਹੈ। ਛੁਟੜ ਹੋਈ ਹੋਈ ਪਛਤਾਵਾ ਕਰਦੀ ਤੇ ਰੋਂਦੀ ਹੈ—

*ਤੂੰ ਕਾਇਆ ਰਹੀਅਹਿ ਸੁਪਨੰਤਰਿ ਤੁਧੁ ਕਿਆ ਕਰਮ ਕਮਾਇਆ ॥*
*ਕਰਿ ਚੋਰੀ ਮੈ ਜਾ ਕਿਛੁ ਲੀਆ ਤਾ ਮਨਿ ਭਲਾ ਭਾਇਆ ॥*
*ਹਲਤਿ ਨ ਸੋਭਾ ਪਲਤਿ ਨ ਢੋਈ ਅਹਿਲਾ ਜਨਮੁ ਗਵਾਇਆ ॥੩॥*

ਸੁਪਨੇ ਸਮਾਨ ਸੰਸਾਰ ਵਿਚ ਰਹਿਕੇ ਕੋਈ ਕੰਮ ਨੇਕ ਨਹੀਂ ਕੀਤਾ ਚੋਰੀ ਕਰਕੇ ਖਟੀਆਂ ਖਟਦਾ ਰਿਹਾ ਤੇ ਓਸ ਵਿਚ ਲਾ ਛਡਿਆ। ਬੁਰਿਆਈਆਂ ਦੀ ਸੰਗਤ ਕਰਕੇ ਨਾ ਇਸ ਜਗਤ ਵਿਚ ਸੋਭਾ ਹੈ ਨਾ ਪਰਲੋਕ ਵਿਚ ਢੋਈ—

*ਹਉ ਖਰੀ ਦੁਹੇਲੀ ਹੋਈ ਬਾਬਾ ਨਾਨਕ ਮੇਰੀ ਬਾਤ ਨ ਪੁਛੈ ਕੋਈ ॥੧॥ ਰਹਾਉ ॥*
*ਤਾਜੀ ਤੁਰਕੀ ਸੋਇਨਾ ਰੁਪਾ ਕਪੜ ਕੇਰੇ ਭਾਰਾ ॥*
*ਕਿਸ ਹੀ ਨਾਲਿ ਨ ਚਲੇ ਨਾਨਕ ਝੜਿ ਝੜਿ ਪਏ ਗਵਾਰਾ ॥*
*ਕੂਜਾ ਮੇਵਾ ਮੈ ਸਭ ਕਿਛੁ ਚਾਖਿਆ ਇਕੁ ਅੰਮ੍ਰਿਤੁ ਨਾਮੁ ਤੁਮਾਰਾ ॥੪॥*

ਆਹ ! ਅੱਜ ਦੇਹ ਡਾਢੀ ਦੁਖੀ ਹੈ ਅੱਜ ਕੋਈ ਵਾਤ ਨਹੀਂ ਪੁਛਦਾ ਪਰ ਜਦੋਂ ਸੁਖਾਂ ਵਿਚ ਸੀ ਦੇਹ ਅਰੋਗ ਸੀ ਜਦੋਂ ਤੁਰਕਿਸਤਾਨ, ਕਾਬਲ ਕੰਧਾਰ ਦੇ ਘੜ ਖਰੀਦਦਾ, ਸੋਨੇ ਚਾਂਦੀ ਤੇ ਰੇਸ਼ਮੀ ਕਪੜਾ ਪਹਿਨਦਾ ਹੋਇਆ ਚੰਗੇ ਚੰਗੇ ਪਦਾਰਥ ਲੈਂਦਾ ਭਾਰ ਬੰਨ੍ਹਦਾ ਪਰ ਇਹ ਨਹੀਂ ਸਮਝਦਾ ਕਿ ਇਹ ਵਸਤੂਆਂ ਚਲਣ ਲਗਿਆਂ ਨਾਲ ਨਹੀਂ ਚਲਦੀਆਂ, ਸਗੋਂ ਏਥੇ ਰਹਿ ਜਾਂਦੀਆਂ ਹਨ। ਕੂਜੇ ਦੀ ਮਿਸਰੀ ਖਾਧੀ ਪਰ ਭਗਤੀ ਰੂਪ ਅੰਮ੍ਰਿਤ ਨਾ ਚਖਿਆ ਜਿਸ ਨੇ ਪਾਰ ਉਤਾਰਾ ਕਰਨਾ ਹੈ। ਮਨ ਦੀ ਬੇਸਮਝੜਾ ਕਰਕੇ ਇਹ ਸਭ ਹੁੰਦਾ ਰਿਹਾ—

*ਦੇ ਦੇ ਨੀਵ ਦਿਵਾਲ ਉਸਾਰੀ ਭਸਮੰਦਰ ਕੀ ਢੇਰੀ ॥*
*ਸੰਚੇ ਸੰਚਿ ਨ ਦੇਈ ਕਿਸ ਹੀ ਅੰਧੁ ਜਾਣੈ ਸਭ ਮੇਰੀ ॥*
*ਸੋਇਨ ਲੰਕਾ ਸੋਇਨ ਮਾੜੀ ਸੰਪੈ ਕਿਸੈ ਨ ਕੇਰੀ ॥੫॥*
*ਸੁਣਿ ਮੂਰਖ ਮੰਨ ਅਜਾਣਾ ॥ ਹੋਗੁ ਤਿਸੈ ਕਾ ਭਾਣਾ ॥੧॥ ਰਹਾਉ ॥*
*ਸਾਹੁ ਹਮਾਰਾ ਠਾਕੁਰੁ ਭਾਰਾ ਹਮ ਤਿਸ ਕੇ ਵਣਜਾਰੇ ॥*

*ਜੀਉ ਪਿੰਡੁ ਸਭ ਰਾਸਿ ਤਿਸੈ ਕੀ ਮਾਰਿ ਆਪੇ ਜੀਵਾਲੇ ॥੬॥*

*(ਗਉੜੀ ਚੇਤੀ ਮ: ੧)*

ਜਿਵੇਂ ਨੀਵੀਆਂ ਨੀਂਹਾਂ ਰਖਕੇ ਉਸਾਰੇ ਹੋਏ ਮਕਾਨ ਇਕ ਦਿਨ ਡਿਗ ਪੈਂਦੇ ਹਨ ਤਿਵੇਂ ਇਹ ਸਰੀਰ ਵੀ ਰੋਗੀ ਹੋਕੇ ਮਰ ਜਾਂਦਾ ਹੈ। ਦੌਲਤ ਨੂੰ ਇਕੱਠੀ ਕਰਕੇ ਕਾਇਆਂ ਨੂੰ ਮਖਣਾਂ ਦੁਧਾਂ ਨਾਲ ਪਾਲਕੇ ਮੂਰਖ ਪੁਰਸ਼ ਆਖਦਾ ਹੈ ਇਹ ਮੇਰੀ ਹੈ। ਸੋਨੇ ਦੀ ਲੰਕਾ ਬਣਾਈ। ਘਰ ਬਣਾਏ । ਉਹ ਵੀ ਹੰਕਾਰੀ ਦੀ ਨਾ ਰਹੀ। ਇਹ ਸਮਝਣਾ ਚਾਹੀਏ ਮਾਲਕ ਪ੍ਰਮਾਤਮਾ ਵਡਾ ਸ਼ਾਹ ਹੈ ਅਸੀਂ ਮਾਮੂਲੀ ਸੁਦਾਗਰ ਹਾਂ ਜੋ ਉਹਦੀ ਭਗਤੀ ਦਾ ਬਿਉਪਾਰ ਕਰਦੇ ਹਾਂ। ਇਹ ਸਰੀਰ ਤੇ ਆਤਮਾ ਉਸੇ ਦੀ ਪੂੰਜੀ ਹੈ। ਭਾਵੇਂ ਉਹ ਮਾਰੇ ਤੇ ਭਾਵੇਂ ਜੀਊਂਦਿਆਂ ਰਖੇ।

ਜਿਉਂ ਜਿਉਂ ਗੁਰੂ ਜੀ ਸ਼ਬਦ ਦਾ ਉਚਾਰਨ ਕਰੀ ਗਏ ਤਿਉਂ ਤਿਉਂ ਕੋਹੜੀ ਕਰਮੂ ਨੂੰ ਸ਼ਾਂਤ ਆਉਂਦੀ ਗਈ। ਉਹਦੀਆਂ ਦਰਦਾਂ ਘਟ ਦੀਆਂ ਗਈਆਂ ਉਸ ਨੂੰ ਇੰਜ ਪਰਤੀਤ ਹੋਣ ਲਗਾ ਜਿਵੇਂ ਉਹਦੇ ਤਨ ਦੇ ਜ਼ਖਮਾਂ ਵਿਚੋਂ ਕਿਰਮ ਮਰ ਗਏ ਹੁੰਦੇ ਹਨ। ਉਹ ਨਾ ਤੁਰਦੇ ਹੀ ਨੇ ਨਾ ਉਸਦੇ ਤਨ ਨੂੰ ਖਾਂਦੇ ਹਨ। ਸ਼ਬਦ ਦੇ ਭੋਗ ਪਿਛੋਂ ਗੁਰੂ ਜੀ ਨੇ ਕੋਹੜੀ ਨੂੰ ਸੰਬੋਧਨ ਕਰਕੇ ਆਖਿਆ, 'ਸ੍ਰੀ ਰਾਮ ਨਾਮਾ ਉਚਰ ਮਨ ਕਹੋ ਸਤਿ ਕਰਤਾਰ !' ਕਰਮੂ ਨੇ ਕਰਤਾਰ ! ਸਤਿ ਕਰਤਾਰ ! ਪੰਜ ਵਾਰ ਆਖਿਆ ਉਸ ਸਮੇਂ ਹਨ੍ਹੇਰੀ ਆਈ ਹਨ੍ਹੇਰੀ ਦੇ ਨਾਲ ਆਇਆ ਮੀਂਹ ਮੋਹਲੇ ਧਾਰ ਕਰਮੂ ਦੀ ਛੰਨ ਨਹੀਂ ਚੋਈ। ਨਾ ਚੋ ਸਕਦੀ ਸੀ ਕਿਉਂਕਿ ਜਗਤ ਮਾਲਕ ਬੈਠੇ ਸਨ।

ਭਾਈ ਮਰਦਾਨਿਆਂ ! ਪ੍ਰਮਾਤਮਾ ਨੇ ਮੇਹਰ ਕੀਤੀ ਹੈ ਮੀਂਹ ਵਰ੍ਹਾ ਰਿਹਾ ਹੈ। ਕਈਆਂ ਚਿਰਾਂ ਦੀ ਔੜ ਸੀ। ਤੱਤੀ ਧਰਤੀ ਕੁਰਲਾ ਰਹੀ ਸੀ। ਇਸ ਮੀਂਹ ਮੇਹਰ ਵਿਚ ਰੋਗੀ ਨੂੰ ਫੜਕੇ ਖੜਾ ਕਰ ਦਿਹ। ਇਸ ਦਾ ਰੋਗ ਦੂਰ ਹੋਵੇ ਕਰਤਾਰ ਇਸ ਉਤੇ ਪ੍ਰਸੰਨ ਹੈ ਗੁਰੂ ਜੀ ਨੇ ਮਰਦਾਨੇ ਨੂੰ ਆਖਿਆ।

ਸਤਿ ਬਚਨ ਆਖਕੇ ਮਰਦਾਨੇ ਨੇ ਕੋਹੜੀ ਕਰਮੂ ਨੂੰ ਉਠਾਇਆ ਬਾਹੋਂ ਫੜ ਕੇ ਛੰਨ ਵਿਚੋਂ ਬਾਹਰ ਕਢਿਆ, ਵਰ੍ਹਦੇ ਮੀਂਹ ਵਿਚ ਖਲਿਹਾਰ ਦਿਤਾ। ਇਕ ਘੰਟਾ ਮੀਂਹ ਵਿਚ ਖਲੋਤਾ ਤੇ ਬੈਠ ਰਿਹਾ। ਬਿਜਲੀ ਲਿਸ਼ਕੀ, ਬੱਦਲ ਗਜਿਆ, ਮੀਂਹ ਦੇ ਛੜਾਕੇ ਜਿਉਂ ਜਿਉਂ ਉਸ ਦੇ ਰੋਗੀ ਤਨ ਉਤੇ ਪੈਂਦੇ ਗਏ ਤਿਉਂ ਤਿਉਂ ਤਨ ਅਰੋਗ ਹੁੰਦਾ ਗਿਆ ਜ਼ਖਮ ਸੁਕਦੇ ਗਏ। ਮੀਂਹ ਹਟ ਗਿਆ । ਇਕ

ਦਮ ਅਸਮਾਨ ਨਿਰਮਲ ਹੋ ਗਿਆ। ਉਸ ਦੇ ਤਨ ਉਤੇ ਕੋਈ ਜ਼ਖਮ ਨਾ ਰਿਹਾ। ਉਹ ਖੁਸ਼ੀ ਨਾਲ ਸ਼ੁਦਾਈ ਜਿਹਾ ਹੋਇਆ ਗੁਰੂ ਜੀ ਦੇ ਚਰਨਾਂ ਉਪਰ ਡਿਗ ਕੇ ਗੁਰੂ ਜੀ ਦਾ ਕੋਟ ਕੋਟ ਧੰਨਵਾਦ ਕਰਨ ਲਗਾ। ਗੁਰੂ ਜੀ ਨੇ ਉਸ ਦੇ ਸਿਰ ਨੂੰ ਚੁਕ ਕੇ ਉਸ ਨੂੰ ਬੈਠਾਇਆ ਤੇ ਆਖਿਆ, 'ਕਰਤਾਰ ਦਾ ਸਿਮਰਨ ਕਰ ਜਿਸ ਨੇ ਤੇਰਾ ਦੁਖ ਦੂਰ ਕੀਤਾ ਹੈ।

ਕਰਮੂ ਦੀਆਂ ਅੱਖਾਂ ਵਿਚੋਂ ਅਥਰੂ ਨਿਕਲ ਆਏ ਉਹ ਅਥਰੂ ਓਸਦੇ ਮਨ ਦੀ ਮਾਲਾ ਸਨ। ਓਸ ਕਿਹਾ, ਦਾਤਾ ! ਮੇਰੇ ਭਗਵਾਨ ! ਪੂਰਬਲੇ ਜਨਮ ਦਾ ਤਾਂ ਮੈਨੂੰ ਪਤਾ ਨਹੀਂ ਇਸ ਜਨਮ ਵਿਚ ਹੀ ਮੈਂ ਮਾੜਾ ਕਰਮ ਕੀਤਾ ਸੀ ਜਿਸ ਦਾ ਫਲ ਤਨ ਨੂੰ ਕੋਹੜ ਹੋਇਆ। ਕੀ ਪਾਪ ਕੀਤਾ ਸੀ ਪੁਰਸ਼ਾ ? ਗੁਰੂ ਜੀ ਨੇ ਪੁਛਿਆ।

'ਮਹਾਰਾਜਾ' ਦਸਦਿਆਂ ਸ਼ਰਮ ਆਉਂਦੀ ਹੈ ਏਥੇ ਇਕ ਗ੍ਰਹਿਸਤੀ ਬ੍ਰਾਹਮਣ ਮੰਦਰ ਦੇ ਪੁਜਾਰੀ ਸਨ, ਏਥੇ ਨਗਰ ਵਿਚ ਉਸ ਦੀ ਜੁਆਨ ਤੇ ਸੁੰਦਰ ਕੰਨਿਆਂ ਸੀ। ਉਸ ਕੰਨਿਆਂ ਦਾ ਰੂਪ ਤੇ ਜੋਬਨ ਦੇਖਕੇ ਮੇਰਾ ਮਨ ਡੋਲ ਗਿਆ ਕਿਉਂਕਿ ਮੈਂ ਜੁਆਨ ਸਾਂ, ਅਮੀਰ ਘਰ ਦਾ ਲੜਕਾ ਸਾਂ, ਡਰ ਫਿਕਰ ਮੈਨੂੰ ਕੋਈ ਨਹੀਂ ਸੀ। ਮੈਂ ਇਕ ਦਿਨ ਸ਼ਾਮ ਨੂੰ ਉਸ ਸੁੰਦਰ ਕੁਆਰੀ ਕੰਨਿਆਂ ਨੂੰ ਜਬਰਨ ਚੁਕ ਕੇ ਏਥੇ ਲੈ ਆਯਾ ਇਹ ਮੇਰਾ ਆਪਣਾ ਖੂਹ ਹੈ ਸਾਰੀ ਰਾਤ ਮੈਂ ਉਸ ਨਾਲ ਜਬਰਨ ਮੂੰਹ ਕਾਲਾ ਕੀਤਾ। ਸੂਰਜ ਚੜ੍ਹਨ ਤੋਂ ਪਹਿਲਾਂ ਬ੍ਰਾਹਮਣ ਕੰਨਿਆਂ ਨੂੰ ਛੱਡ ਦਿਤਾ ਉਹ ਰੋਂਦੀ ਤੇ ਮੰਦੇ ਬਚਨ ਬੋਲਦੀ ਹੋਈ ਘਰ ਨੂੰ ਚਲੀ ਗਈ ਉਸ ਨੇ ਜਾਕੇ ਆਪਣੇ ਬਾਪ ਨੂੰ ਸਾਰੀ ਵਾਰਤਾ ਸੁਣਾ ਦਿਤੀ। ਉਸ ਦੇ ਬਾਪ ਨੇ ਮੈਨੂੰ ਤਾਂ ਜ਼ਬਾਨੀਂ ਕੁਝ ਨਹੀਂ ਆਖਿਆ ਪਰ ਤੀਸਰੇ ਦਿਨ ਪਿਛੋਂ ਮੇਰਾ ਸਰੀਰ ਫੁਟਣਾ ਸ਼ੁਰੂ ਹੋ ਗਿਆ ਬਸ ਮੈਂ ਕੋਹੜ ਦਾ ਰੋਗੀ ਹੋ ਗਿਆ।

ਸਵੇਰ ਹੋਈ ਸੂਰਜ ਦੀਆਂ ਸੁਨਹਿਰੀ ਕਿਰਨਾਂ ਨੇ ਸਾਰੇ ਖੇਤਾਂ ਨੂੰ ਚਮਕਾ ਦਿਤਾ। ਹਨ੍ਹੇਰਾ ਦੂਰ ਹੋ ਗਿਆ। ਕਰਮੂ ਦੇ ਭਰਾ ਖੂਹ ਉਤੇ ਆਏ ਖੇਤਾਂ ਨੂੰ ਦੇਖਣ, ਉਹਨਾਂ ਨੇ ਦੇਖਿਆ ਜਿਸ ਕਰਮੂ ਨੂੰ ਰੋਂਦਾ ਤੇ ਹਾਇ ਹਾਇ ਕਰਦਾ ਰਾਤੀ ਛੱਡ ਗਏ ਸਨ ਉਹ ਸਵੇਰੇ ਨੌ-ਬਰ-ਨੌ ਦੋ ਓਪਰੇ ਸਾਧੂਆਂ ਕੋਲ ਛੰਨੋਂ ਬਾਹਰ ਬੈਠਾ ਹੋਇਆ ਗਿਆਨ ਸਰਵਨ ਕਰ ਰਿਹਾ ਹੈ ਉਹ ਬਹੁਤ ਹੈਰਾਨ ਹੋਏ ਉਹਨਾਂ ਨੇ ਗੁਰੂ ਜੀ ਨੂੰ ਸਾਧੂ ਸਮਝਕੇ ਮੱਥਾ ਟੇਕਿਆ ਤੇ ਸਾਧੂ ਵਲ ਦੇਖਕੇ ਕਾਹਲੀ ਨਾਲ

ਪੁਛਿਆ, ਕਰਮੂ ! ਤੂੰ ਰਾਜੀ ਹੋ ਗਿਆ ਏ ?' 'ਹਾਂ ਮੈਂ ਰਾਜੀ ਹੋ ਗਿਆ। ਇਹਨਾਂ ਮਹਾਂ ਪੁਰਖਾਂ ਨੇ ਮੇਰੇ ਉਤੇ ਦਇਆ ਕੀਤੀ ਇਹ ਆਪ ਪਰਮੇਸ਼ਰ ਹਨ' ਚਲ ਘਰ ਨੂੰ।

ਮੈਂ ਨਹੀਂ ਘਰ ਜਾਣਾ, ਤੁਸੀਂ ਓਹੋ ਘਰਦੇ ਜੇ ਜੋ ਦੁਖੀ ਨੂੰ ਪਿੰਡੋਂ ਬਾਹਰ ਸੁਟ ਗਏ ਜੇ ਨੇੜੇ ਨਹੀਂ ਲਗਦੇ ਰਹੇ। ਮੈਂ ਤਾਂ ਇਹਨਾਂ ਸੰਤਾਂ ਨਾਲ ਜਾਵਾਂਗਾ, ਕਰਮੂ ਨੇ ਆਪਣੇ ਭਾਈਆਂ ਨੂੰ ਉਤਰ ਦਿਤਾ।

ਕਰਮੂ ਦੇ ਭਾਈ ਸ਼ਹਿਰ ਨੂੰ ਨਸ ਗਏ ਜੋ ਰਾਹ ਵਿਚ ਮਿਲਿਆ ਉਸੇ ਨੂੰ ਉਹਨਾਂ ਦਸਿਆ ਕਰਮੂ ਦਾ ਕੋਹੜ ਹਟ ਗਿਆ ਇਕ ਸਾਧੂ ਨੇ ਹਟਾ ਦਿਤਾ। ਉਹਨਾਂ ਘਰ ਜਾਕੇ ਇਹੋ ਦਸਿਆ।

ਸਾਰਾ ਸ਼ਹਿਰ ਕਰਮੂ ਦੇ ਘਰ ਦੇ ਮਾਂ ਬਾਪ ਤੇ ਚਾਚੇ ਤਾਏ ਨਸੇ ਆਏ ਖੂਹ ਉਤੇ ਭਾਰੀ ਇਕੱਠ ਹੋ ਗਿਆ। ਕਰਮੂ ਦਾ ਕੁੰਦਨ ਵਰਗਾ ਸਰੀਰ ਦੇਖਕੇ ਸਾਰੇ ਹੈਰਾਨ ਹੋ ਰਹੇ ਸਨ। ਸਭ ਨੇ ਗੁਰੂ ਜੀ ਦੇ ਚਰਨਾਂ ਉਤੇ ਮੱਥਾ ਟੇਕਿਆ। ਗੁਰੂ ਜੀ ਨੇ ਉਪਦੇਸ਼ ਕੀਤਾ ਧਰਮਸ਼ਾਲਾ ਬਣਾਕੇ ਸਤਿਸੰਗ ਕਰਨ ਤੇ 'ਸਤਿ ਕਰਤਾਰ' ਦਾ ਸਿਮਰਨ ਕਰਨ ਦੀ ਪਰੇਰਨਾ ਕੀਤੀ। ਸਾਰਾ ਸ਼ਹਿਰ ਗੁਰੂ ਜੀ ਦਾ ਸਿਖ ਹੋ ਗਿਆ।

## ੮੭. ਦੁਨੀ ਚੰਦ ਦੇ ਘਰ ਸ਼ਰਾਧ

ਗੁਰੂ ਜੀ ਲਾਹੌਰ ਸ਼ਹਿਰ ਪੁਜੇ ਦਰਿਆ ਰਾਵੀ ਦੇ ਕਿਨਾਰੇ ਇਕ ਦਰਖਤ ਦੀ ਛਾਂ ਹੇਠਾਂ ਬੈਠੇ ਹੋਏ ਕਰਤਾਰ ਨਾਲ ਬਚਨ ਬਿਲਾਸ ਕਰ ਰਹੇ ਸਨ ਕਿ ਲਾਹੌਰ ਦਾ ਇਕ ਸ਼ਾਹੂਕਾਰ ਦੁਨੀ ਚੰਦ ਖੱਤਰੀ ਓਧਰ ਆ ਨਿਕਲਿਆ। ਓਹ ਚੰਗੇ ਸਾਧੂ ਉਚ ਕੁਲ ਬ੍ਰਾਹਮਣ ਤੇ ਭਜਨੀਕ ਪੁਰਸ਼ਾਂ ਦੀ ਖੋਜ ਕਰ ਰਿਹਾ ਸੀ। ਸ੍ਰੀ ਗੁਰੂ ਜੀ ਦਾ ਪ੍ਰਭਾਵਸ਼ਾਲੀ ਚੇਹਰਾ ਦੇਖਕੇ ਉਹ ਖਲੋ ਗਿਆ। ਸਤਿਕਾਰ ਕਰਕੇ ਗੁਰੂ ਜੀ ਨੂੰ ਆਖਣ ਲਗਾ, ਮਹਾਤਮਾ ਜੀ ! ਮੇਰੇ ਘਰ ਚਲੋ, ਮੈਂ ਚਾਰ ਦਿਨਾਂ ਤੋਂ ਮਹਾਤਮਾ ਜਨ ਤੇ ਬ੍ਰਾਹਮਣਾਂ ਨੂੰ ਭੋਜਨ ਛਕਾ ਰਿਹਾ ਹਾਂ। ਮੇਰੇ ਪਿਤਾ ਦਾ ਸਰਾਧ ਹੈ, ਮੇਰਾ ਪਿਤਾ ਬਹੁਤ ਚੰਗਾ ਸੀ ਓਹ ਧਰਮੀ ਤੇ ਨੇਕ ਸੀ। ਉਸ ਨੇ ਕਦੀ ਸਾਰੀ ਆਯੂ ਵਿਚ ਕੋਈ ਮਾੜਾ ਕਰਮ ਨਹੀਂ ਸੀ ਕੀਤਾ। ਮੈਂ ਚਾਹੁੰਦਾ ਹਾਂ ਉਸ ਦੀ ਰੂਹ ਦੁਖੀ ਨਾ ਹੋਵੇ। ਆਪ ਮੇਰੇ ਗ੍ਰਹਿ ਵਿਖੇ ਚਲੀਏ ਮੇਰੇ ਗ੍ਰਹਿ

ਨੂੰ ਪਵਿਤ੍ਰ ਕਰੋ ਮੇਰੀ ਬੇਨਤੀ ਹੈ।

ਅੰਤਰਜਾਮੀ ਜਗਤ ਗੁਰੂ ਜੀ ਦੁਨੀ ਚੰਦ ਦਾ ਭਰਮ ਦੂਰ ਕਰਨ ਵਾਸਤੇ ਉਠਕੇ ਓਹਦੇ ਨਾਲ ਤੁਰ ਪਏ। ਦੁਨੀ ਚੰਦ ਤਕੜਾ ਸ਼ਾਹੂਕਾਰ ਸੀ। ਕਿਲ੍ਹੇ ਵਰਗੀ ਵੈਸਾਲ ਹਵੇਲੀ ਓਹਦਾ ਘਰ ਸੀ, ਜਿਸਦੇ ਕਮਰੇ ਗਿਣੇ ਨਹੀਂ ਸਨ ਜਾਂਦੇ ਓਹਦੇ ਬਾਪ ਨੇ ਬੇਅੰਤ ਧਨ ਜੋੜਿਆ ਸੀ। ਘਰ ਦਾ ਖੁਲ੍ਹਾ ਵੇਹੜਾ ਸੀ ਪੁਰਸ਼ਾਂ ਇਸਤ੍ਰੀਆਂ ਨਾਲ ਇਸ ਤਰ੍ਹਾਂ ਭਰਿਆ ਹੋਇਆ ਸੀ ਜਿਵੇਂ ਵਿਆਹ ਵਾਲਾ ਘਰ ਹੁੰਦਾ ਹੈ। ਦੋ ਪੰਗਤਾਂ ਵਿਚ ਤੀਹ ਕੁ ਸਾਧੂ ਤੇ ਬ੍ਰਾਹਮਣ ਬੈਠੇ ਹੋਏ ਸਨ। ਬ੍ਰਾਹਮਣਾਂ ਨੇ ਤੀਹਰੇ ਟਿਕੇ ਲਾਏ ਹੋਏ ਸੀ। ਸਾਧੂਆਂ ਨੇ ਵੀ ਆਪਣੇ ਤਨ ਨੂੰ ਸਾਧੂ ਭੇਸ ਦੀਆਂ ਵਸਤੂਆਂ ਨਾਲ ਸ਼ਿੰਗਾਰਿਆ ਹੋਇਆ ਸੀ ਲੰਮੀਆਂ ਦਾਹੜੀਆਂ, ਉਚੀਆਂ ਗੋਗੜਾਂ ਅਤੇ ਘਰੜ ਮੁੰਨੀਆਂ ਸਿਰ ਟਿੰਡਾਂ ਉਤੇ ਹੱਥ ਫੇਰਦੇ ਹੋਏ ਪਕੇ ਭੋਜਨ ਦੀ ਆਸ ਕਰ ਰਹੇ ਸਨ। ਮਨ ਬਿਰਤੀ ਭੋਜਨ ਵਲ ਸੀ। ਭੋਜਨ ਹੀ ਧਰਮ ਸੀ, ਦਛਨਾ ਸ਼ਰਧਾ ਸੀ ਇਸਤ੍ਰੀ ਰੂਪ ਜੀਵਨ ਮੁਲ ਸੀ। ਐਸੇ ਲਾਲਚੀ ਸੰਤ ਬ੍ਰਾਹਮਣ ਬੈਠੇ ਸਨ। ਗੁਰੂ ਜੀ ਵੀ ਪੰਗਤ ਵਿਚ ਬੈਠ ਗਏ।

ਜਦੋਂ ਭੋਜਨ ਵਰਤਾਉਣਾ ਸ਼ੁਰੂ ਹੋਇਆ ਤਾਂ ਜਗਤ ਗੁਰੂ ਨਾਨਕ ਨੇ ਦੁਨੀ ਚੰਦ ਨੂੰ ਕੋਲ ਸਦਕੇ ਆਖਿਆ, ਸ਼ਾਹ ਜੀ ! ਇਹ ਦਸੋ ਇਹ ਭੋਜਨ ਕਿਉਂ ਛਕਾ ਰਹੇ ਜੇ ?

'ਮਹਾਰਾਜ' ਘਰ ਦੇ ਪੰਡਤਾਂ ਨੇ ਮੈਨੂੰ ਸਿਮਰਤੀ ਪੜ੍ਹ ਕੇ ਸੁਣਾਈ ਹੈ ਉਸ ਵਿਚ ਲਿਖਿਆ ਹੈ ਕਿ ਜੇ ਕਿਸੇ ਮਰੇ ਪ੍ਰਾਣੀ ਦੇ ਹਿਤ ਬ੍ਰਾਹਮਣ ਤੇ ਸੰਤਾਂ ਨੂੰ ਸ਼ਰਾਧਾਂ ਦੇ ਦਿਨ ਵਿਚ ਭੋਜਨ ਛਕਾਇਆ ਜਾਵੇ ਤਾਂ 'ਪਿਤ੍ਰ' ਮਰਿਆ ਪੁਰਸ਼ ਕਈ ਸਾਲ ਤ੍ਰਿਪਤ (ਰੱਜਿਆ) ਰਹਿੰਦਾ ਹੈ। ਮੈਂ ਆਪਣੇ ਪਿਤਾ ਨੂੰ ਤ੍ਰਿਪਤ ਕਰਨ ਵਾਤੇ ਇਹ ਕੁਝ ਕਰ ਰਿਹਾ ਹਾਂ ਕਿਉਂਕਿ ਸਿਮਰਤੀ ਦਸਦੀ ਹੈ, ਖਾਧਾ ਹੋਇਆ ਭੋਜਨ ਪਿੱਤਰਾਂ ਨਾਲ ਪਹੁੰਚਦਾ ਹੈ ਬਸਤਰ ਮਾਯਾ ਭਾਂਡੇ ਸਭ ਓਹਨਾਂ ਕੋਲ ਜਾਂਦੇ ਹਨ।

ਇਹ ਸੁਣ ਕੇ ਗੁਰੂ ਜੀ ਹੱਸ ਪਏ ਹਸਦੇ ਹੋਏ ਬੋਲੇ ਮੈਂ ਨਹੀਂ ਖਾਂਦਾ ਮੈਂ ਝੂਠ ਕਿਉਂ ਬੋਲਾਂ ਮੈਂ ਤਾਂ ਜੋ ਕੁਝ ਖਾਣਾ ਹੈ ਉਹ ਕੁਝ ਏਥੇ ਰਹਿ ਜਾਣਾ ਹੈ। ਤੇਰੇ ਪਿਤਾ ਨੂੰ ਕੁਝ ਨਹੀਂ ਮਿਲਣਾ ਚਾਰ ਦਿਨ ਤੋਂ ਸਰਾਧ ਕਰ ਰਿਹਾ ਹੈਂ ਇਸ ਹਿਸਾਬ ਨਾਲ ਤੇਰੇ ਪਿਤਾ ਜੀ ਬਹੁਤ ਤ੍ਰਿਪਤ ਹੋਏ ਤੇ ਪ੍ਰਸੰਨ ਚਿਤ ਹੋਣੇ ਚਾਹੀਦੇ ਹਨ।

ਹੈਰਾਨ ਨਾ ਹੋਵੀਂ ਸਾਧੂ ਕਦੀ ਝੂਠ ਨਹੀਂ ਬੋਲਦੇ। ਤੇਰੇ ਪਿਤਾ ਤਾਂ ਚਾਰ ਦਿਨ ਤੋਂ ਭੁਖੇ ਤੜਪ ਰਹੇ ਹਨ। ਉਹ ਬਘਿਆੜ ਜੂਨ ਵਿਚ ਹਨ ਉਹਨਾਂ ਨੂੰ ਮਾਸ ਪ੍ਰਾਪਤ ਨਹੀਂ ਹੋਇਆ ਜੋ ਓਹਨਾਂ ਦੀ ਖੁਰਾਕ ਹੈ। ਤੇਰਾ ਇਹ ਕੀਤਾ ਖਰਚ ਨਿਸਫਲ ਜਾ ਰਿਹਾ ਹੈ। ਪੰਡਤ ਨੇ ਆਪਣੇ ਪੇਟ ਬਦਲੇ ਰਜ ਕੇ ਝੂਠ ਬੋਲਿਆ ਹੈ ਮੈਂ ਝੂਠ ਬੋਲਣ ਵਾਸਤੇ ਤਿਆਰ ਨਹੀਂ। ਹਾਂ ਇਹ ਹੋ ਸਕਦਾ ਹੈ ਕਿ ਖੁਸ਼ੀ ਨਾਲ ਸੰਤ ਸਾਧੂਆਂ ਤੇ ਬ੍ਰਾਹਮਣਾਂ ਨੂੰ ਭੋਜਨ ਖੁਵਾਏਂ।

ਗੁਰੂ ਜੀ ਦੇ ਨੇੜੇ ਹੀ ਦੁਨੀ ਚੰਦ ਦੇ ਘਰਾਣੇ ਦਾ ਬ੍ਰਾਹਮਣ ਬੈਠਾ ਸੀ ਉਹ ਗੁਰੂ ਜੀ ਦੇ ਬਚਨ ਸੁਣ ਕੇ ਤੜਫ ਉਠਿਆ ਉਸ ਨੇ ਕਾਹਲੀ ਨਾਲ ਆਖਿਆ, ਹੇ ਸੰਤ ! ਆਣ ਕਰਕੇ ਇਹ ਕਿਵੇਂ ਹੋ ਸਕਦਾ ਹੈ। ਕਿਆ ਮਨੂੰ ਸਿਮ੍ਰਿਤੀ ਝੂਠੀ ਹੈ ? ਉਹ ਕਦੀ ਝੂਠ ਨਹੀਂ ਹੋ ਸਕਦੀ ਧਰਮ ਦੀ ਨਿਰਾਦਰੀ ਕਰਦਾ ਹੈਂ। ਆਣ ਕਰਕੇ ਦਸ ਮੈਨੂੰ ਤੇਰੇ ਕੋਲ ਕੀ ਸਬੂਤ ਹੈ ਅਸਾਡੇ ਵਡੇ ਸ਼ਾਹ ਜੀ ਬਘਿਆੜ ਜੂਨ ਹਨ ਸਾਬਤ ਕਰ ਸਕਦਾ ਹੈਂ ?

ਗੁਰੂ ਜੀ—ਹਾਂ ਪੰਡਤ ਜੀ ! ਮੈਂ ਸਾਬਤ ਕਰ ਸਕਦਾ ਹਾਂ, ਕਰੋਧ ਨਾ ਕਰੋ। ਦੁਨੀ ਚੰਦ ਇਕੱਲੇ ਜਾਂਦੇ ਨੇ ਜਾਕੇ ਦੇਖ ਆਉਂਦੇ ਹਨ ਜੇ ਤਾਂ ਬਘਿਆੜ ਨੇ ਸਾਰਾ ਹਾਲ ਦਸ ਦਿਤਾ ਤੇ ਦੁਨੀ ਚੰਦ ਦੀ ਤਸੱਲੀ ਹੋ ਗਈ ਤਾਂ ਤੁਸੀਂ ਝੂਠੇ।

ਪੰਡਤ—ਜੇ ਸ਼ਾਹ ਦੀ ਤਸੱਲੀ ਨਾ ਹੋਈ ,ਤਾਂ ਤੁਸੀਂ ਝੂਠੇ।

ਗੁਰੂ ਜੀ—ਬਹੁਤ ਠੀਕ !

ਗੁਰੂ ਜੀ ਦੇ ਬਚਨ ਸੁਣਕੇ ਦੁਨੀ ਚੰਦ ਦੇ ਪੈਰਾਂ ਹੇਠੋਂ ਧਰਤੀ ਨਿਕਲ ਗਈ, ਉਹ ਬਹੁਤ ਪਰੇਸ਼ਾਨ ਹੋਇਆ। ਉਹ ਤਾਂ ਸਮਝਦਾ ਸੀ ਕਿ ਉਸ ਦਾ ਪਿਤਾ ਕਿਤੇ ਸਵਰਗ ਵਿਚ ਬੈਠਾ ਹੋਵੇਗਾ। ਓਹ ਸ਼ਾਂਤ ਹਿਰਦੇ ਸਾਥ ਈਸ਼ਵਰ ਚਰਨ ਸੁਖ ਨੂੰ ਮਾਣ ਰਿਹਾ ਹੋਵੇਗਾ। ਤਿੰਨ ਸਾਲ ਤੋਂ ਸਰਧਾਂ ਦੇ ਨਾਮ ਉਤੇ ਕਈ ਹਜ਼ਾਰ ਰੁਪਏ ਖਰਚ ਕਰ ਦਿਤੇ ਸਨ। ਘਰ ਦੇ ਪੰਡਤ ਨੇ ਦਾਨ ਦੇ ਧਨ ਨਾਲ ਪਕੇ ਮਕਾਨ ਉਸਾਰ ਲਏ ਸੀ ਪਰ ਇਹ ਸਾਧੂ (ਗੁਰੂ ਜੀ) ਨਿਰਾਲਾ ਪੁਰਸ਼ ਹੈ ਜੋ ਆਖਦਾ ਹੈ ਉਸ ਦਾ ਪਿਤਾ ਬਘਿਆੜ ਜੂਨ ਵਿਚ ਦੁਖੀ ਤੇ ਭੁਖਾ ਜੰਗਲ ਵਿਚ ਤੜਪ ਰਿਹਾ ਹੈ, ਕਿਥੋਂ ਤਕ ਠੀਕ ਹੈ ?

'ਸੇਠ ਦੁਨੀ ਚੰਦ' ਗੁਰੂ ਜੀ ਨੇ ਬਚਨ ਕੀਤਾ, ਇਕ ਥਾਲ ਵਿਚ ਖਾਣ ਵਾਲੇ ਸਾਰੇ ਪਦਾਰਥ ਰਖਕੇ ਪਾਣੀ ਦਾ ਗੜਵਾ ਸਾਥ ਲੈਕੇ ਇਕੱਲੇ ਜਾਵੋ। ਏਥੋਂ ਦਖਣ

ਵਲ ਮੁਲਤਾਨ ਵਾਲੀ ਸ਼ਾਹੀ ਸੜਕ ਦੇ ਪੰਜਵੇਂ ਕੋਹ ਉਤੇ ਇਕ ਮਲੇ ਲਾਗੇ ਤੇਰੇ ਪਿਤਾ ਜੀ ਬਘਿਆੜ ਰੂਪ ਵਿਚ ਬੈਠੇ ਹੌਂਕ ਰਹੇ ਨੇ। ਡਰੀਂ ਨਾ ਉਹਦੇ ਕੋਲ ਚਲਿਆ ਜਾਵੀਂ। ਅਵਾਜ਼ ਦੇਵੀਂ ਬਘਿਆੜ ਉਸੇ ਵੇਲੇ ਪੁਰਸ਼ ਰੂਪ ਵਾਂਗ ਤੇਰੇ ਨਾਲ ਗਲਾਂ ਕਰੇਗਾ। ਆਪਣੀ ਜੂਨ ਦੀਆਂ ਆਪ ਗਲਾਂ ਦਸੇਗਾ, ਤੇਰਾ ਭੋਜਨ ਖਾ ਲਵੇਗਾ। ਅਸੀਂ ਓਨਾਂ ਚਿਰ ਤੇਰੇ ਘਰ ਹੀ ਬੈਠਦੇ ਹਾਂ। ਤੇਰੇ ਆਉਣ ਤੇ ਵਾਰਤਾ ਦਸਣ ਪਿਛੋਂ ਜਾਵਾਂਗੇ ਕਰਤਾਰ ਦੇ ਰੰਗ ਹਨ ਘਬਰਾ ਨਾ। ਸਚ ਝੂਠ ਦਾ ਨਿਤਾਰਾ ਕਰ। ਦੁਨੀ ਚੰਦ ਨੇ ਚਾਂਦੀ ਦਾ ਵਡਾ ਥਾਲ ਲਿਆ, ਉਸ ਵਿਚ ਚੋਖਾ ਭੋਜਨ ਪਰੋਸਿਆ। ਭੋਜਨ ਪਰੋਸ ਕੇ ਪਾਣੀ ਦਾ ਗੜਵਾ ਲੈਕੇ ਆਪਣੇ ਪਿਤਾ ਵਲ ਤੁਰ ਪਿਆ। ਗੁਰੂ ਜੀ ਦੇ ਦਸੇ ਹੋਏ ਨਿਸ਼ਾਨਾਂ ਕੋਲ ਪਹੁੰਚਿਆ ਤਾਂ ਸਚਮੁਚ ਬਹੁਤ ਸਾਰੇ ਮਲੇ ਦੇਖੇ। ਮਲ੍ਹਿਆਂ ਵਿਚ ਦਾਖਲ ਹੋ ਗਿਆ ਵੀਹ ਕੁ ਕਦਮ ਅਗੇ ਗਿਆ ਤਾਂ ਕੀ ਦੇਖਦਾ ਹੈ ਕਿ ਬਘਿਆੜ ਸਿਰ ਸੁਟੀ ਲੰਮਾ ਪਿਆ ਹੈ ਉਹ ਹਿਲਦਾ ਨਹੀਂ ਸ਼ਾਇਦਾ ਮਰਨ ਲੱਗਾ ਹੈ ਦੁਨੀ ਚੰਦ ਪਹਿਲਾਂ ਤਾਂ ਡਰਿਆ। ਫਿਰ ਗੁਰੂ ਜੀ ਦੇ ਬਚਨ ਚੇਤੇ ਕਰਕੇ ਉਸ ਨੂੰ ਅਵਾਜ਼ ਦਿੱਤੀ, ਪਿਤਾ ਜੀ ! ਜਿਉਂ ਹੀ ਦੁਨੀ ਚੰਦ ਨੇ ਪਿਤਾ ਜੀ ਆਖਿਆ ਤਾਂ ਬਘਿਆੜ ਹਿਲਿਆ। ਉਸ ਨੇ ਸਿਰ ਉਪਰ ਚੁਕ ਕੇ ਦੇਖਣ ਦਾ ਯਤਨ ਕੀਤਾ।

ਦੁਨੀ ਚੰਦ ਨੇ ਫਿਰ ਆਵਾਜ ਦਿਤੀ, ਮੇਰੇ ਪਿਤਾ ਜੀ।

ਬਘਿਆੜ ਉਠ ਕੇ ਖਲੋ ਗਿਆ ਦੁਨੀ ਚੰਦ ਨੂੰ ਸੁਣਾਈ ਦਿਤਾ ਤੇ ਅਨੁਭਵ ਹੋਇਆ ਜਿਵੇਂ ਬਘਿਆੜ ਆਖਣ ਲਗਾ ਏ, 'ਆ ਬੇਟਾ ! ਦੁਨੀ ਚੰਦ !

ਦੁਨੀ ਚੰਦ ਅਗੇ ਗਿਆ। ਬਘਿਆੜ ਦੀਆਂ ਅੱਖਾਂ ਵਿਚ ਅੱਥਰੂ ਕਿਰ ਪਏ। ਦੁਨੀ ਚੰਦ ਨੇ ਆਖਿਆ, ਮੈਨੂੰ ਸਚ ਦਸੋ ! ਤੁਸੀਂ ਮੇਰੇ ਪਿਤਾ ਜੀ ਹੋ ?

ਬਘਿਆੜ ਨੇ ਆਖਿਆ, ਹਾਂ ਦੁਨੀ ਚੰਦ ! ਮੈਂ ਤੇਰਾ ਪਿਤਾ ਹਾਂ। ਚਾਰ ਦਿਨ ਤੋਂ ਭੁਖਾ ਤੜਫ ਰਿਹਾ ਹਾਂ ਭੋਜਨ ਨਹੀਂ ਮਿਲਿਆ ਦੁਨੀ ਚੰਦ ਦੇ ਦੇਖਦੇ ਬਘਿਆੜ ਰੂਪ ਪੁਰਸ਼ ਵਰਗਾ ਹੋ ਗਿਆ ਓਹੋ ਰੂਪ ਮਰਨ ਤੋਂ ਪਹਿਲਾਂ ਸੀ ਉਹ ਦੁਨੀ ਚੰਦ ਦੇ ਹੱਥੋਂ ਥਾਲ ਫੜਕੇ ਭੋਜਨ ਖਾਣ ਲਗਾ। ਸਾਰਾ ਭੋਜਨ ਖਾ ਗਿਆ ਪਾਣੀ ਪੀਤਾ। ਖੂਬ ਤ੍ਰਿਪਤ ਹੋ ਕੇ ਦੁਨੀ ਚੰਦ ਨੂੰ ਉਸ ਨੇ ਕਿਹਾ, ਬੇਟਾ ! ਜਿਸ ਕਿਸੇ ਤੈਨੂੰ ਮੇਰੇ ਵਲ ਭੇਜਿਆ ਹੈ ਉਸ ਨੇ ਬਹੁਤ ਚੰਗਾ ਕੀਤਾ। ਅੱਜ ਪੁੱਤਰ ਬਣ ਕੇ ਮੇਰੀ ਸੇਵਾ ਕੀਤੀ ਹੈ। ਮੈਂ ਮਰ ਜਾਣਾ ਸੀ ਮੇਰੇ ਪ੍ਰਾਣ ਬਚਾਏ ਹਨ ਮੈਂ ਬਹੁਤ

ਪ੍ਰਸੰਨ ਹਾਂ ਹੁਣ ਤੂੰ ਜਾ ਘਰ।

ਪਿਤਾ ਜੀ ! ਇਹ ਤਾਂ ਦਸੋ ਤੁਸੀਂ ਬਘਿਆੜ ਜੂਨ ਵਿਚ ਕਿਉਂ ਆਏ ?

ਪੁਤਰ ! ਇਹ ਵਾਰਤਾ ਇਉਂ ਹੈ (ਦੁਨੀ ਚੰਦ ਦਾ ਪਿਤਾ ਦਸਣ ਲਗਾ) ਮੈਂ ਜਦੋਂ ਮਰਨ ਲੱਗਾ ਸਾਂ ਆਪਣੇ ਗਵਾਂਢ ਕੋਈ ਮਾਸ ਭੁੰਨ ਰਿਹਾ ਸੀ। ਮਾਸ ਦੇ ਭੁਜਣ ਦੀ ਵਾਸ਼ਨਾ ਆਈ ਮੇਰਾ ਮਨ ਮਾਸ ਖਾਣ ਵਾਸਤੇ ਲੋਚਿਆ ਏਸੇ ਲੋਚ ਵਿਚ ਪਰਾਣ ਨਿਕਲ ਗਏ ਅਗਲੇ ਦਿਨ ਹੀ ਬਘਿਆੜ ਰੂਪ ਬਣਕੇ ਦੂਸਰਾ ਜਨਮ ਲਿਆ ਇਸ ਜਨਮ ਵਿਚੋਂ ਕੀ ਪਰ ਕਦੋਂ ਛੁਟਕਾਰਾ ਹੋਣਾ ਹੈ।

ਦੁਨੀ ਚੰਦ ਦਾ ਮਨ ਭਰ ਆਇਆ ਉਹ ਰੋ ਪਿਆ। ਉਹਦੇ ਪਿਤਾ ਨੇ ਦਲਾਸਾ ਦਿਤਾ ਤੇ ਉਹ ਬਘਿਆੜ ਬਣਕੇ ਸਰੀਰ ਛਡਦਾ ਹੋਇਆ ਜੰਗਲ ਨੂੰ ਤੁਰ ਪਿਆ। ਦੁਨੀ ਚੰਦ ਉਦਾਸ ਚਿਤ ਵਾਪਸ ਮੁੜ ਆਇਆ।

ਜਦੋਂ ਘਰ ਪੁਜਾ ਤਾਂ ਅਗੇ ਗੁਰੂ ਜੀ ਬੈਠੇ ਸਨ ਉਨ੍ਹਾਂ ਦੇ ਚੌਗਿਰਦੇ ਸਾਧੂ ਤੇ ਬ੍ਰਾਹਮਣ ਬੈਠੇ ਸਨ, ਗਿਆਨ ਚਰਚਾ ਹੋ ਰਹੀ ਸੀ ਖ਼ੂਬ ਗਰਮਾ ਗਰਮ ਬਹਿਸ ਸੀ। ਦੁਨੀ ਚੰਦ ਨੇ ਜਾਂਦਿਆਂ ਹੀ ਥਾਲ ਵਗਾਹ ਕੇ ਸੁਟਿਆ। ਸੇਵਕ ਨੂੰ ਗੜਵਾ ਫੜਾਕੇ ਗੁਰੂ ਜੀ ਦੇ ਚਰਨਾਂ ਉਪਰ ਜਾ ਡਿਗਾ ਡਿਗਦੇ ਸਾਰ ਭੁਬੀਂ ਭੁਬੀਂ ਰੋਣ ਲਗ ਪਿਆ। ਉਹ ਰੋਂਦਾ ਹੋਇਆ। ਆਖਣ ਲਗਾ—ਗੁਰੂ ਜੀ ! ਆਪ ਸਚੇ ਜੇ ਮੇਰਾ ਪਿਤਾ ਬਘਿਆੜ ਹੈ। ਉਸ ਦੀ ਕਲਿਆਣ ਕਰੋ ਬਖਸ਼ੋ ! ਉਹ ਭੁਖੇ ਸਨ ਉਨ੍ਹਾਂ ਭੋਜਨ ਖਾਧਾ ਦਸੋ ਉਨ੍ਹਾਂ ਦੀ ਕਿਵੇਂ ਕਲਿਆਣ ਹੋ ਸਕਦ ਹੈ ? ਬ੍ਰਾਹਮਣ ਝੂਠ ਹਨ ਮਨੂੰ ਸਿਮ੍ਰਿਤੀ ਝੂਠੀ ਹੈ, ਘਰ ਦੇ ਪੰਡਤ ਨੇ ਧੋਖਾ ਕੀਤਾ।

ਦੁਨੀ ਚੰਦ ਦੇ ਇਹ ਵਾਕ ਸੁਣ ਕੇ ਘਰ ਦਾ ਪੰਡਤ ਤਾਂ ਸ਼ਰਮ ਦਾ ਮਾਰਿਆ ਖਿਸਕ ਗਿਆ। ਦੂਸਰੇ ਸਾਧੂ ਤੇ ਪੰਡਤ ਬਹੁਤ ਹੈਰਾਨ ਹੋਏ ਉਨ੍ਹਾਂ ਨੂੰ ਵੀ ਗੁਰੂ ਜੀ ਦਾ ਸਤਿਕਾਰ ਕਰਨਾ ਪਿਆ। ਗੁਰੂ ਜੀ ਨੇ ਦੁਨੀ ਚੰਦ ਦਾ ਸਿਰ ਉਪਰ ਚੁਕਿਆ ਕੋਲ ਬੈਠਾ ਕੇ ਹੌਂਸਲਾ ਦਿਤਾ। ਗੁਰੂ ਜੀ ਆਖਣ ਲਗੇ—ਦੁਨੀ ਚੰਦ ! ਜੀਵ ਨੂੰ ਮਾਯਾ ਮੋਹਣੀ ਨੇ ਮੋਹ ਲਿਆ ਹੈ। ਇਹ ਮਾਯਾ ਤਾਂ ਇਕ ਵਸ਼ੀਲਾ ਹੈ ਜਗਤ ਦੇ ਧੰਧਿਆਂ ਨੂੰ ਤੋਰੀ ਰਖਣ ਦਾ। ਜੇ ਇਹ ਮਾਯਾ ਸਾਧਾਂ ਸੰਤਾਂ ਦੇ ਨਮਿਤ ਖਰਚ ਹੋਵੇ ਤਾਂ ਚੰਗਾ ਹੈ। ਇਹ ਮਰਿਆਂ ਸਾਥ ਨਹੀਂ ਜਾਂਦੀ। ਜੇ ਜਾਂਦੀ ਹੁੰਦੀ ਤਾਂ ਤੁਸਾਂ ਦੇ ਪਿਤਾ ਕਦੀ ਮਾਸ ਬਦਲੇ ਭੁਖੇ ਨਾ ਮਰਦੇ। ਤੁਸਾਂ ਦੇ ਦਸਣ ਉਤੇ ਤੁਸਾਂ ਕੋਲ ਸਤ ਕਰੋੜ ਧਨ ਹੈ। ਕਿੰਨਾ ਬਹੁਤ ਧਨ ਹੈ। ਇਹ ਏਥੇ ਰਹਿ

ਜਾਣਾ ਹੈ। ਨਾਲ ਜਾਂਦਾ ਹੈ ਪ੍ਰਭੂ ਸਿਮਰਨ। ਸਚੀ ਮਾਇਆ ਹੈ ਭਗਤੀ ਜੋ ਦਰਗਾਹੇ ਸਹਾਇਤਾ ਕਰਦੀ ਹੈ। ਗੁਰੂ ਜੀ ਨੇ ਫੁਰਮਾਇਆ ਹੈ—

*ਮਛੁਲੀ ਜਾਲੁ ਨ ਜਾਣਿਆ ਸਰੁ ਖਾਰਾ ਅਸਗਾਹੁ ॥*
*ਅਤਿ ਸਿਆਣੀ ਸੋਹਣੀ ਕਿਉ ਕੀਤੋ ਵੇਸਾਹੁ ॥*
*ਕੀਤੇ ਕਾਰਣਿ ਪਾਕੜੀ ਕਾਲੁ ਨ ਟਲੈ ਸਿਰਾਹੁ ॥੧॥*

ਤਿਸਦਾ ਪ੍ਰਮਾਰਥ—ਸੁਮੰਦਰ ਵਿਚ ਲਗੇ ਜਾਲ ਨੂੰ ਮਛੀ ਨਹੀਂ ਸਮਝਈ ਉਹ ਉਸ ਵਿਚ ਫਸ ਜਾਂਦੀ ਹੈ। ਉਹ ਇਹ ਵੀ ਨਹੀਂ ਸਮਝਦੀ ਕਿ ਜਲ ਖਾਰਾ ਹੁੰਦਾ ਹੈ। ਮਛਲੀ ਕਿੰਨੀ ਸੋਹਣੀ ਤੇ ਸਿਆਣੀ ਹੁੰਦੀ ਹੈ, ਇਹ ਫਿਰ ਵੀ ਭਰੋਸਾ ਕਰ ਲੈਂਦੀ ਹੈ। ਏਸੇ ਤਰ੍ਹਾਂ ਮਾਯਾ ਉਤੇ ਭਰੋਸਾ ਕਰਕੇ ਜੀਵ ਮਾਯਾ ਦੇ ਜਾਲ ਵਿਚ ਫਸ ਜਾਂਦਾ ਹੈ—

*ਭਾਈ ਰੇ ਇਉ ਸਿਰਿ ਜਾਣਹੁ ਕਾਲੁ ॥ ਜਿਉ ਮਛੀ ਤਿਉ ਮਾਣਸਾ ਪਵੈ*
*ਅਚਿੰਤਾ ਜਾਲੁ ॥੧॥ ਰਹਾਉ ॥ ਸਭੁ ਜਗੁ ਬਾਧੋ ਕਾਲ ਕੋ ਬਿਨੁ ਗੁਰ ਕਾਲੁ*
*ਅਫਾਰੁ ॥ ਸਚਿ ਰਤੇ ਸੇ ਉਬਰੇ ਦੁਬਿਧਾ ਛੋਡਿ ਵਿਕਾਰ ॥*
*ਹਉ ਤਿਨ ਕੈ ਬਲਿਹਾਰਣੈ ਦਰਿ ਸਚੈ ਸਚਿਆਰ ॥੨॥*

ਓ ਵੀਰ ! ਏਸੇ ਤਰ੍ਹਾਂ ਕਾਲ (ਮੌਤ) ਦਾ ਜਾਲ ਸਿਰ ਉਤੇ ਤਣਿਆਂ ਦੇਖ। ਜਿਸ ਤਰ੍ਹਾਂ ਮਛਲੀ ਨੂੰ ਕੋਈ ਸ਼ਿਕਾਰ ਕਰ ਲੈਂਦਾ ਹੈ ਤਿਵੇਂ ਜੀਵ (ਪੁਰਸ਼) ਨੂੰ ਕਦੀ ਅਚਿੰਤਾ (ਅਣਦੱਸੇ) ਮੌਤ ਰੂਪੀ ਜਾਲ ਆ ਪੈਂਦਾ ਹੈ। ਕਾਲ ਤੋਂ ਓਹੋ ਬਚਦੇ ਹਨ ਜੋ ਸਚੇ ਨਾਮ ਦੇ ਸਿਮਰਨ ਵਿਚ ਜੜੇ ਹਨ। ਜਿਨ੍ਹਾਂ ਨੇ ਸਭ ਬੁਰਿਆਈਆਂ ਦਾ ਤਿਆਗ ਕਰ ਦਿਤਾ ਹੈ। ਮੈਂ ਉਹਨਾਂ ਤੋਂ ਬਲਿਹਾਰੇ ਜਾਂਦਾ ਹਾਂ ਕਿਉਂਕਿ ਉਹ ਸਚੇ ਪ੍ਰਮਾਤਮਾ ਦੇ ਦਰ ਉਤੇ ਜਾ ਕੇ ਬਖਸ਼ੇ ਜਾਂਦੇ ਹਨ—

*ਸੀਚਾਨੇ ਜਿਉ ਪੰਖੀਆ ਜਾਲੀ ਬਧਿਕ ਹਾਥਿ ॥*
*ਗੁਰਿ ਰਾਖੇ ਸੇ ਉਬਰੇ ਹੋਰਿ ਫਾਥੇ ਚੋਗੈ ਸਾਥਿ ॥*
*ਬਿਨੁ ਨਾਵੈ ਚੁਣਿ ਸੁਟੀਅਹਿ ਕੋਇ ਨ ਸੰਗੀ ਸਾਥਿ ॥੩॥*

ਦੇਖੋ ਸਜਣੋਂ ! ਜਿਵੇਂ ਬਾਜ ਪੰਛੀਆਂ ਨੂੰ ਫੜਦਾ, ਸ਼ਿਕਾਰੀ (ਝੀਵਰ) ਜਾਲ ਤਾਣਕੇ ਪੰਛੀ ਬਟੇਰੇ ਫੜ ਲੈਂਦਾ ਹੈ ਪਰ ਜਿਨ੍ਹਾਂ ਦੀ ਉਮਰ ਵਧੀ ਹੁੰਦੀ ਹੈ ਕੋਈ ਨਾ ਕੋਈ ਬਚ ਵੀ ਜਾਂਦਾ ਹੈ। ਏਸੇ ਤਰ੍ਹਾਂ ਜੇ ਗੁਰੂ ਚਾਹੇ ਤਾਂ ਚੋਗ ਵਿਚ ਫਸਿਆ ਨੂੰ ਵੀ ਬਚਾ ਲੈਂਦਾ ਹੈ ਪਰ ਜੇ ਗੁਰੂ ਨਾ ਹੋਵੇ ਪ੍ਰਮਾਤਮਾ ਦੀ ਭਗਤੀ ਨਾ ਕੀਤੀ

ਹੋਈ ਹੋਵੇ ਤਾਂ ਕਾਲ ਉਹਨਾਂ ਨੂੰ ਚੁਣਕੇ ਅੱਡ ਕਰ ਲਵੇਗਾ ਤੇ ਨਰਕ ਵਿਚ ਸੁਟੇਗਾ, ਉਥੇ ਉਹਨਾਂ ਦਾ ਸੰਗੀ ਸਾਥੀ ਕੋਈ ਨਹੀਂ ਹੋਵੇਗਾ—

*ਸਚੋ ਸਚਾ ਆਖੀਐ ਸਚੇ ਸਚਾ ਥਾਨੁ ॥ ਜਿਨੀ ਸਚਾ ਮੰਨਿਆ ਤਿਨ ਮਨਿ ਸਚੁ ਧਿਆਨੁ ॥ ਮਨਮੁਖਿ ਸੂਚੇ ਜਾਣੀਅਹਿ ਗੁਰਮੁਖਿ ਜਿਨਾ ਗਿਆਨੁ ॥੪॥ ਸਤਿਗੁਰ ਅਗੈ ਅਰਦਾਸਿ ਕਰਿ ਸਾਜਨੁ ਦੇਇ ਮਿਲਾਇ ॥ ਸਾਜਨਿ ਮਿਲਿਐ ਸੁਖੁ ਪਾਇਆ ਜਮਦੂਤ ਮੁਏ ਬਿਖੁ ਖਾਇ ॥ ਨਾਵੈ ਅੰਦਰਿ ਹਉ ਵਸਾਂ ਨਾਉ ਵਸੈ ਮਨਿ ਆਇ ॥੫॥*

ਉਹ ਪ੍ਰਮਾਤਮਾ ਸੱਚਾ ਹੈ ਉਸ ਸਚੇ ਦਾ ਨਾਮ ਭਰੋਸਾ ਕਰਕੇ ਜਪੀਏ ਤਾਂ ਬੈਕੁੰਠ ਸੁਖ ਸਾਧ ਸੰਗਤ ਆਦਿਕ ਚੰਗੇ ਅਸਥਾਨ ਪ੍ਰਾਪਤ ਹੁੰਦੇ ਹਨ। ਜਿਨਾਂ ਲੋਕਾਂ ਨੇ ਸਚੇ ਨਾਮ ਦਾ ਸਿਮਰਨ ਕੀਤਾ ਹੈ, ਉਹਨਾਂ ਦੀ ਆਤਮਾ ਵਿਚ ਪ੍ਰਮਾਤਮਾ ਵਸਦਾ ਹੈ। ਜੇਹੜੇ ਪੁਰਸ਼ ਗੁਰੂ ਰਾਹੀਂ ਗਿਆਨ ਹਾਸਲ ਕਰ ਲੈਂਦੇ ਹਨ ਉਹ ਪੁਰਸ਼ ਮਨ ਕਰਮ ਤੇ ਤਨ ਕਰਕੇ ਸੁਚੇ ਤੇ ਸਚੇ ਸਮਝੇ ਜਾਂਦੇ ਹਨ। ਇਸ ਵਾਸਤੇ ਭਾਈ ! ਸਦਾ ਅਕਾਲ ਪੁਰਖ ਅਗੇ ਅਰਦਾਸ ਕਰਨੀ ਚਾਹੀਦੀ ਹੈ ਕਿ ਕਿਸੇ ਸੱਜਣ ਗੁਰੂ ਨਾਲ ਮੇਲ ਹੋ ਜਾਵੇ। ਜਦੋਂ ਸਤਿਗੁਰ ਸੱਜਣ ਮਿਲ ਜਾਵੇਗਾ ਤਾਂ ਸੁਖ ਪਾਈਦਾ ਹੈ ਜਮ ਨੇੜੇ ਨਹੀਂ ਆਉਂਦਾ। ਸਗੋਂ ਜ਼ਹਿਰ ਖਾਕੇ ਮਰ ਜਾਂਦਾ ਹੈ। ਪ੍ਰਮਾਤਮਾ ਦਾ ਸਿਮਰਨ ਹਿਰਦੇ ਵਿਚ ਵਸਦਾ ਹੈ। ਬਸ ਅੱਖਾਂ ਵਿਚ ਸਤਿਗੁਰੂ ਕੰਨਾਂ ਵਿਚ ਗੁਰੂ ਜੀ ਦੀ ਬਾਣੀ ਤੇ ਮਨ ਵਿਚ ਸਿਮਰਨ ਹੁੰਦਾ ਹੈ—

*ਬਾਝੁ ਗੁਰੂ ਗੁਬਾਰੁ ਹੈ ਬਿਨੁ ਸਬਦੈ ਬੂਝ ਨ ਪਾਇ ॥ ਗੁਰਮਤੀ ਪਰਗਸੁ ਹੋਇ ਸਚਿ ਰਹੈ ਲਿਵ ਲਾਇ ॥ ਤਿਥੈ ਕਾਲੁ ਨ ਸੰਚਰੈ ਜੋਤੀ ਜੋਤਿ ਸਮਾਇ ॥੬॥ ਤੂੰਹੈ ਸਾਜਨੁ ਤੂੰ ਸੁਜਾਣੁ ਤੂੰ ਆਪੇ ਮੇਲਣਹਾਰੁ ॥ ਗੁਰ ਸਬਦੀ ਸਲਾਹੀਐ ਅੰਤੁ ਨ ਪਾਰਾਵਾਰੁ । ਤਿਥੈ ਕਾਲੁ ਨ ਅਪੜੈ ਜਿਥੈ ਗੁਰ ਕਾ ਸਬਦੁ ਅਪਾਰੁ ੭॥ ਹੁਕਮੀ ਸਭੇ ਊਪਜਹਿ ਹੁਕਮੀ ਕਾਰ ਕਮਾਹਿ ॥ ਹੁਕਮੀ ਕਾਲੈ ਵਸਿ ਹੈ ਹੁਕਮੀ ਸਾਚਿ ਸਮਾਹਿ ॥ ਨਾਨਕ ਜੋ ਤਿਸੁ ਭਾਵੈ ਸੋ ਥੀਐ ਇਨਾ ਜੰਤਾ ਵਸਿ ਕਿਛੁ ਨਾਹਿ ॥੮॥੪॥*

*(ਸਿਰੀਰਾਗੁ ਮ: ੧)*

ਹੇ ਭਾਈ ਦੂਨੀ ਚੰਦ ! ਗੁਰੂ ਤੋਂ ਬਿਨਾ ਅਗਿਆਨਤਾ ਦਾ ਹਨ੍ਹੇਰਾ ਮਨੁਖ ਕੋਲੋਂ ਦੂਰ ਨਹੀਂ ਹੁੰਦਾ। ਜੋ ਗੁਰੂ ਦੀ ਸਿਖਿਆ ਸੁਣਦੇ ਹਨ, ਓਹ ਸਦਾ ਚਾਨਣ

ਵਿਚ ਵਿਚਰਦੇ ਹਨ ਓਹਨਾਂ ਦੀ ਬਿਰਤੀ ਸਚੇ ਗਿਆਨ ਵਿਚ ਜੁੜੀ ਰਹਿੰਦੀ ਹੈ। ਓਹਨਾਂ ਕੋਲ ਕਾਲ ਨਹੀਂ ਪੁਜਦਾ। ਕਾਲ ਦੇ ਨਾ ਪੁਜਣ ਦਾ ਕਾਰਣ ਹੈ ਕਿ ਓਹਨਾਂ ਦੀ ਜੋਤ ਪ੍ਰਮਾਤਮਾ ਦੀ ਜੋਤ ਨਾਲ ਇਕ ਮਿਕ ਹੋਈ ਹੁੰਦੀ ਹੈ। ਹੇ ਪ੍ਰਮਾਤਮਾਂ ਤੂੰ ਹੀ ਸਚਾ ਮਿੱਤਰ ਹੈਂ। ਆਪੇ ਸਿਆਣਾ ਹੈਂ, ਆਪੇ ਮਿਲਾਉਣ ਵਾਲਾ ਹੈਂ। ਜਿਸ ਦੇ ਅੰਤ ਦਾ ਪਾਰਾਵਾਰ ਨਹੀਂ ਆਉਂਦਾ। ਗੁਰਮੁਖ ਸਦਾ ਸਿਫਤਾਂ ਕਰਦੇ ਹਨ। ਪ੍ਰਮਾਤਮਾ ਦੇ ਹੁਕਮ ਨਾਲ ਹੀ ਕਾਲ ਵਸ ਰਹਿੰਦਾ ਹੈ। ਜੋ ਕੁਝ ਪ੍ਰਮਾਤਮਾ ਨੂੰ ਭਾਉਂਦਾ ਹੈ ਸੋ ਹੁੰਦਾ ਹੈ ਇਨ੍ਹਾਂ ਜੰਤਾਂ ਜੀਵਾਂ ਦੇ ਵਸ ਕੁਝ ਨਹੀਂ ਹੈ।

ਗੁਰੂ ਜੀ ਦੇ ਇਹ ਬਚਨ ਸੁਣ ਕੇ ਦੂਨੀ ਚੰਦ ਨਿਹਾਲ ਹੋ ਗਿਆ ਉਸ ਨੇ ਕਈ ਵਾਰ ਚਰਨਾਂ ਉਤੇ ਮੱਥਾ ਟੇਕਿਆ ਤੇ ਆਖਿਆ ਆਪ ਮੇਰੇ ਗੁਰੂ ਮੈਂ ਆਪ ਦਾ ਚੇਲਾ (ਸਿਖ) ਮੇਰਾ ਪਾਰ ਉਤਾਰਾ ਕਰੋ, ਮੇਰੇ ਬਾਪ ਦਾ ਦੁਖਦੀ ਰੂਹ ਨੂੰ ਸ਼ਾਂਤ ਕਰੋ। ਉਹਦੀ ਮੁਕਤ ਹੋਵੇ ਬਾਪ ਦੇਖਿਆ ਨਹੀਂ ਜਾਂਦਾ। ਗੁਰੂ ਜੀ ਨੇ ਬਚਨ ਕੀਤਾ, ਹੇ ਭਾਈ ਦੂਨੀ ਚੰਦ ਕਰਤਾਰ ਦਾ ਸਿਮਰਨ ਕਰ। ਆਪਣੀ ਦੌਲਤ ਨੂੰ ਜਗਤ ਭਲੇ ਤੇ ਲੋਕ ਸੇਵਾ ਵਾਸਤੇ ਖਰਚ ਕਰ। ਧਰਮਸ਼ਾਲਾ ਵਿਚ ਸਤਿਸੰਗ ਕਰਵਾਇਆ ਕਰ ਤਾਂ ਜ਼ਰੂਰ ਤੇਰਾ ਭਲਾ ਹੋ ਜਾਵੇਗਾ। ਜੋ ਬ੍ਰਾਹਮਣ ਭੁਲੇਖੇ ਪਾਉਂਦੇ ਹਨ ਇਨ੍ਹਾਂ ਭੁਲੇਖਿਆਂ ਵਲ ਨਾ ਜਾ, ਇਹ ਤਾਂ ਖੁਦ ਖਾਣ ਦਾ ਵਸੀਲਾ ਭਾਲਦੇ ਹਨ। ਦੂਨੀ ਚੰਦ ਦੀ ਇਸਤਰੀ ਵੀ ਆ ਗਈ, ਉਸ ਨੇ ਵੀ ਗੁਰੂ ਜੀ ਦੇ ਚਰਨਾਂ ਉਤੇ ਮੱਥਾ ਟੇਕਿਆ ਤੇ ਦੋਵੇਂ ਜੀ ਗੁਰੂ ਜੀ ਦੇ ਸਿਖ ਬਣਕੇ ਕਰਤਾਰ ਦਾ ਸਿਮਰਨ ਕਰਨ ਲਗੇ। ਉਨ੍ਹਾਂ ਦੇ ਕੀਤੇ ਸਿਮਰਨ ਦੇ ਪ੍ਰਤਾਪ ਨਾਲ ਉਨ੍ਹਾਂ ਦੇ ਬਾਪ ਦੀ ਰੂਹ ਬਘਿਆੜ ਜਨਮ ਨੂੰ ਛੱਡ ਕੇ ਸੁਖੀ ਹੋਈ, ਧੰਨ ਗੁਰੂ ਨਾਨਕ ! ਬੋਲੇ ਸਿਖੋ ਇਕ ਚਿੱਤ ਹੋਏ ਸਤਿ ਕਰਤਾਰ।

## ੮੯. ਪੀਰ ਹਮਜ਼ਾ ਗੌਂਸ ਦਾ ਸੁਧਾਰ

'ਹਉਮੈ ਮਮਤਾ ਮੋਹਣੀ ਸਭ ਮੁਠੀ ਅਹੰਕਾਰਿ ॥'

ਪੂਰਨ ਭਗਤ ਦੇ ਸ਼ਹਿਰ ਸਿਆਲਕੋਟ (ਪਾਕਿਸਤਾਨ) ਵਿਚ ਇਕ ਸੂਫੀ ਫਕੀਰ ਹਮਜ਼ਾ ਗੌਂਸ ਰਹਿੰਦਾ ਸੀ, ਕਠਨ ਤਪੱਸਿਆ ਕਰਕੇ ਉਸ ਨੇ ਪੀਰੀ ਹਾਸਲ ਕੀਤੀ, ਜਦੋਂ ਕੁਝ ਸ਼ਕਤੀ ਆ ਗਈ ਤਾਂ ਸਿਆਲਕੋਟ ਸ਼ਹਿਰ ਅਤੇ ਕਈ ਕਈ

ਮੀਲ ਚੌਗਿਰਦੇ ਉਹਦੀ ਪ੍ਰਸਿਧਤਾ ਖਿਲਰ ਗਈ। ਉਹ ਧਾਗੇ, ਤਵੀਤ, ਜੰਤ੍ਰ ਮੰਤ੍ਰ ਅਤੇ ਹੋਰ ਕਈਆਂ ਵਸੀਲਿਆਂ ਨਾਲ ਲੋਕਾਂ ਦੇ ਸਰੀਰਕ ਤੇ ਆਤਮਿਕ ਰੋਗ ਦੂਰ ਕਰਨ ਲਗਾ, ਸਾਰੇ ਉਸ ਨੂੰ ਪੀਰ ਮੰਨਣ ਲਗ ਪਏ। ਪ੍ਰਮਾਤਮਾ ਵਾਂਗ ਉਸ ਕੋਲੋਂ ਭੈ ਖਾਣ ਲਗੇ। ਕੋਈ ਪੀਰ ਨੂੰ ਗੁਸੇ ਕਰਨ ਦਾ ਹੌਂਸਲਾ ਨਾ ਕਰਦਾ। ਲੋਕਾਂ ਵਿਚ ਇਹ ਚਰਚਾ ਸੀ ਕਿ ਪੀਰ ਜੀ ਰੱਬੀ ਸ਼ਕਤੀ ਨਾਲ ਬੇਔਲਾਦਿਆਂ ਨੂੰ ਔਲਾਦ ਦਾਨ ਦੇਂਦੇ ਹਨ। ਉਨ੍ਹਾਂ ਦੀ ਕ੍ਰਿਪਾ ਨਾਲ ਕਈਆਂ ਦੇ ਘਰੀਂ ਪੁੱਤਰਾਂ ਦੀਆਂ ਜੋੜੀਆਂ ਖੇਡਦੀਆਂ ਹਨ। ਰੱਬੀ ਸ਼ਕਤੀ ਦਾ ਕਿਣਕਾ ਹਾਸਲ ਕਰਕੇ ਪੀਰ ਨੂੰ ਹੰਕਾਰ ਹੋ ਗਿਆ ਸੀ। ਹੰਕਾਰ ਦੀ ਅੱਗ ਨਾਲ ਉਹ ਬਹੁਤ ਛੇਤੀ ਗਰਮ ਹੋ ਜਾਂਦਾ। ਕਿਸੇ ਦਾ ਭਲਾ ਬੁਰਾ ਨਾ ਵਿਚਾਰਦਾ। ਹੰਕਾਰ ਸਭ ਰੋਗਾਂ ਦਾ ਗੁਰੂ ਹੈ ਜਿਸ ਕੋਲ ਹੰਕਾਰ ਰਹੇ, ਉਹ ਕਦੀ ਨਾ ਕਦੀ ਜ਼ਰੂਰ ਧੋਖਾ ਖਾ ਜਾਂਦਾ ਹੈ ਤੇ ਬ੍ਰਹਮ ਗਿਆਨੀ ਨਹੀਂ ਹੁੰਦਾ। ਸ਼ਹਿਰੋਂ ਬਾਹਰ ਪੀਰ ਦਾ ਡੇਰਾ ਸੀ ਉਥੇ ਪਕੇ ਮਕਾਨ ਸਨ ਚਿਲੇ ਕਟਣ (ਚਾਲੀ ਦਿਨ ਤਪਸਿਆ ਕਰਨ) ਵਾਸਤੇ ਉਸ ਨੇ ਇਕ ਭੋਰਾ ਬਣਾਇਆ ਹੋਇਆ ਸੀ।

ਸ਼ਹਿਰ ਸਿਆਲਕੋਟ ਵਿਚ ਇਕ ਦੌਲਤਵੰਦ ਹਿੰਦੂ ਸੀ ਉਹਦੇ ਘਰ ਪੁੱਤਰ ਨਹੀਂ ਸੀ ਹੁੰਦਾ। ਉਹ ਪੀਰ ਹਮਜ਼ਾ ਗੌਂਸ ਕੋਲ ਗਿਆ ਤੇ ਚਰਨਾਂ ਉਤੇ ਮੱਥਾ ਟੇਕ ਕੇ ਪੁੱਤਰ ਵਾਸਤੇ ਬੇਨਤੀ ਕੀਤੀ, ਪੀਰ ਨੇ ਉਤਰ ਵਿਚ ਆਖਿਆ, ਤੇਰੇ ਘਰ ਪੁੱਤਰ ਹੋ ਜਾਣਗੇ ਪਰ ਪਹਿਲਾ ਪੁੱਤਰ ਮੈਨੂੰ ਦੇ ਦੇਵੀਂ। 'ਮਰਦਾ ਕੀ ਨਹੀਂ ਕਰਦਾ' ਦੇ ਅਨੁਸਾਰ ਹਿੰਦੂ ਖੱਤਰੀ ਨੇ ਇਹ ਸ਼ਰਤ ਮੰਨ ਲਈ। ਸਮਾਂ ਪਾਕੇ ਉਤੋਤਿੜੀ ਖੱਤਰੀ ਦੇ ਘਰ ਤਿੰਨ ਪੁੱਤਰ ਹੋਏ। ਵਡਾ ਪੁੱਤਰ ਜਦੋਂ ਸਿਆਣਾ ਹੋਇਆ ਤਾਂ ਖੱਤਰੀ ਪੁੱਤਰ ਨੂੰ ਨਾਲ ਲੈਕੇ ਪੀਰ ਹਮਜ਼ਾ ਗੌਂਸ ਕੋਲ ਗਿਆ, ਨਾਲ ਬਹੁਤ ਸਾਰੀ ਸਮਗਰੀ ਤੇ ਦੌਲਤ ਭੇਟਾ ਵਾਸਤੇ ਲੈ ਗਿਆ, ਪੀਰ ਦੇ ਚਰਨਾਂ ਉਤੇ ਮੱਥਾ ਟੇਕ ਕੇ ਉਸ ਨੇ ਅਰਜ ਕੀਤੀ ਮੈਂ ਬਚਨ ਪੂਰਾ ਕਰਨ ਵਾਸਤੇ ਆਇਆ ਹਾਂ। (ਵੈਸੇ ਇਹ ਰਿਵਾਜ ਸੀ ਕਿ ਪਲੇਠੀ ਦਾ ਪੁੱਤਰ ਕੰਨਿਆਂ ਜਾਂ ਇਸਤਰੀ ਕਿਸੇ ਪੀਰ ਮੰਦਰ ਜਾਂ ਸਾਧ ਸੰਤ ਤੇ ਚੜ੍ਹਾਉਣ ਦੀ ਜੇ ਮੰਨਤਾ ਮੰਨਦਾ ਤਾਂ ਉਹ ਉਹਦਾ ਮੁਲ ਪਵਾਕੇ ਰਕਮ ਤਾਰ ਦੇਂਦਾ ਸੀ ਬੰਦਾ ਨਹੀਂ ਸੀ ਦਿਤਾ ਜਾਂਦਾ) ਖੱਤਰੀ ਦਾ ਲੜਕਾ ਬਹੁਤ ਸੁੰਦਰ ਸੀ। ਲੜਕਾ ਪੀਰ ਜੀ ਦੇ ਮਨ ਭਾ ਗਿਆ ਉਸ ਨੇ ਚੇਲਾ ਬਨਾਉਣ ਵਾਸਤੇ ਲੜਕੇ ਨੂੰ ਕੋਲ ਰਖਣ ਦਾ ਮਨ ਹੀ

ਮਨ ਫੈਸਲਾ ਕਰਕੇ ਖੱਤਰੀ ਨੂੰ ਉਤਰ ਦਿਤਾ ਇਸ ਬਾਲਕੇ ਦਾ ਮੁਲ ਨਹੀਂ ਪਾਇਆ ਜਾਵੇਗਾ। ਇਹ ਪੀਰ ਦੇ ਡੇਰੇ ਰਹੇਗਾ। ਕਦੀ ਪੀਰ ਬਣੇਗਾ, ਇਹ ਖੁਦਾ ਦਾ ਬੰਦਾ ਹੈ।

ਖੱਤਰੀ ਇਹ ਸੁਣਕੇ ਹੈਰਾਨ ਹੋਇਆ ਤੇ ਉਸ ਨੇ ਬੇਨਤੀ ਕੀਤੀ, ਪੀਰ ਜੀ ! ਅਸਾਂ ਗਰੀਬਾਂ ਦੀਆਂ ਭੁਲਾਂ ਨਾ ਚਤਾਰੋ, ਲੜਕੇ ਦਾ ਮੁਲ ਪਵਾ ਲਵੋ ਹਜਾਰ ਦੋ ਹਜਾਰ ਜਾਂ ਦਸ ਹਜਾਰ, ਮੈਂ ਰਕਮ ਤਾਰਨ ਨੂੰ ਤਿਆਰ ਹਾਂ, ਪਰ ਲੜਕਾ ਮੇਰੇ ਘਰ ਦਾ ਸ਼ਿੰਗਾਰ ਬਣਿਆਂ ਰਹਿਣ ਦੇਵੋ।

ਪੀਰ—ਅਸੀਂ ਬਾਣੀਏਂ ਨਹੀਂ ਜੇ ਅਸਾਨੂੰ ਦੌਲਤ ਇਕੱਠੀ ਕਰਨ ਦਾ ਜਮਾਂਦਰੂ ਰੋਗ ਹੈ। ਅਸਾਂ ਦੌਲਤ ਦੀ ਸ਼ਰਤ ਨਹੀਂ ਸੀ ਰਖੀ ਸਗੋਂ ਪੁੱਤਰ ਦੀ ਮੰਗ ਕੀਤੀ ਸੀ, ਖੁਦਾ ਤੇਰੇ ਉਤੇ ਤੁਠਾ ਹੈ, ਪੀਰ ਦਾ ਲੜਕਾ ਦੇ ਦੇਹ। ਪੀਰ ਫਕੀਰ ਨਾਲ ਵਿਗਾੜਨ ਦਾ ਫਲ ਬਹੁਤ ਬੁਰਾ ਹੁੰਦਾ ਹੈ।

ਖੱਤਰੀ—ਮੈਂ ਆਪ ਦਾ ਡੇਰਾ ਪੱਕਾ ਕਰ ਦੇਂਦਾ ਹਾਂ, ਪੁੱਤਰ ਦੇ ਭਾਰ ਨਾਲ ਸੋਨਾ ਤੋਲ ਕੇ ਦੇਂਦਾ ਹਾਂ। ਮੇਰਾ ਪੁੱਤਰ ਮੇਰੇ ਕੋਲ ਰਹਿਣ ਦੇਵੋ। ਇਹੋ ਦੇਸ ਦਾ ਰਵਾਜ ਹੈ।

ਪੀਰ ਕਰੋਧ ਨਾਲ ਬੋਲਿਆ—ਮੂਰਖ ! ਬੇਈਮਾਨ ਬਣਦਾ ਹੈਂ ? ਬਚਨ ਦੇ ਕੇ ਮੁਕਰਦਾ ਹੈਂ। ਕੀ ਜਾਤਾ ਈ ਜੋ ਸੋਨੇ ਚਾਂਦੀਆਂ ਤੇ ਪੱਕੀਆਂ ਇੱਟਾਂ ਦਾ ਲਾਲਚ ਦੇਂਦਾ ਹੈਂ ? ਸਾਨੂੰ ਕੁਝ ਨਹੀਂ ਚਾਹੀਏ। ਸਿਰਫ ਲੜਕਾ ! ਲੜਕਾ ! ਲੜਕਾ !

ਪੀਰ ਨੇ ਤਿੰਨ ਵਾਰ ਲੜਕੇ ਦੀ ਮੰਗ, ਮੰਗ ਲਈ। ਤਿੰਨ ਵਾਰ ਜੋ ਬਚਨ ਹੋ ਜਾਵੇ ਓਹ ਬਚਨ ਮੁੜਕੇ ਵਾਪਸ ਨਹੀਂ ਸੀ ਲਿਆ ਜਾ ਸਕਦਾ। ਪੀਰ ਦਾ ਹਠ ਦੇਖਕੇ ਖੱਤਰੀ ਬਹੁਤ ਹੈਰਾਨ ਹੋਇਆ। ਪੁੱਤਰ ਬਹੁਤ ਸੁੰਦਰ ਤੇ ਹੋਣਹਾਰ ਸੀ। ਓਹਦਾ ਚਿਤ ਨਾ ਕੀਤਾ ਛੱਡਣ ਨੂੰ। ਉਸ ਨੇ ਹੌਂਸਲਾ ਕੀਤਾ ਖੁਦਾ ਦੇ ਕਹਿਰ ਨੂੰ ਸਿਰ ਤੇ ਝਲਣ ਵਾਸਤੇ ਤਿਆਰ ਹੋ ਪਿਆ। ਓਹ ਖੱਤਰੀ ਪੁੱਤਰ ਨੂੰ ਨਾਲ ਲੈ ਕੇ ਵਾਪਸ ਘਰ ਆ ਗਿਆ।

ਜਦੋਂ ਪੀਰ ਹਮਜ਼ਾ ਗੌਂਸ ਨੇ ਦੇਖਿਆ ਕਿ ਖੱਤਰੀ ਘਰ ਨੂੰ ਚਲਿਆ ਗਿਆ ਹੈ ਪੁੱਤਰ ਨੂੰ ਵਾਪਸ ਲੈ ਗਿਆ ਹੈ ਤੇ ਮੰਨੀ ਹੋਈ ਮੰਨਤ ਨਹੀਂ ਦਿਤੀ ਬਚਨ ਤੋਂ ਫਿਰ ਗਿਆ ਹੈ ਤਾਂ ਪੀਰ ਕਰੋਧਵਾਨ ਹੋ ਗਿਆ। ਐਸਾ ਕਰੋਧਵਾਨ ਕਿ

ਖੱਤਰੀ, ਉਹਦੀ ਔਲਾਦ ਅਤੇ ਉਹਦੇ ਸਾਰੇ ਸ਼ਹਿਰ (ਸਿਆਲਕੋਟ) ਨੂੰ ਗਰਕ ਕਰਨ ਉਤੇ ਤੁਲ ਪਿਆ, ਉਸ ਨੇ ਆਪਣੇ ਚੇਲਿਆ ਨੂੰ ਆਖਿਆ, ਮੈਂ ਚਿਲ੍ਹਾ ਕਟਣ ਲਗਾ ਹਾਂ, ਜਦੋਂ ਚਿਲ੍ਹਾ ਪੂਰਾ ਕਰਕੇ ਨਿਕਲਾਂਗਾ ਤਦੋਂ ਸਾਰਾ ਸ਼ਹਿਰ ਸਿਆਲਕੋਟ ਢਹਿ ਢੇਰੀ ਹੋ ਜਾਵੇਗਾ, ਪਰਲੋ ਆਵੇਗੀ ਇਕ ਵੀ ਜੀਵ ਨਹੀਂ ਬਚੇਗਾ। ਇਹ ਬੇਈਮਾਨਾਂ ਬੇਜਬਾਨਾਂ ਤੇ ਧੋਖੇਬਾਜਾਂ ਦਾ ਸ਼ਹਿਰ ਹੈ ਮੈਂ ਗਰਕ ਕਰਕੇ ਛਡਾਂਗਾ ਮੈਨੂੰ ਕੋਈ ਨਾ ਬੁਲਾਵੇ। ਇਹ ਆਖ ਕੇ ਪੀਰ ਭੋਰੇ ਗੁੰਮਜ ਵਾਲੇ ਮੱਠ ਵਿਚ ਬੈਠ ਗਿਆ। ਅੰਦਰੋਂ ਦਰਵਾਜ਼ਾ ਬੰਦ ਕਰ ਲਿਆ। ਲੋਕ ਪੀਰ ਹਮਜ਼ਾ ਗੌਂਸ ਨੂੰ ਵਲੀ ਮੰਨਦੇ ਸਨ। ਆਖਰ ਇਹ ਖਬਰ ਜੰਗਲ ਦੀ ਅੱਗ ਵਾਂਗ ਸਾਰੇ ਸ਼ਹਿਰ ਵਿਚ ਖਿਲਰ ਗਈ ਕਿ ਸ਼ਹਿਰ ਨੂੰ ਤਬਾਹ ਕਰਨ ਵਾਸਤੇ ਪੀਰ ਹਮਜ਼ਾ ਗੌਂਸ ਭੋਰੇ ਵਿਚ ਚਿਲ੍ਹਾ ਕਮਾਉਣ ਵਾਸਤੇ ਬੈਠ ਗਏ ਹਨ ਸ਼ਹਿਰ ਜ਼ਰੂਰੇ ਤਬਾਹ ਹੋ ਜਾਵੇਗਾ। ਮੌਤ ਤੇ ਤਬਾਹੀ ਦੇ ਡਰ ਨੇ ਲੋਕਾਂ ਨੂੰ ਭੈ ਭੀਤ ਕਰ ਦਿਤਾ। ਓਹ ਨਸੇ ਨਸੇ ਉਸ ਖੱਤਰੀ ਕੋਲ ਗਏ ਉਸ ਨੂੰ ਆਖਿਆ ਕਿ ਓਹ ਪੁੱਤਰ ਪੀਰ ਨੂੰ ਦੇ ਕੇ ਸ਼ਹਿਰ ਨੂੰ ਤਬਾਹੀ ਤੋਂ ਬਚਾ ਲਵੇ। ਜਾ ਪਵੇ ਪੀਰ ਦੀ ਚਰਨੀਂ, ਪਰ ਖੱਤਰੀ ਨਾ ਮੰਨਿਆਂ ਉਸ ਨੇ ਕਿਹਾ ਮੈਂ ਤਬਾਹ ਹੋ ਜਾਵਾਂ ਸ਼ਹਿਰ ਗਰਕ ਹੋ ਜਾਵੇ ਪਰ ਪੀਰ ਕੋਲ ਨਹੀਂ ਜਾਵਾਂਗਾ। ਪੀਰ ਜਗੋਂ ਬਾਹਰੀ ਗਲ ਕਰ ਰਿਹਾ ਹੈ। ਮੈਂ ਉਸ ਨੂੰ ਦੌਲਤ ਸੋਨਾ ਤੇ ਹਾਥੀ ਘੋੜੇ ਦੇਣ ਨੂੰ ਤਿਆਰ ਹਾਂ ਪਰ ਪੁੱਤਰ ਦੇਣ ਨੂੰ ਤਿਆਰ ਨਹੀਂ। ਲੋਕ ਨਿਰਾਸ ਹੋ ਕੇ ਆਪੋ ਆਪਣੀਂ ਘਰੀਂ ਬੈਠ ਕੇ ਸ਼ਹਿਰ ਦੀ ਤਬਾਹੀ ਦੇ ਦਿਹਾੜੇ ਨੂੰ ਉਡੀਕਨ ਲਗੇ। ਕਈ ਸ਼ਹਿਰ ਛੱਡ ਕੇ ਨਸ ਗਏ।

ਸ਼ਹਿਰ ਦੇ ਮੁਖੀ ਇਕੱਠੇ ਹੋ ਕੇ ਪੀਰ ਕੋਲ ਪੁਜੇ ਭੋਰੇ ਦੇ ਬਾਹਰ ਬੈਠਕੇ ਬੇਨਤੀਆਂ ਕੀਤੀਆਂ ਕਿ ਪੀਰ ਸ਼ਹਿਰ ਨੂੰ ਤਬਾਹ ਨਾ ਕਰੇ ਪਰ ਪੀਰ ਨੇ ਇਕ ਨਾ ਸੁਣੀ ਓਹ ਚੁਪ ਰਿਹਾ।

ਉਨੀਂ ਦਿਨੀਂ ਸਚੇ ਸਤਿਗੁਰੂ ਨਾਨਕ ਦੇਵ ਜੀ ਜਗਤ ਜਲੰਦੇ ਨੂੰ ਰਖਦੇ ਹੋਏ ਸ਼ਹਿਰ ਸਿਆਲਕੋਟ ਵਿਚ ਜਾ ਪਹੁੰਚੇ। ਸ਼ਹਿਰੋਂ ਬਾਹਰ ਸ਼ਮਸ਼ਾਨ ਭੂਮੀ ਦੇ ਕੋਲ ਖੂਹ ਤੇ ਬੋਹੜ ਸੀ। ਬੋਹੜ ਦੀ ਛਾਂ ਅਤੇ ਖੂਹੀ ਦੀ ਪੱਕੀ ਮਣ ਉਤੇ ਜਾ ਆਸਣ ਲਾਇਆ। ਨਿਰਾਲਾ ਬਾਣਾ ਤੇ ਨਿਰਾਲੇ ਕੌਤਕ। ਮੇਰੇ ਸਤਿਗੁਰੂ ਦੇ ਆਸਣ ਜਮਾਉਣ ਪਿਛੋਂ ਗੁਰੂ ਜੀ ਨੇ ਮਰਦਾਨੇ ਨੂੰ ਆਖਿਆ ਮਰਦਾਨਿਆਂ ! ਇਸ ਸ਼ਹਿਰ

ਵਿਚ ਜਾ ! ਦੋ ਪੈਸੇ ਲੈ ਜਾ, ਇਕ ਪੈਸੇ ਦਾ ਸੱਚ ਤੇ ਇਕ ਪੈਸੇ ਦਾ ਝੂਠ ਖਰੀਦ ਕੇ ਲਿਆ। ਗੁਰੂ ਜੀ ਦਾ ਹੁਕਮ ਮੰਨ ਕੇ ਮਰਦਾਨਾ ਟਕਾ ਲੈ ਕੇ ਸ਼ਹਿਰ ਜਾ ਵੜਿਆ ਮਰਦਾਨੇ ਨੇ ਦੇਖਿਆ ਸ਼ਹਿਰ ਵਿਚ ਮੌਤ ਵਰਗੀ ਚੁਪ ਤੇ ਉਦਾਸੀ ਸੀ। ਕੋਈ ਇਸਤਰੀ ਪੁਰਸ਼ ਨਾ ਹਸਦਾ ਸੀ ਤੇ ਨਾ ਮੁਸਕਰਾਉਂਦਾ। ਬਿਉਪਾਰ ਬੰਦ ਸੀ। ਨਾ ਕਿਤੇ ਵਾਜਾ ਵਜਦਾ ਸੀ ਤੇ ਨਾ ਤਮਾਸ਼ਾ ਹੁੰਦਾ ਸੀ, ਤਾਂ ਕਈਆਂ ਘਰਾਂ ਵਿਚ ਰੋਣ ਕੂਕਣ ਦੀ ਆਵਾਜ਼ ਜ਼ਰੂਰ ਆਉਂਦੀ ਸੀ ਮਰਦਾਨੇ ਨੇ ਪਹਿਲਾਂ ਤਾਂ ਆਪਣਾ ਸੌਦਾ ਪੁਛਿਆ । ਹਰ ਦੁਕਾਨਦਾਰ ਆਖੇ ਅਗੇ ਜਾ ਸਚ ਤੇ ਝੂਠ ਨੂੰ ਲਭਦਾ ਹੋਇਆ ਮਰਦਾਨਾ ਇਕ ਦੁਕਾਨਦਾਰ ਕੋਲ ਪੁਜਾ, ਉਸ ਨੇ ਦੋ ਪੈਸੇ ਰਖ ਲਏ। ਕਾਗਜ਼ ਦੇ ਇਕ ਪੁਰਜੇ ਉਤੇ ਲਿਖ ਦਿਤਾ ਜੀਊਣਾ ਝੂਠ ਤੇ ਮਰਨਾ ਸਚ, ਸੌਦਾ ਲੈ ਕੇ ਜਦੋਂ ਮਰਦਾਨਾ ਤੁਰਨ ਲਗਾ ਤਾਂ ਦੁਕਾਨਦਾਰ ਨੇ ਮਰਦਾਨੇ ਨੂੰ ਪੁਛਿਆ, ਭਾਈ ! ਇਹ ਦਸ ! ਉਹ ਪੁਰਸ਼ ਕੌਣ ਹੈ ਜਿਥੇ ਡੇਰਾ ਸੂ ਜਿਸ ਨੇ ਇਹ ਸੌਦਾ ਮੰਗਵਾਇਆ ਹੈ ?

ਮਰਦਾਨਾ—ਜੀ ! ਉਹ ਨਾਨਕ ਨਿਰੰਕਾਰੀ ਜੀ ਹਨ ਤਲਵੰਡੀ ਰਾਏ ਭੋਏ ਦੇ ਸਾਰੇ ਸੰਸਾਰ ਦਾ ਰਟਨ ਕਰ ਰਹੇ ਨੇ। ਜਗਤ ਜਲੰਦਾ ਰਖਣ ਵਾਸਤੇ ਸਤਿ ਕਰਤਾਰ ਦਾ ਸਿਮਰਨ ਕਰਾਉਂਦੇ ਹਨ। ਕਈਆਂ ਦੇ ਦੁਖ ਦੂਰ ਕੀਤੇ ਹਨ।

ਦੁਕਾਨਦਾਰ—ਕਿਥੇ ਬੈਠੇ ਹਨ ?

ਮਰਦਾਨਾ—ਸ਼ਮਸ਼ਾਨ ਭੂਮੀ ਵਾਲੀ ਖੂਹੀ ਉਤੇ।

ਦੁਕਾਨਦਾਰ—ਹਰ ਕੋਈ ਦਰਸ਼ਨ ਕਰ ਸਕਦਾ ਹੈ ?

ਮਰਦਾਨਾ—ਹਾਂ ਜੀ ! ਪਰ ਇਹ ਤੁਾਂ ਦਸੋ ਸ਼ਹਿਰ ਵਿਚ ਸੋਗ ਕਿਉਂ ਹੈ ?

ਦੁਕਾਨਦਾਰ—ਭਾਈ ਪੀਰ ਹਮਜ਼ਾ ਗੌਂਸ ਜੀ ਨਰਾਜ਼ ਹੋ ਗਏ ਹਨ। ਉਹ ਬਹੁਤ ਕਰਾਮਾਤੀ ਪੀਰ ਹਨ ਉਹ ਸ਼ਹਿਰ ਨੂੰ ਗਰਕ ਕਰਨ ਤੇ ਤੁਲ ਪਏ ਨੇ। ਦਸਾਂ ਦਿਨਾਂ ਦੇ ਅੰਦਰ ਅੰਦਰ ਸ਼ਹਿਰ ਗਰਕ ਹੋ ਜਾਵੇਗਾ ਇਸ ਕਰਕੇ ਉਦਾਸੀ ਤੇ ਰੋਣਾ ਪਿਟਣਾ ਹੈ।

ਮਰਦਾਨਾ—(ਹਸਕੇ ਸ਼ਹਿਰ ਗਰਕ ਨਹੀਂ ਹੋਵੇਗਾ ਮੇਰਾ ਸਤਿਗੁਰੂ ਸ਼ਹਿਰ ਨੂੰ ਬਚਾਉਣ ਵਾਸਤੇ ਆਇਆ ਹੈ ਉਦਾਸ ਨਾ ਹੋਵੋ ਹੌਂਸਲਾ ਰਖੋ।

ਦੁਕਾਨਦਾਰ—ਖੁਸ਼ ਹੋ ਕੇ ਹੈਂ ! ਤੇਰਾ ਗੁਰੂ ਸ਼ਹਿਰ ਨੂੰ ਬਚਾ ਲਵੇਗਾ ਉਹ ਬਚਾਉਣ ਦੇ ਸਮਰਥ ਹੈ ?

ਮਰਦਾਨਾ—ਮੈਂ ਕੋਈ ਝੂਠ ਆਖਦਾ ਹਾਂ ਆਪ ਪ੍ਰਮੇਸ਼ਰ ਹੈ ਪ੍ਰਮੇਸ਼ਰ ! ਦੁਕਾਨਦਾਰ ਨੇ ਉਸੇ ਸਮੇਂ ਹਟੀ ਵਧਾਈ (ਬੰਦ ਕੀਤੀ) ਤੇ ਮਰਦਾਨੇ ਦੇ ਨਾਲ ਤੁਰ ਪਿਆ, ਦੋਵੇਂ ਗੁਰੂ ਜੀ ਕੋਲ ਆ ਗਏ। ਦੁਕਾਨਦਾਰ ਨੇ ਗੁਰੂ ਜੀ ਦੇ ਚਰਨਾਂ ਉਪਰ ਮੱਥਾ ਟੇਕਿਆ। ਮੱਥਾ ਟੇਕ ਕੇ ਦੁਕਾਨਦਾਰ ਬੈਠ ਗਿਆ ਤਾਂ ਮਰਦਾਨੇ ਨੇ ਆਖਿਆ, ਗੁਰੂ ਜੀ ਇਸ ਦੁਕਾਨਦਾਰ ਨੇ ਸੌਦਾ ਦਿਤਾ ਹੈ। ਇਹ ਪਰਚਾ ਲਿਖਿਆ ਸੂ-ਜੀਊਣਾ ਝੂਠ ਤੇ ਮਰਨਾ ਸਚ।

ਗੁਰੂ ਜੀ—ਇਹ ਠੀਕ ਹੈ, ਬਹੁਤ ਸਿਆਣੇ ਹਨ।

ਦੁਕਾਨਦਾਰ—ਮਹਾਤਮਾ ਜੀ ! ਅਸੀਂ ਸਿਆਣੇ ਕੀ ਹਾਂ, ਅਸਾਡਾ ਤਾਂ ਸ਼ਹਿਰ ਹੀ ਗਰਕ ਹੋ ਚਲਿਆ ਹੈ। ਅਸੀਂ ਤਾਂ ਦਸ ਦਿਨ ਦੇ ਪਰਾਹੁਣੇ ਹਾਂ ਜਿਸ ਦੀ ਵਧੀ ਹੋਵੇਗੀ ਉਹ ਬਚੇਗਾ।

ਦੁਕਾਨਦਾਰ ਨੇ ਪੀਰ ਦੇ ਹੰਕਾਰ ਤੇ ਸ਼ਾਹੂਕਾਰ ਦੇ ਪਿਆਰ ਦੀ ਸਾਰੀ ਵਾਰਤਾ ਆਖ ਸੁਣਾਈ। ਪੂਰੀ ਵਾਰਤਾ ਨੂੰ ਸੁਣਕੇ ਪਿਆਰੇ ਸਤਿਗੁਰੂ ਜੀ ਬੋਲੇ, ਪੁਰਸ਼ਾ ! ਚਿੰਤਾ ਨਾ ਕਰ ਜੀਵਾਂ ਦੇ ਰਖਣ ਵਾਲਾ ਆਪ ਪ੍ਰਮੇਸ਼ਰ ਹੈ। ਜੰਮਣਾ ਮਰਣਾ ਉਸ ਦੇ ਹੱਥ ਹੈ, ਤੁਸੀਂ ਚਿੰਤਾ ਨਾ ਕਰੋ। ਕਰਤਾਰ ਉਸ ਦਾ ਚਿਲ੍ਹੀਆ ਪੂਰਾ ਨਹੀਂ ਹੋਣ ਦੇਵੇਗਾ ਸ਼ਹਿਰ ਬਚੇਗਾ ਜ਼ਰੂਰ ਬਚੇਗਾ। ਗੁਰੂ ਜੀ ਦੀ ਜ਼ਬਾਨੋਂ ਖੁਸ਼ੀ ਭਰਿਆ ਸੰਦੇਸ਼ ਸੁਣਕੇ ਦੁਕਾਨਦਾਰ ਸ਼ਹਿਰ ਨੂੰ ਚਲਿਆ ਗਿਆ। ਉਸਨੇ ਸ਼ਹਿਰ ਵਿਚ ਚਰਚਾ ਛੇੜ ਦਿਤੀ ਕਿ ਇਕ ਨਵੇਂ ਬਾਣੇ ਵਾਲਾ ਸੰਤ ਆਇਆ ਹੈ ਉਹ ਆਖਦਾ ਹੈ ਸ਼ਹਿਰ ਨਹੀਂ ਗਰਕ ਹੋਵੇਗਾ। ਪੀਰ ਦਾ ਹਠ ਟੁਟ ਜਾਵੇਗਾ ਚਿਲ੍ਹੀਆ ਪੂਰਾ ਨਹੀਂ ਹੋਵੇਗਾ ਚਿਲ੍ਹੀਆ ਪੂਰਾ ਨਹੀਂ ਹੋਵੇਗਾ। ਸ਼ਹਿਰ ਵਾਸੀਓ ਡਰੋ ਨਾ। ਜਿਸ ਜਿਸ ਨੇ ਇਹ ਸੰਦੇਸ਼ ਸੁਣਿਆ ਓਹੋ ਹੀ ਸਾਰੇ ਧੰਦੇ ਛਡਕੇ ਗੁਰੂ ਜੀ ਵਲ ਨੱਠ ਆਏ। ਕਈ ਪਰਕਾਰ ਦੇ ਭੋਜਨ, ਫਲ, ਮੇਵੇ ਤੇ ਕੂਜੇ ਦੀ ਮਿਸ਼ਰੀ ਦੇ ਚੜ੍ਹਾਵੇ ਚੜ੍ਹੇ। ਮਰਦਾਨੇ ਤੇ ਗੁਰੂ ਜੀ ਦੇ ਅਗੇ ਪ੍ਰਸ਼ਾਦ ਦਾ ਢੇਰ ਲਗ ਗਿਆ। ਉਹ ਸਾਰਾ ਪ੍ਰਸ਼ਾਦ ਗੁਰੂ ਜੀ ਨੇ ਸੰਗਤ ਵਿਚ ਵੰਡਵਾ ਦਿਤਾ। ਗੁਰੂ ਜੀ ਨੇ ਆਪਣੇ ਢੰਗ ਨਾਲ ਸਤਜ ਧਰਮ, ਸ਼ਾਂਤੀ ਤੇ ਸੁਖ ਦਾ ਪਰਚਾਰ ਕੀਤਾ। ਗੁਰੂ ਜੀ ਦੇ ਦਰਸ਼ਨ ਕਰਕੇ ਸਚਮੁਚ ਲੋਕ ਮੌਤ ਨੂੰ ਭੁਲ ਗਏ ਸਾਰਾ ਦਿਨ ਤੇ ਰਾਤ ਗੁਰੂ ਜੀ ਕੋਲ ਲੋਕਾਂ ਦਾ ਮੇਲਾ ਰਹਿਣ ਲਗਾ ਇਸਤਰੀਆਂ ਬਾਲ ਤੇ ਬੁਢੇ ਆਏ ਉਦਾਸ ਚਿੱਤ ਆਉਂਦੇ ਤੇ ਮੁਸਕਾਰਉਂਦੇ ਜਾਂਦੇ। ਗੁਰੂ ਜੀ ਨੇ ਸਮਾਧੀ ਲਾਈ

ਪਾਰਬ੍ਰਹਮ ਪ੍ਰਮੇਸ਼ਰ ਦੇ ਚਰਨ-ਕੰਵਲਾਂ ਨਾਲ ਲਿਵ ਜੋੜੀ। ਭਗਤੀ ਦੀ ਸ਼ਕਤੀ ਨਾਲ ਪੀਰ ਦਾ ਚਿਲ੍ਹੀਆ ਭੰਗ ਕਰਨ ਵਾਸਤੇ ਬਿਰਤੀ ਇਕੱਠੀ ਕੀਤੀ।

ਸਤਿ ਕਰਤਾਰ ! ਸਤਿ ਕਰਤਾਰ ! ਬੁਲ੍ਹਾਂ ਤੋਂ ਉਚਾਰਿਆ। ਏਧਰ ਗੁਰੂ ਜੀ ਨੇ ਸਮਾਧੀ ਲਾਈ ਉਧਰ ਪੀਰ ਜੀ ਦਾ ਸਿੰਘਾਸਣ ਡੋਲ ਗਿਆ। ਪੀਰ ਦਾ ਹਿਰਦਾ ਕੰਬਣ ਲਗ ਪਿਆ, ਉਹਦਾ ਭੋਰਾ ਉਸ ਨੂੰ ਘੁੰਮਦਾ ਤੇ ਕੰਬਦਾ ਪ੍ਰਤੀਤ ਹੋਣ ਲਗਾ। ਓਹ ਹੈਰਾਨ ਹੋਇਆ ਕਿ ਕਿਹੜੀ ਸ਼ਕਤੀ ਨੇ ਉਸ ਨੂੰ ਹਿਲਾਇਆ ਹੈ। ਇਕ ਦਮ ਗੁਰੂ ਜੀ ਨੇ ਉਸ ਦਾ ਹੰਕਾਰ ਨਹੀਂ ਤੋੜਿਆ ਸਮਾਧੀ ਖੋਹਲੀ ਤੇ ਮਰਦਾਨੇ ਨੂੰ ਭੇਜਿਆ ਮਰਦਾਨਿਆਂ ! ਹੰਕਾਰੀ ਪੀਰ ਕੋਲ ਜਾਹ ! ਉਸ ਨੂੰ ਆਖ ਕਿ ਉਹ ਹਠ ਛੱਡ ਦੇਵੇ। ਪੀਰ ਦਾ ਧਰਮ ਖਲਕਤ ਉਤੇ ਦਇਆ ਕਰਨਾ ਹੈ ਕਰੋਧ ਕਰਨਾ ਨਹੀਂ।

ਮਰਦਾਨਾ ਪੀਰ ਦੇ ਡੇਰੇ ਪੁਜਾ, ਚੇਲਿਆਂ ਨੇ ਪੀਰ ਦੇ ਭੋਰੇ ਦੇ ਕੋਲ ਜਾਣੋ ਰੋਕ ਦਿਤਾ। ਮਰਦਾਨੇ ਲਲਕਾਰ ਕੇ ਆਖਿਆ ਮੇਰੇ ਗੁਰੂ ਜੀ ਦਾ ਹੁਕਮ ਹੈ ਮੈਂ ਪੀਰ ਨੂੰ ਮਿਲਾਂ ਉਸ ਨੂੰ ਆਪਣੇ ਗੁਰੂ ਜੀ ਦਾ ਸੁਨੇਹਾ ਦੇਵਾਂ ਜੇ ਨਾ ਮਿਲਣ ਦੇਵੋਗੇ ਤਾਂ ਪਛਤਾਵੋਗੇ ਉਹਦਾ ਚਿਲ੍ਹੀਆ ਪੂਰਾ ਨਹੀਂ ਹੋਵੇਗਾ।

ਹੰਕਾਰ ਨਾਲ ਅੰਨੇ ਤੇ ਸੜੇ ਬਲੇ ਚੇਲਿਆਂ ਨੇ ਮਰਦਾਨੇ ਦੀ ਇਕ ਨਾ ਸੁਣੀ ਸਗੋਂ ਮਾਰ ਕੇ ਡੇਰੇ ਦੀ ਹਦ ਵਿਚੋਂ ਬਾਹਰ ਕਰ ਦਿਤਾ। ਮਰਦਾਨਾ ਗੁਰੂ ਜੀ ਕੋਲ ਆ ਗਿਆ ਤੇ ਆਕੇ ਸਾਰਾ ਹਾਲ ਠੀਕ ਠੀਕ ਦਸ ਦਿਤਾ।

ਗੁਰੂ ਜੀ ਨੇ ਮੁੜ ਸਮਾਧੀ ਜੋੜੀ ਸਮਾਧੀ ਵਿਚ ਕਰਤਾਰ ਨੂੰ ਆਖਿਆ ਇਸ ਸ਼ਹਿਰ ਵਿਚ ਨੇਕ ਪੁਰਸ਼ ਤੇ ਮਾਸੂਮ ਬਚੇ ਹਨ। ਹੰਕਾਰ ਨਾਲ ਪੀਰ ਸ਼ਹਿਰ ਨੂੰ ਗਰਕ ਕਰਨਾ ਚਾਹੁੰਦਾ ਹੈ। ਤੇ ਖਲਕਤ ਦੇ ਰਖਣਹਾਰ ਮਾਲਕ ਬਚਾਓ। ਏਨਾਂ ਆਖਣ ਦੀ ਢਿਲ ਸੀ ਕਿ ਪੀਰ ਦਾ ਸਿੰਘਾਸਣ ਡੋਲ ਗਿਆ। ਭੋਰੇ ਦੀ ਪੱਕੀ ਛੱਤ ਪਾਟ ਗਈ ਕੜਕੜ ਦੀ ਭਿਆਨਕ ਆਵਾਜ਼ ਪੈਦਾ ਹੋਈ ਕਿ ਪੀਰ ਦੀ ਸਮਾਧੀ ਖੁਲ ਗਈ ਚੇਲਿਆਂ ਦੇ ਦਿਲ ਦਹਿਲ ਗਏ ਅੱਖਾਂ ਖੋਹਲਕੇ ਪੀਰ ਨੇ ਭੋਰ੍ਹੇ ਦੀ ਛੱਤ ਵਲ ਦੇਖਿਆ ਤਾਂ ਛੱਤ ਪਾਟੀ ਹੋਈ ਨਜ਼ਰ ਪਈ। ਉਸ ਨੂੰ ਇਂਵ ਪ੍ਰਤੀਤ ਹੋਇਆ ਜਿਵੇਂ ਛੱਤ ਹੇਠਾਂ ਆ ਪੈਣ ਲਗੀ ਹੈ। ਓਹ ਨਸ ਕੇ ਬਾਹਰ ਹੋ ਗਿਆ। ਪੰਦ੍ਹੀਂ ਦਿਨੀਂ ਭੋਰੇ ਤੋਂ ਬਾਹਰ ਆਇਆ ਤੇ ਘਬਰਾਇਆ ਹੋਇਆ ਦੇਖਕੇ ਚੇਲੇ ਹੈਰਾਨ ਹੋਏ। ਓਹਨਾਂ ਦੇ ਕੁਝ ਪੁਛਣ ਤੋਂ ਪਹਿਲਾਂ ਹੀ

ਪੀਰ ਕੂਕ ਉਠਿਆ ਇਸ ਸ਼ਹਿਰ ਵਿਚ ਕੌਣ ਵਲੀ ਆਇਆ ਜਿਸ ਨੇ ਮੇਰੀ ਸਮਾਧੀ ਭੰਗ ਕੀਤੀ। ਮੇਰਾ ਭੋਰਾ ਪਾਟ ਗਿਆ ਮੇਰਾ ਦਿਲ ਛਾਨਣੀ ਹੋ ਗਿਆ। ਮੇਰਾ ਤਨ ਸੜ ਰਿਹਾ ਹੈ। ਮੈਂ ਬੇਚੈਨ ਹਾਂ। ਲਭੋ ਓਹ ਪੀਰ ਕੌਣ ਹੈ ? ਕਿਥੇ ਹੈ ? ਮੈਂ ਉਸ ਨੂੰ ਜਾਕੇ ਪੁਛਾਂ। ਉਸ ਨੇ ਮੇਰੇ ਕੰਮ ਵਿਚ ਕਿਉਂ ਦਖਲ ਦਿਤਾ ? ਸ਼ੁਦਾਈਆਂ ਵਾਂਗ ਇਉਂ ਪੁਕਾਰਦਾ ਹੋਇਆ ਪੀਰ ਧਰਤੀ ਉਤੇ ਖਲੋ ਨਾ ਸਕਿਆ ਬੈਠ ਗਿਆ। ਧਰਤੀ ਉਸ ਨੂੰ ਡੋਲਦੀ ਪ੍ਰਤੀਤ ਹੋਣ ਲਗੀ। ਦੋਵੇਂ ਹੱਥ ਧਰਤੀ ਨਾਲ ਲਾ ਕੇ ਓਹਦੇ ਮੂੰਹੋਂ ਨਿਕਲਿਆ, ਹੇ ਖੁਦਾ ! ਇਹ ਕੀ ਮਾਮਲਾ ਹੈ ? ਮੇਰੇ ਉਤੇ ਕਰੋਪੀ ਕਿਉਂ ? ਮੈਂ ਤਾਂ ਤੇਰਾ ਸੇਵਕ ਹਾਂ।

ਆਤਮਕ ਸ਼ਕਤੀ ਨਾਲ ਗੁਰੂ ਜੀ ਨੇ ਦੇਖਿਆ ਪੀਰ ਦਾ ਹੰਕਾਰ ਕਚ ਦੇ ਗਲਾਸ ਵਾਂਗ ਚੂਰ ਹੋ ਗਿਆ ਹੈ। ਉਹ ਧਰਤੀ ਉਤੇ ਹੱਥ ਲਾਕੇ ਖੁਦਾ ਨੂੰ ਚੇਤੇ ਕਰਨ ਲਗ ਪਿਆ ਹੈ। ਗੁਰੂ ਜੀ ਨੇ ਨੈਣ ਖੋਹਲੇ, ਲੋਕਾਂ ਵਲ ਦੇਖਿਆ ਤੇ ਮਰਦਾਨੇ ਨੂੰ ਆਖਿਆ—ਮਰਦਾਨਿਆਂ ਚਲ ਪੀਰ ਦੇ ਡੇਰੇ ਚਲੀਏ।

ਮਰਦਾਨਾ—ਗੁਰੂ ਜੀ ਪੀਰ ਦੇ ਡੇਰੇ ਨਹੀਂ ਜਾਣਾ ਉਹਦੇ ਚੇਲੇ ਬਹੁਤ ਭੈੜੇ ਹਨ। ਪੀਰ ਨੂੰ ਏਥੇ ਸਦੋ।

ਮਰਦਾਨੇ ਦਾ ਇਹ ਬਚਨ ਸੁਣਕੇ ਗੁਰੂ ਜੀ ਮੁਸਕਰਾ ਪਏ।

ਅਧੇ ਘੰਟੇ ਪਿਛੋਂ ਮਰਦਾਨੇ ਤੇ ਹੋਰ ਲੋਕਾਂ ਨੇ ਦੇਖਿਆ ਪੀਰ ਹਮਜ਼ਾ ਗੌਂਸ ਆਪਣੇ ਚੇਲਿਆਂ ਸਮੇਤ ਵਾਹੋਦਾਹੀ ਗੁਰੂ ਜੀ ਵਲ ਆ ਰਿਹਾ ਏ, ਲੋਕੀਂ ਡਰ ਗਏ ਕਿਉਂਕਿ ਉਹ ਜਾਣਦੇ ਸੀ, ਪੀਰ ਤੇ ਉਸ ਦੇ ਚੇਲਿਆਂ ਦਾ ਗੁਸਾ ਬਹੁਤ ਚੰਦਰਾ ਹੈ। ਉਹ ਮਰਣ ਮਰੌਣ ਤੇ ਤੁਲ ਜਾਂਦੇ ਹਨ।

ਪੀਰ ਨੇੜੇ ਆਇਆ ਗੁਰੂ ਜੀ ਦੇ ਸਨਮੁਖ ਹੋ ਕੇ ਖਲੋ ਗਿਆ। ਟਿਕ-ਟਿਕੀ ਲਾਕੇ ਗੁਰੂ ਜੀ ਦੇ ਚੇਹਰੇ ਵਲ ਦੇਖਣ ਲਗਾ। ਜਿਉਂ ਜਿਉਂ ਦੇਖਦਾ ਗਿਆ ਤਿਉਂ ਤਿਉਂ ਉਸ ਦੇ ਦਿਲ ਨੂੰ ਸ਼ਾਂਤੀ ਆਉਂਦੀ ਗਈ ਤੇ ਉਹਦਾ ਕ੍ਰੋਧ ਮਠਾ ਹੁੰਦਾ ਗਿਆ। ਗੁਰੂ ਜੀ ਨੇ ਆਪਣੇ ਨੈਣਾਂ ਦੀ ਪੂਰੀ ਜੋਤਨਾਂ ਨਾਲ ਦੇਖਕੇ ਪੀਰ ਦਾ ਦਿਲ ਟਿਕਾਣੇ ਕੀਤਾ ਤੇ ਸਤਿਗੁਰ ਬੋਲੇ ਆਈਏ ਪੀਰ ਜੀ ! ਬੈਠੀਏ ਹੈਰਾਨ ਕਿਉਂ ਹੋ ਗਏ ?

ਮੈਂ ਦੇਖ ਰਿਹਾ ਹਾਂ ਕੀ ਏਸੇ ਸ਼ਕਤੀ ਨੇ ਮੇਰੇ ਚਿਲ੍ਹੀਏ ਨੂੰ ਭੰਗ ਕੀਤਾ ਹੈ ? ਪੀਰ ਬੋਲਿਆ।

ਬੈਠੀਏ ! ਤੇਰੇ ਚਿਲ੍ਹੀਏ ਨੂੰ ਕਰਤਾਰ ਨੇ ਭੰਗ ਕੀਤਾ ਹੈ। ਕਿਉਂਕਿ ਤੂੰ ਹੰਕਾਰ ਦਾ ਸ਼ਿਕਾਰ ਹੋ ਕੇ ਕਰਤਾਰ ਦੀ ਰਚਨਾ ਨੂੰ ਬਰਬਾਦ ਕਰਨ ਲੱਗਾ ਸੀ ਕਰਤਾਰ ਕਰਤਾ ਤੇ ਪਾਰਬ੍ਰਹਮ ਹੈ ਜੀਵ ਉਸ ਦਾ ਮੁਕਾਬਲਾ ਨਹੀਂ ਕਰ ਸਕਦਾ। ਕਿਸੇ ਨੂੰ ਮਾਰਨਾ ਤੇ ਜੀਉਂਦਾ ਰਖਣਾ ਉਸ ਦੇ ਹੱਥ ਵਸ ਹੈ ਬੈਠੀਏ।

ਪੀਰ ਗੁਰੂ ਜੀ ਦੇ ਸਨਮੁਖ ਬੈਠ ਗਿਆ। ਲਾਗੇ ਚੇਲੇ ਬੈਠ ਗਏ। ਸ਼ਹਿਰ ਦੇ ਵਾਸੀ ਬੈਠੇ ਹੋਏ ਇਕ ਦੂਸਰੇ ਵਲ ਦੇਖ ਦੇਖਕੇ ਅੱਖਾਂ ਨਾਲ ਇਸ਼ਾਰੇ ਕਰ ਕਰਕੇ ਗੁਰੂ ਜੀ ਦੀ ਉਪਮਾ ਕਰ ਰਹੇ ਸਨ ਕਿ ਗੁਰੂ ਕਿੰਨਾ ਚੰਗਾ ਤੇ ਵਡਾ ਹੈ, ਜਿਸ ਕੋਲ ਪੀਰ ਚਲ ਕੇ ਆ ਗਿਆ ਹੈ। ਗੁਰੂ ਜੀ ਨੇ ਮਰਦਾਨੇ ਨੂੰ ਆਖਿਆ, ਮਰਦਾਨਿਆਂ ! ਰਤਾ ਰਬਾਬ ਵਜਾ ਕਰਤਾਰ ਦੀ ਬਾਣੀ ਦਾ ਗਾਇਨ ਕਰੀਏ ਪੀਰ ਜੀ ਨੂੰ ਸ਼ਾਂਤੀ ਆਵੇ। ਮਰਦਾਨੇ ਨੇ ਰਬਾਬ ਵਜਾਯਾ, ਰਬਾਬ ਦੀਆਂ ਤਾਰਾਂ ਵਿਚੋਂ ਅਵਾਜ਼ ਨਿਕਲੀ ਸਤਿ ਕਰਤਾਰ ਤੂੰ ਈਂ ਤੂੰ। ਗੁਰੂ ਜੀ ਨੇ ਬਾਣੀ ਉਚਾਰੀ—

*ਕੁੰਗੂ ਕੀ ਕਾਂਇਆ ਰਤਨਾ ਕੀ ਲਲਿਤਾ ਅਗਰਿ ਵਾਸੁ ਤਨਿ ਸਾਸੁ ॥*
*ਅਠਸਠਿ ਤੀਰਥ ਕਾ ਮੁਖਿ ਟਿਕਾ ਤਿਤੁ ਘਟਿ ਮਤਿ ਵਿਗਾਸੁ ॥*
*ਓਤੁ ਮਤੀ ਸਾਲਾਹਣਾ ਸਚੁ ਨਾਮੁ ਗੁਣਤਾਸੁ ॥੧॥*
*ਬਾਬਾ ਹੋਰ ਮਤਿ ਹੋਰ ਹੋਰ ॥*
*ਜੇ ਸਉ ਵੇਰ ਕਮਾਈਐ ਕੂੜੈ ਕੂੜਾ ਜੋਰੁ ॥੧॥ ਰਹਾਉ ॥*

ਗੁਰੂ ਜੀ ਫੁਰਮਾਉਂਦੇ ਹਨ ਸੁਣੋਂ ਪੀਰ ਜੀ ! ਜੋ ਸਚੇ ਪੀਰ ਹੁੰਦੇ ਨੇ ਓਹਨਾਂ ਦਾ ਸਰੀਰ ਕੇਸਰ ਵਾਂਗ ਸੁਗੰਧੀ ਦੇਣ ਵਾਲਾ ਹੁੰਦਾ ਹੈ। ਉਨ੍ਹਾਂ ਦੇ ਲਾਗੇ ਬੈਠਿਆਂ ਸ਼ਾਂਤੀ ਤੇ ਅਨੰਦ ਪ੍ਰਾਪਤ ਹੁੰਦਾ ਹੈ ਸੇਕ ਨਹੀਂ ਆਉਂਦਾ, ਜਬਾਨ ਐਸੀ ਮਿੱਠੀ ਤੇ ਸਰਲ ਹੁੰਦੀ ਹੈ ਜਿਵੇਂ ਨਿਰਮਲ ਜਲ ਦੀ ਨਦੀ ਵਗਦੀ ਹੈ। ਜੋ ਬਚਨ ਜ਼ਬਾਨ ਤੋਂ ਨਿਕਲਦਾ ਹੈ, ਉਹ ਅਮੋਲਕ ਰਤਨ ਹੁੰਦਾ ਹੈ। ਜਦੋਂ ਚੰਗਾ ਪੀਰ ਸਾਹ ਲੈਂਦਾ ਹੈ ਤਾਂ ਚੰਦਨ ਵਰਗੀ ਸੁਗੰਧੀ ਆਉਂਦੀ ਹੈ। ਇਹ ਨਹੀਂ ਹੁੰਦਾ ਕਿ ਪੀਰ ਕੋਲੋਂ ਲੋਕਾਂ ਨੂੰ ਡਰ ਆਉਂਦਾ ਹੋਵੇ। (ਸਚੇ ਪੀਰ ਦੇ) ਚੇਹਰੇ ਉਤੇ ਜੋ ਤਿਲਕ ਹੋਵੇ ਜਾਂ ਚੇਹਰੇ ਦਾ ਪ੍ਰਭਾਵ ਐਸਾ ਹੋਣਾ ਚਾਹੀਏ ਜਿਸ ਦੇ ਦਰਸ਼ਨ ਕੀਤੀਆਂ ਅਠਾਹਠ ਤੀਰਥਾਂ ਦੇ ਇਸ਼ਨਾਨ ਜਿੰਨਾ ਮਹਾਤਮ ਹੋਵੇ, ਹਿਰਦਾ ਖਿੜਿਆ ਹੋਇਆ ਹੋਣਾ ਚਾਹੀਦਾ ਹੈ ਜਿਵੇਂ ਗੁਲਾਬ ਦਾ ਫੁਲ ਹੁੰਦਾ ਹੈ ਤੇ ਸਿਆਣਪ ਨਾਲ ਸੋਚਣ ਵਾਲਾ ਹੁੰਦਾ ਹੈ। ਹੋਰ ਕੋਈ ਅਕਲ ਨਹੀਂ ਹੋਣੀ ਚਾਹੀਦੀ,

ਜੇ ਨੇਕੀ, ਪ੍ਰਭੂ ਸਿਮਰਨ ਛੱਡ ਕੇ ਹੋਰ ਧੰਦਿਆਂ ਵਿਚ ਲਗ ਜਾਵੇ ਤਾਂ ਓਹ ਪੀਰ ਨਹੀਂ ਹੋ ਸਕਦਾ। ਮਾੜੇ ਪੀਰਾਂ ਦੇ ਇਹ ਲੱਛਣ ਹੁੰਦੇ ਹਨ—

*ਪੂਜ ਲਗੈ ਪੀਰੁ ਆਖੀਐ ਸਭੁ ਮਿਲੈ ਸੰਸਾਰੁ॥*
*ਨਾਉ ਸਦਾਏ ਆਪਣਾ ਹੋਵੈ ਸਿਧੁ ਸੁਮਾਰੁ॥*
*ਜਾ ਪਤਿ ਲੇਖੈ ਨਾ ਪਵੈ ਸਭਾ ਪੂਜ ਖੁਆਰੁ॥੨॥*

ਇਹ ਪੀਰੀ ਨਹੀਂ, ਪੂਜਾ ਦਾ ਧਾਨ ਹਾਸਲ ਕਰੇ, ਕਰਾਮਾਤ ਦਿਖਾਲ ਦਿਖਾਲ ਵੱਡਾ ਬਣੇ ਤੇ ਹੰਕਾਰ ਕਰੇ। ਪੂਜਾ ਜਾਂ ਮੰਨਤ ਦੇ ਨਾ ਦੇਣ ਉਤੇ ਐਨਾ ਕ੍ਰੋਧਵਾਨ ਹੋਵੇ ਕਿ ਆਪਾ ਹੀ ਭੁਲ ਜਾਵੇ। ਆਪਣੇ ਸੇਵਕ ਨੂੰ ਮਾਰਨ ਉਤੇ ਤੁਲ ਜਾਵੇ। ਐਸੇ ਪੀਰ ਦੀ ਪੀਰੀ ਤੇ ਭਗਤੀ ਨਿਸਫਲ ਜਾਂਦੀ ਹੈ ਓਹ ਕਦੀ ਜੀਵਨ ਵਿਚ ਸਫਲਤਾ ਪ੍ਰਾਪਤ ਨਹੀਂ ਕਰ ਸਕਦਾ। ਮਨੁਖ ਸਦਾ ਭੁਲਣਹਾਰ ਹੈ। ਇਹ ਮੌਤ ਤੇ ਇਕੱਲਤਾ ਤੋਂ ਡਰਦਾ ਹੈ। ਮਾਯਾ ਔਲਾਦ ਸੁਖ ਦਾ ਚਾਹਵਾਨ ਹੈ। ਇਹ ਚੀਜ਼ਾਂ ਲੈਣ ਵਾਸਤੇ ਕਈ ਵਾਰ ਐਸੀਆਂ ਮੰਨਤਾਂ ਮੰਨ ਲੈਂਦਾ ਹੈ ਜੋ ਇਸ ਕੋਲੋਂ ਪੂਰੀਆਂ ਨਹੀਂ ਹੋ ਸਕੀਆਂ। ਜੇ ਸੇਵਕ ਮੰਨਤ ਨਾ ਦੇ ਸਕੇ ਤਾਂ ਪੀਰ ਨੂੰ ਕ੍ਰੋਧ ਨਹੀਂ ਕਰਨਾ ਚਾਹੀਏ। ਸ਼ਾਂਤ ਚਿਤ ਰਹੇ ਜਿਵੇਂ ਚੰਦਨ ਆਪਣਾ ਸੁਗੰਧੀ ਵਾਲਾ ਸੁਭਾ ਨਹੀਂ ਛਡਦਾ ਭਾਵੇਂ ਅੱਗ ਜਲ ਵਿਚ ਸੁਟ ਦਿਤਾ ਜਾਵੇ ਓਹ ਜਲ ਤੇ ਅੱਗ ਨੂੰ ਸੁਗੰਧੀ ਵਾਲਾ ਕਰ ਦੇਂਦਾ ਹੈ। ਇਸ ਵਾਸਤੇ ਪੀਰ (ਭਗਤ) ਨੂੰ ਸਦਾ ਇਹ ਸੋਚਣਾ ਚਾਹੀਏ—

*ਜਿਨ ਕਉ ਸਤਿਗੁਰਿ ਥਾਪਿਆ ਤਿਨ ਮੇਟਿ ਨ ਸਕੈ ਕੋਇ॥*
*ਓਨਾ ਅੰਦਰਿ ਨਾਮੁ ਨਿਧਾਨੁ ਹੈ ਨਾਮੋ ਪਰਗਟੁ ਹੋਇ॥*
*ਨਾਉ ਪੂਜੀਐ ਨਾਉ ਮੰਨੀਐ ਅਖੰਡੁ ਸਦਾ ਸਚੁ ਸੋਇ॥੩॥*

ਪ੍ਰਮਾਤਮਾ ਸਰਬ ਸ਼ਕਤੀਵਾਨ ਹੈ। ਉਸ ਨੇ ਜਿਸ ਜੀਵ ਜਾਂ ਚੀਜ਼ ਨੂੰ ਜਿਸ ਥਾਂ ਟਿਕਾ ਦਿਤਾ ਹੈ, ਓਹ ਚੀਜ਼ ਜਾਂ ਜੀਵ ਉਸ ਥਾਂ ਤੋਂ ਪ੍ਰਮਾਤਮਾ ਦੀ ਇੱਛਾ ਤੋਂ ਬਿਨਾਂ ਨਹੀਂ ਮੇਟਿਆ ਜਾ ਸਕਦਾ। ਭਾਵ ਕਿਸੇ ਦੇ ਮਾਰਨ ਜਾਂ ਜੀਉਂਦੇ ਰਖਣ ਵਾਲਾ ਆਪ ਪ੍ਰਮਾਤਮਾ ਹੈ। ਜੋ ਚੰਗੇ ਫਕੀਰ ਹਨ ਓਹ ਹਿਰਦੇ ਵਿਚ ਪ੍ਰਮਾਤਮਾ ਨੂੰ ਯਾਦ ਰਖਦੇ ਹਨ, ਜੇ ਓਹ ਸੰਸਾਰ ਵਿਚ ਪ੍ਰਸਿਧਤਾ ਹਾਸਲ ਕਰਦੇ ਹਨ ਤਾਂ ਪ੍ਰਮਾਤਮਾ ਦੇ ਸਿਮਰਨ ਕਾਰਨ ਹੀ ਹੁੰਦੇ ਹਨ। ਕਰਾਮਾਤਾਂ ਕਰਕੇ ਨਹੀਂ ਜਾਂ ਜਿਸਮ ਸੋਹਣੇ ਕਰਕੇ ਜਾਂ ਗਲਾਂ ਬਹੁਤੀਆਂ ਕਰਨ ਦੇ ਕਾਰਨ ਵਡੇ ਬਣਦੇ ਹਨ। ਐਸੇ

ਉਤਮ ਪੁਰਸ਼ ਵਾਹਿਗੁਰੂ ਨੂੰ ਨਿਤਾ ਪ੍ਰਤੀ ਸਿਮਰਦੇ ਰਹਿੰਦੇ ਹਨ। ਆਪ ਸ਼ਾਂਤ ਰਹਿੰਦੇ ਤੇ ਹੋਰਨਾਂ ਨੂੰ ਸ਼ਾਂਤ ਰਖਦੇ ਹਨ, ਪਰ ਉਸ ਦੇ ਉਲਟ ਮੂਰਖ ਪੀਰਾਂ ਦਾ ਇਹ ਹਾਲ ਹੁੰਦਾ ਹੈ—

*ਖੇਹੂ ਖੇਹ ਰਲਾਈਐ ਤਾ ਜੀਉ ਕੇਹਾ ਹੋਇ॥*
*ਜਲੀਆ ਸਭਿ ਸਿਆਣਪਾ ਉਠੀ ਚਲਿਆ ਰੋਇ॥*
*ਨਾਨਕ ਨਾਮਿ ਵਿਸਾਰਿਐ ਦਰਿ ਗਇਆ ਕਿਆ ਹੋਇ॥੪॥੮॥*

*(ਸ੍ਰੀਰਾਗ ਮ: ੧)*

ਕਈ ਐਸੇ ਲੋਕ ਹਨ ਜੋ ਪ੍ਰਭੂ ਸਿਮਰਨ ਛਡਕੇ ਦੇਵੀ ਦੇਵਤਾ ਤੇ ਤਨ ਤੇ ਭਸਮ ਮਲ ਕੇ ਨੰਗੇ ਤਨ ਨੂੰ ਸਾੜ ਕੇ ਪਖੰਡ ਕਰਦੇ ਹਨ। ਓਹ ਤਾਂ ਤਨ ਭਸਮ ਮਿਟੀ ਦੀ ਪੂਜਾ ਨਾਲ ਰਲਾਕੇ ਆਪਣੇ ਆਪ ਦਾ ਅੰਤ ਕਰ ਲੈਂਦੇ ਹਨ। ਮਨੁਖਾਂ ਜਨਮ ਨੂੰ ਐਵੇਂ ਭੰਗ ਦੇ ਭਾੜੇ ਗਵਾ ਦੇਂਦੇ ਹਨ। ਜਦੋਂ ਮਰ ਗਿਆ ਤਾਂ ਸਾਰੀਆਂ ਉਸ ਦੀਆਂ ਕੂੜੀਆਂ ਸਿਆਣਪਾਂ ਸੜ ਕੇ ਸੁਵਾਹ ਹੋ ਗਈਆਂ। ਜੀਵ ਰੋਂਦਾ ਹੋਇਆ ਉਠ ਕੇ ਤੁਰ ਪਿਆ। (ਗੁਰੂ ਜੀ ਆਖਦੇ ਹਨ) ਮੂਰਖ ਨੇ ਪ੍ਰਮਾਤਮਾ ਦੇ ਸਿਮਰਨ ਨੂੰ ਤਾਂ ਛੱਡ ਦਿਤਾ ਸੀ। ਦਰਗਾਹੋਂ ਜਾਕੇ ਜਦੋਂ ਹਿਸਾਬ ਹੋਵੇਗਾ ਤਾਂ ਉਸ ਦੀ ਕੀ ਦਸ਼ਾ ਹੋਵੇਗੀ ? ਓਹ ਜਮਦੂਤਾਂ ਨੂੰ ਕੀ ਜਵਾਬ ਦੇਵੇਗਾ ?

ਰਬੀ ਬਾਣੀ ਨੂੰ ਪੀਰ ਨੇ ਸੁਣਿਆਂ। ਓਹਦਾ ਚਿਤ ਸ਼ਾਂਤ ਹੋ ਗਿਆ। ਹੰਕਾਰਤਾ ਦਾ ਤਾਪ ਲਥ ਗਿਆ। ਓਹਦੇ ਦੋਵੇਂ ਹੱਥ ਜੁੜ ਗਏ ਝਟ ਗੁਰੂ ਜੀ ਦੇ ਚਰਨਾਂ ਉਤੇ ਮੱਥਾ ਟੇਕ ਕੇ ਨਿਹਾਲ ਹੋ ਗਿਆ। ਮੈਨੂੰ ਖਿਮਾਂ ਕਰਨੀ ਸਚੇ ਖੁਦਾ ਮੈਂ ਹੰਕਾਰ ਵਿਚ ਆਕੇ ਭੁਲ ਗਿਆ ਸਾਂ। ਤਪ ਨੇ ਮੇਰੇ ਤਨ ਮਨ ਨੂੰ ਤਪਾ ਦਿਤਾ ਸੀ। ਦਾਤਾ ! ਵੇਲੇ ਸਿਰ ਆ ਪਹੁੰਚਿਓ ! ਜੇ ਮੈਂ ਪਾਪ ਕਰ ਬੈਠਦਾ ਤਾਂ ਕੀ ਪਤਾ ਕਿੰਨੇ ਜਨਮ ਠੋਕਰਾਂ ਖਾਂਦਾ।

ਸ਼ਹਿਰ ਸਿਆਲਕੋਟ ਵਿਚ ਖੁਸ਼ੀਆਂ ਦਾ ਹੜ ਆ ਗਿਆ। ਵਾਜੇ ਵਜਣ ਲਗੇ, ਦੀਪਮਾਲਾ ਹੋਣ ਲਗੀ ਸਦਾਬਰਤ ਖੁਲ੍ਹ ਗਏ। ਸ਼ਹਿਰ ਦਾ ਜੀ-ਜੀ ਗੁਰੂ ਜੀ ਦੇ ਦਰਸ਼ਨ ਕਰਨ ਵਾਸਤੇ ਆਇਆ। ਕਈ ਦਿਨ ਸਿਆਲਕੋਟ ਵਿਚ ਰਹੇ ਤੇ ਸਤਿਸੰਗ ਕਰਕੇ ਜੀਵਾਂ ਨੂੰ ਸਿਧੇ ਰਾਹ ਪਾਉਂਦੇ ਰਹੇ। ਪੀਰ ਹਮਜ਼ਾ ਗੌਂਸ ਸੁਧਰ ਕੇ ਨਿਰਾ ਸੋਨਾ ਬਣ ਗਿਆ, ਉਹ ਖੁਦਾ ਦੀ ਸਚੀ ਭਗਤੀ ਕਰਨ ਲਗਾ।

# ੮੯. ਮੀਏਂ ਮਿਠੇ ਨਾਲ ਗੋਸ਼ਟ

ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਮੇਂ ਪੰਜਾਬ ਵਿਚ ਸੂਫੀ ਫਕੀਰਾਂ ਦਾ ਬਹੁਤਾ ਜ਼ੋਰ ਸੀ ਸੂਫੀ ਫਕੀਰ ਭਗਤ ਤੇ ਤਪੱਸਵੀ ਚੰਗੇ ਸਨ ਪਰ ਈਰਖਾ ਤੇ ਹੰਕਾਰ ਉਨ੍ਹਾਂ ਅੰਦਰ ਬਹੁਤ ਸੀ। ਹਿਰਦੇ ਤਪੇ ਰਹਿੰਦੇ ਸੀ ਜੇ ਕੋਈ ਉਹਨਾਂ ਨੂੰ ਛਡਦਾ ਜਾਂ ਬਹਿਸ ਕਰਦਾ ਤਾਂ ਗਰਮ ਹੋ ਕੇ ਮਰਣ ਮਰੌਣ ਉਤੇ ਤੁਲ ਜਾਂਦੇ। ਪੀਰ ਹਮਜ਼ਾ ਗੌਂਸ ਵਰਗਾ ਦੂਸਰਾ ਸੂਫੀ ਫਕੀਰ ਮੀਆਂ ਮਿਠਾ ਸੀ ਇਹ ਸਿਆਲਕੋਟ ਤੋਂ ਥੋੜ੍ਹੀ ਦੂਰ ਰਹਿੰਦਾ ਸੀ ਹਮਜ਼ਾ ਗੌਂਸ ਨੂੰ ਸਿਧੇ ਰਾਹ ਪਾਕੇ ਗੁਰੂ ਜੀ ਮੀਏਂ ਮਿਠੇ ਵਲ ਗਏ।

ਮੀਏਂ ਦੇ ਬੇਅੰਤ ਚੇਲੇ ਸਨ ਤਪ ਆਤਮ ਗਿਆਨ ਅਲਮਸਤੀ ਤੇ ਸੁਤੰਤਰਤਾ ਦਾ ਦਿਖਾਵਾ ਕਰ ਕਰਕੇ ਉਸ ਨੇ ਬਹੁਤ ਸਾਰੇ ਹਿੰਦੂ ਗਭਰੂ ਮੁਸਲਮਾਨ ਬਣਾ ਲਏ ਸਨ ਧਾਗੇ ਤਵੀਤ ਤੇ ਜੰਤ੍ਰ ਮੰਤ੍ਰ ਕਰਦਾ ਸੀ ਹਜ਼ਾਰਾਂ ਇਸਤਰੀ ਮਰਦ ਉਸ ਦੇ ਡੇਰੇ ਬੈਠੇ ਰਹਿੰਦੇ। ਕੋਈ ਔਲਾਦ ਦੀ ਮੰਗ ਕਰਦਾ ਕੋਈ ਦੁਸ਼ਮਨ ਦੀ ਤਬਾਹੀ ਚਾਹੁੰਦਾ। ਕੋਈ ਮਰਦ ਧਾਗਾ ਕਰਵਾਉਂਦਾ ਕਿ ਕੋਈ ਇਸਤਰੀ ਉਹਦੇ ਪੰਜੇ ਵਿਚ ਫਸ ਜਾਵੇ। ਐਸੀਆਂ ਗੈਰ ਕੁਦਰਤੀ ਗਲਾਂ ਹੁੰਦੀਆਂ ਸਨ ਭਰਮ ਤੇ ਪਾਖੰਡ ਬਹੁਤ ਸੀ ਚੇਲੇ ਨਿਰਾਲੇ ਸਨ। ਚੇਲਿਆਂ ਵਿਚ ਐਸੇ ਪੁਰਸ਼ ਸਨ ਜੋ ਦੁਰਾਚਾਰੀ ਸਨ। ਚਰਸ ਤੇ ਭੰਗ ਪੀਕੇ ਪਾਗਲ ਹੋਏ ਬੁਰਿਆਈਆਂ ਹੀ ਸੋਚਦੇ ਰਹਿੰਦੇ ਸਨ। ਅਨੇਕਾਂ ਪਤੀਬ੍ਰਤਾ ਇਤਸਰੀਆਂ ਦੇ ਧਰਮ ਨੂੰ ਦਾਗ ਲਾਇਆ ਜਾਂਦਾ ਸੀ। ਮੀਏਂ ਮਿਠੇ ਦੇ ਡੇਰੇ ਦੀ ਅੰਧੇਰ ਗਰਦੀ ਦੀ ਚਰਚਾ ਦੂਰ ਦੂਰ ਖਿਲਰੀ ਹੋਈ ਸੀ, ਗੁਰੂ ਜੀ ਨੂੰ ਵੀ ਜਦੋਂ ਕਿਸੇ ਦੁਖੀਏ ਨੇ ਇਹ ਵਾਰਤਾ ਸੁਣਾਈ ਤਾਂ ਉਹਨਾਂ ਨੇ ਉਸੇ ਸਮੇਂ ਮੀਏਂ ਮਿਠੇ ਵਲ ਧਾਈ ਕਰ ਦਿਤੀ।

ਵਸੋਂ ਤੋਂ ਬਾਹਰ ਮੀਏਂ ਮਿਠੇ ਦਾ ਡੇਰਾ ਸੀ, ਗੁਰੂ ਜੀ ਦੇ ਡੇਰੇ ਦੇ ਲਾਗੇ ਰਾਹ ਉਤੇ ਜਾ ਬੈਠੇ। ਗੁਰੂ ਜੀ ਦਾ ਬਾਣਾ ਨਾ ਹਿੰਦੂ ਸਾਧਾਂ ਵਰਗਾ ਸੀ ਤੇ ਨਾ ਮੁਸਲਮਾਨ ਫਕੀਰਾਂ ਵਾਲਾ। ਮੀਏਂ ਮਿਠੇ ਦੇ ਚੇਲੇ ਤੇ ਯਾਤਰੂ ਗੁਰੂ ਜੀ ਤੇ ਮਰਦਾਨੇ ਨੂੰ ਦੇਖਕੇ ਹੈਰਾਨ ਹੋਏ। ਕਈ ਕੋਲ ਖਲੋ ਗਏ, ਮਨਚਲੇ ਪੁਛਣ ਵੀ ਲਗੇ ਅਤੀਤ ਜੀ ਕਿਥੋਂ ਆਏ ਜੇ ? ਕੌਣ ਹੁੰਦੇ ਜੇ ? ਪਰ ਗੁਰੂ ਜੀ ਚੁਪ ਰਹੇ ਕਿਸੇ ਨਾਲ ਕੋਈ ਬਚਨ ਬਿਲਾਸ ਨਹੀਂ ਕੀਤਾ। ਮਰਦਾਨੇ ਨੇ ਰਬਾਬ ਦੀਆਂ

ਤਰਬਾਂ ਨੂੰ ਹਿਲਾਇਆ। ਇਲਾਹੀ ਰਾਗ ਦੇ ਨਗਮੇਂ ਨਿਕਲੇ ਅੰਮ੍ਰਿਤ ਜੀਵਨ ਦੀ ਬਰਖਾ ਹੋਣ ਲਗੀ। ਗੁਰੂ ਜੀ ਪ੍ਰਭੂ ਪ੍ਰੇਮ ਵਿਚ ਮਗਨ ਹੋ ਕੇ ਪ੍ਰਭੂ ਦੇ ਕੰਮਾਂ ਦੀ ਅਗਮਤਾ ਦਸਣ ਲਗੇ, ਸਾਹਿਬਾਂ ਨੇ ਉਚਾਰਿਆ—

*ਪਾਤਾਲਾ ਪਾਤਾਲ ਲਖ ਆਗਾਸਾ ਆਗਾਸ ॥ ਓੜਕ ਓੜਕ ਭਾਲਿ ਥਕੇ ਵੇਦ ਕਹਨਿ ਇਕ ਵਾਤ ॥ ਸਹਸ ਅਠਾਰਹ ਕਹਨਿ ਕਤੇਬਾ ਅਸੁਲੂ ਇਕੁ ਧਾਤੁ ॥ ਲੇਖਾ ਹੋਇ ਤ ਲਿਖੀਐ ਲੇਖੈ ਹੋਇ ਵਿਣਾਸੁ ॥ ਨਾਨਕ ਵਡਾ ਆਖੀਐ ਆਪੇ ਜਾਣੈ ਆਪੁ ॥੨੨॥*

*(ਜਪੁ ਜੀ ਸਾਹਿਬ)*

ਤਿਸਦਾ ਪ੍ਰਮਾਰਥ—ਪ੍ਰਭੂ ਦੀ ਕੁਦਰਤ ਦਾ ਪਤਾ ਨਹੀਂ ਲਗ ਸਕਦਾ ਦਾਤੇ ਦੇ ਨਿਰਾਲੇ ਚੋਜ ਹਨ। ਪ੍ਰਮਾਤਮਾ ਨੇ ਜੋ ਦੁਨੀਆਂ ਬਣਾਈ ਹੈ ਉਸ ਵਿਚ ਲੱਖਾਂ ਅਕਾਸ਼ ਬਣਾਏ ਹਨ ਤੇ ਲੱਖਾਂ ਪਤਾਲ ਬ੍ਰਹਮਾ ਜਿਹੇ ਪਤਾਲਾਂ ਦੀ ਹਾਥ ਲੈਣ ਲਗੇ ਪਰ ਉਹਨਾਂ ਨੂੰ ਕਖ ਪਤਾ ਨਾ ਲਗਾ। ਆਖਰ ਵੇਦਾਂ ਵਿਚ ਰਿਸ਼ੀਆਂ ਨੂੰ ਲਿਖਣਾ ਪਿਆ ਕਿ ਕੋਈ ਪਤਾ ਨਹੀਂ ਕਿੰਨੇ ਪਤਾਲ ਹਨ। ਇਸਲਾਮ ਦੀਆਂ ਕਿਤਾਬਾਂ ਵਿਚ ੧੮ ਹਜ਼ਾਰ ਆਲਮ ਤੇ ਹਿੰਦੂ ਚੁਰਾਸੀ ਲਖ ਜੂਨ ਮੰਨਦੇ ਹਨ। ਇਹ ਸਭ ਨਾਸ਼ਵੰਤ ਹਨ ਇਕ ਸਚਾ ਪ੍ਰਭੂ ਹੀ ਅਸਲ ਵਸਤੂ ਹੈ ਜੋ ਨਾਸ ਨਹੀਂ ਹੁੰਦਾ ਪ੍ਰਮਾਤਮਾ ਦਾ ਹਿਸਾਬ ਲਿਖਿਆ ਨਹੀਂ ਜਾਂਦਾ ਓਹ ਬੇਅੰਤ ਹੈ ਲਿਖਣ ਤੇ ਦਸਣ ਵਾਲੇ ਨਾਸ ਹੋ ਜਾਂਦੇ ਹਨ। ਗੁਰੂ ਜੀ ਕਹਿੰਦੇ ਹਨ ਪ੍ਰਮਾਤਮਾ ਕਿੰਨਾ ਵਡਾ ਹੈ ਇਸ ਭੇਦ ਦਾ ਪਤਾ ਪ੍ਰਮਾਤਮਾ ਨੂੰ ਹੀ ਹੈ। ਕੋਈ ਪੁਰਸ਼ ਪਤਾ ਨਹੀਂ ਲਾ ਸਕਦਾ। ਜੇ ਕੋਈ ਆਖਦਾ ਹੈ ਕਿ ਮੈਂ ਪ੍ਰਮਾਤਮਾ ਦੇ ਕੰਮਾਂ ਦਾ ਭੇਦ ਪਾ ਲਿਆ ਹੈ ਤਾਂ ਉਹ ਝੂਠ ਬੋਲਦਾ ਹੈ—

*ਸਾਲਾਹੀ ਸਾਲਾਹਿ ਏਤੀ ਸੁਰਤਿ ਨ ਪਾਈਆ ॥ ਨਦੀਆ ਅਤੈ ਵਾਹ ਪਵਹਿ ਸਮੁੰਦਿ ਨ ਜਾਣੀਅਹਿ ॥ ਸਮੁੰਦ ਸਾਹ ਸੁਲਤਾਨ ਗਿਰਹਾ ਸੇਤੀ ਮਾਲੁ ਧਨੁ ॥ ਕੀੜੀ ਤੁਲਿ ਨ ਹੋਵਨੀ ਜੇ ਤਿਸੁ ਮਨਹੁ ਨ ਵੀਸਰਹਿ ॥੨੩॥*

*(ਜਪੁ ਜੀ ਸਾਹਿਬ)*

ਪ੍ਰਮਾਤਮਾ ਦੀ ਵਡਿਆਈ ਕਰਨ ਵਾਲਿਆਂ ਨੇ ਉਸ ਨੂੰ ਵਡਾ ਸਲਾਹਿਆ ਹੈ ਪਰ ਉਹਨਾਂ ਦੀ ਸੁਰਤ ਨੇ ਪ੍ਰਭੂ ਵਡਿਆਈ ਦਾ ਇਕ ਕਿਣਕਾ ਬਿਆਨ ਕੀਤਾ ਹੈ ਜਿਵੇਂ ਸਮੁੰਦਰ ਵਿਚ ਨਦੀਆਂ ਜਾ ਡਿਗਦੀਆਂ ਹਨ ਅਤੇ ਕਈ ਨਾਲੇ

ਜਾ ਪੈਂਦੇ ਹਨ ਉਹ ਸਮੁੰਦਰ ਵਿਚ ਹੀ ਅਭੇਦ ਹੋ ਜਾਂਦੇ ਹਨ। ਸਮੁੰਦਰ ਦੀ ਹਾਥ ਨਹੀਂ ਲੈ ਸਕਦੇ ਕਿ ਸਮੁੰਦਰ ਕਿੰਨਾ ਵਡਾ ਹੈ। ਸਮੁੰਦਰ ਇਕ ਵਡਾ ਪਾਤਸ਼ਾਹ ਹੈ। ਇਸ ਦੇ ਅੰਦਰ ਕਰੋੜਾਂ ਹੀਰੇ ਮੋਤੀ ਪਏ ਹਨ ਪਰ ਕਿਸੇ ਨੂੰ ਗਿਆਨ ਨਹੀਂ। ਪਰ ਗੁਰੂ ਜੀ ਆਖਦੇ ਹਨ—ਕੋਈ ਚਕਰਵਰਤੀ ਪਾਤਸ਼ਾਹ ਵੀ ਕੀੜੀ ਦੀ ਬਰਾਬਰੀ ਨਹੀਂ ਕਰ ਸਕਦਾ ਜੇ ਕੀੜੀ ਪ੍ਰਮਾਤਮਾ ਦਾ ਸਿਮਰਨ ਕਰਦੀ ਹੈ, ਭਾਵ ਕੀ ਗਰੀਬ ਪੁਰਸ਼ ਜੇ ਪ੍ਰਭੂ ਦੀ ਭਗਤੀ ਕਰੇ ਤਾਂ ਉਹ ਸਦਾ ਉਚਾ ਹੁੰਦਾ ਹੈ। ਅਮੀਰ, ਰਾਜੇ ਮਹਾਰਾਜੇ ਉਸ ਨਾਲੋਂ ਨੀਵੇਂ ਹਨ। ਏਹੋ ਜਿਹਾ ਵੱਡਾ ਹੈ ਮੇਰਾ ਪ੍ਰਭੂ !

ਗੁਰੂ ਜੀ ਨੇ ਪ੍ਰੇਮ ਨਾਲ ਮਿੱਠੀ ਤੇ ਰਸ ਭਰੀ ਲੈਅ ਵਿਚ ਇਹ ਪਉੜੀਆਂ ਗਾਈਆਂ। ਗੁਰੂ ਜੀ ਦੀਆਂ ਪਉੜੀਆਂ ਸੁਣ ਕੇ ਸੁਨਣ ਵਾਲੇ ਝੂੰਮਣ ਲਗ ਪਏ। ਉਹਨਾਂ ਦੇ ਵਸੇ ਹੋਏ ਸਦੀਆਂ ਤੋਂ ਹਨ੍ਹੇਰੇ ਹਿਰਦਿਆਂ ਵਿਚ ਚਾਨਣ ਹੋਣ ਲਗਾ। ਇਕ ਉਹਨਾਂ ਵਿਚ ਮੀਏਂ ਮਿਠੇ ਦਾ ਬੜਾ ਸਿਆਣਾ ਚੇਲਾ ਸੀ ਉਸ ਨੇ ਇਸਲਾਮ ਮਤ ਦੀਆਂ ਪੁਸਤਕਾਂ ਦਾ ਗਿਆਨ ਸੁਣਿਆ ਹੋਇਆ ਸੀ। ਉਸ ਨੇ ਬਹੁਤ ਸਾਰੀਆਂ ਐਸੀਆਂ ਗਲਾਂ ਸੁਣੀਆਂ ਹੋਈਆਂ ਸਨ ਜੋ ਗੁਰੂ ਜੀ ਦੇ ਬਚਨਾਂ ਨਾਲ ਨਹੀਂ ਸਨ ਟਕਰਾਂਦੀਆਂ। ਉਹ ਨੱਠਾ ਨੱਠਾ ਮੀਏਂ ਮਿਠੇ ਕੋਲ ਗਿਆ ਹੱਥ ਜੋੜਕੇ ਅਰਜ਼ ਕੀਤੀ—ਹੇ ਮੁਰਸ਼ਦ ! ਦੋ ਅਤੀਤ ਆਏ ਹਨ ਉਨ੍ਹਾਂ ਦਾ ਬਾਣਾ ਨਿਰਾਲਾ ਹੈ, ਬੋਲ ਨਿਰਾਲਾ ਹੈ ਤੇ ਉਹ ਕਲਾਮ ਵੀ ਨਿਰਾਲਾ ਪੜ੍ਹਦੇ ਹਨ।

ਮੀਆਂ ਮਿਠਾ—ਕੀ ਆਖਦੇ ਹਨ ?

ਚੇਲਾ—ਇਕ ਨੇ ਆਖਿਆ ਹੈ ਲਖਾਂ ਪਤਾਲ ਹਨ ਤੇ ਲਖਾਂ ਅਕਾਸ਼ ਖੁਦਾ ਦੇ ਕੰਮਾਂ ਦੀ ਹਾਥ ਨਹੀਂ ਆਉਂਦੀ ਪਰ ਤੁਸੀਂ ਤੇ ਸਾਰੇ ਮੁਸਲਮਾਨ ਤਾਂ ਚੌਦਾਂ ਤਬਕ (ਸਤ ਪਤਾਲ ਤੇ ਸਤ ਅਸਮਾਨ) ਮੰਨਦੇ ਜੇ ਸੋ ਕੌਣ ਸਚਾ ਹੈ ?

ਮੀਆਂ ਮਿਠਾ—ਅਸੀਂ ਤਾਂ ਉਹ ਕੁਝ ਦਸਦੇ ਹਾਂ ਕਹਿੰਦੇ ਹਾਂ ਜੋ ਕੁਝ ਵਲੀ ਦਸ ਗਏ ਨੇ। ਇਹ ਅਤੀਤ ਖਬਰੇ ਕੌਣ ਹੈ ?

ਚੇਲਾ—ਪਤਾ ਕਰੋ ਅਗੇ ਜਾਕੇ ਮਿਲੋ। ਕੰਮ ਨਾ ਵਿਚੁਲ ਜਾਵੇ ਉਹ ਤਾਂ ਕੁਫਰ ਦਾ ਪ੍ਰਚਾਰ ਕਰ ਰਿਹਾ ਹੈ। ਮੀਆਂ ਮਿਠਾ—(ਹਸਕੇ ਤੇ ਅਭਿਮਾਨ ਨਾਲ ਧੌਣ ਅਕੜਾ ਕੇ) ਮੇਰੇ ਜਿਉਂਦੇ ਜੀ ਕੁਫਰ ਦਾ ਪ੍ਰਚਾਰ ਨਹੀਂ ਹੋ ਸਕਦਾ। ਕੋਈ ਵਲੀ ਪੀਰ ਮੇਰਾ ਮੁਕਾਬਲਾ ਕਰਨ ਵਾਲਾ ਨਹੀਂ। ਮੇਰੇ ਨਾਂ ਦਾ ਪਤਾ ਹੈ ਮੈਂ

ਮੀਆਂ ਮਿਠਾ ਹਾਂ ! (ਚਿਮਟੇ ਨੂੰ ਧਰਤੀ ਨਾਲ ਮਾਰਕੇ) ਇਹ ਮੇਰਾ ਕਰਾਮਾਤੀ ਚਿਮਟਾ ਹੈ। ਰਿੱਧੀਆਂ ਸਿੱਧੀਆਂ ਦਾ ਮਾਲਕ ਮੀਆਂ ਮਿਠਾ ਉਠਿਆ ! ਗਲ ਦੇ ਲੰਮੇ ਚੋਲੇ ਨੂੰ ਠੀਕ ਕੀਤਾ। ਤਸਬੀ ਨੂੰ ਦੇਖਿਆ। ਚਿਮਟਾ ਹੱਥ ਲਿਆ ਦਾਹੜ੍ਹੇ ਉਤੇ ਹੱਥ ਫੇਰਿਆ ਤੇ ਜਗਤ ਗੁਰੂ ਵਲ ਚਲਿਆ। ਮਨ ਵਿਚ ਨੀਤ ਧਾਰੀ ਕਿ ਅਤੀਤ ਜੇ ਹਿੰਦੂ ਹੈ ਤਾਂ ਮੁਸਲਮਾਨ ਕਰਾਂਗਾ ਜੇ ਮੁਸਲਮਾਨ ਹੈ ਤਾਂ ਚੇਲਾ ਬਣਾਵਾਂਗਾ। ਪਰ ਹੰਕਾਰੀ ਪੀਰ ਇਹ ਨਹੀਂ ਸੀ ਸਮਝਦਾ ਕਿ—

*ਖੋਟੈ ਵਣਜਿ ਵਣੰਜਿਐ ਮਨੁ ਤਨੁ ਖੋਟਾ ਹੋਇ॥*
*ਫਾਹੀ ਫਾਥੇ ਮਿਰਗ ਜਿਉ ਦੂਖੁ ਘਣੋ ਨਿਤ ਰੋਇ॥੨॥*

*(ਸਿਰੀਰਾਗੁ ਮ: ੧, ਪੰਨਾ ੨੩)*

ਹੰਕਾਰ ਦੀ ਫਾਹੀ ਵਿਚ ਫਸਿਆ ਹੋਇਆ ਪੀਰ ਸੁਤੰਤਰ ਆਤਮਾ ਨੂੰ ਫੜਨ ਵਾਸਤੇ ਚਲਿਆ ਜੋ ਖੁਲ੍ਹੇ ਅਸਮਾਨਾਂ ਵਿਚ ਉਡਾਰੀਆਂ ਮਾਰ ਰਹੀ ਸੀ।

ਮੀਆਂ ਮਿਠਾ ਨੇੜੇ ਪਹੁੰਚਿਆ ਗੁਰੂ ਜੀ ਦੇ ਨੂਰੋ, ਨੂਰ, ਪ੍ਰਭਾਵਸ਼ਾਲੀ ਤੇ ਮਨ ਮੋਹਨ ਚੇਹਰੇ ਵਲ ਤਕਿਆ। ਰੱਬੀ ਨੂਰ ਦੀਆਂ ਰਿਸ਼ਮਾਂ ਨੇ ਉਹਦੇ ਨੈਣਾਂ ਨੂੰ ਝੁੰਜਲਾਂ ਦਿਤਾ। ਪੈਰ ਧਰਤੀ ਨਾਲ ਜੁੜ ਗਏ, ਅਣਥੱਕ ਅੱਖਾਂ ਨਾਲ ਦੇਖਣ ਦਾ ਯਤਨ ਕਰਨ ਲੱਗਾ। ਉਸ ਦੀਆਂ ਅੱਖਾਂ ਅਗੇ ਇਹ ਅਖਰ ਆਉਣ ਲਗੇ—ਨਿਰੰਕਾਰ, ਸਚ, ਨਿਰਲੇਪ ਆਤਮਾ, ਭਗਤੀ, ਰੋਸ਼ਨੀ ਉਸ ਵੇਲੇ ਮਰਦਾਨਾ ਰਬਾਬ ਵਜਾ ਰਿਹਾ ਸੀ ਗੁਰੂ ਜੀ ਰੱਬੀ ਬਾਣੀ ਦਾ ਕੀਰਤਨ ਕਰ ਰਹੇ ਸਨ ਰਾਗ ਜਾਦੂ ਹੁੰਦਾ ਹੈ, ਰਸ ਤੇ ਪ੍ਰੇਮ ਭਰਿਆ ਕੀਰਤਨ ਸੁਣ ਕੇ ਮੀਏਂ ਮਿਠੇ ਦਾ ਹੰਕਾਰ ਚੂਰ ਚੂਰ ਹੋ ਗਿਆ। ਪੀਰ ਦੇ ਹੰਕਾਰੀ ਨੈਣ ਨੀਵੇਂ ਹੋ ਗਏ, ਹੌਲੀ ਹੌਲੀ ਅਗੇ ਵਧਿਆ ਕੋਲ ਜਾ ਖਲੋਤਾ ਪਰ ਸਿਰ ਨਹੀਂ ਨਿਵਾਇਆ, ਆਦਰ ਨਹੀਂ ਕੀਤਾ ਖਲੋਤਾ ਦੇਖਦਾ ਰਿਹਾ। ਗੁਰੂ ਜੀ ਦੇ ਸ਼ਕਤੀਵਾਨ ਨੈਣਾਂ ਨੇ ਉਹਦੇ ਨੈਣਾਂ ਨੂੰ ਖਿਚ ਲਿਆ ਸੀ।

ਆਈਏ ਮੀਆਂ ਮਿਠਾ ਜੀ ! ਬੈਠੀਏ ਜੀਵਨ ਦੀ ਘੜੀ ਨੂੰ ਸਫਲਾ ਕਰੀਏ ਸਤਿਸੰਗ ਹੀ ਜੀਵਨ ਸਫਲਾ ਕਰ ਸਕਦਾ ਹੈ। ਆਪਾਂ ਸੁਦਾਗਰ ਹਾਂ, ਕੋਈ ਚੰਗੀ ਸੁਦਾਗਰੀ ਕਰ ਚਲੀਏ। ਗੁਰੂ ਜੀ ਨੇ ਬਚਨ ਕੀਤਾ। ਮੀਆਂ ਮਿਠਾ ਬੈਠ ਗਿਆ। ਹਿੰਦੂ ਹੈ ! ਜੇ ਮੁਸਲਮਾਨ ਹੋਵੇ ਤਾਂ—ਮੀਏਂ ਮਿਠੇ ਦੇ ਹਿਰਦੇ ਵਿਚ ਭਰਮ ਸੀ। ਮਨੁਖਤਾ ਨਾਲ ਪਿਆਰ ਨਹੀਂ ਸੀ ਤਅੱਸਬ ਨਾਲ ਹਿਤ ਸੀ ਜੀਵਨ

ਤੇ ਭਗਤੀ ਦੀ ਖੋਜ ਨਹੀਂ ਸੀ, ਇਸਲਾਮ ਦੇ ਵਾਧੇ ਦੀ ਧੁਨ ਸੀ।

ਜਗਤ ਗੁਰੂ ਜੀ ਨੇ ਕੀਰਤਨ ਦੀ ਸਮਾਪਤੀ ਨਹੀਂ ਕੀਤੀ ਸਗੋਂ ਗਾਈ ਗਏ। ਗੁਰੂ ਜੀ ਦਾ ਸ਼ਬਦ ਸੀ—

*ਵਣਜੁ ਕਰਹੁ ਵਣਜਾਰਿਹੋ ਵਖਰੁ ਲੇਹੁ ਸਮਾਲਿ॥*
*ਤੈਸੀ ਵਸਤੁ ਵਿਸਾਹੀਐ ਜੈਸੀ ਨਿਬਹੈ ਨਾਲਿ॥*
*ਅਗੈ ਸਾਹੁ ਸੁਜਾਣੁ ਹੈ ਲੈਸੀ ਵਸਤੁ ਸਮਾਲਿ॥੧॥*
*ਭਾਈ ਰੇ ਰਾਮੁ ਕਹਹੁ ਚਿਤੁ ਲਾਇ॥*
*ਹਰਿ ਜਸੁ ਵਖਰੁ ਲੈ ਚਲਹੁ ਸਹੁ ਦੇਖੈ ਪਤੀਆਇ॥੧॥ ਰਹਾਉ॥*

ਹੇ ਪੁਰਸ਼ਾ ! ਇਸ ਦ੍ਰਿਸ਼ਟਮਾਨ ਜਗਤ ਦੇ ਵਿਚ ਪ੍ਰਮਾਤਮਾ ਦੀ ਭਗਤੀ ਸਿਮਰਨ ਦਾ ਵਪਾਰ ਕਰਨ ਵਾਸਤੇ ਤੈਨੂੰ ਮਾਨਸ ਦੇਹ ਪ੍ਰਾਪਤ ਹੋਈ ਹੈ ਇਸ ਵਾਸਤੇ ਗੁਰੂ ਸੁਦਾਗਰ ਕੋਲ ਜਾ ਕੇ ਭਗਤੀ ਤੇ ਸਚ ਦਾ ਵਪਾਰ ਕਰ। ਜੋ ਨਫਾ ਹੋਵੇ ਉਸ ਨੂੰ ਸਾਂਭ ਕੇ ਰਖ। ਜਗਤ ਵਿਚ ਅਨੇਕਾਂ ਵਸਤੂਆਂ ਹਨ ਜੇਹੜੀਆਂ ਪਿਆਰੀਆਂ ਹਨ ਓਹ ਵਸਤੂਆਂ ਇਹ ਦੁਨੀਆਂ ਛੱਡਣ ਵੇਲੇ ਨਾਲ ਨਹੀਂ ਜਾਂਦੀਆਂ। ਓਹ ਏਥੇ ਹੀ ਰਹਿ ਜਾਂਦੀਆਂ ਹਨ। ਓਹ ਵਸਤੂ ਇਕੱਠੀ ਕਰਨੀ ਚਾਹੀਏ ਜੇਹੜੀ ਤੁਰਨ ਲਗਿਆਂ ਸਾਥ ਚਲੇ ਤੇ ਰਾਹ ਵਿਚ ਸਹਾਇਤਾ ਕਰੇ। ਓਹ ਪ੍ਰਮਾਤਮਾ ਜੋ ਅਗੇ (ਦਰਗਾਹ ਵਿਚ) ਹਿਸਾਬ ਕਰਨ ਵਾਸਤੇ ਬੈਠਾ ਹੈ ਬਹੁਤ ਸਿਆਣਾ ਹੈ। ਓਹਦੇ ਕੋਲ ਹੇਰਾ ਫੇਰੀ ਨਹੀਂ ਚਲੇਗੀ। ਓਹ ਤਾਂ ਚੰਗੀਆਂ ਵਸਤੂਆਂ ਦਾ ਗਾਹਕ ਹੈ ਹੁਣ ਪੁਛੋਗੇ ਚੰਗੀ ਵਸਤੂ ਕਿਹੜੀ ਹੈ? ਓਹ ਹੈ ਰਾਮ ਨਾਮ ਪ੍ਰਮਾਤਮਾ ਦਾ ਸਿਮਰਨ ਇਸ ਵਾਸਤੇ ਹਰ ਮਨੁਖ ਨੂੰ ਪ੍ਰਮਾਤਮਾ ਦਾ ਸਿਮਰਨ ਕਰਨਾ ਚਾਹੀਦਾ ਹੈ। ਜਦੋਂ ਹਰਿ ਸਿਮਰਨ ਤੇ ਹਰਿ ਉਸਤਤ ਦਾ ਸੌਦਾ ਭਰਕੇ ਅਗੇ ਜਾਵੋਗੇ ਤਾਂ ਉਸ ਸਮੇਂ ਵਾਹਿਗੁਰੂ ਖੁਸ਼ ਹੋ ਜਾਵੇਗਾ। ਉਸ ਪਤੀ ਪ੍ਰਮੇਸ਼ਰ ਨੂੰ ਖੁਸ਼ ਕਰਨ ਵਿਚ ਹੀ ਭਲਾ ਹੈ—

*ਖੋਟੈ ਵਣਜਿ ਵਣੰਜਿਐ ਮਨੁ ਤਨੁ ਖੋਟਾ ਹੋਇ॥ ਫਾਹੀ ਫਾਥੇ ਮਿਰਗ ਜਿਉ ਦੂਖੁ ਘਣੋ ਨਿਤ ਰੋਇ॥੨॥ ਖੋਟੇ ਪੋਤੈ ਨਾ ਪਵਹਿ ਤਿਨ ਹਰਿ ਗੁਰ ਦਰਸੁ ਨ ਹੋਇ॥ ਖੋਟੇ ਜਾਤਿ ਨ ਪਤਿ ਹੈ ਖੋਟਿ ਨ ਸੀਝਸਿ ਕੋਇ॥ ਖੋਟੇ ਖੋਟੁ ਕਮਾਇਵਾ ਆਇ ਗਇਆ ਪਤਿ ਖੋਇ॥੩॥*

ਹੇ ਪੁਰਸ਼ ਜਨੋਂ ! ਜਿਨ੍ਹਾਂ ਲੋਕਾਂ ਪਾਸ ਪ੍ਰਮਾਤਮਾ ਦੀ ਭਗਤੀ ਦੀ ਰਾਸ ਨਹੀਂ

ਉਹਨਾਂ ਨੂੰ ਪ੍ਰਮਾਤਮਾ ਕਿਵੇਂ ਸੁਖ ਦੇ ਸਕਦਾ ਹੈ ਉਹ ਕਿਵੇਂ ਸਤਿਕਾਰੇ ਜਾ ਸਕਦੇ ਹਨ। ਪ੍ਰਮਾਤਮਾ ਭਗਤੀ ਤੋਂ ਬਿਨਾਂ ਹੋਰ ਸਭ ਕਿਰਤਾਂ ਖੋਟੀਆਂ ਹਨ। ਜੋ ਮਾੜੇ ਝੂਠੇ ਤੇ ਠੱਗ ਕਰਮ ਕਰਦੇ ਹਨ ਉਹਨਾਂ ਦਾ ਮਨ ਤੇ ਸਰੀਰ ਮਾੜਾ ਹੋ ਜਾਂਦਾ ਹੈ। ਜੋ ਤਨ ਮਨ ਕਰਕੇ ਮਾੜੇ ਹੋ ਜਾਂਦੇ

ਜਿਨਾ ਰਾਸਿ ਨ ਸਚੁ ਹੈ ਕਿਉ ਤਿਨਾ ਸੁਖੁ ਹੋਇ॥ ਖੋਟੈ ਵਣਜਿ

ਹਨ ਉਹ ਉਸ ਤਰ੍ਹਾਂ ਦੁਖੀ ਤੜਪਦੇ ਹਨ ਜਿਵੇਂ ਕਿਸੇ ਫਾਹੀ ਵਿਚ ਫਸਿਆ ਹੋਇਆ ਮਿਰਗ ਆਪਣੀ ਸੁਤੰਤ੍ਰਤਾ ਵਾਸਤੇ ਤੜਪਦਾ ਹੈ ਜੀਵ ਰੌਂਦਾ ਰਹਿੰਦਾ ਹੈ। ਏਥੇ ਡਰ ਤੇ ਮੋਹ ਸਤਾਉਂਦਾ ਹੈ ਅਗੇ ਨਰਕਾਂ ਦੀ ਅੱਗ ਸਾੜਦੀ ਹੈ। ਹੰਕਾਰ ਦਾ ਰੋਗ ਸਭ ਤੋਂ ਜੀਵ ਨੂੰ ਵਡਾ ਰੋਗ ਹੈ।

ਹੇ ਦੁਨੀਆਂਦਾਰੀ ਦੀ ਸੁਦਾਗਰੀ ਕਰਨ ਵਾਲੇ ! ਦਰਗਾਹੇ ਸਤਕਾਰੇ ਨਹੀਂ ਜਾਂਦੇ ਉਹਨਾਂ ਨੂੰ ਸਤਿਗੁਰ ਤੇ ਪ੍ਰਮਾਤਮਾ ਦਾ ਦਰਸ਼ਨ ਨਹੀਂ ਹੁੰਦਾ। ਕਈ ਪੁਰਸ਼ ਸਾਧੂ ਪੀਰ ਬ੍ਰਾਹਮਣ ਆਦਿਕ ਇਹ ਅਨੁਭਵ ਕਰਦੇ ਹਨ ਕਿਉਂਕਿ ਉਹਨਾਂ ਦਾ ਜਨਮ ਉਚੇ ਖਾਨਦਾਨਾਂ ਵਿਚ ਹੋਇਆ ਹੈ ਉਹ ਲੋਕਾਂ ਵਿਚ ਸਤਕਾਰੇ ਹੋਏ ਹਨ ਇਸ ਕਰਕੇ ਉਹਨਾਂ ਨੂੰ ਪ੍ਰਭੂ ਸਿਮਰਨ ਦੀ ਲੋੜ ਨਹੀਂ ਇਹ ਗਲ ਗਲਤ ਹੈ। ਜੋ ਮਾੜੇ ਕਰਮ ਕਰਦਾ ਹੈ ਉਹ ਭਾਵੇਂ ਕੋਈ ਹੈ ਉਹ ਦੁਖ ਜ਼ਰੂਰ ਉਠਾਵੇਗਾ ਜਾਤ ਨੂੰ ਕੋਈ ਨਹੀਂ ਪੁਛਦਾ ਜੋ ਖੋਟੇ ਕਰਮ ਕਰਦਾ ਹੈ ਉਹ ਆਉਂਦਾ ਜਾਂਦਾ ਹੈ ਤੇ ਪਛਤਾਉਂਦਾ ਹੈ—

*ਨਾਨਕ ਮਨੁ ਸਮਝਾਈਐ ਗੁਰ ਕੈ ਸਬਦਿ ਸਾਲਾਹ॥*
*ਰਾਮ ਨਾਮ ਰੰਗਿ ਰਤਿਆ ਭਾਰੁ ਨ ਭਰਮੁ ਤਿਨਾਹ॥*
*ਹਰਿ ਜਪਿ ਲਾਹਾ ਅਗਲਾ ਨਿਰਭਉ ਹਰਿ ਮਨ ਮਾਹ॥੪॥੨੩॥*

*(ਸਿਰੀਰਾਗੁ ਮ: ੧, ਪੰਨਾ ੨੨)*

ਗੁਰੂ ਜੀ ਆਖਦੇ ਹਨ ਹੇ ਪੁਰਸ਼ਾ ! ਚੰਗੇ ਸਤਿਗੁਰ ਦੇ ਲੜ ਲਗ ਕੇ ਮਨ ਨੂੰ ਸਮਝਾਉਣਾ ਚਾਹੀਦਾ ਹੈ ਕਿ ਹਰੀ ਨਾਮ ਸਿਮਰਨ ਵਿਚ ਹੀ ਤੇਰੀ ਵਡਿਆਈ ਹੈ। ਜੋ ਰਾਮ (ਪ੍ਰਮਾਤਮਾ) ਦੀ ਭਗਤੀ ਵਿਚ ਲਗਦੇ ਹਨ ਉਹਨਾਂ ਨੂੰ ਭਰਮ ਨਹੀਂ ਰਹਿੰਦਾ ਉਹ ਜਨਮ ਜਨਮ ਦੀ ਮੈਲ ਧੋ ਬੈਠਦੇ ਹਨ ਅਤੇ ਉਹ ਸਦਾ ਵਾਸਤੇ ਅਚਿੰਤ ਹੋ ਜਾਂਦੇ ਹਨ। ਹਰੀ ਦਾ ਸਿਮਰਨ ਕਰਕੇ ਹੀ ਪ੍ਰਾਣੀ ਨੂੰ ਬਹੁਤਾ ਲਾਭ ਹੋਵੇਗਾ ਜੋ ਪ੍ਰਮਾਤਮਾ ਦੀ ਭਗਤੀ ਕਰਦਾ ਹੈ ਉਹੋ ਹੀ ਦਲੇਰ ਹੈ। ਮੀਆਂ

ਦੇ ਹਿਰਦੇ ਉਤੋਂ ਈਰਖਾ ਤੇ ਨਫਰਤ ਦਾ ਪੜਦਾ ਪਾਸੇ ਹਟ ਗਿਆ ਉਸ ਨੂੰ ਜੋ ਤਪਸਿਆ ਕਾਲਾ ਇਲਮ ਤੇ ਮੁਰਸ਼ਦ ਦੇ ਵਰ ਦਾ ਮਾਣ ਸੀ ਉਹ ਮਾਣ ਟੁਟ ਗਿਆ। ਉਹ ਗੁਰੂ ਜੀ ਦੇ ਨੇੜੇ ਹੋ ਕੇ ਆਖਣ ਲੱਗਾ, ਜੋ ਕੁਝ ਮੈਂ ਆਪਣੇ ਆਪ ਨੂੰ ਸਮਝਦਾ ਸਾਂ ਮੈਂ ਉਹ ਨਹੀਂ ਰਿਹਾ, ਮੇਰੇ ਤੇ ਮੇਹਰ ਰੱਖਣੀ ਮੈਨੂੰ ਇੰਵ ਪ੍ਰਤੀਤ ਹੋ ਰਿਹਾ ਹੈ ਜਿਵੇਂ ਮੇਰੀ ਤਪੱਸਿਆ ਦਾ ਫਲ ਮੈਥੋਂ ਖੁਸ ਰਿਹਾ ਹੈ। ਮੇਰਾ ਮਨ ਭਾਰਾ ਹੁੰਦਾ ਜਾਂਦਾ ਹੈ ਕਿਤੇ ਮੈਂ ਖਾਲੀ ਨਾ ਹੋ ਜਾਵਾਂ। ਆਪ ਅਲਾਹ ਰੂਪ ਜੇ। ਮੀਆਂ ਮਿਠਿਆ ਅਸੀਂ ਤਾਂ ਤੈਨੂੰ ਮਿਲਣ ਆਏ ਹਾਂ ਤੇਰਾ ਪਰਤਾਪ ਸੁਣਕੇ। ਗੁਰੂ ਮੁਸਕਰਾਏ।

ਮੇਰਾ ਪ੍ਰਤਾਪ ਕੁਝ ਨਹੀਂ, ਮੈਂ ਇਕ ਮਾਮੂਲੀ ਬੰਦਾ ਹਾਂ।

ਮੀਏਂ ਮਿਠੇ ਦਾ ਇਹ ਬੋਲ ਸੁਣ ਕੇ ਗੁਰੂ ਜੀ ਪ੍ਰਸੰਨ ਹੋਏ। ਪ੍ਰਸੰਨ ਹੋ ਕੇ ਮੀਆਂ ਮਿਠੇ ਨੂੰ ਨਿਹਾਲ ਕੀਤਾ, ਉਸ ਨੂੰ ਸਿਮਰਨ ਭਗਤੀ ਲੋਕ ਸੇਵਾ ਤੇ ਨਿਮਾਣਾ ਹੋ ਕੇ ਰਹਿਣ ਦੀ ਜਾਚ ਦਸੀ ਪੀਰ ਉਸੇ ਤਰ੍ਹਾਂ ਹੀ ਗੁਰੂ ਜੀ ਤੇ ਖੁਦਾ ਦੇ ਗੁਣ ਗਾਉਣ ਲਗਾ।

## ੯੦. ਦੋਦੇ ਸਿਖ ਦੀ ਸਾਖੀ

ਮੀਏਂ ਮਿਠੇ ਦਾ ਹੰਕਾਰ ਨਿਵਾਰਕੇ ਗੁਰੂ ਜੀ ਨਾਰੋਵਾਲ ਨੂੰ ਆ ਗਏ ਨਾਰੋਵਾਲ ਦਰਿਆ ਰਾਵੀ ਦੇ ਦੋਹੀਂ ਪਾਸੀਂ ਦੇ ਪ੍ਰਗਣੇ ਵਿਚ ਰੰਧਾਵਾ ਗੋਤ ਦੇ ਜਟ ਰਹਿੰਦੇ ਸਨ। ਬਾਜਵੇ ਤੇ ਰੰਧਾਵੇ ਸਖੀ ਸਰਵਰ ਦੇ ਪੁਜਾਰੀ ਸਨ। ਉਹਨਾਂ ਨੂੰ ਸਿਧੇ ਰਾਹ ਪਾਉਣ ਵਾਸਤੇ ਗੁਰੂ ਜੀ ਏਧਰ ਆ ਗਏ। ਨਾਰੋਵਾਲ ਤੋਂ ਚੜ੍ਹਦੇ ਪਾਸੇ ਦਰਿਆ ਰਾਵੀ ਉਤੇ ਆ ਬੈਠੇ। ਜਿਸ ਜ਼ਮੀਨ ਵਿਚ ਗੁਰੂ ਜੀ ਨੇ ਆਸਣ ਲਾਇਆ ਉਸ ਜ਼ਮੀਨ ਦਾ ਦੁਨਿਆਵੀ ਮਾਲਕ ਜਟ ਦੋਦਾ ਸੀ। ਦੋਦੇ ਦੀ ਵਹੁਟੀ ਨੇ ਦੇਖਿਆ ਦੋ ਅਤੀਤ ਉਹਨਾਂ ਦੀ ਜੂਹ ਵਿਚ ਬੈਠੇ ਹਨ ਉਹ ਸ਼ਾਇਦ ਭੁਖੇ ਹੋਣ। ਉਹ ਮੱਝ ਦਾ ਦੁੱਧ ਚੋ ਕੇ ਗੁਰੂ ਜੀ ਕੋਲ ਲੈ ਆਈ ਉਹਦੇ ਪਿਛੇ ਪਿਛੇ ਦੋਦਾ ਵੀ ਆ ਗਿਆ। ਗੁਰੂ ਜੀ ਨੇ ਪ੍ਰਸੰਨ ਚਿਤ ਦੁਧ ਪੀ ਲਿਆ ਜਦੋਂ ਗੁਰੂ ਜੀ ਦੁੱਧ ਪੀ ਬੈਠੇ ਤਾਂ ਦੋਦੇ ਨੇ ਹੱਥ ਜੋੜਕੇ ਪ੍ਰਾਰਥਨਾ ਕੀਤੀ, ਮਹਾਤਮਾ ਜੀ ! ਇਹ ਦੁੱਧ ਮੇਰੀ ਮੱਝ ਦਾ ਸੀ ਮੇਰੇ ਤੇ ਦਇਆ ਕਰੋ ਵਰ ਦਿਓ ਮੇਰੇ [illegible] ਅੰਨ ਤੇ ਦੁੱਧ ਪੁਤ ਰਹੇ।

ਗੁਰੂ ਜੀ ਮੁਸਕਰਾਏ—ਦੋਦਿਆਂ ਜੋ ਦੁੱਧ ਅਸਾਂ ਪੀਤਾ ਹੈ, ਉਹ ਕਰਤਾਰ ਨੇ ਦਿਤਾ ਹੈ ਤੇਰਾ ਨਹੀਂ।

ਦੋਦਾ—ਨਹੀਂ ਮਹਾਰਾਜ ਮੈਂ ਝੂਠ ਨਹੀਂ ਬੋਲਦਾ ਕਿਸੇ ਕਰਤਾਰ ਦਾ ਦੁੱਧ ਨਹੀਂ, ਮੈਂ ਆਪਣੇ ਘਰੋਂ ਲਿਆਇਆ ਹਾਂ, ਸੱਜਰ ਮੱਝ ਸੂਈ ਹੈ, ਕਰਤਾਰ ਦੇ ਘਰ ਤਾਂ ਲਵੇਰਾ ਹੀ ਨਹੀਂ।

ਦੋਦੇ ਦਾ ਭੋਲਾਪਨ ਦੇਖਕੇ ਗੁਰੂ ਜੀ ਮੁਸਕਰਾ ਪਏ ਗੁਰੂ ਜੀ ਨੇ (ਕਰਤਾਰ) ਪ੍ਰਮਾਤਮਾ ਨੂੰ ਆਖਿਆ ਤੇ ਦੋਦੇ ਨੇ ਕਰਤਾਰ ਸ਼ਬਦ ਸੁਣਿਆਂ ਨਹੀਂ ਸੀ, ਉਸ ਨੇ ਕਰਤਾਰਾ ਆਪਣਾ ਗਵਾਂਢੀ ਸਮਝਿਆ। ਗੁਰੂ ਜੀ ਨੇ ਆਖਿਆ ਭਾਈ ਦੋਦੇ ! ਅਸਾਡਾ ਭਾਈ ਦੋਦੇ ! ਅਸਾਡਾ ਭਾਵ ਹੈ ਕਿ ਦੁੱਧ ਭਗਵਾਨ ਨੇ ਭੇਜਿਆ ਹੈ ਭਗਵਾਨ ਦੀ ਧਰਤੀ ਹੈ ਭਗਵਾਨ ਦੇ ਮਾਲ ਡੰਗਰ ਹਨ। ਭਗਵਾਨ ਦਾ ਉਤਪੰਨ ਕੀਤਾ ਹੋਇਆ ਘਾਹ ਖਾਹ ਕੇ ਮੱਝਾਂ ਗਊਆਂ ਦੁੱਧ ਦੇਂਦੀਆਂ ਹਨ। ਇਸ ਵਾਸਤੇ ਕਰਤਾਰ (ਭਗਵਾਨ) ਨੇ ਤੈਨੂੰ ਦੁੱਧ ਦਿਤਾ ਤੂੰ ਅਸਾਂ ਕੋਲ ਲੈ ਆਇਆ ਹੈਂ।

ਦੋਦਾ—(ਰਤਾ ਸੋਚ ਕੇ) ਇਹ ਤਾਂ ਗੱਲ ਠੀਕ ਹੀ ਪ੍ਰਤੀਤ ਹੁੰਦੀ ਹੈ। ਇਸ ਹਿਸਾਬ ਤਾਂ ਦੁਧ ਕਰਤਾਰ (ਭਗਵਾਨ) ਦਾ ਹੋਇਆ। ਇਹ ਸਭ ਕੁਝ ਉਸੇ ਦਾ ਹੈ। ਮਹਾਤਮਾ ਜੀ ! ਤੁਸੀਂ ਬਹੁਤ ਚੰਗੇ ਕਰਣੀ ਵਾਲੇ ਪੁਰਸ਼ ਜਾਪਦੇ ਹੋ ਦਸੋ ਤੁਸਾਂ ਦਾ ਡੇਰਾ ਕੇਹੜੇ ਤੀਰਥ ਉਤੇ ਹੈ ? ਅਸਾਡਾ ਡੇਰਾ ਕਿਸੇ ਤੀਰਥ ਉਤੇ ਨਹੀਂ। ਰਮਤੇ ਹੀ ਰਹਿੰਦੇ ਹਾਂ। ਮਰਦਾਨੇ ਨੇ ਕੋਲੋਂ ਛੇਤੀ ਨਾਲ ਆਖ ਦਿਤਾ।

ਮੈਂ ਫਿਰ ਬੇਨਤੀ ਕਰਦਾ ਹਾਂ ਦੋਦਾ ਬੋਲਿਆ। ਇਹ ਖੁਲ੍ਹੀ ਜੂਹ ਪਈ ਹੈ। ਦਇਆ ਰਾਵੀ ਦਾ ਸੁੰਦਰ ਕਿਨਾਰਾ ਹੈ। ਏਥੇ ਹੀ ਆਪਣੇ ਡੇਰੇ ਦੀ ਮੋਹੜੀ ਗੱਡੋ ਮੈਂ ਯਥਾ ਸ਼ਕਤ ਸੇਵਾ ਕਰਾਂਗਾ। ਉਸ ਦੇ ਚੌਗਿਰਦੇ ਹਿੰਦੂਆਂ ਦੇ ਵਡੇ ਵਡੇ ਨਗਰ ਹਨ। ਸਾਰੇ ਆਪ ਦੀ ਮਾਨਤਾ ਕਰਨਗੇ। ਏਥੇ ਹੀ ਤੀਰਥ ਕਾਇਮ ਕਰ ਦੇਵੋ।

ਦੋਦਿਆ ! ਕਰਤਾਰ ਦਾ ਭਾਣਾ ਏਹੋ ਹੀ ਪ੍ਰਤੀਤ ਹੁੰਦਾ ਹੈ ਅੰਦਰੋਂ ਪਰੇਰਨਾ ਹੋ ਰਹੀ ਹੈ। ਮਾਲਕ ਹੁਕਮ ਕਰ ਰਿਹਾ ਹੈ ਕਿ ਮੈਂ ਏਥੇ ਕਰਤਾਰ ਦੇ ਨਾਮ ਉਤੇ ਕਰਤਾਰ ਪੁਰ ਨਗਰ ਵਸਾਵਾਂ। ਹੱਛਾ ਜਿਵੇਂ ਕਰਤਾਰ ਦੀ ਮਰਜੀ ਲਿਆ ਟਾਹਲੀ ਦੀ ਮੋਹੜੀ ਵਢਕੇ ਏਥੇ ਹੀ ਡੇਰਾ ਲਾ ਦੇਂਦਾ ਹਾਂ। ਏਸੇ ਅਸਥਾਨ ਨੂੰ ਕਰਤਾਰ ਦਾ ਘਰ ਮੰਨ ਲੈਂਦਾ ਹਾਂ।

ਦੌਦੇ ਕੋਲ ਕੁਹਾੜੀ ਸੀ ਓਹ ਛੇਤੀ ਨਾਲ ਟਾਹਲੀ ਦਾ ਵਡਾ ਸਾਰਾ ਮੋਹੜਾ, ਵੱਢ ਕੇ ਲੈ ਆਇਆ। ਜਿਥੇ ਗੁਰੂ ਜੀ ਬੈਠੇ ਸਨ ਓਥੇ ਹੀ ਮੋਹੜੀ ਗਡ ਦਿਤੀ। ਨਾਮ ਕਰਤਾਰ ਪੁਰ ਰਖ ਦਿਤਾ। ਦੋਦਾ ਖੁਸ਼ੀ ਖੁਸ਼ੀ ਨਗਰ ਚਲੋ ਦਰਸ਼ਨ ਕਰੀਏ ਦੁੱਧ ਪੁਤ ਬਖਸ਼ਦੇ ਹਨ।

## ੬੧. ਕਰਤਾਰ ਪੁਰ ਨੂੰ ਵਸਾਉਣਾ

ਭਾਈ ਦੋਦੇ ਕੋਲੋਂ ਸੁਣਕੇ ਕਿ ਬਾਹਰ ਮਹਾਤਮਾ ਜਨ ਆਏ ਹਨ ਹਰ ਮਨੁਖ ਦੀਆਂ ਮਨੋਕਾਮਨਾ ਪੂਰੀਆਂ ਕਰਦੇ ਹਨ, ਲੋਕ ਹੁਮ ਹੁਮਾ ਕੇ ਗੁਰੂ ਜੀ ਦੇ ਦਰਸ਼ਨਾਂ ਨੂੰ ਧਾ ਆਏ। ਓਹ ਗੁਰੂ ਜੀ ਵਾਸਤੇ ਅੰਨਾ ਬਸਤ੍ਰ ਤੇ ਧਨ ਲਿਆਏ, ਗੁਰੂ ਜੀ ਨੇ ਸਭ ਨੂੰ ਸਤਿਕਾਰ ਦਿਤਾ ਨਾਮ ਦਾਨ ਬਖਸ਼ਿਆ। ਜੋ ਪਦਾਰਥ ਸੰਗਤਾਂ ਵਲੋਂ ਆਏ ਗੁਰੂ ਜੀ ਨੇ ਉਹਨਾਂ ਪਦਾਰਥਾਂ ਦਾ ਲੰਗਰ ਤਿਆਰ ਕਰਨ ਵਾਸਤੇ ਹੁਕਮ ਕੀਤਾ।

ਕਈ ਪਰੇਮੀ ਐਸੇ ਆ ਪੁਜੇ ਜਿਨ੍ਹਾਂ ਨੇ ਲੱਕੜਾਂ ਤੇ ਸਰਕੜਾ ਵੱਢ ਕੇ ਆਏ ਗਏ ਸਿਖਾਂ ਤੇ ਗੁਰੂ ਜੀ ਵਾਸਤੇ ਕਾਨਿਆਂ ਦੀਆਂ ਛੰਨਾਂ ਬੰਨ੍ਹਣੀਆਂ ਸ਼ੁਰੂ ਕਰ ਦਿੱਤੀਆਂ। ਬਹੁਤ ਸਾਰੇ ਘੇਰੇ ਵਿਚ ਵਾੜਾ ਲਾ ਕੇ ਰਹਿਣ ਲਈ ਵਾੜਾ ਵਾਲਿਆ ਗਿਆ। ਥੋੜ੍ਹੇ ਹੀ ਦਿਨਾਂ ਵਿਚ ਛੰਨਾਂ ਬੱਝ ਗਈਆਂ, ਛੰਨਾਂ ਹੇਠਾਂ ਰੋਜ਼ ਸੁਬਾਹ ਸ਼ਾਮ ਸਤਿਸੰਗ ਹੋਣ ਲਗਾ। ਦਿਨੋਂ ਦਿਨ ਸੰਗਤਾਂ ਦੀ ਆਵਾਜਾਈ ਵਿਚ ਵਾਧਾ ਹੋਣ ਲੱਗਾ। ਲੰਗਰ ਚਲਣ ਲਗਾ ਤੇ ਸਾਰੇ ਪ੍ਰਗਣੇ ਵਿਚ ਖਬਰਾਂ ਹੋ ਗਈਆਂ ਕਿ ਨਾਨਕ ਨਿਰੰਕਾਰੀ ਨਾਮ ਦਾ ਮਹਾਤਮਾ ਦਰਿਆ ਰਾਵੀ ਕਿਨਾਰੇ ਬੈਠਾ ਹੈ। ਉਸ ਨੇ ਡੇਰਾ ਵਸਾਇਆ ਹੈ। ਉਸ ਡੇਰੇ ਦਾ ਨਾਮ ਕਰਤਾਰ ਪੁਰ ਰਖਿਆ ਹੈ। ਜੇ ਕੋਈ ਲੰਗਰ, ਇਮਾਰਤ ਜਾਂ ਸੰਗਤ ਦੀ ਸੇਵਾ ਕਰੇ, ਮਨ ਮੰਗੀ ਮੁਰਾਦ ਹਾਸ਼ਲ ਕਰਦਾ ਹੈ। ਆਤਮਿਕ ਤੇ ਸਰੀਰਕ ਰੋਗ ਕਰਕੇ ਦੁਖੀ ਲੋਕ ਦੂਰੋਂ ਦੂਰੋਂ ਧਾਈ ਕਰਕੇ ਆਉਣ ਲਗੇ। ਇਕ ਬਹੁਤ ਸਾਰਾ ਲੰਮਾ ਚੌੜਾ ਵਡਾ ਛੱਪਰ ਬੰਨ੍ਹਿਆਂ ਗਿਆ। ਉਸ ਛੱਪਰ ਦੇ ਹੇਠਾਂ ਗੁਰੂ ਜੀ ਸਤਿਸੰਗ ਕਰਨ ਲਗੇ। ਓਹ ਧਰਮਸ਼ਾਲਾ ਸੀ। ਤੜਕੇ ਉਠਕੇ ਆਸਾ ਦੀ ਵਾਰ ਲਗਣ ਲਗੀ। ਗੁਰਬਾਣੀ ਦੇ ਕੀਰਤਨ ਪਿਛੋਂ ਧਾਰਮਿਕ ਉਪਦੇਸ਼ ਤੇ ਕਥਾ ਵਾਰਤਾ ਸੁਣਾਈ ਜਾਂਦੀ। ਗੁਰੂ ਜੀ ਆਸਣ ਲਾਕੇ ਬਰਾਜਦੇ ਧਰਮਸ਼ਾਲਾ

ਵਿਚ ਸਵੇਰੇ ਤੇ ਸ਼ਾਮ ਨੂੰ ਬਹੁਤ ਸਾਰੀ ਰੌਣਕ ਰਹਿੰਦੀ।

ਗੁਰੂ ਜੀ ਜਿਸ ਮਿਸ਼ਨ ਦਾ ਪ੍ਰਚਾਰ ਕਰਦੇ ਰਹੇ ਸੀ ਉਸ ਮਿਸ਼ਨ ਨੂੰ ਜਾਤ ਪਾਤ ਛਡਕੇ ਸਾਰਾ ਲੰਗਰ ਚਲਾਉਣਾ ਸਮਾਜ ਦੇ ਮੁਖੀ ਬ੍ਰਾਹਮਣ ਨੂੰ ਵੰਗਾਰਨਾ ਸੀ। ਸਮਾਜ ਦੀ ਪ੍ਰਚਲਤ ਕਮਜ਼ੋਰੀ ਦੇ ਵਿਰੁਧ ਬਗਾਵਤ ਸੀ। ਗੁਰੂ ਜੀ ਕੋਲ ਜੋ ਵੀ ਆਉਂਦਾ ਉਸ ਨੂੰ ਪੰਗਤ ਵਿਚ ਬੈਠਾ ਕੇ ਪ੍ਰਸ਼ਾਦਿ ਛਕਾਇਆ ਜਾਂਦਾ। ਦਰਿਆ ਰਾਵੀ ਦੇ ਕਿਨਾਰੇ ਜੰਗਲ ਵਿਚ ਮੰਗਲ ਲਗ ਗਿਆ।

ਸੰਸਾਰ ਵਿਚ ਚੰਗਿਆਂ ਨਾਲੋਂ ਭੈੜੇ ਬੰਦੇ ਬਹੁਤ ਹਨ ਉਹ ਹੰਕਾਰ ਨਾਲ ਆਕੜੇ ਹੋਏ ਸੰਤਾਂ ਮਹਾਤਮਾਂ ਤੇ ਮਹਾਂ ਪੁਰਸ਼ਾਂ ਨੂੰ ਤੰਗ ਕਰਨ ਵਾਸਤੇ ਤਿਆਰ ਰਹਿੰਦੇ ਹਨ ਕਈਆਂ ਨੂੰ ਰਾਜ ਹੰਕਾਰ ਬਹੁਤ ਤੰਗ ਕਰਦਾ ਹੈ।

ਨਾਰੋਵਾਲ ਪ੍ਰਗਨੇ ਦਾ ਹਾਕਮ (ਥਾਨੇਦਾਰ) ਕਰੋੜੀਆ ਸੀ। ਇਹ ਕਰੋੜੀਆ ਹੈਂਕੜੀ ਹਿੰਦੂ ਸੀ ਉਹ ਪਠਾਣਾਂ ਦੇ ਇਸ਼ਾਰਿਆਂ ਤੇ ਚਲ ਕੇ ਹਿੰਦੂਆਂ ਨੂੰ ਤੰਗ ਕਰਦਾ ਸੀ। ਉਸ ਕੋਲ ਦੌਲਤ ਅਗਿਣਤ ਸੀ ਦੌਲਤ ਤੇ ਰਾਜ ਬਲ ਨੇ ਉਸ ਨੂੰ ਪਾਗਲ ਬਣਾ ਦਿਤਾ ਸੀ। ਉਹ ਦੁਰਾਚਾਰੀ ਤੇ ਸ਼ਰਾਬੀ ਕਬਾਬੀ ਸੀ। ਜਦੋਂ ਉਸ ਨੇ ਸੁਣਿਆਂ ਕਿ ਰਾਵੀ ਕਿਨਾਰੇ ਡੇਰਾ ਬਣਿਆ ਹੈ ਕੋਈ ਨਾਨਕ ਨਿਰੰਕਾਰੀ ਪੁਰਸ਼ ਦੁਕਾਨ ਖੋਹਲ ਬੈਠਾ ਹੈ ਉਹ ਭੋਲੇ ਭਾਲੇ ਲੋਕਾਂ ਨੂੰ ਵਰਗਲਾ ਕੇ ਹਕੂਮਤ ਦੇ ਵਿਰੁਧ ਕਰ ਰਿਹਾ ਹੈ। ਨੀਚ ਊਚ ਨੂੰ ਇਕੱਠਿਆਂ ਬੈਠਾਕੇ ਰੋਟੀ ਖਵਾਉਂਦਾ ਹੈ ਚੌਂਤਰਾ ਨਹੀਂ ਪੋਚਦਾ ਕੁਫਰ ਤੇ ਅਨਰਥ ਦਾ ਪ੍ਰਚਾਰਕ ਹੈ। ਇਹ ਸੁਨੇਹਾਂ ਕਰੋੜੀਏ ਨੂੰ ਉਹਦੇ ਕਿਸੇ ਚਾਟੜੇ ਨੇ ਦਿਤਾ ਸੀ ਉਸੇ ਵੇਲੇ ਕਰੋੜੀਏ ਨੇ ਗੁਲਾਮ ਨੂੰ ਹੁਕਮ ਕੀਤਾ ਮੇਰੇ ਘੋੜੇ ਤੇ ਕਾਠੀ ਪਾ ਨਾਲ ਵੀਹ ਸਵਾਰ ਤਿਆਰ ਹੋਣ, ਮੈਂ ਹੁਣੇ ਉਸ ਦੀ ਦੁਕਾਨ ਨੂੰ ਉਜਾੜਕੇ ਉਸ ਨੂੰ ਉਥੋਂ ਉਠਾ ਆਉਂਦਾ ਹਾਂ। ਹੋ ਸਕਦਾ ਹੈ ਲਾਹੌਰ ਦਾ ਹਾਕਮ ਮੁੜ ਤੈਨੂੰ ਤੰਗ ਕਰੇ।

ਗੁਲਾਮ ਨੇ ਹੁਕਮ ਮੰਨਿਆਂ, ਘੋੜੇ ਉਤੇ ਕਾਠੀ ਪਾ ਕੇ ਘੋੜਾ ਲੈ ਕੇ ਹਾਜ਼ਰ ਹੋ ਗਿਆ। ਵੀਹ ਪਿਆਦੇ ਨਾਲ ਹੋ ਤੁਰੇ। ਇਕ ਬਜ਼ੁਰਗ ਕਰੋੜੀਏ ਦਾ ਗਵਾਂਢੀ ਸੀ ਉਸ ਨੇ ਕਰੋੜੀਏ ਨੂੰ ਆਖਿਆ—ਭੁਲ ਕਰ ਰਹੇ ਹੋ ਰਾਜ ਬਲ ਦੌਲਤ ਤੇ ਜਵਾਨਾਂ ਦਾ ਖਿਆਲ ਨਾ ਕਰੋ। ਇਕ ਆਮ ਮਨੁਖ ਵਾਂਗ ਹੋ ਕੇ ਇਕ ਪਲ ਸੋਚੋ। ਜਿਸ ਨੀਤ ਨਾਲ ਗੁਰੂ ਵਲ ਚਲੇ ਹੋ ਇਸ ਨੂੰ ਤਿਆਗ ਦਿਓ ਉਹ ਕਰਾਮਾਤੀ ਹੈ ਜੇ ਜਾਣਾ ਹੈ ਤਾਂ ਪੈਦਲ ਜਾਓ। ਭਗਵਾਨ

ਦੇ ਭਗਤਾਂ ਨੂੰ ਤੰਗ ਕਰਨਾ ਯੋਗ ਨਹੀਂ।

ਕਰੋੜੀਏ ਨੇ ਬਜ਼ੁਰਗ ਦੇ ਬਚਨਾਂ ਵਲ ਧਿਆਨ ਨਹੀਂ ਦਿਤਾ। ਘੋੜੇ ਨੂੰ ਅੱਡੀ ਲਾਕੇ ਅਗੇ ਨਿਕਲ ਗਿਆ। ਜਦੋਂ ਕਰਤਾਰਪੁਰ ਵੀਹ ਕੁ ਪੈਲੀਆਂ ਰਹਿ ਗਿਆ ਤਾਂ ਕਰੋੜੀਏ ਨੂੰ ਦਿਸਣੋਂ ਹਟ ਗਿਆ। ਠੇਢਾ ਖਾ ਕੇ ਘੋੜਾ ਡਿਗ ਪਿਆ। ਘੋੜੇ ਦੇ ਡਿਗਣ ਨਾਲ ਕਰੋੜੀਏ ਦੀ ਸੱਜੀ ਲੱਤ ਟੁਟ ਗਈ ਘੋੜਾ ਜਾਨੋਂ ਮਰ ਗਿਆ। ਸਾਥੀ ਪਿਆਦੇ ਹੈਰਾਨ ਤੇ ਘਬਰਾਏ ਹੋਏ ਉਸ ਨੂੰ ਫੜਕੇ ਸੰਭਾਲਣ ਲਗੇ।

ਉਫ ! ਮੈਨੂੰ ਦਿਸਦਾ ਕੁਝ ਨਹੀਂ ਨਿਗਾਹ ਚਲੀ ਗਈ ਸਿਰ ਚਕਰਾ ਰਿਹਾ ਹੈ ਲਤ ਟੁਟ ਗਈ ਮੈਂ ਤੁਰ ਨਹੀਂ ਸਕਦਾ ਮੈਨੂੰ ਬਹੁਤ ਦਰਦ ਹੋਣ ਲਗ ਪਈ ਹੈ ਮੈਨੂੰ ਪਾਣੀ ਪਿਲਾਓ। ਕਰੋੜੀਏ ਨੇ ਦੁਹਾਈ ਮਚਾਈ।

ਪਾਣੀ ਤਾਂ ਉਸ ਫਕੀਰ ਦੇ ਡੇਰੇ ਤੋਂ ਉਰੇ ਕਿਤੇ ਨਹੀਂ ਪਿਛਲਾ ਪਾਣੀ ਦੂਰ ਰਹਿ ਗਿਆ ਹੈ ਤੇ ਦਰਿਆ ਰਾਵੀ ਦੂਰ ਹੈ। ਇਕ ਪਿਆਦੇ ਨੇ ਆਖਿਆ।

ਜਾਓ ! ਉਸੇ ਦੇ ਡੇਰਿਓ ਪਾਣੀ ਲੈ ਆਓ ਮੇਰੇ ਦਿਲ ਨੂੰ ਕੁਝ ਹੋ ਰਿਹਾ ਹੈ ਮੇਰੀ ਜਾਨ ਨਿਕਲ ਰਹੀ ਹੈ ਛੇਤੀ ਕਰੋ। ਦੇਰ ਕੀਤੀ ਤਾਂ ਮੈਂ ਮਰ ਜਾਵਾਂਗਾ।

ਸੰਤ ਨਿੰਦਕ ਕਰੋੜੀਏ ਨੂੰ ਘਰੋਂ ਤੁਰਨ ਲਗਿਆਂ ਆਖੇ ਬਜ਼ੁਰਗ ਦੇ ਬਚਨ ਯਾਦ ਆਏ। ਹੋ ਸਕਦਾ ਹੈ ਇਹ ਸਾਧੂ (ਗੁਰੂ ਨਾਨਕ ਦੇਵ ਜੀ) ਕਰਾਮਾਤੀ ਹੋਵੇ। ਮੈਂ ਕਦੀ ਨਾ ਘੋੜੇ ਤੋਂ ਡਿਗਿਆ ਨਾ ਇਸ ਘੋੜੇ ਨੇ ਨੌਂਹ ਲਿਆ ਉਫ ! ਪੀੜ ਬਹੁਤ ਭਿਆਨਕ ਪੀੜ ਹਾਇ ਜਾਨ ਗਈ। ਕਰੋੜੀਏ ਦੇ ਦੋ ਪਿਆਦੇ ਗੁਰੂ ਜੀ ਦੇ ਹਜ਼ੂਰ ਪਹੁੰਚੇ। ਸਬਰ ਨਾਲ ਸਤਿਗੁਰੂ ਜੀ ਹੀ ਡੇਰੇ ਦੇ ਬੂਹੇ ਅਗੇ ਖਲੋਤੇ ਮਿਲ ਗਏ। ਪਿਆਦਿਆਂ ਨੇ ਗੁਰੂ ਜੀ ਨੂੰ ਆਖਿਆ, ਮਹਾਰਾਜ ! ਦਇਆ ਕਰੋ, ਥੋੜ੍ਹਾ ਜਿਹਾ ਜਲ ਚਾਹੀਏ ਥਾਨੇਦਾਰ ਕਰੋੜੀਆ ਜੀ ਘੋੜੇ ਤੋਂ ਡਿਗ ਪਏ ਹਨ, ਉਹਨਾਂ ਨੂੰ ਗਸ਼ਾਂ ਪੈ ਰਹੀਆਂ ਹਨ ਉਹਨਾਂ ਨੂੰ ਸੱਟਾਂ ਬਹੁਤ ਲਗੀਆਂ ਹਨ।

ਗੁਰੂ ਜੀ ਦੇ ਨਾਲ ਹਜ਼ੂਰੀਆ ਸਿਖ ਸੀ। ਗੁਰੂ ਜੀ ਨੇ ਉਹਦੇ ਵਲ ਇਸ਼ਾਰਾ ਕੀਤਾ ਕਿ ਉਹ ਪਾਣੀ ਦਾ ਗੜਵਾ ਲਿਆ ਕੇ ਇਹਨਾਂ ਨੂੰ ਦੇ ਦੇਵੇ। ਪਾਣੀ ਆਇਆ ਤੇ ਪਿਆਦੇ ਲੈ ਕੇ ਤੁਰ ਗਏ। ਉਹਨਾਂ ਤੁਰੇ ਜਾਂਦਿਆਂ ਵਲ ਦੇਖਕੇ ਗੁਰੂ ਜੀ ਮੁਸਕਰਾਏ ਤੇ ਇਉਂ ਬਚਨ ਕੀਤਾ, ਕਰਤਾਰ ਤੂੰ ਧੰਨ ਹੈਂ, ਧੰਨ ਹੈਂ। ਸੰਤਾਂ ਭਗਤਾਂ ਦੀ ਆਪ ਰਖਵਾਲੀ ਕਰਦਾ ਹੈਂ ! ਤੇਰੇ ਗੁਣ ਬਿਆਨ ਨਹੀਂ ਹੋ

ਸਕਦੇ। (ਮਨਮੁਖਿ ਗਣਤ ਗਣਵਾਈ ਕਰਤਾ ਕਰੇ ਸੁ ਹੋਇ) ਮਨਮੁਖ ਚਿਤ ਵਿਚ ਕੁਝ ਹੋਰ ਸੋਚਦਾ ਹੈ ਪਰ ਮੇਰਾ ਕਰਤਾਰ ਕੁਝ ਹੋਰ ਕਰਦਾ ਹੈ। ਕਰੋੜੀਏ ਨੂੰ ਜਲ ਪਲਾਇਆ ਓਹ ਪਵਿਤ੍ਰ ਜਲ ਗੁਰੂ ਜੀ ਦੀ ਬੋਲੀ ਦਾ ਸੀ। ਓਹ ਬੋਲੀ ਜਿਸ ਦੇ ਵਾਯੂ ਮੰਡਲ ਵਿਚ ਸਤਿ ਕਰਤਾਰ ਸਤਿਨਾਮੁ ਦੀ ਧੁਨ ਰਚੀ ਹੋਈ ਸੀ। ਬਾਣੀ ਤੇ ਪ੍ਰਭੂ ਸਿਮਰਨ ਨੇ ਜਿਸ ਨੂੰ ਪਾਣੀ ਨਹੀਂ ਸੀ ਰਹਿਣ ਦਿਤਾ ਸਗੋਂ ਅੰਮ੍ਰਿਤ ਬਣਾ ਦਿਤਾ ਸੀ, ਔਰ ਜਲ ਜਦੋਂ ਕਰੋੜੀਏ ਨੇ ਪੀਤਾ ਤਾਂ ਉਸ ਦੀਆਂ ਅੱਖਾਂ ਦਾ ਹਨ੍ਹੇਰਾ ਦੂਰ ਹੋ ਗਿਆ। ਉਸ ਨੂੰ ਮੁੜ ਦਿਸਣ ਲਗ ਪਿਆ। ਮੈਨੂੰ ਹੌਲੀ ਹੌਲੀ ਸੰਤਾਂ ਦੇ ਡੇਰੇ ਲੈ ਚਲੋ ਮੈਂ ਭੁਲ ਬਖਸ਼ਾਵਾਂ ਮੇਰੇ ਮਨ ਦੀ ਮਾੜੀ ਇੱਛਾ ਨੂੰ ਓਹ ਜਾਣ ਗਏ ਹਨ। ਸਚਮੁਚ ਕੋਈ ਕਰਾਮਾਤੀ ਸੰਤ ਹੈ ਆਸਰਾ ਦਿਓ ਮੈਂ ਤੁਰਕੇ ਚਲਾਂ। ਕਰੋੜੀਏ ਨੂੰ ਆਪਣੀ ਭੁਲ ਦੀ ਹੋਸ਼ ਆ ਗਈ। ਪਿਆਦਿਆਂ ਨੇ ਆਸਰਾ ਦਿਤਾ।

ਹੌਲੀ ਹੌਲੀ ਓਹ ਗੁਰੂ ਜੀ ਦੀ ਧਰਮਸ਼ਾਲਾ ਵਿਚ ਪਹੁੰਚੇ ਅਗੇ ਗੁਰੂ ਜੀ ਬਿਰਾਜਮਾਨ ਸਨ। ਕਥਾ ਵਾਰਤਾ ਚਲ ਰਹੀ ਸੀ, ਥੋੜ੍ਹੀ ਜੇਹੀ ਸੰਗਤ ਬੈਠੀ ਗੁਰੂ ਦਰਸ਼ਨ ਕਰਕੇ ਤੇ ਗਿਆਨ ਸੁਣ ਕੇ ਨਿਹਾਲ ਹੋ ਰਹੀ ਸੀ। ਜਦੋਂ ਕਰੋੜੀਆ ਪਹੁੰਚਿਆ ਤਾਂ ਸਾਰਿਆਂ ਦਾ ਧਿਆਨ ਓਧਰ ਹੋ ਗਿਆ। ਕਰੋੜੀਏ ਦੀਆਂ ਅੱਖਾਂ ਨੀਵੀਆਂ ਸਨ ਲਤ ਦੀ ਪੀੜ ਤੰਗ ਕਰ ਰਹੀ ਸੀ। ਗੁਰੂ ਜੀ ਦੇ ਨੇੜੇ ਜਾ ਕੇ ਹੰਕਾਰੀ ਤੇ ਮਨਮੁਖ ਕਰੋੜੀਆ ਗੁਰੂ ਜੀ ਦੇ ਚਰਨਾਂ ਉਪਰ ਜਾ ਡਿਗਾ। ਮੈਨੂੰ ਬਖਸ਼ੋ ! ਮੈਨੂੰ ਬਖਸ਼ੋ ! ਮੈਂ ਭੁਲ ਗਿਆ, ਖਿਮਾਂ ਦੀ ਦਾਤ ਬਖਸ਼ੋ। ਕਰੋੜੀਏ ਦਾ ਤਰਲਾ ਸੀ। ਸਰਬ ਸ਼ਕਤੀਵਾਨ ਸਤਿਗੁਰ ਸਭ ਕੁਝ ਜਾਣਦੇ ਸਨ, ਫਿਰ ਵੀ ਪੁਛਿਆ। ਕਿਉਂ ਪੁਰਸ਼ਾ ! ਤੈਨੂੰ ਕੀ ਰੋਗ ਹੈ ?

ਜੀ ਮੈਂ ਇਸ ਪ੍ਰਗਣੇ ਦਾ ਥਾਣੇਦਾਰ ਕਰੋੜੀਆ ਹਾਂ। ਸਰਕਾਰ ਦਾ ਇਕ ਕਰੰਦਾ ਹੋਣ ਤੇ ਮੈਨੂੰ ਹੰਕਾਰ ਆ ਗਿਆ। ਮੈਂ ਪਾਗਲ ਹੋ ਗਿਆ। ਇਸ ਗੁਸੇ ਨਾਲ ਘਰੋਂ ਨਿਕਲਿਆ ਕਿ ਮੈਂ ਇਸ ਡੇਰੇ ਨੂੰ ਉਜਾੜਾਂ ਤੇ ਤੁਸਾਂ ਨੂੰ ਏਥੋਂ ਬਾਹਰ ਕਢਾਂ, ਰਾਹ ਵਿਚ ਪਹਿਲਾਂ ਮੈਨੂੰ ਦਿਸਣੋਂ ਹਟਿਆ, ਫਿਰ ਘੋੜੇ ਨੇ ਨੌਂਹ ਲਿਆ ਤੇ ਓਹ ਡਿਗ ਕੇ ਮਰ ਗਿਆ। ਮੇਰੀ ਲਤ ਟੁਟ ਗਈ ਤੁਸਾਂ ਦੇ ਡੇਰੇ ਦਾ ਜਲ ਪੀਣ ਨਾਲ ਗਈ ਨਿਗਾਹ ਤਾਂ ਮਿਲ ਗਈ ਹੈ ਪਰ ਲਤ ਦੀ ਪੀੜ ਤੰਗ ਕਰ ਰਹੀ ਹੈ। ਬਹੁਤ ਦੁਖੀ ਹਾਂ ਮੈਂ ! ਮੈਨੂੰ ਖਿਮਾਂ ਕਰੋ ਮੇਰੀ ਭੁਲ ਬਖਸ਼ੋ ! ਮੈਂ ਸੇਵਕ ਬਣਕੇ

ਰਹਾਂਗਾ। ਗੁਰੂ ਜੀ—ਹੇ ਪੁਰਸ਼ਾ ! ਕਹੋ ਸਤਿ ਕਰਤਾਰ ! ਇਹ ਸਭ ਕਰਤਾਰ ਦੀ ਲੀਲ੍ਹਾ ਹੈ। ਇਹ ਪੁਰੀ (ਡੇਰਾ) ਕਰਤਾਰ ਦਾ ਹੈ ਇਹਦਾ ਨਾਮ ਕਰਤਾਰ ਪੁਰ ਰਖਿਆ ਗਿਆ ਹੈ। ਇਹਦਾ ਰਾਖਾ ਆਪ ਕਰਤਾਰ ਹੈ। ਤੇਰੀ ਲਤ ਠੀਕ ਹੋ ਜਾਵੇਗੀ ਤੇਰਾ ਘੋੜਾ ਮਰਿਆ ਨਹੀਂ ਉਹ ਤਾਂ ਡੇਰੇ ਲਾਗੇ ਪੈਲੀਆਂ ਵਿਚ ਚਰਦਾ ਹੈ ਐਵੇਂ ਭੁਲੇਖਾ ਲੱਗਾ ਹੈ ਘਬਰਾਹਟ ਵਿਚ ਘੋੜੇ ਨੂੰ ਮਰਿਆ ਹੋਇਆ ਸਮਝ ਕੇ ਛੱਡ ਆਏ ਜੋ ਆਦਮੀ ਭੇਜਕੇ ਫੜ ਲਵੇ। ਕਰੋੜੀਆ—ਸਤਿ ਕਰਤਾਰ ! ਮੇਰਾ ਘੋੜਾ ਜੀਉਂਦਾ ਹੈ। ਮੇਰੀ ਲਤ ਹਛੀ ਹੋ ਜਾਵੇਗੀ ? ਕਰੋੜੀਆ ਖੁਸ਼ੀ ਨਾਲ ਉਛਲਿਆ। ਪਿਆਦੇ ਘੋੜੇ ਨੂੰ ਲਭਣ ਗਏ। ਸਚ ਮੁਚ ਡੇਰੇ ਦੇ ਲਾਗੇ ਘੋੜਾ ਚਰ ਰਿਹਾ ਸੀ। ਓਹਨਾਂ ਨੇ ਘੋੜੇ ਨੂੰ ਫੜ ਲਿਆ। ਗੁਰੂ ਜੀ ਨੇ ਕਰੋੜੀਏ ਦੀ ਆਤਮਾ ਨੂੰ ਨਿਰਮਲ ਕਰਨ ਵਾਸਤੇ ਇਹ ਸ਼ਬਦ ਉਚਾਰਿਆ—

*ਮਨਮੁਖਿ ਭੁਲੈ ਭੁਲਾਈਐ ਭੂਲੀ ਠਉਰ ਨ ਕਾਇ ॥*
*ਗੁਰ ਬਿਨੁ ਕੋ ਨ ਦਿਖਾਵਈ ਅੰਧੀ ਆਵੈ ਜਾਇ ॥*
*ਗਿਆਨ ਪਦਾਰਥੁ ਖੋਇਆ ਠਗਿਆ ਮੁਠਾ ਜਾਇ ॥੧॥ ਬਾਬਾ ਮਾਇਆ ਭਰਮਿ ਭੁਲਾਇ ॥ ਭਰਮਿ ਭੁਲੀ ਡੋਹਾਗਣੀ ਨਾ ਪਿਰ ਅੰਕਿ ਸਮਾਇ ॥੧॥ ਰਹਾਉ ॥ ਭੂਲੀ ਫਿਰੈ ਦਿਸੰਤਰੀ ਭੂਲੀ ਗ੍ਰਿਹੁ ਤਜਿ ਜਾਇ ॥ ਭੂਲੀ ਡੂੰਗਰਿ ਥਲਿ ਚੜੈ ਭਰਮੈ ਮਨੁ ਡੋਲਾਇ ॥ ਧੁਰਹੁ ਵਿਛੁੰਨੀ ਕਿਉ ਮਿਲੈ ਗਰਬਿ ਮੁਠੀ ਬਿਲਲਾਇ ॥੨॥*

*(ਸਿਰੀਰਾਗੁ ਮਹਲਾ ੧, ਪੰਨਾ ੬੦)*

ਤਿਸਦਾ ਪ੍ਰਮਾਰਥ—ਗੁਰੂ ਜੀ ਫੁਰਮਾਉਂਦੇ ਹਨ ਆਪਣੀ ਮਤ ਪਿਛੇ ਲਗਣ ਵਾਲੇ ਲੋਕ ਭੁਲੇ ਹੋਏ ਠੇਡੇ ਖਾਂਦੇ ਹਨ। ਆਪ ਓਹ ਅੰਨੇ ਮਾੜੇ ਰਾਹ ਤੁਰਦੇ ਨੇ ਤੇ ਹੋਰਨਾਂ ਨੂੰ ਉਸੇ ਰਾਹ ਤੋਰਦੇ ਹਨ। ਸਚੇ ਗੁਰੂ ਤੋਂ ਬਿਨਾਂ ਹੋਰ ਕੋਈ ਓਹਨਾਂ ਨੂੰ ਸਿਧਾ ਰਾਹ ਨਹੀਂ ਦਸਦੇ। ਓਹਨਾਂ ਦੀ ਭੁਲੀ ਭਟਕੀ ਹੋਈ ਅਕਲ ਨੂੰ ਥਾਂ ਸਿਰ ਲਿਆਉਣ ਵਾਲਾ ਕੋਈ ਨਹੀਂ ਹੁੰਦਾ। ਉਹ ਕਾਮ ਤੇ ਹੰਕਾਰ ਵਰਗੇ ਠੱਗਾਂ ਦੇ ਆਖੇ ਲਗ ਕੇ ਲੋਕਾਂ ਨੂੰ ਦੁਖੀ ਕਰਦਾ ਹੈ। ਗੁਰੂ ਜੀ ਉਚੀ ਪੁਕਾਰ ਪੁਕਾਰਕੇ ਆਖਦੇ ਹਨ ਮਾਯਾ ਨੇ ਪੁਰਸ਼ ਨੂੰ ਭਰਮਾਂ ਵਿਚ ਸੁਟਿਆ ਹੈ। ਜਿਵੇਂ ਕੋਈ ਬੇਸਮਝ ਇਸਤਰੀ ਜਵਾਨੀ ਵਿਚ ਮੱਤੀ ਹੋਈ ਭੁਲਾਂ ਦੇ ਕਾਰਨ ਛੁਟੜ ਛੱਡੀ ਜਾਂਦੀ ਹੈ ਤੇ ਮੁੜ ਉਸ ਨੂੰ ਪਤੀ ਨਾਲ ਮਿਲਣਾ ਔਖਾ ਹੋ ਜਾਂਦਾ ਹੈ। ਏਸੇ ਤਰ੍ਹਾਂ ਕਲਜੁਗੀ

ਪੁਰਸ਼ ਨੂੰ ਮਾਇਆ ਨੇ ਆਪਣੇ ਅਨੇਕ ਰੂਪ ਦਿਖਾਲਕੇ ਮੋਹ ਲਿਆ ਹੈ ਤੇ ਪਤੀ ਪ੍ਰਮੇਸ਼ਰ ਕੋਲੋਂ ਨਖੇੜ ਦਿਤਾ ਹੈ ਹੁਣ ਪਤੀ ਪ੍ਰਮੇਸ਼ਰ ਨਾਲ ਮਿਲਾਪ ਹੋਣਾ ਬੜਾ ਔਖਾ ਹੈ। ਭੁਲਾ ਹੋਇਆ ਪੁਰਸ਼ ਏਧਰ ਓਧਰ ਧਕੇ ਖਾਂਦਾ ਫਿਰਦਾ ਹੈ। ਉਚੀ ਨੀਵੀਂ ਥਾਂ ਉਤੇ ਮਨ ਡੋਲਦਾ ਰਹਿੰਦਾ ਹੈ, ਜੇ ਦਰਗਾਹੋਂ ਪ੍ਰਮਾਤਮਾ ਨੇ ਹੀ ਉਸ ਨੂੰ ਭਲਾ ਦਿਤਾ ਹੈ ਤਾਂ ਮੇਲ ਕਿਵੇਂ ਹੋਵੇ। ਹੰਕਾਰ ਦਾ ਸ਼ਿਕਾਰ ਹੋ ਕੇ ਇਹ ਪੁਰਸ਼ ਸਾਧੂ ਸੰਤਾਂ ਦੀ ਨਿੰਦਿਆ ਚੁਗਲੀ ਕਰਦਾ, ਆਪ ਹੁਦਰੀਆਂ ਕਰਦਾ, ਪਾਪ ਕਮਾਉਂਦਾ ! ਜੀਵ ਹਤਿਆ ਕਰਦਾ ਹੈ, ਜਦੋਂ ਮਾੜੇ ਕੰਮਾਂ ਤੇ ਮਾੜੇ ਚਿਤਵਨ ਦਾ ਫਲ ਮਿਲਦਾ ਹੈ ਤਾਂ ਰੋਣ ਪਿੱਟਣ ਲਗ ਜਾਂਦਾ ਹੈ। ਜੇ ਪਹਿਲਾਂ ਸੋਚੇ ਤਾਂ ਚੰਗਾ ਹੈ। ਪਰਾਈ ਨਿੰਦਾ ਤੇ ਈਰਖਾ ਮਾੜੀ ਹੁੰਦੀ ਹੈ।

*ਮਨਮੁਖਿ ਭੁਲੈ ਭੁਲਾਈਐ ਭੂਲੀ ਠਉਰ ਨ ਕਾਇ॥*

... ... ... ... ... ... ... ...

*ਵਿਛੁੜਿਆ ਗੁਰੁ ਮੇਲਸੀ ਹਰਿ ਰਸਿ ਨਾਮ ਪਿਆਰਿ॥*
*ਸਾਚਿ ਸਹਜਿ ਸੋਭਾ ਘਣੀ ਹਰਿ ਗੁਣ ਨਾਮ ਅਧਾਰਿ॥*
*ਜਿਉ ਭਾਵੈ ਤਿਉ ਰਖੁ ਤੂੰ ਮੈ ਤੁਝ ਬਿਨੁ ਕਵਨੁ ਭਤਾਰੁ॥੩॥*
*ਅਖਰ ਪੜਿ ਪੜਿ ਭੁਲੀਐ ਭੇਖੀ ਬਹੁਤੁ ਅਭਿਮਾਨੁ॥*
*ਤੀਰਥ ਨਾਤਾ ਕਿਆ ਕਰੇ ਮਨ ਮਹਿ ਮੈਲੁ ਗੁਮਾਨੁ॥*
*ਗੁਰ ਬਿਨੁ ਕਿਨਿ ਸਮਝਾਈਐ ਮਨੁ ਰਾਜਾ ਸੁਲਤਾਨੁ॥੪॥*
*ਪ੍ਰੇਮ ਪਦਾਰਥੁ ਪਾਈਐ ਗੁਰਮੁਖਿ ਤਤੁ ਵੀਚਾਰੁ॥*
*ਸਾ ਧਨ ਆਪੁ ਗਵਾਇਆ ਗੁਰ ਕੈ ਸਬਦਿ ਸੀਗਾਰੁ॥*
*ਘਰ ਹੀ ਸੋ ਪਿਰੁ ਪਾਇਆ ਗੁਰ ਕੈ ਹੇਤਿ ਅਪਾਰੁ॥੫॥*

ਹੇ ਪੁਰਸ਼ ! ਗੁਰੂ ਦੇ ਚਰਨੀਂ ਲਗੀਏ ਤਾਂ ਗੁਰੂ ਪ੍ਰਭੂ ਦੇ ਸਿਮਰਨ ਦੀ ਬਰਕਤ ਨਾਲ ਵਿਛੜੇ ਹੋਏ ਮਨਮੁਖ ਜੀਵ ਨੂੰ ਪ੍ਰਮਾਤਮਾ ਨਾਲ ਮੇਲਦਾ ਹੈ। ਮਨੁਖ ਹਿਰਦੇ ਨੂੰ ਤਦ ਹੀ ਸ਼ਾਂਤੀ ਤੇ ਸੁਖ ਪ੍ਰਾਪਤ ਹੋ ਸਕਦਾ ਹੈ ਜੇ ਹਰੀ ਦੇ ਗੁਣ ਉਹਦੇ ਹਿਰਦੇ ਵਿਚ ਵਸ ਜਾਣ। ਗੁਰੂ ਜੀ ਦੀ ਸਿਖਿਆ ਨੂੰ ਗ੍ਰਹਿਣ ਕਰੇ। ਨਿਤਾਪ੍ਰਤਿ ਅਰਦਾਸ ਕਰੇ। ਹੇ ਪ੍ਰਮਾਤਮਾ ਜਿਵੇਂ ਤੇਰੀ ਇੱਛਾ ਹੈ ਤਿਵੇਂ ਆਪਣੇ ਚਰਨਾਂ ਨਾਲ ਜੋੜੀ ਰਖ। ਤੇਰੇ ਬਿਨਾਂ ਮੇਰਾ ਹੋਰ ਕੋਈ ਆਸਰਾ ਨਹੀਂ।

ਬਹੁਤੇ ਪੜ੍ਹੇ ਹੋਏ ਵੀ ਭੁਲੇਖੇ ਵਿਚ ਆ ਜਾਂਦੇ ਹਨ, ਕਿਉਂਕਿ ਉਨ੍ਹਾਂ ਨੂੰ ਅਸਲ

ਸਚ ਗਿਆਨ ਦੀ ਪ੍ਰਾਪਤੀ ਨਹੀਂ ਹੁੰਦੀ। ਉਹ ਭੇਖ ਧਾਰਕੇ ਹੰਕਾਰ ਦਾ ਸ਼ਿਕਾਰ ਹੋ ਜਾਂਦੇ ਹਨ। ਇਸ਼ਾਰਾ ਸੀ ਕਿ ਕਰੋੜੀਆ ਸਮਝਦਾਰ ਹੋ ਕੇ ਥਾਨੇਦਾਰੀ ਤੇ ਦੌਲਤ ਦੇ ਕਾਰਨ ਹੰਕਾਰੀ ਹੋ ਗਿਆ। ਜਦੋਂ ਕਿ ਥਾਨੇਦਾਰ ਦਾ ਕੰਮ ਪਰਜਾ ਦੀ ਰਾਖੀ ਕਰਨਾ ਹੈ ਕਈ ਪੁਰਸ਼ ਤੀਰਥਾਂ ਦੀ ਯਾਤਰਾ ਤੇ ਇਸ਼ਨਾਨ ਕਰਨ ਤੁਰ ਪੈਂਦੇ ਹਨ ਉਨ੍ਹਾਂ ਦਾ ਨ੍ਹਾਉਣਾ ਨਿਸ਼ਫਲ ਜਾਂਦਾ ਹੈ ਕਿਉਂਕਿ ਉਹ ਹੰਕਾਰ ਨੂੰ ਨਹੀਂ ਤਿਆਗਦੇ। ਹੰਕਾਰ ਸਾਰੇ ਦੁਖਾਂ ਦਾ ਮੂਲ ਹੈ ! ਹੰਕਾਰ ਦਾ ਮਤਾ ਹੋਇਆ ਮਨ ਆਪਣੇ ਆਪ ਹੀ ਰਾਜਾ ਜਾਂ ਚਕ੍ਰਵਰਤੀ ਮਹਾਰਾਜਾ ਬਣ ਬੈਠਦਾ ਹੈ ਕਿਸੇ ਦੀ ਪਰਵਾਹ ਨਹੀਂ ਕਰਦਾ। ਉਹ ਇਸ ਗਲ ਨੂੰ ਉਕਾ ਹੀ ਭੁਲ ਜਾਂਦਾ ਹੈ ਕਿ ਉਸ ਦੇ ਸਿਰ ਉਤੇ ਵੀ ਕੋਈ ਹੈ।

ਸੁਖਾਂ ਦਾ ਸਾਧਨ ਏਹੋ ਹੈ ਕਿ ਗੁਰੂ ਜੀ ਦੀ ਸਿਖਿਆ ਨੂੰ ਸੁਣ ਕੇ, ਅਮਲ ਕਰਕੇ ਪਿਆਰ ਦਾ ਪਦਾਰਥ ਹਾਸਲ ਕੀਤਾ ਜਾਵੇ। ਹੰਕਾਰ, ਈਰਖਾ ਨਿੰਦਾ, ਚੁਗਲੀ ਲਾਲਚ ਦੀ ਬਹੁਤਤਾ ਆਦਿਕ ਮਾੜੇ ਗੁਣ ਕਰਮ ਦਾ ਤਿਆਗ ਕੀਤਾ ਜਾਵੇ। ਜੋ ਗੁਰੂ ਦੇ ਦਸੇ ਗੁਣਾਂ ਨੂੰ ਗ੍ਰਹਿਣ ਕਰਦੇ ਹਨ, ਉਹ ਪੁਰਸ਼ ਸਤਿਕਾਰੇ ਜਾਂਦੇ ਤੇ ਬੈਕੁੰਠ ਧਾਮ ਵਾਸਾ ਕਰਦੇ ਹਨ ਜਿਸ ਤਰ੍ਹਾਂ ਇਕ ਇਸਤਰੀ ਸ਼ਿੰਗਾਰ ਤੇ ਚੰਗੇ ਹਾਵ ਭਾਵ ਦਿਖਲਾਕੇ ਆਪਣੀ ਪਤੀ ਨੂੰ ਮੋਹ ਲੈਂਦੀ ਹੈ ਤੇ ਪਤੀ ਨੂੰ ਕੋਲ ਰਖਕੇ ਘਰੇ ਹੀ ਅਨੰਦ ਮਾਣਦੀ ਹੈ—

*ਗੁਰ ਕੀ ਸੇਵਾ ਚਾਕਰੀ ਮਨੁ ਨਿਰਮਲੁ ਸੁਖੁ ਹੋਇ ॥ ਗੁਰ ਕਾ ਸਬਦੁ ਮਨਿ ਵਸਿਆ ਹਉਮੈ ਵਿਚਹੁ ਖੋਇ ॥ ਨਾਮੁ ਪਦਾਰਥੁ ਪਾਇਆ ਲਾਭੁ ਸਦਾ ਮਨਿ ਹੋਇ ॥੬॥ ਕਰਮਿ ਮਿਲੈ ਤਾ ਪਾਈਐ ਆਪਿ ਨ ਲਇਆ ਜਾਇ ॥ ਗੁਰ ਕੀ ਚਰਣੀ ਲਗਿ ਰਹੁ ਵਿਚਹੁ ਆਪੁ ਗਵਾਇ ॥ ਸਚੇ ਸੇਤੀ ਰਤਿਆ ਸਚੋ ਪਲੈ ਪਾਇ ॥੭॥ ਭੁਲਣ ਅੰਦਰਿ ਸਭੁ ਕੋ ਅਭੁਲੁ ਗੁਰੂ ਕਰਤਾਰੁ ॥ ਗੁਰਮਤਿ ਮਨਿ ਸਮਝਾਇਆ ਲਾਗਾ ਤਿਸੈ ਪਿਆਰੁ ॥ ਨਾਨਕ ਸਾਚੁ ਨ ਵੀਸਰੈ ਮੇਲੇ ਸਬਦੁ ਅਪਾਰੁ ॥੮॥੧੨॥*

*(ਸ੍ਰੀਰਾਗੁ ਮਹਲਾ ੧, ਪੰਨਾ ੬੧)*

ਜਿਨ੍ਹਾਂ ਪੁਰਸ਼ਾਂ ਨੇ ਆਪਣੇ ਗੁਰੂ ਦੀ ਸੇਵਾ ਗਲਾਮਾਂ ਵਾਂਗ ਚਿਤ ਲਾ ਕੇ ਕੀਤੀ ਹੈ ਉਨ੍ਹਾਂ ਉਤੇ ਗੁਰ ਖੁਸ਼ ਹੁੰਦਾ ਹੈ ਉਨ੍ਹਾਂ ਦੇ ਹਿਰਦੇ ਨਿਰਮਲ ਹੋ ਜਾਂਦੇ ਹਨ। ਉਹ ਸਦਾ ਸੁਖੀ ਰਹਿੰਦੇ ਹਨ। ਜਦੋਂ ਗੁਰੂ ਦੀ ਸ਼ਿਖਿਆ, ਹਿਰਦੇ ਵਿਚ ਵਸ

ਗਈ ਤਾਂ ਹੰਕਾਰ ਹਿਰਦੇ ਚੋਂ ਦੂਰ ਹੋ ਗਿਆ, ਉਸ ਵੇਲੇ ਹਰੀ ਸਿਮਰਨ ਦਾ ਪਦਾਰਥ ਮਿਲ ਗਿਆ ਜੋ ਸੁਖ ਹੀ ਸੁਖ ਹੈਸੀ। ਗੁਰੂ ਦੀ ਪ੍ਰਾਪਤੀ ਤਦੋਂ ਹੀ ਹੋ ਸਕਦੀ ਹੈ ਜੇ ਪੁਰਬਲੇ ਜਨਮ ਵਿਚ ਕੁਝ ਲਿਖਿਆ ਹੋਵੇ ਤਦੋਂ ਗੁਰੂ ਦੇ ਚਰਨੀਂ ਲਗੇ, ਤਾਂ ਆਪਣੇ ਆਪ ਨੂੰ ਮਾਰ ਦੇਵੇ। ਸੱਚੇ ਪ੍ਰਮਾਤਮਾ ਨਾਲ ਜੁੜ ਕੇ ਉਸੇ ਰੂਪ ਹੋ ਜਾਏ। ਓਹੋ ਹੀ ਉਹਦੀ ਝੋਲੀ ਪੈ ਜਾਂਦਾ ਹੈ। ਗੁਰੂ ਜੀ ਕਰੋੜੀਏ ਦੀ ਭੁਲ ਦਾ ਖਿਆਲ ਕਰਕੇ ਤੇ ਉਸ ਨੂੰ ਸੰਬੋਧਨ ਕਰਕੇ ਆਖਦੇ ਹਨ ਹੇ ਭਾਈ ਸਾਰਾ ਜਗਤ ਭੁਲਣਹਾਰ ਹੈ। ਪੁਰਸ਼ ਕੋਲੋਂ ਭੁਲਾਂ ਹੋ ਸਕਦੀਆਂ ਹਨ ਅਭੁਲ (ਨਾ ਭੁਲ ਕਰਨ ਵਾਲੇ) ਦੋ ਹਨ। ਅਗੇ ਨੂੰ ਸੰਭਲ ਕੇ ਚਲੋ। ਪ੍ਰਮਾਤਮਾ ਨਾਲ ਪਿਆਰ ਕਰੋ ਉਨ੍ਹਾਂ ਲੋਕਾਂ ਨੂੰ ਕਦੀ ਵਾਹਿਗੁਰੂ ਤੇ ਗੁਰੂ ਨਹੀਂ ਭੁਲਦੇ ਜਿਨ੍ਹਾਂ ਉਤੇ ਦਇਆ ਹੈ ਜੋ ਪਿਆਰ ਕਰਦੇ ਹਨ। ਕਰੋੜੀਏ ਨੇ ਸਚਾ ਗਿਆਨ ਸੁਣਿਆ ਉਹ ਦੀਆਂ ਅੱਖਾਂ ਅਗੋਂ ਹੰਕਾਰ ਦਾ ਪੜਦਾ ਦੂਰ ਹੋ ਗਿਆ। ਉਹ ਗੁਰੂ ਜੀ ਦੇ ਚਰਨਾਂ ਉਤੇ ਡਿਗ ਗਿਆ । ਗੁਰੂ ਜੀ ਨੇ ਉਹ ਦੇ ਸਿਰ ਨੂੰ ਚੁਕ ਕੇ ਉਪਰ ਕੀਤਾ ਨੈਣਾਂ ਨਾਲ ਨੈਣ ਮਿਲਾ ਕੇ ਗੁਰੂ ਜੀ ਨੇ ਦਇਆ ਕੀਤੀ, ਉਸ ਦਇਆ ਨਾਲ ਕਰੋੜੀਏ ਦੀ ਲਤ ਵੀ ਠੀਕ ਹੋ ਗਈ। ਲਤ ਨੂੰ ਠੀਕ ਹੋਈ ਦੇਖਕੇ ਉਹਦੀ ਖੁਸ਼ੀ ਦਾ ਕੋਈ ਅੰਤ ਨਾ ਰਿਹਾ ਉਹ ਤਨੋਂ ਮਨੋਂ ਗੁਰੂ ਜੀ ਦੀ ਸੇਵਾ ਕਰਨ ਉਤੇ ਤੁਲ ਪਿਆ ਹੰਕਾਰ ਨਾਲ ਅਫਸਰ ਬਣ ਕੇ ਗੁਰੂ ਜੀ ਨੂੰ ਨੁਕਸਾਨ ਪਹੁੰਚਾਉਣ ਵਾਸਤੇ ਆਇਆ ਸੀ ਨੁਕਸਾਨ ਉਸ ਦਾ ਆਪਣਾ ਹੋ ਗਿਆ, ਹੰਕਾਰ ਮਰ ਗਿਆ ਹੈ ਆਝ ਚਲੀ ਸਤਿਗੁਰੂ ! ਮੇਰਾ ਤਨ ਮਨ ਤੇ ਧਨ ਤੁਸਾਂ ਦਾ ਹੈ। ਮੈਨੂੰ ਸੇਵਾ ਦਸੋ ! ਮੈਂ ਡੇਰਾ ਪਕਾ ਬਣਵਾਇਦਿਆਂ ਮੇਰੇ ਮਕਾਨ ਉਤੇ ਕਈ ਝੰਡੇ ਝੁਲ ਰਹੇ ਹਨ। ਜੋ ਦਸਦੇ ਹਨ ਕਿ ਮੇਰੇ ਕੋਲ ਕਈ ਕਰੋੜ ਰੁਪਿਆ ਹੈ ਮੇਰਾ ਮਾਂ ਬਾਪ ਨੇ ਵੀ ਮੇਰੇ ਨਾਮ ਕਰੋੜੀਆਂ ਰਖਿਆ ਸੀ।

ਗੁਰੂ ਜੀ—ਧੰਨ ਹੈ ? ਬਹੁਤ ਹੱਛੀ ਗੱਲ ਇਹ ਗਰੀਬਾਂ ਤੇ ਲੋੜਵੰਦਾਂ ਦੀਆਂ ਲੋੜਾਂ ਪੂਰੀਆਂ ਕਰਨ ਵਿਚ ਵਰਤ, ਸਦਾਵਰਤ ਲਵਾ ਬਾਕੀ ਰਹੀ ਡੇਰੇ ਦੀ ਗੱਲ ਇਹ ਡੇਰਾ ਮੇਰਾ ਨਹੀਂ ਡੇਰੇ ਦੀ ਕੋਈ ਚੀਜ਼ ਮੇਰੀ ਨਹੀਂ ਮੈਂ ਤੇ ਕਰਤਾਰ ਦਾ ਨਾਮ ਜਪਦਾ ਹਾਂ। ਮੈਂ ਤਾਂ ਰੜੇ ਟਿਬੇ ਉਤੇ ਬੈਠਾ ਸਾਂ। ਇਹ ਛੰਨਾ ਛੱਪਰ ਸੰਗਤ ਨੇ ਆਪਣੀ ਲੋੜ ਵਾਸਤੇ ਬਣਾਏ ਹਨ ਜੇ ਸੰਗਤ ਨੂੰ ਪਕਿਆਂ ਦੀ ਲੋੜ ਹੈ ਤਾਂ ਪਕੇ ਬਣ ਜਾਣ। ਤੇਰੀ ਇੱਛਾ ਹੈ ਤਾਂ ਤੂੰ ਕਰਤਾਰ ਦੀ ਪੁਰੀ ਕਰਤਾਰ

ਦੇ ਲੰਗਰ ਦੀ ਸੇਵਾ ਕਰ।

ਇਹ ਸੁਣ ਕੇ ਖੁਸ਼ੀ ਖੁਸ਼ੀ ਕਰੋੜੀਆ ਆਪ ਦੇ ਨਗਰ ਗਿਆ ਪਿਛੋਂ ਉਸ ਨੇ ਕਰਤਾਰ ਪੁਰ ਦੀ ਉਸਾਰੀ ਵਿਚ ਬਹੁਤ ਸੇਵਾ ਕੀਤੀ ਪੱਕੀਆਂ ਇੱਟਾਂ ਤੇ ਚੂਨਾਂ ਦੇ ਕੇ ਪਕੀ ਹਵੇਲੀ ਬਣਵਾਈ ਕੋਠੜੀਆਂ ਪਾਈਆਂ। ਕਰਤਾਰ ਪੁਰ ਸਚਮੁਚ ਹੀ ਇਕ ਪਕਾ ਡੇਰਾ ਤੇ ਕਸਬਾ ਬਣ ਗਿਆ। ਖੁਸ਼ੀਆਂ ਤੇ ਰਿੱਧੀਆਂ ਨਚਣ ਲਗੀਆਂ। ਕਰੋੜੀਏ ਗੁਰੂ ਜੀ ਦੇ ਮਿਸ਼ਨ ਨੂੰ ਪ੍ਰਚਾਰਨ ਵਿਚ ਬਹੁਤ ਸੇਵਾ ਕੀਤੀ।

## ੯੨. ਗੁਰੂ ਜੀ ਦੇ ਪਰਵਾਰ ਦਾ ਕਰਤਾਰ ਪੁਰ ਆਉਣਾ

ਗੁਰੂ ਜੀ ਦੇ ਕਰਤਾਰਪੁਰ ਬੈਠਣ ਤੇ ਧਰਮਸ਼ਾਲਾ ਬਨਾਉਣ ਦੀ ਚਰਚਾ ਦੂਰ ਤਕ ਖਿਲਰ ਗਈ। ਗੁਰੂ ਜੀ ਦੇ ਸਹੁਰੇ ਘਰ ਪਖੋਕੇ ਰੰਧਾਵਿਆਂ ਦੇ ਖਬਰਾਂ ਪਹੁੰਚ ਗਈਆਂ ਨਾਲ ਹੀ ਮਰਦਾਨੇ ਨੇ ਜਾ ਸੁਨੇਹਾ ਦਿਤਾ ਕਿ ਸਚੇ ਪਾਤਸ਼ਾਹ ਨੇ ਆਪਣੇ ਡੇਰਾ ਬਣਾ ਲਿਆ ਹੈ। ਗੁਰੂ ਜਾ ਸਹੁਰਾ ਸਾਰੇ ਪਰਵਾਰ ਸਮੇਤ ਕਰਤਾਰ ਪੁਰ ਆ ਪਹੁੰਚਾ ਨਾਲ ਦੋਵੇਂ ਸਾਹਿਬਜ਼ਾਦੇ ਸ੍ਰੀ ਚੰਦ ਜੀ ਤੇ ਸ੍ਰੀ ਲਖਮੀ ਦਾਸ ਜੀ ਅਤੇ ਗੁਰੂ ਜੀ ਦੇ ਮਹਿਲ ਮਾਤਾ ਸੁਲੱਖਣੀ ਜੀ ਭੀ ਨਾਲ ਸਨ। ਆਪਣੇ ਕੌੜੇ ਸੁਭਾ ਅਨੁਸਾਰ ਗੁਰੂ ਜੀ ਦਾ ਸਹੁਰਾ ਮੂਲਾ ਬਹੁਤ ਗਰਮ ਹੋਇਆ। ਉਸ ਨੇ ਏਥੋਂ ਤਕ ਕਿਹਾ ਕਿ ਸਾਧ ਹੋਕੇ ਗੁਰੂ ਜੀ ਨੇ ਓਹਨਾਂ ਦੇ ਖਾਨਦਾਨ ਨੂੰ ਕਲੰਕ ਦਾ ਟਿਕਾ ਲਾਇਆ ਹੈ। ਓਹ ਭੋਲਾ ਜੀਉੜਾ, ਇਹ ਨਹੀਂ ਸੀ ਸਮਝਦਾ ਕੇ ਗੁਰੂ ਜੀ ਆਪ ਪੁਰਸ਼ ਨਹੀਂ ਸਗੋਂ ਖੁਦ ਕਰਤਾਰ ਹਨ । ਗੁਰੂ ਜੀ ਨੇ ਸੁਲੱਖਣੀ ਜੀ ਤੇ ਸਾਹਿਬਜ਼ਾਦਿਆਂ ਨੂੰ ਕੋਲ ਰਖ ਲਿਆ। ਸਿਖ ਸੇਵਕ ਸਭ ਦੀ ਟਹਿਲ ਕਰਨ ਲੱਗੇ। ਮਹਿਤਾ ਕਾਲੂ ਜੀ ਤੇ ਮਾਤਾ ਜੀ ਵੀ ਮਿਲਣ ਆ ਗਏ। ਬੀਬੀ ਨਾਨਕੀ ਜੀ ਸੁਲਤਾਨ ਪੁਰੋਂ ਤੁਰਕੇ ਕਰਤਾਰ ਪੁਰ ਪਹੁੰਚ ਗਈ। ਸਾਰਾ ਪਰਵਾਰ ਇਕੱਠਾ ਹੋ ਕੇ ਬਹੁਤ ਅਨੰਦ ਪ੍ਰਸੰਨ ਹੋਇਆ। ਗੁਰੂ ਜੀ ਪਿਛਲੀ ਰਾਤ ਜਾਗਦੇ ਸੁਚੇਤੇ ਹੋਕੇ ਪ੍ਰਭੂ ਨੂੰ ਚੇਤੇ ਕਰਦੇ ਗੁਰਬਾਣੀ ਕੀਰਤਨ ਤੇ ਕਥਾ ਉਪਦੇਸ਼ ਤੋਂ ਵੇਹਲੇ ਹੋ ਕੇ ਖੇਤਾਂ ਵਲ ਵੀ ਜਾਂਦੇ। ਆਏ ਗਏ ਸਿਖਾਂ ਦਾ ਖਿਆਲ ਰਖਦੇ। ਹਜ਼ਾਰਾਂ ਜੀਵ ਮਹੀਨੇ ਵਿਚ ਗੁਰੂ ਜੀ ਕੋਲੋਂ ਨਾਮ ਸਿਮਰਨ ਦੀ ਸਿਖਿਆ ਹਾਸਲ ਕਰਦੇ ।

ਗੁਰੂ ਜੀ ਟਿਕ ਬੈਠੇ ਸੁਣਦੇ ਦੂਰ ਨੇੜੇ ਦੇ ਹੋਰ ਵੀ ਸਿਖ ਆਉਣ ਲਗੇ, ਜਿਨ੍ਹਾਂ ਨੂੰ ਗੁਰੂ ਜੀ ਨੇ ਪਹਿਲਾਂ ਨਿਹਾਲ ਕੀਤਾ ਹੋਇਆ ਸੀ। ਹਜ਼ਾਰਾਂ ਰੁਪਿਆਂ ਦੀਆਂ ਭੇਟਾਂ ਵੀ ਆਉਣ ਲਗੀਆਂ। ਮਸਿਆ ਤੇ ਪੁੰਨਿਆਂ ਨੂੰ ਭਾਰੀ ਇਕੱਠ ਹੋਣ ਲੱਗੇ। ਲੰਗਰ ਅਤੁਟ ਵਰਤਨ ਲੱਗਾ। ਗਊਆਂ ਮੱਝਾਂ, ਘੋੜੇ ਆਦਿਕ ਲੋੜੀਂਦੇ ਪਸ਼ੂ ਵੀ ਕੋਲ ਰਹਿਣ ਲਗੇ। ਜੇਹੜੀ ਜ਼ਮੀਨ ਦੋਦੇ ਤੇ ਕਰੋੜੀਏ ਨੇ ਭੇਟਾ ਕੀਤੀ ਸੀ ਉਸ ਜ਼ਮੀਨ ਨੂੰ ਗੁਰੂ ਜੀ ਦੇ ਸਿਖ ਵਾਹ ਕੇ ਖੇਤੀ ਕਰਨ ਲਗੇ।

# ੯੩. ਇਕ ਦਾਸੀ ਦੀ ਸਾਖੀ

ਮਾਤਾ ਸੁਲੱਖਣੀ ਜੀ ਦੀ ਸੇਵਾ ਕਰਨ ਵਾਸਤੇ ਇਕ ਦਾਸੀ ਸੀ। ਓਹ ਬੜੀ ਸ਼ਰਧਾ ਤੇ ਪ੍ਰੀਤ ਨਾਲ ਗੁਰੂ ਪਰਵਾਰ ਦੀ ਸੇਵਾ ਕਰਿਆ ਕਰਦੀ ਸੀ। ਇਕ ਦਿਨ ਦਸ ਕੁ ਵਜੇ ਦਿਨੇ ਗੁਰੂ ਜੀ ਚਿਟੀ ਚਾਦਰ ਤਾਣਕੇ ਪਲੰਘ ਉਤੇ ਬਿਰਾਜ ਗਏ। ਨੀਂਦ ਆ ਗਈ। ਮਾਤਾ ਜੀ ਨੇ ਪ੍ਰਸ਼ਾਦ ਤਿਆਰ ਕੀਤਾ ਤੇ ਦਾਸੀ ਨੂੰ ਆਖਿਆ ਗੁਰੂ ਜੀ ਨੂੰ ਉਠਾਲਕੇ ਪ੍ਰਸ਼ਾਦ ਛਕਾਵੋ। ਦਾਸੀ ਗੁਰੂ ਜੀ ਵਲ ਗਈ ਤਾਂ ਕੀ ਦੇਖਦੀ ਹੈ ਕਿ ਗੁਰੂ ਜੀ ਸੁਤੇ ਹਨ। ਗੁਰੂ ਜੀ ਦਾ ਇਕ ਚਰਨ ਨੰਗਾ ਸੀ। ਦਾਸੀ ਨੇ ਗੁਰੂ ਜੀ ਦਾ ਚਰਨ ਚੁੰਮ ਲਿਆ, ਚਰਨ ਚੁੰਮਣ ਦੀ ਢਿਲ ਸੀ ਕਿ ਦਾਸੀ ਨੂੰ ਤਾਂ ਦਿਬ ਦ੍ਰਿਸ਼ਟ ਹੋ ਗਈ। ਉਸ ਨੂੰ ਤਾਂ ਅਨਦਿਸੀਆਂ ਚੀਜ਼ਾਂ ਵੀ ਦਿਸਣ ਲਗੀਆਂ। ਦਿਬ ਦ੍ਰਿਸ਼ਟੀ ਨਾਲ ਦਾਸੀ ਨੇ ਦੇਖਿਆ, ਗੁਰੂ ਜੀ ਦਾ ਇਕ ਸਰੀਰ ਤਾਂ ਪਲੰਘ ਉਤੇ ਹੈ ਤੇ ਉਸੇ ਤਰ੍ਹਾਂ ਦਾ ਦੂਸਰਾ ਸਰੀਰ ਦਰਿਆ ਵਿਚ ਡੁਬ ਰਹੇ ਕਿਸੇ ਦੇ ਬੇੜੇ ਨੂੰ ਪਾਰ ਕਰਨ ਦਾ ਯਤਨ ਕਰ ਰਿਹਾ ਹੈ। ਦਾਸੀ ਇਸ ਕੌਤਕ ਨੂੰ ਵੇਖਣ ਲਗ ਪਈ ਪਰ ਮਾਤਾ ਜੀ ਨੇ ਦਾਸੀ ਦਾ ਨਾਮ ਲੈ ਕੇ ਉਸ ਨੂੰ ਅਵਾਜ਼ ਦਿਤੀ ਛੇਤੀ ਆ। ਅਵਾਜ਼ ਸੁਣਦੇ ਸਾਰ ਦਾਸੀ ਦੀ ਬਿਰਤੀ ਉਖੜ ਗਈ। ਉਹ ਨੱਸ ਕੇ ਮਾਤਾ ਜੀ ਕੋਲ ਆ ਪਹੁੰਚੀ ਮਾਤਾ ਜੀ ਨੇ ਦਾਸੀ ਨੂੰ ਪੁਛਿਆ—ਕਿਉਂ ? ਪਾਤਸ਼ਾਹ ਜਾਗੇ ?

ਦਾਸੀ—ਮਾਤਾ ਜੀ ! ਨਹੀਂ ਜਾਗੇ ਨਾ ਅਜੇ ਜਾਗ ਸਕਦੇ ਹਨ।

ਮਾਤਾ ਜੀ—ਕਿਉਂ ? ਜਾਗ ਕਿਉਂ ਨਹੀਂ ਸਕਦੇ?

ਦਾਸੀ—ਸਚੇ ਪਾਤਸ਼ਾਹ ਤਾਂ ਦਰਿਆ ਸਿੰਧ ਵਿਚ ਇਕ ਸੇਵਕ ਦਾ ਡੁਬ ਦਾ ਬੇੜਾ ਬੰਨੇ ਲਾ ਰਹੇ ਹਨ। ਮਾਤਾ ਜੀ ਇਹ ਸੁਣ ਕੇ ਬਹੁਤ ਹੈਰਾਨ ਹੋਏ ਉਸ

ਤੋਂ ਵਧ ਹੈਰਾਨੀ ਇਸ ਗੱਲ ਦੀ ਹੋਈ ਕਿ ਦਾਸੀ ਹੋਸ਼ ਗਵਾ ਬੈਠੀ। ਉਹ ਤਾਂ ਦੀਵਾਨੀ ਜਹੀ ਹੋ ਗਈ ਉਹ ਸਤਿ ਕਰਤਾਰ ! ਸਤਿਨਾਮੁ ਦਾ ਸਿਮਰਨ ਕਰਨ ਲਗ ਪਈ। ਘਰ ਦੇ ਕੰਮਾਂ ਧੰਦਿਆਂ ਦਾ ਚੇਤਾ ਹੀ ਭੁਲ ਗਿਆ। ਉਸ ਨੇ ਉਦਾਲੇ ਦੇ ਲੀੜੇ ਪਾੜ ਸੁਟੇ ਇਕ ਥਾਂ ਬੈਠ ਗਈ। ਸਤਿ ਕਰਤਾਰ ਰਟਦੀ ਹੋਈ ਥੱਕਣ ਨਾ ਲਗੀ। ਪੂਰੇ ਇਕ ਘੰਟੇ ਪਿਛੋਂ ਗੁਰੂ ਜੀ ਜਾਗੇ ਤੇ ਬਾਹਰ ਆਏ। ਮਾਤਾ ਜੀ ਨੇ ਦਾਸੀ ਦੀ ਦੱਸੀ ਗੱਲ ਨੂੰ ਪੁਛਿਆ। ਗੁਰੂ ਜੀ ਹੱਸ ਪਏ। ਹਸਦੇ ਹੋਏ ਬੋਲੇ ਏਸੇ ਤਰ੍ਹਾਂ ਹੀ ਸੀ। ਮਾਤਾ ਜੀ ਨੇ ਕਿਹਾ ਮਹਾਰਾਜ ! ਦਾਸੀ ਨੂੰ ਤਾਂ ਕੁਝ ਹੋ ਗਿਆ ਹੈ ਉਹ ਤਾਂ ਦੀਵਾਨੀ ਹੋ ਗਈ ਹੈ। ਉਦਾਲੇ ਦੇ ਲੀੜੇ ਪਾੜ ਸੁਟੇ ਸੂ ਅੰਦਰ ਬੈਠੀ ਸਤਿਨਾਮੁ ਸਤਿ ਕਰਤਾਰ ਦਾ ਸਿਮਰਨ ਕਰੀ ਜਾਂਦੀ ਹੈ। ਗੁਰੂ ਜੀ ਦਾਸੀ ਕੋਲ ਗਏ ਉਸ ਦੇ ਸਿਰ ਤੇ ਹੱਥ ਰਖ ਕੇ ਉਸ ਨੂੰ ਹੋਸ਼ ਵਿਚ ਲਿਆਂਦਾ। ਉਸ ਨੇ ਆਪਣੇ ਆਪ ਨੂੰ ਸਾਂਭਿਆ ਤੇ ਗੁਰੂ ਜੀ ਦੇ ਚਰਨਾਂ ਉਤੇ ਮੱਥਾ ਟੇਕਿਆ ਉਸ ਦਿਨ ਤੋਂ ਉਹ ਦਾਸੀ ਭਗਤੀ ਸਿਮਰਨ ਵਿਚ ਰੁਝ ਗਈ ਤੇ ਸਾਰੀ ਉਮਰ ਗੁਰੂ ਘਰ ਦੀ ਸੇਵਾ ਕਰਦਿਆਂ ਹੀ ਉਸ ਨੇ ਗੁਜਾਰੀ।

## ੯੪. ਬਾਬਾ ਬੁਢਾ ਜੀ ਦਾ ਮੇਲ

ਬਾਬਾ ਬੁਢਾ ਜੀ ਰਮਦਾਸ ਵਾਲੇ ਸਤਿਗੁਰੂ ਇਤਿਹਾਸ ਵਿਚ ਇਹ ਮਹਾਨ ਹਸਤੀ ਹਨ। ਆਪ ਦੇ ਡੇਰਿਆਂ ਦੀ ਪੂਜਾ ਹੁੰਦੀ ਹੈ। ਦਸਾਂ ਹੀ ਸਤਿਗੁਰਾਂ ਨਾਲ ਆਪ ਦੇ ਪਰਵਾਰ ਦਾ ਸਬੰਧ ਰਿਹਾ ਹੈ। ਪ੍ਰੇਮ ਤੇ ਸ਼ਰਧਾ ਨਾਲ ਪੂਰਨ ਗੁਰ-ਸਿੱਖ ਬਾਬਾ ਬੁਢਾ ਜੀ ਦੀ ਜੀਵਨ ਕਥਾ ਸੁਣੀਏ।

ਅੰਮ੍ਰਿਤਸਰ ਪਠਾਨਕੋਟ ਸੜਕ ਉਤੇ ਕਥੂ ਨੰਗਲ ਮਸ਼ਹੂਰ ਪਿੰਡ ਹੈ, ਇਸ ਨੂੰ ਵਸਾਉਣ ਵਾਲੇ ਰੰਧਾਵੇ ਜੱਟ ਭਾਈ ਗੱਗੋ ਜੀ ਹੋਏ ਹਨ। ਗੱਗੋ ਦੀਆਂ ਦੋ ਇਸਤਰੀਆਂ ਸਨ ਨਿਹਾਲੀ ਤੇ ਭਾਗੋ। ਭਾਗੋ ਦੀ ਕੁੱਖੋਂ ਭਾਈ ਬੂਆ ਜੀ ਨੇ ਜਨਮ ਲਿਆ। ਬੂਆ ਜੀ ਦੇ ਪੁੱਤਰ ਭਾਈ ਸੁਘਾ ਜੀ ਹੋਏ ਹਨ ਸੁਘਾ ਜੀ ਦੀ ਧਰਮ ਪਤਨੀ ਗੌਰਾਂ ਜੀ ਸੀ ਮਾਤਾ ਗੌਰਾਂ ਜੀ ਬੜੀ ਧਰਮੀ ਤੇ ਪਤੀ ਬ੍ਰਤਾ ਇਸਤਰੀ ਸੀ। ਮਾਤਾ ਗੌਰਾਂ ਜੀ ਦੀ ਕੁੱਖੋਂ ਸੰਮਤ ੧੫੩੬ ਬਿ: ੧੦ ਕੱਤਕ ਵਦੀ ਸਤ ਦਿਨ ਸ਼ੁਕਰਵਾਰ ਨੂੰ ਇਕ ਕਾਕੇ ਨੇ ਜਨਮ ਲਿਆ ਦੇਸ਼ ਦੇ ਪ੍ਰਚਲਤ ਰਵਾਜ਼ ਅਨੁਸਾਰ ਕਾਕੇ ਦਾ ਨਾਮ ਪੰਡਤਾਂ ਕੋਲੋਂ ਰਖਾਇਆ ਉਨ੍ਹਾਂ ਨੇ ਬੂੜਾ ਜੀ ਨਾਮ

ਰਖਿਆ ਏਹ ਬੂੜਾ ਜੀ ਬਾਬਾ ਬੁਢਾ ਜੀ ਨਾਮ ਨਾਲ ਮਸ਼ਹੂਰ ਗੁਰਮੁਖ ਸਿਖ ਹੋਏ ਹਨ।

ਬੂੜਾ ਜੀ ਦੀ ਦਸ ਸਾਲ ਦੀ ਉਮਰ ਹੋ ਗਈ ਤਾਂ ਮਾਂ ਬਾਪ ਨੇ ਉਸ ਨੂੰ ਗਊਆਂ ਮੱਝਾਂ ਦਾ ਵਾਗੀ ਬਣਾ ਦਿਤਾ। ਸਵੇਰ ਤੋਂ ਸ਼ਾਮ ਤਕ ਖੁਲ੍ਹੀਆਂ ਜੂਹਾਂ ਵਿਚ ਵਗ ਚਾਰ ਲਿਆਉਂਦਾ ਕਥੂ ਨੰਗਲ ਦੇ ਚੌਗਿਰਦੇ ਪਠਿਆਂ ਦਾ ਕਾਲ ਪੈ ਗਿਆ ਕਿਉਂਕਿ ਬਾਰਸ਼ ਨਹੀਂ ਸੀ ਹੋਈ। ਸੁਘਾ ਜੀ ਨੇ ਪਰਵਾਰ ਸਮੇਤ ਡੰਗਰ ਪਿੰਡ ਕਿਹੇ ਤੇ ਦਰਿਆ ਰਾਵੀ ਦਾ ਉਹ ਹਿੱਸ਼ਾ ਜਿਥੇ ਅੱਜ ਰਾਮਦਾਸ, ਸਮੇਤ ਘਨੇਵਾਲ ਸਿੰਘ ਪੁਰਾ ਤੇ ਬਾਬਾ ਨਾਨਕ ਹੈ ਬੜਾ ਹਰਿਆਵਲਾ ਸੀ। ਉਸ ਸਮੇਂ ਡੰਗਰਾਂ ਦੀ ਚੋਰੀ ਨਹੀਂ ਸੀ ਬੇ-ਫਿਕਰੀ ਨਾਲ ਜੰਗਲ ਵਿਚ ਛੰਨ੍ਹਾਂ ਬੰਨ੍ਹ ਕੇ ਡੰਗਰ ਚਾਰੇ ਜਾਂਦੇ ਸਨ। ਅੰਨ ਤੇ ਦੁਧ ਘਿਉ ਤਿੰਨੇ ਚੀਜ਼ਾਂ ਖਾਣ ਵਾਸਤੇ ਜ਼ਰੂਰੀ ਸਨ। ਨਾ ਉਸ ਸਮੇਂ ਬਜ਼ਾਰ ਜਾਣ ਦੀ ਲੋੜ ਸੀ ਤੇ ਨਾ ਬਹੁਤੀਆਂ ਚੀਜ਼ਾਂ ਖਰੀਦਨ ਦੀ ਦਰਿਆ ਰਾਵੀ ਦੇ ਕਿਨਾਰੇ ਬੂੜਾ ਜੀ ਡੰਗਰ ਚਾਰਿਆ ਕਰਦੇ ਸਨ। ਸਵੇਰੇ ਜਾਂਦੇ ਤੇ ਸ਼ਾਮ ਨੂੰ ਆਪਣੇ ਡੇਰੇ ਆ ਜਾਂਦੇ, ਇਹ ਨਿਤ ਕਰਮ ਸੀ, ਜਦੋਂ ਭੁਖ ਤ੍ਰੇਹ ਲਗਦੀ ਤਾਂ ਟਿੰਡ ਵਿਚ ਦੁੱਧ ਚੋਕੇ ਪੀ ਛਡਦੇ। ਇਹ ਉਹ ਸਮਾਂ ਸੀ ਜਦੋਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸ੍ਰੀ ਕਰਤਾਰ ਪੁਰ ਦੀ ਰਚਨਾ ਕੀਤੀ ਸੀ ਤੇ ਗੁਰੂ ਜੀ ਕਰਤਾਰ ਪੁਰ ਰਿਹਾ ਕਰਦੇ ਸਨ।

ਸ੍ਰੀ ਗੁਰੂ ਨਾਨਕ ਦੇਵ ਜੀ ਸਵੇਰ ਦੇ ਕੀਰਤਨ ਤੋਂ ਵੇਹਲੇ ਹੋ ਕੇ ਜੰਗਲ ਵਲ ਚਲੇ ਜਾਇਆ ਕਰਦੇ ਸਨ ! ਇਕਾਂਤ ਵਿਚ ਬੈਠਕੇ ਪ੍ਰਭੂ ਨਾਲ ਗੱਲਾਂ ਕਰਦੇ ਰਹਿੰਦੇ ਸਨ ਸਬਬ ਨਾਲ ਗੁਰੂ ਜੀ ਉਸ ਟਿਕਾਣੇ ਜਾ ਬੈਠੇ ਜਿਥੇ ਬੂੜਾ ਗਊਆਂ ਚਾਰਦਾ ਸੀ, ਸੰਘਣੀ ਛਾਂ ਵਾਲਾ ਬ੍ਰਿਛ ਸੀ, ਉਸ ਬ੍ਰਿਛ ਹੈਠਾਂ ਬੈਠੇ ਰਹਿੰਦੇ।

ਬੂੜੇ ਨੇ ਇਕ ਦਿਨ ਦੇਖਿਆ, ਪ੍ਰਭਾਵਸ਼ਾਲੀ ਚੇਹਰੇ ਵਾਲੇ ਮਹਾਂ ਪੁਰਸ਼ ਬੈਠੇ ਹੋਏ ਹਨ। ਕੋਈ ਮਹਾਤਮਾ ਸੰਤ ਸਮਝਕੇ ਚਰਨਾਂ ਉਤੇ ਮੱਥਾ ਜਾ ਟੇਕਿਆ ਇਕ ਗਊ ਚੋ ਕੇ ਗੁਰੂ ਜੀ ਵਾਸਤੇ ਦੁੱਧ ਲੈ ਆਇਆ। ਗੁਰੂ ਜੀ ਅਗੇ ਦੁੱਧ ਰਖਕੇ ਉਸ ਨੇ ਪ੍ਰਾਰਥਨਾ ਕੀਤੀ—ਮਹਾਰਾਜ ਦੁੱਧ ਪੀਵੋ।

ਗੁਰੂ ਜੀ ਨੇ ਦੁਧ ਪੀ ਲਿਆ, ਜਦੋਂ ਗੁਰੂ ਜੀ ਦੁੱਧ ਪੀ ਚੁਕੇ ਤਾਂ ਬੂੜੇ ਨੇ ਨਿਕੇ ਨਿਕੇ ਹੱਥ ਜੋੜ ਕੇ ਤੋਤਲੀ ਜ਼ਬਾਨ ਬੇਨਤੀ ਕੀਤੀ ਮਹਾਰਾਜ ਜਾਂ ਮੇਰੇ

ਉਤੇ ਦਇਆ ਕਰੋ ਮੈਨੂੰ ਸਾਧਨ ਦਸੋ ਕਿ ਜਮ੍ਹਾਂ ਦੀ ਮਾਰ ਕੋਲੋਂ ਕਿਵੇਂ ਬਚ ਸਕਦਾ ਹਾਂ। ਮੈਨੂੰ ਡਰ ਲਗ ਰਿਹਾ ਹੈ, ਅਗਲੀ ਦੁਨੀਆਂ ਦਾ ਡਰ ਹੈ।

ਬਾਲਕ ਦੀ ਜ਼ਬਾਨੋਂ ਅਗਲੀ ਦੁਨੀਆਂ ਦੀ ਚਿੰਤਾ ਦਾ ਖਿਆਲ ਸੁਣਕੇ ਗੁਰੂ ਜੀ ਬਹੁਤ ਹੈਰਾਨ ਹੋਏ, ਗੁਰੂ ਜੀ ਨੇ ਪੁਛਿਆ—ਕਾਕਾ ਤੇਰਾ ਨਾਮ ਕੀ ਹੈ

ਜੀ ਬੂੜਾ ! ਬਾਲਕ ਨੇ ਉਤਰ ਦਿਤਾ।

ਬੂੜਾ ਤਾਂ ਨਹੀਂ ਤੂੰ ਤਾਂ ਬੁਢਾ ਹੈਂ, ਬੁਢੇ ਵਰਗੀਆਂ ਗੱਲਾਂ ਕਰਦਾ ਹੈਂ। ਇਹ ਤੈਨੂੰ ਕਿਵੇਂ ਪਤਾ ਲਗਾ ਕਿ ਅਗਲੀ ਦੁਨੀਆਂ ਵਿਚ ਜਮਾਂ ਦਾ ਡਰ ਹੁੰਦਾ ਹੈ।

ਬੂੜਾ—ਇਕ ਦਿਨ ਇਕ ਸੰਤ ਕਥਾ ਕਰਦੇ ਸਨ ਮੈਂ ਸੁਣਦਾ ਰਿਹਾ ਸਾਂ, ਦੂਸਰਾ ਮੇਰੀ ਮਾਂ ਨੇ ਆਖਿਆ ਸੀ, ਅੱਗ ਬਾਲ ਅੱਗ ਬਾਲਣ ਵੇਲੇ ਮੈਂ ਨਿੱਕੀਆਂ ਲੱਕੜਾਂ ਹੇਠਾਂ ਪਹਿਲਾਂ ਰੱਖੀਆਂ। ਉਨ੍ਹਾਂ ਨੂੰ ਅੱਗ ਬਹੁਤ ਛੇਤੀ ਲਗ ਗਈ, ਉਪਰ ਮੋਟੀਆਂ ਲਕੜਾਂ ਰਖੀਆਂ। ਤਾਂ ਉਹ ਬਲਨ ਲਗ ਪਈਆਂ ਅੱਗ ਨਾ ਬੁਝੀ, ਉਥੋਂ ਮੈਂ ਖਿਆਲ ਕੀਤਾ ਕਿ ਭਗਤੀ ਵੀ ਛੋਟੇ ਨੂੰ ਕਰਨੀ ਚਾਹੀਦੀ ਹੈ, ਕਿਉਂ ਜੋ ਛੋਟੀ ਉਮਰ ਦੀ ਅਕਲ ਉਤੇ ਅਸਰ ਹੁੰਦਾ ਹੈ। ਨਾਲੇ ਮਹਾਤਮਾ ਜੀ, ਸਰਕਾਰ ਦੇ ਤੁਰਕਾਂ (ਮੁਸਲਮਾਨ ਪਠਾਣਾਂ) ਨੇ ਲੁਟਿਆ ਤੇ ਮਾਰਿਆ ਸੀ ਮੈਂ ਖਿਆਲ ਕਰਦਾ ਹਾਂ ਕੀ ਪਤਾ ਕੇਹੜੇ ਦਿਨ ਤੁਰਕ ਏਥੇ ਆ ਜਾਣ ਤੇ ਮੈਨੂੰ ਮਾਰ ਦੇਣ। ਮੈਂ ਭਗਤੀ ਸਿਮਰਨ ਨਾ ਕੀਤਾ ਹੋਇਆ ਤਾਂ ਧਰਮਰਾਜ ਜੇਹੜਾ ਸੰਤ ਜੀ ਦਸਦੇ ਹਨ ਉਹ ਹਿਸਾਬ ਮੰਗਦਾ ਹੈ। ਜੇ ਕੋਈ ਨੇਕੀ ਤੇ ਭਗਤੀ ਨਾ ਹੋਈ ਤਾਂ ਉਹ ਜਮਾਂ ਦੇ ਹਵਾਲੇ ਕਰ ਦੇਵੇਗਾ ਮੈਂ ਦੁਖੀ ਹੋਵਾਂਗਾ, ਮੇਰੇ ਉਤੇ ਦਇਆ ਕਰੋ ਮੈਨੂੰ ਦਸੋ ਕਿਵੇਂ ਭਗਤੀ ਕਰੀਦੀ ਹੈ ਤੁਸਾਂ ਦਾ ਡੇਰਾ ਕਿਥੇ ਹੈ।

ਗੁਰੂ ਜੀ—ਦਰਿਆ ਦੇ ਕਿਨਾਰੇ ਨਵਾਂ ਡੇਰਾ ਬਣਾਇਆ ਹੈ।

ਬੂੜਾ ਜੀ—ਜੀ, ਓਹੋ ਹੀ ਡੇਰਾ ਜੇਹੜਾ ਗੁਰੂ ਨਾਨਕ ਨਿਰੰਕਾਰੀ ਦਾ ਹੈ ?

ਗੁਰੂ ਜੀ ਤੈਨੂੰ ਕਿਸ ਨੇ ਦਸਿਆ ?

ਬੂੜਾ—ਲੋਕੀਂ ਗੱਲਾਂ ਕਰਦੇ ਰਹਿੰਦੇ ਹਨ, ਕਈ ਰਾਹੀ ਡੇਰੇ ਨੂੰ ਜਾਂਦੇ ਹੋਏ ਏਧਰ ਦੀ ਲੰਘਦੇ ਹਨ, ਉਹ ਵੀ ਗੱਲਾਂ ਕਰਿਆ ਕਰਦੇ ਹਨ ! ਮੈਂ ਵੀ ਪੁਛ ਲਿਆ ਕਰਦਾ ਹਾਂ, ਭਾਈ ਕਿਧਰ ਜਾਣਾ ਜੇ ? ਉਹ ਆਖਦੇ ਨੇ ਗੁਰੂ ਨਾਨਕ ਜੀ ਨਿਰੰਕਾਰੀ ਦੇ ਡੇਰੇ। ਗੁਰੂ ਜੀ ਨੇ ਆਪਣੀ ਆਤਮਿਕ ਸ਼ਕਤੀ ਨਾਲ ਦੇਖਿਆ ਕਿ ਇਹ ਬਾਲਕ ਮਹਾਨ ਹਸਤੀ ਬਣੇਗਾ। ਸਿਖੀ ਦਾ ਪ੍ਰਚਾਰ ਇਸ ਰਾਹੀਂ ਬਹੁਤ

ਹੋਵੇਗਾ। ਗੁਰੂ ਜੀ ਨੇ ਬੂੜੇ ਉਤੇ ਮੇਹਰ ਕੀਤੀ ਨੂਰੀ ਨੈਣਾਂ ਦੀਆਂ ਕਿਰਨਾਂ ਸੁਟੀਆਂ। ਬੂੜਾ ਜੀ ਦਾ ਜਨਮ ਮਰਨ ਇਕ ਪਲ ਵਿਚ ਹੀ ਸਵਾਰ ਦਿਤਾ। ਤਿੰਨ ਵਾਰ ਗੁਰੂ ਜੀ ਨੇ ਆਖਿਆ—ਹੇ ਬਾਲਕ ਤੂੰ ਬੁਢਾ ਹੈਂ, ਬੁਢਾ ਹੈਂ, ਬੁਢਾ ਹੈਂ ! ਉਸ ਦਿਨ ਤੋਂ ਬੂੜਾ ਨਾਮ ਲੋਕਾਂ ਨੂੰ ਭੁਲ ਗਿਆ ਤੇ ਸਾਰੇ ਬੁਢਾ ਜੀ ਬੁਢਾ ਜੀ, ਆਖਣ ਲਗ ਪਏ। ਬੁਢਾ ਜੀ ਨੇ ਆਪਣੇ ਡੰਗਰਾਂ ਨੂੰ ਹਿਕ ਕੇ ਕਰਤਾਰ ਪੁਰ ਦੇ ਨੇੜੇ ਲੈ ਜਾਣਾ ਸ਼ੁਰੂ ਕੀਤਾ। ਡੰਗਰ ਵੀ ਚਾਰਦਾ ਤੇ ਗੁਰੂ ਘਰ ਦੀ ਸੇਵਾ ਕਰਦਾ ਤੇ ਸਿਮਰਨ ਕੀਰਤਨ ਸੁਣਦਾ। ਹੌਲੀ ਹੌਲੀ ਭਗਤੀ ਦੀ ਲਗਨ ਐਨੀ ਪ੍ਰਬਲ ਹੋ ਉਠੀ ਕਿ ਡੰਗਰਾਂ ਮਾਂ ਬਾਪ ਦਾ ਤਿਆਗ ਕਰਕੇ ਕਰਤਾਰ ਪੁਰ ਗੁਰੂ ਜੀ ਦੇ ਕੋਲ ਹੀ ਰਹਿਣ ਲਗ ਪਿਆ। ਸਾਰਾ ਦਿਨ ਸੇਵਾ ਕਰਦਾ ਨਾ ਥੱਕਦਾ, ਤੜਕੇ ਉਠਕੇ ਝਾੜੂ ਫੇਰਦਾ, ਡੰਗਰਾਂ ਵਾਸਤੇ ਪੱਠੇ ਲਿਆਉਂਦਾ, ਲੰਗਰ ਵਿਚ ਸੇਵਾ ਕਰਦਾ, ਸੰਗਤਾਂ ਦੇ ਜੂਠੇ ਭਾਂਡੇ ਮਾਂਜਦਾ ਤੇ ਜਬਾਨੋਂ ਚਤੇ ਪਹਿਰ ਸਤਿ ਕਰਤਾਰ ! ਸਤਿ ਕਰਤਾਰ ਜਪਦਾ ਰਹਿੰਦਾ। ਗੁਰੂ ਜੀ ਨੇ ਬੁਢਾ ਜੀ ਦਾ ਉਤਸ਼ਾਹ ਦੇਖਕੇ ਉਸ ਨੂੰ ਸਾਹਿਬਜ਼ਾਦਿਆਂ ਤੇ ਘਰ ਦੀ ਸੇਵਾ ਵਿਚ ਮੁਕਰਰ ਕਰ ਦਿਤਾ। ਨਾਲ ਹੀ ਹੁਕਮ ਕੀਤਾ, ਦੇਖੋ ਬੁਢਾ ਸਾਹਿਬ ਅਸਾਂ ਦੂਰ ਜਾਣਾ ਹੈ, ਘਰ ਦਾ ਤੇ ਡੇਰੇ ਦਾ ਧਿਆਨ ਰਖਣਾ। ਸਾਧ ਸੰਗਤ ਦੀ ਸੇਵਾ ਕਰਨੀ, ਡੇਰੇ ਤੋਂ ਕੋਈ ਨਿਰਾਸ ਨਾ ਜਾਵੇ। ਬੁਢਾ ਜੀ ਨੇ ਹੱਥ ਜੋੜ ਕੇ ਆਖਿਆ ! ਆਪ ਦੀ ਮੇਹਰ ਚਾਹੀਏ। ਆਪ ਕਰਤਾਰ ਰੂਪ ਹੋ ਜੋ ਕਰਾਵੋਗੇ ਕਰਾਂਗੇ। ਮਨੁਖ ਦੇ ਹੱਥ ਵਸ ਕੁਝ ਨਹੀਂ ਕਰਤਾ ਆਪ ਹੀ ਆਪਣੇ ਕਾਜ ਕਰਾਉਂਦਾ ਹੈ।

# ੯੫. ਤੀਸਰੀ ਉਦਾਸੀ ਉਤਰਾ ਖੰਡ ਦੀ

ਜਗਤ ਜਲੰਦਾ ਰਖਣ ਵਾਸਤੇ ਗੁਰੂ ਜੀ ਫਿਰ ਤਿਆਰ ਹੋਏ ਜਦੋਂ ਮਰਦਾਨੇ ਨੂੰ ਸਾਥ ਲੈ ਕੇ ਗੁਰੂ ਜੀ ਤੁਰਨ ਲਗੇ ਤਾਂ ਸਤਿਸੰਗੀਆਂ ਅਤੇ ਘਰ ਦੇ ਜੀਆਂ ਨੇ ਗੁਰੂ ਜੀ ਅਗੇ ਪ੍ਰਾਰਥਨਾ ਕੀਤੀ ਹੇ ਸਤਿਗੁਰੂ ਜੀ ! ਅਸੀਂ ਆਖ ਨਹੀਂ ਸਕਦੇ ਪਰ ਜੇ ਆਪ ਹੁਣ ਫਿਰਨ ਨਾ ਜਾਓ ਤਾਂ ਚੰਗਾ ਹੈ। ਏਥੇ (ਕਰਤਾਰਪੁਰ) ਰੌਣਕਾਂ ਹਨ ਸਤਿਸੰਗ ਹੁੰਦਾ ਹੈ ਆਪ ਦੇ ਜਾਣ ਪਿਛੋਂ ਡੇਰਾ ਉਜੜ ਜਾਵੇਗਾ। ਗੁਰੂ ਜੀ ਮੁਸਕਰਾ ਕੇ ਬੋਲੇ ਇਹ ਡੇਰਾ ਕਰਤਾਰ ਨੇ ਵਸਾਇਆ ਹੈ ਇਹ ਨਹੀਂ ਉਜੜੇਗਾ। ਅਸਾਂ ਦੇ ਆਉਂਦਿਆਂ ਨੂੰ ਬਹੁਤਾ

ਵਸੇਗਾ। ਦੁਖੀ ਜੀਵ ਕਰਲਾਉਂਦੇ ਹੋਏ ਅਵਾਜ਼ਾਂ ਮਾਰ ਰਹੇ ਹਨ। ਉਨ੍ਹਾਂ ਦੇ ਰੋਗ ਦੂਰ ਕਰਨ ਵਾਸਤੇ ਕਰਤਾਰ ਮੈਨੂੰ ਪਰੇਰਨਾ ਕਰ ਰਿਹਾ ਹੈ। ਛੇਤੀ ਮੁੜ ਆਵਾਂਗੇ। ਸਭੇ ਕਰਤਾਰ, ਕਰਤਾਰ ਜਪੋ। ਗੁਰੂ ਜੀ ਕਰਤਾਰ ਪੁਰ ਤੋਂ ਚਲਕੇ ਗੁਰਦਾਸਪੁਰ ਸ਼ਹਿਰ ਆਏ। ਦਰਿਆ ਬਿਆਸਾ ਪਾਰ ਕਰਕੇ ਦਸੂਹੇ ਤੋਂ ਮਕੇਰੀਆਂ ਹਾਜੀ ਪੁਰ ਰਾਹੀਂ ਉਪਰ ਪਹਾੜ ਨੂੰ ਚੜ੍ਹ ਪਏ। ਜੀਵਾਂ ਨੂੰ ਸਤਯ ਧਰਮ ਦਸਦੇ ਹੋਏ ਗੁਰੂ ਜੀ ਜਵਾਲਾ ਜੀ ਦਾ ਪਰਬਤ ਉਤੇ (ਦੇਵੀ ਦੇ ਮੰਦਰ) ਪਹੁੰਚ ਗਏ। ਅਗੇ ਜਵਾਲਾ ਜੀ ਦਾ ਮੇਲਾ ਸੀ ਦੂਰੋਂ ਦੂਰੋਂ ਯਾਤਰੂ ਦਰਸ਼ਨ ਕਰਨ ਵਾਸਤੇ ਆਏ ਹੋਏ ਸਨ। ਕਈ ਤਰ੍ਹਾਂ ਦੇ ਪਖੰਡ ਕਰਕੇ ਲੋਕਾਂ ਨੂੰ ਲੁਟਿਆ ਜਾ ਰਿਹਾ ਸੀ ਉਥੇ ਇਕ ਅਰਜਨ ਨਾਂਗਾ ਸਾਧੂ ਸੀ। ਗੁਰੂ ਜੀ ਨੇ ਉਸ ਨਾਲ ਗਿਆਨ ਚਰਚਾ ਕੀਤੀ। ਜਵਾਲਾ ਦੀ ਕੁਦਰਤੀ ਬਲਦੀ ਅੱਗ ਦੀਆਂ ਲਾਟਾਂ ਨੂੰ ਦੇਖਕੇ ਗੁਰੂ ਜੀ ਨੇ ਕਿਹਾ ਹੇ ਪੁਜਾਰੀਓ ਇਹ ਤੁਸਾਂ ਦੀ ਰੋਟੀ ਦਾ ਸਾਧਨ ਤਾਂ ਠੀਕ ਹੈ ਪਰ ਇਹ ਦੇਵੀ ਮੁਕਤੀ ਨਹੀਂ ਦੇ ਸਕਦੀ ਕਿਉਂਕਿ ਪਰਬਤਾਂ ਦੇ ਵਿਚ ਅਨੇਕਾਂ ਥਾਂ ਐਸੇ ਹਨ ਜਿਥੇ ਅੱਗ ਦੀਆਂ ਲਾਟਾਂ ਨਿਕਲ ਦੀਆਂ ਹਨ। ਕਿਉਂਕਿ ਪਰਬਤਾਂ ਦੇ ਲੁਕੇ ਖਜ਼ਾਨਿਆਂ ਵਿਚ ਅਨੇਕਾਂ ਤਰ੍ਹਾਂ ਦੀਆਂ ਗੰਧਕ ਆਦਿਕ ਬਲਣ ਵਾਲੀਆਂ ਵਸਤੂਆਂ ਹਨ। ਇਹ ਕੋਈ ਕਲਿਆਂ ਨਕਾਰੀ ਰੱਬੀ ਸ਼ਕਤੀ ਨਹੀਂ ਜੇ ਜਵਾਲਾ ਜੀ ਤੇ ਕਾਂਗੜੇ ਵਾਲੀ ਦੇਵੀ (ਜੋ ਇਕ ਮਹਾਨ ਮੰਦਰ ਰੂਪ ਵਿਚ ਹੈ) ਜੇ ਰਤਾ ਮਾਸਾ ਵੀ ਰੱਬੀ ਸ਼ਕਤੀ ਰਖਦੀਆਂ ਹੁੰਦੀਆਂ ਤਾਂ ਮੁਸਲਮਾਨ ਲੁਟੇਰੇ ਇਨ੍ਹਾਂ ਮੰਦਰਾਂ ਨੂੰ ਲੁਟ ਕੇ ਲੈ ਜਾਂਦੇ (ਮਹਮੂਦ ਗਜਨਵੀ ਨੇ ਕਾਂਗੜੇ ਦਾ ਮੰਦਰ ਲੁਟਿਆ ਸੀ) ਦੇਵੀ ਸ਼ਕਤੀ ਜ਼ਰੂਰ ਉਸ ਨੂੰ ਰੋਕ ਦੀਆਂ। ਜੇਹੜੀਆਂ ਦੇਵੀਆਂ ਆਪਣੀ ਰਖਿਆ ਨਾ ਕਰ ਸਕੀਆਂ ਉਹ ਮਨੁਖ ਨੂੰ ਕਿਵੇਂ ਰਿੱਧੀਆਂ ਸਿੱਧੀਆਂ ਜਾਂ ਸ਼ਕਤੀਆਂ ਦੇ ਸਕਦੀਆਂ ਹਨ, ਭਲੇ ਲੋਕੋ ! ਓਸ ਨਿਰੰਕਾਰ ਦਾ ਸਿਮਰਨ ਕਰੋ ਜੋ ਇਨ੍ਹਾਂ ਕੁਦਰਤੀ ਸ਼ਕਤੀਆਂ ਦਾ ਬਾਪ ਤੇ ਕਰਤਾ ਹੈ।

ਅਰਜਨ ਨਾਂਗਾ ਆਪਣੀ ਪੂਜਾ ਕਰਾਉਂਦਾ ਸੀ ਉਹ ਆਖਦਾ ਸੀ ਕਿ ਉਹ ਖੁਦ ਪ੍ਰਮੇਸ਼ਰ ਹੈ। ਅਲਫ ਨੰਗਾ ਰਹਿੰਦਾ, ਇਸਤਰੀ ਤੇ ਮਰਦ ਉਸ ਦੀ ਪੂਜਾ ਕਰਦੇ ਪੁਰਸ਼ਾਂ ਨੂੰ ਆਤਮਿਕ ਭੁਖ ਸੀ, ਉਹਨਾਂ ਦੀ ਭੁਖ ਕੋਈ ਦੂਰ ਨਹੀਂ ਸੀ ਕਰਦਾ। ਦੁਖਾਂ ਭਰਮਾਂ ਤੇ ਜ਼ਾਲਮ ਹਾਕਮਾਂ ਦੀਆਂ ਤੰਗੀਆਂ

ਦੀ ਗ੍ਰਸੀ ਹੋਈ ਜਨਤਾ ਤੰਗ ਤੇ ਤੜਪ ਰਹੀ ਸੀ। ਗੁਰੂ ਜੀ ਨੇ ਨਾਂਗੇ ਅਰਜਨ ਨੂੰ ਆਖਿਆ, ਹੇ ਪੁਰਸ਼ਾ ! ਪਹਿਲੀ ਤੇਰੀ ਭੁਲ ਇਹ ਹੈ ਕਿ ਸਮਾਜ ਵਿਚ ਪੁਰਸ਼ ਦਾ ਨੰਗਾ ਪਨ ਸ਼ਰਮਨਾਕ ਤੇ ਭੈੜਾ ਹੈ। ਲੀੜੇ ਪਾ ਨੰਗਿਆਂ ਰੱਬ ਨਹੀਂ ਰੀਝਦਾ। ਉਹ ਤਾਂ ਭਗਤੀ ਤੇ ਸਿਮਰਨ ਕਰਨ ਨਾਲ ਰੀਝਦਾ ਹੈ, ਦੂਸਰੀ ਭੁਲ ਇਹ ਕਿ ਤੂੰ ਆਪਣੇ ਆਪ ਨੂੰ ਭਗਵਾਨ ਅਖਵਾਉਂਦਾ ਹੈਂ। ਭਗਵਾਨ ਜਨਮ ਮਰਨ ਤੋਂ ਰਹਿਤ ਇਕ ਮਹਾਨ ਸ਼ਕਤੀ ਹੈ ਪੁਰਸ਼ ਇਕ ਉਸ ਦੀ ਅੰਸ ਜ਼ਰੂਰ ਹੈ ਪਰ ਖੁਦ ਭਗਵਾਨ ਨਹੀਂ ਹੋ ਸਕਦਾ। ਭਗਵਾਨ ਦੀ ਬਰਾਬਰੀ ਨਹੀਂ ਕਰਨੀ ਚਾਹੀਦੀ ਤੀਸਰਾ ਲਾਲਚ ਤੈਨੂੰ ਮਾਰ ਰਿਹਾ ਹੈ, ਅਖਵਾਉਂਦਾ ਨਾਂਗਾ ਅਤੀਤ ਹੈਂ, ਪਰ ਧਨ ਤੇ ਕੱਪੜਾ ਇਕੱਠਾ ਕਰੀ ਜਾਂਦਾ ਹੈਂ। ਇਸ ਧਨ ਤੇ ਪਦਾਰਥ ਨੂੰ ਮਾੜੇ ਕਰਮ ਕਰਨ ਵਿਚ ਖਰਚ ਕਰਦਾ ਹੈਂ। ਚੌਥਾ ਤੈਨੂੰ ਕਾਮ ਸਤਾ ਰਿਹਾ ਹੈ ਜਦੋਂ ਕਿ ਦੁਨੀਆਂ ਦੀ ਅੱਖੀਂ ਘਟਾ ਤਾਂ ਪਾ ਰਿਹਾ ਹੈਂ ਕਿ ਤੂੰ ਬਾਲ ਬ੍ਰਹਮਚਾਰੀ ਹੈਂ ਇਸਤਰੀ ਦੇ ਨੇੜੇ ਨਹੀਂ ਗਿਆ ਪਰ ਰਾਤ ਦੇ ਹਨ੍ਹੇਰੇ ਵਿਚ ਲੋਕਾਂ ਤੇ ਆਪਣੇ ਆਪ ਨੂੰ ਧੋਖਾ ਦੇਂਦਾ ਹੈ, ਜਦੋਂ ਦੌਲਤ ਦੇ ਲਾਲਚ ਨਾਲ ਪਰ ਇਸਤਰੀ ਨੂੰ ਆਪਣੇ ਕੋਲ ਸਦਦਾ ਤੇ ਬੁਰਿਆਈ ਕਰਦਾ ਹੈਂ। ਰਾਤ ਦਿਨੇ ਗਮ ਤੈਨੂੰ ਤੰਗ ਕਰਦਾ ਹੈ ਮਨ ਐਸ਼ ਤੇ ਰਹਿੰਦਾ ਹੈ। ਭਗਤੀ ਜਾਂ ਤਪੱਸਿਆ ਦੇ ਪਵਿਤ੍ਰ ਨਾਮ ਉਤੇ ਅਨੇਕਾਂ ਪਾਪ ਰੋਜ ਕਰਕੇ ਨਰਕ ਦੇ ਰਾਹ ਤੁਰਿਆ ਜਾ ਰਿਹਾ ਹੈਂ। ਜੇ ਪਾਪ ਹੀ ਕਰਨੇ ਹਨ ਤਾਂ ਸਾਧੂ ਪੁਣਾ ਛੱਡ ਦੇਹ।

ਇਕ ਸਚੇ ਜੋਤਸ਼ੀ ਦੀ ਤਰ੍ਹਾਂ ਆਪਣੇ ਬਾਰੇ ਸਚੀਆਂ ਗੱਲਾਂ ਸੁਣ ਕੇ ਅਰਜਨ ਨਾਂਗਾ ਘਬਰਾ ਗਿਆ। ਉਸ ਨੂੰ ਭਰੋਸਾ ਹੋ ਗਿਆ ਕਿ ਇਹ ਕੋਈ ਅਵਤਾਰ ਹੈ ਉਹ ਝਟ ਗੁਰੂ ਜੀ ਦੀ ਚਰਨੀਂ ਡਿਗਾ ਤੇ ਰੋ ਰੋ ਕੇ ਸਚ ਬੋਲਣ ਲਗਾ। ਸਚੀਆਂ ਗੱਲਾਂ ਸੁਣਕੇ ਗੁਰੂ ਜੀ ਨੇ ਉਸ ਦੀਆਂ ਭੁਲਾਂ ਦੀ ਉਸ ਨੂੰ ਖਿਮਾਂ ਦੇ ਕੇ ਅਗੇ ਨੂੰ ਸਿਧੇ ਰਾਹ ਪਾਇਆ। ਅਰਜਨ ਨੇ ਨਾਂਗਾ ਪਨ ਛੱਡ ਦਿਤਾ ਤਨ ਨੂੰ ਬਸਤ੍ਰਾਂ ਨਾਲ ਢਕ ਲਿਆ ਤੇ ਅਕਾਲ ਪੁਰਖ ਦੀ ਸਚੀ ਭਗਤੀ ਅਤੇ ਲੋਕ ਸੇਵਾ ਕਰਨ ਲਗਾ। ਗੁਰੂ ਜੀ ਜੁਵਾਲਾ ਜੀ ਤੋਂ ਹੋ ਕੇ ਕਾਂਗੜੇ ਆਏ ਕਾਂਗੜੇ ਆਪਣੇ ਮਿਸ਼ਨ ਦਾ ਪ੍ਰਚਾਰ ਕਰਕੇ ਧਰਮਸ਼ਾਲਾ ਦੀਆਂ ਪਹਾੜੀਆਂ ਦੇ ਵਿਚਾਲੇ ਦੀ ਚੰਬੇ ਰਿਆਸਤ ਚੰਬਾ ਵਿਚ ਦਾਖਲ ਹੋ ਗਏ।

# ੯੬. ਚੰਬੇ ਤੇ ਕੁਲੂ ਵਿਚ ਧਰਮ ਪ੍ਰਚਾਰ

ਗੁਰੂ ਨਾਨਕ ਜੀ ਨੇ ਉਤਰਾ ਖੰਡ (ਪਹਾੜਾਂ) ਦੀ ਉਦਾਸੀ ਵੇਲੇ ਇਹ ਬਾਣਾ ਪਹਿਨਿਆ ਸੀ ਪੈਰੀ ਚਮੜੇ ਦੀ ਜੁਤੀ ਸੀ ਸਿਰ ਤੇ ਅਤੇ ਸਾਰੀ ਦੇਹ ਉਪਰ ਭੀ ਚਮੜਾ ਲਪੇਟਿਆ ਹੋਇਆ ਸੀ, ਮੱਥੇ ਕੇਸਰ ਦਾ ਟਿੱਕਾ ਸੀ। ਗੁਰੂ ਜੀ ਚੰਬੇ ਵਿਚ ਪਹੁੰਚੇ। ਚੰਬਾ (ਅੱਜ ਕਲ੍ਹ ਹਿਮਾਚਲ ਪ੍ਰਦੇਸ਼) ਰਿਆਸਤ ਦੀ ਰਾਜਧਾਨੀ ਵੀ ਚੰਬਾ ਸ਼ਹਿਰ ਸੀ। ਇਹ ਸੁੰਦਰ ਪਹਾੜੀ ਸ਼ਹਿਰ ਦਰਿਆ ਰਾਵੀ ਦੇ ਕੰਢੇ ਹੈ। ਏਥੇ ਦੇ ਲੋਕ ਭੋਲੇ ਪਹਾੜੀਏ ਦੇਵੀ ਦੇਵਤਿਆਂ ਦੇ ਪੁਜਾਰੀ ਸਨ। ਸੀਤਲਾ ਦੇਵੀ ਦੀ ਪੂਜਾ ਬਹੁਤ ਹੁੰਦੀ ਸੀ। ਇਕ ਵੱਡਾ ਮੰਦਰ ਸੀ ਉਸ ਮੰਦਰ ਵਿਚ ਸਵੇਰੇ ਤੇ ਸ਼ਾਮ ਨੂੰ ਬੜਾ ਭਾਰੀ ਇਕੱਠ ਹੁੰਦਾ। ਅਗਸਤ ਦੇ ਮਹੀਨੇ ਦਰਿਆ ਦੇ ਕਿਨਾਰੇ ਇਕ ਵੱਡਾ ਕੌਮੀ ਮੇਲਾ ਹੁੰਦਾ ਹੈ ਉਹ ਮੇਲਾ ਵੀ ਉਸ ਸਮੇਂ ਹੋ ਰਿਹਾ ਸੀ। ਉਸ ਮੇਲੇ ਰਾਜੇ ਰਾਣੀਆਂ ਵੀ ਆਮ ਲੋਕਾਂ ਵਾਂਗ ਮੰਦਰ ਵਿਚ ਆਉਂਦੇ ਸਨ।

ਗੁਰੂ ਜੀ ਆਪਣੇ ਸੁਭਾ ਤੇ ਮਿਥੇ ਹੋਏ ਢੰਗ ਅਨੁਸਾਰ ਮੰਦਰ ਦੇ ਬਾਹਰ ਜਾ ਬੈਠੇ। ਮਰਦਾਨੇ ਨੇ ਰਬਾਬ ਦੀਆਂ ਤਰਬਾਂ ਹਿਲਾਈਆਂ ਗੁਰੂ ਜੀ ਨੇ ਰੱਬੀ ਬਾਣੀ ਦਾ ਕੀਰਤਨ ਕਰਨਾ ਸ਼ੁਰੂ ਕੀਤਾ। ਪਹਾੜੀਏ ਲੋਕ ਰਾਗ ਦੇ ਬਹੁਤ ਪਰੇਮੀ ਹਨ। ਰਾਗ ਦੀ ਧੁਨ ਸੁਣਕੇ ਝਟ ਇਕੱਠੇ ਹੋ ਗਏ। ਗੁਰੂ ਜੀ ਦੇ ਚੌਗਿਰਦੇ ਇਕ ਤਕੜੀ ਭੀੜ ਜਮਾਂ ਹੋ ਗਈ। ਚੋਖਾ ਚਿਰ ਬਾਣੀ ਦਾ ਕੀਰਤਨ ਸੁਨਾਉਣ ਪਿਛੋਂ ਗੁਰੂ ਜੀ ਨੇ ਆਪਣੇ ਮਿਸ਼ਨ ਦਾ ਪ੍ਰਚਾਰ ਕਰਨਾ ਸ਼ੁਰੂ ਕੀਤਾ। ਉਨ੍ਹਾਂ ਨੇ ਆਖਿਆ, ਹੇ ਪੁਰਸ਼ੋ ! ਕੁਦਰਤ ਨੇ ਤੁਸਾਂ ਦੇ ਦੇਸ਼ ਨੂੰ ਬੜਾ ਹਰਿਆ ਭਰਿਆ ਸ਼ਾਂਤੀ ਤੇ ਸੀਤਲ ਵਾਯੂ ਮੰਡਲ ਵਾਲਾ ਬਣਾਇਆ ਹੈ। ਕੁਦਰਤ ਦੀ ਗੋਦੀ ਵਿਚ ਖੇਡਦੇ ਹੋਏ ਵੀ ਤੁਸੀਂ ਕੁਦਰਤ ਨੂੰ ਨਹੀਂ ਸਮਝਦੇ ਇਹ ਅਗਿਆਨਤਾ ਹੈ। ਬਾਪ ਦੀ ਗੋਦੀ ਵਿਚ ਬੈਠਾ ਹੋਇਆ ਬਾਲਕ ਜਿਵੇਂ ਇਹ ਨਹੀਂ ਸਮਝਦਾ ਕਿ ਉਹ ਬਾਪ ਕੋਲ ਬੈਠਾ ਹੈ। ਫਿਰ ਕਿਸੇ ਵਲ ਦੌੜਨ ਦਾ ਯਤਨ ਕਰਦਾ ਹੈ। ਭਰਮ ਤੇ ਆਗਿਆਨਤਾ ਨੇ ਤੁਸਾਂ ਨੂੰ ਪ੍ਰਮਾਤਮਾ ਕੋਲੋਂ ਦੂਰ ਕਰ ਦਿਤਾ ਹੈ। ਪੱਥਰ ਦੀਆਂ ਦੇਵੀਆਂ ਨੂੰ ਪੂਜਦੇ ਤੇ ਭਗਵਾਨ (ਪ੍ਰਮਾਤਮਾ) ਸਮਝਦੇ ਜੇ। ਭਲਾ ਦਸੋ ! ਇਹ ਕਿਵੇਂ ਕਰਤਾਰ ਰੂਪ ਹਨ ? ਜਦੋਂ ਇਕ ਮਨੁਖ ਕੋਈ ਭਾਰੀ ਚੀਜ਼ ਫੜਕੇ ਦੇਵਤਾ ਨੂੰ ਤੋੜ ਭੰਨ ਸਕਦਾ ਹੈ। ਸੁਣੋਂ ! ਪੁਰਸ਼ੋ ਧਿਆਨ ਨਾਲ ਸੁਣੋਂ—

*ਮਾਇਆ ਮੋਹੇ ਦੇਵੀ ਸਭਿ ਦੇਵਾ॥*
*ਕਾਲੁ ਨ ਛੋਡੈ ਬਿਨੁ ਗੁਰ ਕੀ ਸੇਵਾ॥*
*ਓਹੁ ਅਬਿਨਾਸੀ ਅਲਖ ਅਭੇਵਾ॥੨॥*

ਇਹ ਜੋ ਦੇਵੀ ਦੇਵਤਿਆਂ ਦੀਆਂ ਮੂਰਤੀਆਂ ਮੰਦਰਾਂ ਵਿਚ ਰੱਖੀਆਂ ਹਨ ਇਹ ਸਭ ਮਾਇਆ ਮੰਗਣ ਵਾਸਤੇ ਹਨ। ਚਲਾਕ ਪੰਡਤਾ ਤਾਂ ਤੁਸਾਂ ਭੋਲੇ ਭਾਲੇ ਲੋਕਾਂ ਨੂੰ ਭਗਵਾਨ ਅਤੇ ਮੁਕਤੀ ਦੇ ਨਾਮ ਉਤੇ ਲੁਟ ਰਿਹਾ ਹੈ। ਇਹ ਗੱਲ ਯਾਦ ਰਖੋ ਕਾਲ (ਮੌਤ) ਨੇ ਸਾਰਿਆਂ ਨੂੰ ਮਾਰ ਲੈਣਾ ਹੈ। ਇਨ੍ਹਾਂ ਮੰਦਰਾਂ ਨੂੰ ਵੀ ਢਾਹ ਢੇਰੀ ਕਰਨਾ ਹੈ। ਜਿਸ ਨੇ ਮੌਤ ਕੋਲੋਂ ਬਚਣਾ ਹੈ ਗੁਰੂ ਦੀ ਸ਼ਰਨ ਲਗਣ ਤੇ ਉਸ ਪ੍ਰਮਾਤਮਾ ਨੂੰ ਸਮਝਣ ਤੇ ਉਹਦਾ ਸਿਮਰਨ ਕਰਨ ਜੇਹੜਾ ਪ੍ਰਮਾਤਮਾ ਸਦਾ ਅਮਰ ਹੈ ਜਿਸ ਦਾ ਹਿਸਾਬ ਨਹੀਂ ਹੋ ਸਕਦਾ ਜੋ ਕੁਦਰਤ ਦੇ ਹਰ ਇਕ ਅੰਗ ਵਿਚ ਵਸਿਆ ਹੋਇਆ ਹੈ। ਬਸ ਐਸੇ ਪ੍ਰਮਾਤਮਾ ਨੂੰ ਚੇਤੇ ਕਰੋ ਜੋ ਨਾ ਮਰਦਾ ਹੈ ਨਾ ਜੰਮਦਾ ਹੈ—

*ਸੁਲਤਾਨ ਖਾਨ ਬਾਦਿਸਾਹ ਨਹੀ ਰਹਨਾ॥ ਨਾਮਹੁ ਭੂਲੈ ਜਮ ਕਾ ਦੁਖੁ ਸਹਨਾ॥ ਮੈ ਧਰ ਨਾਮੁ ਜਿਉ ਰਾਖਹੁ ਰਹਨਾ॥੩॥*

*(ਗਉੜੀ ਮ: ੧, ਪੰਨਾ ੨੨੭)*

ਰਾਜੇ ਬਾਦਸ਼ਾਹ ਨਵਾਬ ਅਮੀਰ ਜੋ ਵੀ ਵਡੇ ਲੋਕ ਦਿਸਦੇ ਹਨ ਏਥੋਂ ਤਕ ਕਿ ਜੋ ਮੰਦਰਾਂ ਦੇ ਪੁਜਾਰੀ ਪੰਡੇ ਹਨ ਇਹਨਾਂ ਕਿਸੇ ਨਹੀਂ ਰਹਿਣਾ ਨਾ ਰਹੇ ਹਨ। ਪ੍ਰਮਾਤਮਾ ਦੇ ਸਿਮਰਨ ਤੋਂ ਭੁਲੇ ਹੋਏ ਹੋਣ ਕਰਕੇ ਦਰਗਾਹ ਵਿਚ ਬੇਅੰਤ ਦੁਖ ਝਲਣਗੇ। ਓਹੋ ਹੀ ਬਚ ਸਕਦੇ ਹਨ ਜੋ ਪ੍ਰਮਾਤਮਾ ਦਾ ਸਿਮਰਨ ਕਰਨ।

ਜਿਸ ਵੇਲੇ ਗੁਰੂ ਜੀ ਇਹ ਉਪਦੇਸ਼ ਕਰ ਰਹੇ ਸਨ ਉਸ ਸਮੇਂ ਸਬੱਬ ਨਾਲ ਰਾਜਾ ਆ ਗਿਆ। ਉਹ ਮੰਦਰ ਵਿਚ ਦੇਵੀ ਦੀ ਪੂਜਾ ਕਰਨ ਵਾਸਤੇ ਆਇਆ ਸੀ ਚੜ੍ਹਾਵੇ ਵਾਸਤੇ ਉਸ ਕੋਲ ਅਨੇਕਾਂ ਤਰ੍ਹਾਂ ਦੀ ਸਮਗਰੀ ਤੇ ਭਾਰੀ ਰਕਮ ਦੌਲਤ ਵੀ ਸੀ ਗੁਰੂ ਜੀ ਨੇ ਉਚੀ ਸਾਰੀ ਉਚਾਰਿਆ—

*ਦੇਵੀ ਦੇਵਾ ਪੂਜੀਐ ਭਾਈ ਕਿਆ ਮਾਗਉ ਕਿਆ ਦੇਹਿ॥*
*ਪਾਹਣੁ ਨੀਰਿ ਪਖਾਲੀਐ ਭਾਈ ਜਲ ਮਹਿ ਬੂਡਹਿ ਤੇਹਿ॥੬॥*

*(ਸੋਰਠਿ ਮ: ੧, ਪੰਨਾ ੬੩੭)*

ਓ ਪੁਰਸ਼ੋ ! ਏਨ੍ਹਾਂ ਪੱਥਰਾਂ ਦੀ ਪੂਜਾ ਕਰਨ ਵਾਲਿਓ ਰਤਾ ਸੋਚੋ, ਦੇਵੀ

ਦੇਵਤਿਆਂ ਦੀ ਪੂਜਾ ਕਰਨ ਤੇ ਤੁਸਾਂ ਨੂੰ ਕੀ ਲਾਭ ਪ੍ਰਾਪਤ ਹੋਣਾ। ਜਾਂ ਜੋ ਤੁਸੀਂ ਮੰਗਦੇ ਜੇ ਉਨ੍ਹਾਂ ਕੀ ਦੇਣਾ ਹੈ ਜਦੋਂ ਇਹ ਆਪ ਹੀ ਪਾਣੀ ਵਿਚ ਡੁਬ ਜਾਂਦਾ ਹੈ, ਤਿਵੇਂ ਪੂਜਾ ਕਰਨ ਵਾਲਿਆਂ ਨੂੰ ਡੋਬ ਲੈਂਦਾ ਹੈ। ਰਾਜਾ ਇਹ ਬਚਨ ਸੁਣ ਕੇ ਖਲੋ ਗਿਆ, ਲੋਕਾਂ ਦਾ ਇਕੱਠ ਦੇਖਕੇ ਹੈਰਾਨ ਹੋਇਆ ਮੰਦਰ ਵਲ ਜਾਣ ਤੋਂ ਪਹਿਲਾਂ ਉਸ ਨੇ ਅਗੇ ਹੋ ਕੇ ਗੁਰੂ ਜੀ ਨੂੰ ਪੁਛਿਆ ਹੇ ਅਤੀਤ ਤੂੰ ਕੌਣ ਹੈਂ ? ਮੇਰੇ ਹੁਕਮ ਤੋਂ ਬਿਨਾਂ ਮੰਦਰ ਦੇ ਸਾਹਮਣੇ ਪੂਜਯ ਦੇਵਤਾ ਦੇ ਵਿਰੁਧ ਕਿਉਂ ਕੁਝ ਆਖ ਰਿਹਾ ਹੈਂ ?

ਗੁਰੂ ਜੀ ਚਾਹੁੰਦੇ ਸਨ ਰਾਜਾ ਜਾਂ ਕੋਈ ਮੁਖੀ ਪੁਜਾਰੀ ਉਨ੍ਹਾਂ ਨਾਲ ਗਿਆਨ ਚਰਚਾ ਛੇੜੇ। ਗੁਰੂ ਜੀ ਨੇ ਰਾਜੇ ਨੂੰ ਅਗੇ ਸਦ ਲਿਆ ਹੇ ਰਾਜਨ ! ਸਾਧੂ ਨਾਲ ਬਚਨ ਬਿਲਾਸ ਧੀਰਜ ਨਾਲ ਕਰਨੇ ਚਾਹੀਦੇ ਹਨ ਮੈਂ ਪ੍ਰਮਾਤਮਾ ਦਾ ਭੇਜਿਆ ਹੋਇਆ ਇਕ ਪੁਰਸ਼ ਹਾਂ। ਮੈਂ ਸਚ ਦਾ ਪ੍ਰਚਾਰ ਕਰਦਾ ਹਾਂ ਝੂਠ ਦਾ ਨਹੀਂ ਕੀ ਪੱਥਰ ਦੀ ਮੂਰਤ ਟੁਟ ਤੇ ਡੁਬ ਨਹੀਂ ਸਕਦੀ ? ਰਾਜਾ ਗੁਰੂ ਜੀ ਦੇ ਚੇਹਰੇ ਦਾ ਪ੍ਰਭਾਵ ਨੈਣਾਂ ਦਾ ਨੂਰ ਤੇ ਹਿਰਦੇ ਦੀ ਸਚਾਈ ਦੀ ਝਾਲ ਨਾ ਝਲ ਸਕਿਆ ਉਸ ਨੂੰ ਕੋਈ ਗੱਲ ਨਾ ਅਹੁੜੀ। ਉਹ ਅਗੇ ਹੋ ਕੇ ਗੁਰੂ ਜੀ ਦੇ ਲਾਗੇ ਬੈਠ ਗਿਆ ਤੇ ਪੁਛਣ ਲਗਾ ਫਿਰ ਤੇਰਾ ਭਗਵਾਨ ਕੈਸਾ ਹੈ ਤੇ ਕਿਸ ਤਰ੍ਹਾਂ ਪਇਆ ਜਾਂਦਾ ਹੈ ਗੁਰੂ ਜੀ ਨੇ ਰਾਜੇ ਨੂੰ ਆਪਣੇ ਭਗਵਾਨ ਦੀ ਜਾਣ ਪਛਾਣ ਮੂਲ ਮੰਤਰ ਦੀ ਤੁਕ ਪੜ੍ਹਕੇ ਕਰਾਈ।

ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ
ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ॥
ਗੁਰ ਬਿਨੁ ਅਲਖੁ ਨ ਲਖੀਐ ਭਾਈ ਜਗੁ ਬੂਡੈ ਪਤਿ ਖੋਇ॥
ਮੇਰੇ ਠਾਕੁਰ ਹਾਥਿ ਵਡਾਈਆ ਭਾਈ ਜੈ ਭਾਵੈ ਤੈ ਦੇਇ॥੭॥

(ਸੋਰਠਿ ਮ: ੧, ਪੰਨਾ ੬੩੭)

ਜਦੋਂ ਗੁਰੂ ਜੀ ਨੇ ਤਿਸਦਾ ਪ੍ਰਮਾਰਥ ਬਿਆਨ ਕੀਤਾ ਤਾਂ ਰਾਜੇ ਦੇ ਕਪਾਟ ਖੁਲ੍ਹ ਗਏ। ਰਾਜੇ ਨੇ ਰਾਣੀਆਂ ਸਮੇਤ ਗੁਰੂ ਚਰਨਾਂ ਉਪਰ ਮੱਥਾ ਟੇਕਿਆ ਗੁਰੂ ਜੀ ਨੂੰ ਰਾਜ ਮਹਿਲਾਂ ਵਿਚ ਚਰਨ ਪਾਉਣ ਵਾਸਤੇ ਆਖਿਆ। ਗੁਰੂ ਜੀ ਰਾਜ

ਮਹਿਲਾਂ ਵਿਚ ਗਏ ਤੇ ਰਾਜੇ ਨੂੰ ਸਤਿ ਕਰਤਾਰ ਦਾ ਜਾਪ ਜਪਾਇਆ। ਧਰਮਸ਼ਾਲਾ ਬਣਵਾਈ ਤੇ ਦੇਵੀ ਦੇਵਤਾ ਦੀ ਪੂਜਾ ਛੁਡਾ ਦਿਤੀ। ਉਹ ਗੁਰੂ ਜੀ ਦਾ ਸਿਖ ਬਣਿਆ।

ਚੰਬੇ ਤੋਂ ਗੁਰੂ ਜੀ ਪੂਰਬ ਵਲ ਮੁੜੇ ਮੰਡੀ ਆ ਪਹੁੰਚੇ। ਮੰਡੀ ਸ਼ਹਿਰ ਦਰਿਆ ਬਿਆਸਾ ਦੇ ਕਿਨਾਰੇ ਉਤੇ ਹੈ। ਏਥੇ ਬਹੁਤ ਸਾਰੇ ਪੁਰਾਣੇ ਸ਼ਾਹੀ ਮੰਦਰ ਹਨ। ਸਭ ਤੋਂ ਬਹੁਤਾ ਪੂਜਨੀਕ ਮੰਦਰ ਤਾਰਕਾ ਦੇਵੀ ਦਾ ਹੈ ਜੋ ਵਰਤ ਮਾਨ ਸ਼ਹਿਰ ਦੇ ਪੱਛਮੀ ਪਾਸੇ ਉਚੀ ਪਹਾੜੀ ਉਪਰ ਹੈ। ਰਾਜ ਮਹਿਲਾਂ ਤੋਂ ਮੰਦਰ ਤਕ ਪੱਥਰ ਦੀਆਂ ਪਉੜੀਆਂ ਜਾਂਦੀਆਂ ਹਨ। ਜਿਨ੍ਹਾਂ ਪਉੜੀਆਂ ਦੇ ਬਨਵਾਉਣ ਵਾਸਤੇ ਰਾਜੇ ਨੇ ਖਰਚ ਕੀਤਾ ਸੀ। ਪਾਣੀ ਦੇ ਮੰਦਰ ਦਰਿਆ ਦੇ ਦੋਹਾਂ ਕਿਨਾਰਿਆਂ ਉਪਰ ਹਨ। ਏਥੋਂ ਦਾ ਰਾਜਾ ਵੀ ਪੱਥਰ ਪੂਜਦਾ ਸੀ। ਪੰਡਤਾਂ ਨੇ ਰਾਜੇ ਨੂੰ ਬੁਧੂ ਬਣਾਇਆ ਹੋਇਆ ਸੀ। ਪੰਡਤ ਤੇ ਰਾਜਾ ਗਰੀਬ ਜਨਤਾ ਨੂੰ ਲੁਟਦੇ ਸਨ। ਗੁਰੂ ਜੀ ਮੰਡੀ ਵਿਚ ਪਹੁੰਚੇ। ਮੰਡੀ ਦੇ ਲੋਕਾਂ ਦੀ ਮਾੜੀ ਦਸ਼ਾ ਦੇਖਕੇ ਗੁਰੂ ਜੀ ਨੂੰ ਬਹੁਤ ਤਰਸ ਆਇਆ। ਭਰਮਾਂ, ਪਖੰਡਾਂ, ਲਾਲਚਾਂ ਨੇ ਲੋਕਾਂ ਦਾ ਹੁਲੀਆ ਵਿਗਾੜਿਆ ਹੋਇਆ ਸੀ, ਸ਼ਰਾਬ ਤੇ ਵਿਭਚਾਰ ਪ੍ਰਚਲਤ ਸੀ। ਗੁਰੂ ਜੀ ਪੰਦਰਾਂ ਦਿਨ ਮੰਡੀ ਰਹੇ, ਹਰਿ ਮੰਦਰ ਵਿਚ ਜਾਕੇ ਲੋਕਾਂ ਤੇ ਪੰਡਤਾਂ ਨੂੰ ਸਤਯ ਮਾਰਗ ਦਾ ਉਪਦੇਸ਼ ਦਿਤਾ। ਕੁਰੀਤੀਆਂ ਛਡਵਾਈਆਂ ਅਤੇ ਨੇਕ ਸਚ ਤੇ ਸਚਾ ਜੀਵਨ ਚਲਨਾ ਦਸਿਆ। ਅਕਾਲ ਪੁਰਖ ਦਾ ਸਿਮਰਨ ਕਰਨਾ ਦਸਿਆ। ਮੰਡੀ ਤੋਂ ਗੁਰੂ ਜੀ ਕੁਲੂ ਪਹੁੰਚ ਗਏ। ਕੁਲੂ ਦੇ ਚੌਗਿਰਦੇ ਖੀਰ ਗੰਗਾ ਧਾਰਾ ਤੀਰਥ ਆਦਿਕ ਅਸਥਾਨਾਂ ਦੇ ਉਪਰ ਹੁੰਦੇ ਹੋਏ ਭਾਰਤ ਤੇ ਚੀਨ ਦੀ ਸੀਮਾ ਵਲ ਵਧੇ। ਜਿਉਂ ਜਿਉਂ ਉਪਰ ਗਏ ਤਿਉਂ ਤਿਉਂ ਨਵੇਂ ਨਜ਼ਾਰੇ ਸਨ। ਕਿਧਰੇ ਚਿਟੇ ਦੁੱਧ ਵਰਗੀ ਬਰਫ ਦੇ ਪਰਬਤ ਦਿਖਾਈ ਦੇਂਦੇ ਸਨ ਤੇ ਕਿਧਰੇ ਨਿਰਮਲ ਜਲ ਦੇ ਅਮਰ ਝਰਨੇ ਵਗ ਰਹੇ ਸਨ। ਅਬਾਦੀਆਂ ਵਿਚ ਖੇਤ ਰੁਖ ਤੇ ਫੁਲਾਂ ਵਾਲੇ ਬੂਟੇ ਸਨ। ਜਿਥੇ ਝੀਲ ਆਉਂਦੀ ਸੀ ਉਥੇ ਕੰਵਲ ਫੁਲਾਂ ਦਾ ਅੰਤ ਨਹੀਂ ਸੀ। ਪਹਾੜੀ ਲੋਕਾਂ ਦੇ ਨਿਰਾਲੇ ਬਾਣੇ (ਲਿਬਾਸ) ਵਖਰੇ ਬੋਲ ਤੇ ਅਡਵੀ ਖੁਰਾਕ ਹੈਰਾਨ ਕਰਨ ਵਾਲੀ ਸੀ। ਮਰਦਾਨੇ ਨੇ ਜਿਥੇ ਜੰਗਲ ਤੇ ਤੱਤੇ ਰੇਤੇ ਦੇਖੇ ਸਨ ਉਥੇ ਇਹ ਕੁਦਰਤੀ ਸੁੰਦਰ ਨਜ਼ਾਰੇ ਦੇਖਕੇ ਨਿਹਾਲ ਹੋਇਆ। ਹਿਮਾਲਾਂ ਪਰਬਤ ਭਾਰਤ ਦਾ ਅਮਰ ਤੇ ਅਮੁਕ ਖਜ਼ਾਨਾ ਹੈ। ਜੜੀਆਂ ਬੂਟੀਆਂ ਦਾ ਅੰਤ ਨਹੀਂ

ਲੱਕੜੀ ਦਾ ਦੇਸ਼ ਨੂੰ ਘਾਟਾ ਨਹੀਂ। ਕੁਲੂ ਇਲਾਕਾ ਬਹੁਤ ਬਾਗਾਂ ਤੇ ਚੰਗੇ ਵਾਯੂ ਮੰਡਲ ਵਾਲਾ ਹੈ ਭੇਡਾਂ ਦੀ ਉੱਨ ਫਲਾਂ ਦੀ ਮੰਡੀ ਹੈ।

## ੯੭. ਸੁਮੇਰ ਪਰਬਤ ਪਰ ਸਿਧਾਂ ਨਾਲ ਗੋਸ਼ਟ

ਧੰਨ ਧੰਨ ਸਤਿਗੁਰ ਨਾਨਕ ਦੇਵ ਜੀ ! ਮੈਂ ਬਲਿਹਾਰ ਜਾਵਾਂ ਜਿਨਾਂ ਨੇ ਪੈਦਲ ਤੁਰ ਕੇ ਸਾਰੀ ਜਵਾਨੀ ਪੰਧ ਕੀਤਾ ਥੱਕੇ ਨਹੀਂ ਅੱਕੇ ਨਹੀਂ ਨਰਾਸ ਨਹੀਂ ਹੋਏ ਜੀਵਨ ਦਾਨ ਬਖਸ਼ਦੇ ਰਹੇ। ਨਾਮ ਰੂਪੀ ਅੰਮ੍ਰਿਤ ਦੀ ਬਰਖਾ ਜੰਗਲਾਂ ਮੈਦਾਨਾਂ ਤੇ ਰੇਤਲੀਆਂ ਥਾਵਾਂ ਉਤੇ ਹੁੰਦੀ ਰਹੀ। ਤਾਰੇ ਗਿਣੇ ਜ਼ਾ ਸਕਦੇ ਹਨ ਪਰ ਮੇਰੇ ਉਪਕਾਰੀ ਬਾਬੇ ਦੇ ਤਾਰੇ ਪੁਰਸ਼ ਅਗਿਣਤ ਹਨ। ਅੱਜ ਵੀਹਵੀਂ ਸਦੀ ਵਿਚ ਜਦੋਂ ਅਨੇਕਾਂ ਸੁਖ ਦੇ ਵਸੀਲੇ ਹਨ ਫਿਰ ਭੀ ਲੋਕ ਪਰਬਤਾਂ ਦੀਆਂ ਚੜ੍ਹਾਈਆਂ ਤੋਂ ਘਬਰਾਉਂਦੇ ਹਨ ਪਰ ਧੰਨ ਮੇਰਾ ਸਤਿਗੁਰੂ ਦਾਤਾ ਇਕ ਪਰਬਤ ਤੋਂ ਦੂਸਰੇ ਪਰਬਤ ਵਲ ਜਾ ਰਿਹਾ ਹੈ। ਦਰਿਆ ਖੱਡ ਤੇ ਤਿਲਕਵੀਂ ਚਟਾਨ ਕੋਲੋਂ ਨਹੀਂ ਡਰਦਾ। ਭੁਖ ਨਹੀਂ ਸਤਾਉਂਦੀ, ਥਕੇਵਾਂ ਨਹੀਂ ਪੋਂਹਦਾ, ਕੁਲੂ ਤੇ ਸ਼ਿਮਲਾ, ਡਿਗ ਸੋਈ, ਨਾਹਰ ਡੇਹਰਾ ਦੂਨ ਤੇ ਟੀਹਰੀ ਗੜ੍ਹਵਾਲ ਦੀ ਪਹਾੜੀਆਂ ਹਰੀਆਂ ਭਰੀਆਂ, ਵਾਦੀਆਂ ਦੇ ਵਿਚ ਮੇਰਾ ਬਾਬਾ ਫਿਰ ਰਿਹਾ ਹੈ। ਸਤਿ ਕਰਤਾਰ ਸਤਿਨਾਮ ਦੀ ਧੁਨ ਪੱਥਰ, ਜੜ੍ਹ ਬੂਟੇ ਤੇ ਦਰਖਤ ਦੇ ਪਤਿਆਂ ਵਿਚੋਂ ਉਪਜ ਰਹੀ ਹੈ। ਈਸਾ ਨੇ ਆਖਿਆ ਸੀ, ਮੇਰੇ ਭੇਡੋ ਮੇਰੇ ਕੋਲ ਆਓ ਮੈਂ ਤੁਸਾਂ ਨੂੰ ਚੰਗੇ ਘਾਹ ਦਸਾਂ ਪਰ ਮੇਰੇ ਦਾਤੇ ਜਗਤ ਗੁਰੂ ਨੇ ਪੁਰਸ਼ਾਂ ਨੂੰ ਭੇਡਾਂ ਨਹੀਂ ਬਣਾਇਆ ਸਗੋਂ ਜਿਥੇ ਵੀ ਕੋਈ ਘਰ ਦੇ ਧੰਦੇ ਕਰਦਾ ਸੀ ਓਥੇ ਹੀ ਤਾਰਿਆ। ਸਤਿ ਕਰਤਾਰ ਦੀ ਸ਼ਕਤੀ ਨਾਲ ਇਕ ਪਰਬਤ ਦੀ ਚੜ੍ਹਾਈ ਚੜ੍ਹ ਰਹੇ ਹਨ। ਤਾਂ ਦੂਸਰੇ ਦੀ ਉਤਰਾਈ ਉਤਰ ਰਹੇ ਹਨ। ਤੇਰਾਂ ਹਜ਼ਾਰ ਫੁਟ ਦੀ ਉਚਾਈ ਤੇ ਬਰਫ ਸ਼ੁਰੂ ਹੋ ਜਾਂਦੀ ਹੈ। ਹੱਥ ਪੈਰ ਠੰਢ ਨਾਲ ਸੁੰਨ ਹੁੰਦੇ ਹਨ। ਤੁਰਨਾ ਔਖਾ ਹੋ ਜਾਂਦਾ ਹੈ। ਪਰ ਅਣਥੱਕ ਬਾਬਾ ਕਈ ਹਜ਼ਾਰਾਂ ਦੀ ਉਚਾਈ ਉਤੇ ਭਾਗੀਰਥ ਨਦੀ ਤੇ ਗੰਗੋਤਰੀ ਨੂੰ ਪਾਰ ਕਰ ਰਿਹਾ ਹੈ ਕਿਤੇ ਥਲ ਹੀ ਥਲ ਹੈ ਤੇ ਕਿਤੇ ਪਾਣੀ ਹੀ ਪਾਣੀ ਕਈ ਮਹੀਨੇ ਦਾ ਪੰਧ ਕਰਕੇ ਗੁਰੂ ਜੀ ਉਸ ਟਿਕਾਣੇ ਪਹੁੰਚਣਾ ਸੀ। ਓਹ ਅਸਥਾਨ ਸੀ ਸੁਮੇਰ ਪਰਬਤ (ਕੈਲਾਸ਼) ਜਿਸ ਦੀ ਉਚਾਈ ਸਮੁੰਦਰ ਦੀ ਸਤ੍ਹਾ ਤੋਂ ੨੨ ਹਜ਼ਾਰ ਫੁਟ ਉਚੀ ਹੈ। ਨੇੜੇ ਹੀ ਝੀਲ ਮਾਨ ਸਰੋਵਰ ਹੈ। ਹੰਸਾਂ

ਦੀ ਝੀਲ ਦੇਵਤਿਆਂ ਤੇ ਰਿਸ਼ੀਆਂ ਮੁਨੀਆਂ ਦੀ ਝੀਲ ਮਾਨ ਸਰੋਵਰ ਹੈ। ਜਿਸ ਝੀਲ ਦੇ ਜਲ ਨੂੰ ਇੰਦਰ ਪੀਂਦਾ ਸੀ। ਪੰਜੇ ਭਰਾ ਪਾਂਡਵ ਏਸੇ ਝੀਲ ਤੋਂ ਜਲ ਪੀਕੇ ਕੈਲਾਸ਼ (ਸੁਮੇਰ) ਪਰਬਤ ਨੂੰ ਗਏ ਸਨ ਅਤੇ ਬਰਫ ਵਿਚ ਦਬੇ ਗਏ। ਗੁਰੂ ਪਹਿਲਾਂ ਮਾਨ ਸਰੋਵਰ ਝੀਲ ਕਿਨਾਰੇ ਪਹੁੰਚੇ ਝੀਲ ਦਾ ਨਿਰਮਲ ਜਲ ਨੀਲਮ ਵਰਗਾ ਸੀ, ਹੰਸ ਤਰ ਰਹੇ ਸਨ। ਕੰਵਲ ਫੁਲ ਖਿੜੇ ਹੋਏ ਸਨ ਚਿਟਾ, ਲਾਲ ਤੇ ਗੁਲਾਬੀ ਕੰਵਲ ਖੇੜੇ ਵਿਚ ਝੂੰਮ ਰਿਹਾ ਸੀ। ਝੀਲ ਦੇ ਚਾਰ ਚੁਫੇਰੇ ਸ਼ਾਂਤੀ, ਪਿਆਰ ਤੇ ਖੁਸ਼ੀਆਂ ਸਨ, ਕੁਦਰਤ ਆਪਣੇ ਪੂਰੇ ਜੋਬਨ ਵਿਚ ਨੱਚ ਰਹੀ ਸੀ। ਇਸਤ੍ਰੀਆਂ ਜੋ ਗ੍ਰਹਿਸਤ ਮਾਰਗ ਦੀਆਂ ਔਕੜਾਂ ਦਾ ਸਾਹਮਣਾ ਨਾ ਕਰ ਸਕੇ ਜੋ ਮੁਗਲ ਰਾਜ ਦੇ ਜ਼ੁਲਮਾਂ ਤੋਂ ਘਬਰਾ ਗਏ, ਜੋ ਭੁਲੇਖੇ ਦਾ ਸ਼ਿਕਾਰ ਹੋਏ ਤੇ ਜਗਤ ਨੂੰ ਮਿਥਿਆ ਤੇ ਦੁਖਾਂ ਭਰਿਆ ਸਮਝ ਕੇ ਛੱਡ ਆਏ, ਆ ਪਹੁੰਚੇ ਮਾਨ ਸਰੋਵਰ ਕਿਨਾਰੇ ਸ਼ਾਂਤੀ ਤੇ ਮੁਕਤੀ ਲਭਣ ! ਕਿਸੇ ਦਾ ਹਿਰਦਾ ਸ਼ਾਂਤ ਹੋਇਆ ਤੇ ਕਿਸੇ ਦਾ ਹੋਰ ਦੁਖੀ ਹੋਇਆ। ਉਸ ਨੇ ਸਾਧੂ ਭੇਸ ਆਸਰੇ ਭੋਲੀ ਭਾਲੀ ਜਨਤਾ ਨੂੰ ਕਈ ਪ੍ਰਕਾਰ ਦੇ ਡਰ ਦੇ ਕੇ ਲੁਟਣਾ ਸ਼ੁਰੂ ਕਰ ਦਿਤਾ। ਸ਼ਰਾਬ ਦੇ ਪਿਆਲੇ ਸੋਮ ਰਸ ਦੇਵਤਿਆਂ ਦਾ ਸਮਝਕੇ ਪੀਤੇ ਜਾਣ ਲਗੇ। ਮਾਨ ਸਰੋਸਰ ਤੇ ਸੁਮੇਰ ਪਰਬਤ ਦੀ ਯਾਤਰਾ ਬਾਰੇ ਭਾਈ ਗੁਰਦਾਸ ਜੀ ਲਿਖਦੇ ਹਨ—

*ਬਾਬੇ ਡਿੱਠੀ ਪਿਰਥਮੀ ਨਵੈ ਖੰਡਿ ਜਿਥੈ ਤਕ ਆਹੀ। ਫਿਰਿ ਜਾਇ ਚੜ੍ਹਿਆ ਸੁਮੇਰ ਪਰਿ ਸਿਧਿ ਮੰਡਲੀ ਦ੍ਰਿਸਟੀ ਆਈ। ਚਉਰਾਸੀਹ ਸਿਧਿ ਗੋਰਖਾਦਿ ਮਨ ਅੰਦਰਿ ਗਣਤੀ ਵਰਤਾਰੀ। ਸਿਧਿ ਪੁਛਣਿ ਸੁਣ ਬਾਲਿਆ ਕਉਣ ਸ਼ਕਤਿ ਤੁਹਿ ਏਥੇ ਲਿਆਈ। ਹਉ ਜਪਿਆ ਪਰਮੇਸ਼ਰੋ ਭਾਉ ਭਗਤਿ ਸੰਗਿ ਤਾੜੀ ਲਾਈ। ਆਖਨਿ ਸਿਧਿ ਸੁਣਿ ਬਾਲਿਆ ! ਅਪਣਾ ਨਾਉ ਤੁਮ ਦੇਹੁ ਬਤਾਈ। ਬਾਬਾ ਆਖੇ ਨਾਥ ਜੀ ! ਨਾਨਕ ਨਾਮ ਜਪੇ ਗਤਿ ਪਾਈ। ਨੀਚੁ ਕਹਾਇ ਊਚ ਘਰਿ ਆਈ॥੨੮॥*

*(ਭਾ: ਗੁਰਦਾਸ ਜੀ ਵਾਰ ੧)*

ਭਾਈ ਗੁਰਦਾਸ ਜੀ ਦੀ ਲਿਖਤ ਗੁਰੂ ਸਾਹਿਬਾਂ ਬਾਰੇ ਸਚੀ ਲਿਖਤ ਹੈ ਕਿਉਂਕਿ ਆਪ ਗੁਰੂ ਅੰਸ ਵਿਚੋਂ ਗੁਰੂ ਸਾਹਿਬਾਂ ਦੇ ਸਮੇਂ ਸਿਖ ਧਰਮ ਦੇ ਮਹਾਨ ਲਿਖਾਰੀ ਤੇ ਵਿਦਵਾਨ ਹੋਏ ਹਨ। ਜਗਤ ਗੁਰੂ ਨਾਨਕ ਦੇਵ ਜੀ ਦੇ ਸੁਮੇਰ ਪਰਬਤ ਪਰ ਜਾਣ ਦਾ ਹਾਲ ਦਸਦੇ ਹੋਏ ਆਖਦੇ ਨੇ ਬਾਬੇ ਨੇ ਪ੍ਰਿਥਵੀ (ਭਾਰਤ) ਦੇ

ਨਵਾਂ ਖੰਡਾਂ (ਹਿਸਿਆਂ) ਦਾ ਦੌਰਾ ਕੀਤਾ ਮੁੜ ਸੁਮੇਰ ਪਰਬਤ ਉਤੇ ਜਾ ਚੜ੍ਹੇ ਜਿਥੇ ਕਿ ਉਨ੍ਹਾਂ ਨੂੰ ਸਿੱਧਾਂ ਦੀ ਮੰਡਲੀ ਦਿਸੀ। ਉਹ ਸਿਧ ਗਿਣਤੀ ਵਿਚ ਭਾਵੇਂ ਕਈ ਸੈਂਕੜੇ ਸਨ ਪਰ ਮੁਖੀ ਸਿੱਧ ੮੪ ਸਨ ਜਿਨ੍ਹਾਂ ਦੇ ਨਾਮ ਕਿਨਾਰਿਆਂ ਉਪਰ ਬੈਠੇ ਸੰਤਾਂ ਜੋਗੀ, ਸਾਧੂ, ਤਪੱਸਵੀ ਤੇ ਓਹ ਪੁਰਸ਼ ਤੇ ਹੇਠਾਂ ਲਿਖੇ ਹਨ—'ਭੰਗਰ, ਸੰਗਰ, ਲੰਗਰ, ਝੰਗਰ, ਊਧਮ, ਧੂਰਮ, ਕਨੀਫਾ, ਹਲੀਫਾ, ਲਹੁਰੀਪਾ, ਸਾਗਰ, ਮੰਗਰ, ਹਾਜੀਰਤਨ, ਪੂਰਨ ਨਾਸਕਾ, ਬਿਬਾਲਕਾ, ਜਾਲਕਾ, ਖਿੰਥੜਾ, ਸੁਰਤ ਸਿਧ, ਨਿਰਤ ਸਿਧ, ਕੇਵਲ ਕਰਣ, ਸਿਮਪਤਾ, ਗੌਨਗਲ, ਅਮਰ ਨਿਧ, ਚਤਰ ਬੈਨ, ਰਾਇ ਐਨ, ਕੇਲ ਕਰਨ, ਔਘੜ, ਪਰਬਤ ਈਸਰ, ਭਰਥਰੀ, ਭੂਤਵੇ, ਕਰਨਸੇ, ਸੰਭੂ, ਅਛਰ, ਦੇਨ ਪਲਕ ਨਿਧ ਪਿਪਲਕਾ ਸੋਰਮਾ ਗਿਰਬੋਧ ਸਾਲਕਾਂ ਕੇਸਰ ਕਰਨ ਗੇਲਸਾ ਅਗਨਿ ਧਾਰ ਮੁਕਤੀਸਰ ਚਲਨਿ ਨਾਚਤੇ ਸੂਰ ਐਨ ਸਿਧ ਐਨ ਗਿਰਵਰ ਜੋਤ, ਲਾਗਨੀ ਜੋਤ, ਮਗਨੀ ਬਿਮਲ ਜੋਤ ਸੀਤਲ ਜਲ ਅਘਰਘਰੁ ਤੁਲਸ ਜੋਗ ਪਤ੍ਰਪਾਨ ਅਕਾਲਨਿਰ ਡੋਲਸਰ ਰਾਮਕੂ ਵਰ ਕਿਸ਼ਨਕਵਰ ਬਿਸਨ ਪਤਿ ਸ਼ੰਕਰ ਜੋਗ ਬ੍ਰਹਮ ਜੋਗ ਮੀਰ ਹੁਸੈਨੀ ਪੀਰ ਜੰਬੀਲ ਕਵਲ ਨੈਨ ਕਵਲ ਨੈਨ ਸੁਰਸ੍ਰਤੀ ਗੁਵਰਧਨ ਸੈਨ ਗੁਫਾਬਾਸੀ ਅਕਲ ਨਾਪੀ ਕਲਕ ਸੰਗੀ ਇਕ ਰੰਗੀ ਕੇਵਲ ਕਰਮੀ ਦਾਸੀ ਕੁਲ ਬਿਬਾਸੀ ਮੂਲ ਮੰਤਰੀ ਜੋਗ ਦੰਤੀ ਜੋਗਰਹੰਗੀ ਈਸ ਪਰੰਗੀ ਆਪ ਰੂਪੀ ਕਲਮ ਧੂਮੀ ਰਹੀ ਜੋਗੀ ਖਲਾਸ ਮੁਗਲਾ ਕੰਦ ਜੋਗੀ ਸੰਤਲਕਾ ਜੋਗੀ ਬਚਿੱਤ੍ਰ। ਗੁਰੂ ਜੀ ਇਕ ਸਿਧ ਗੋਰਖ ਨਾਥ ਤੇ ਭਰਥਰੀ ਕੋਲ ਪੁਜੇ ਜੋ ਗੁਰੂ ਜੀ ਦੇ ਪਹਿਲਾਂ ਜਾਣੂ ਸਨ ਤੇ ਨਵੇਂ ਨਵੇਂ ਹੀ ਮੈਦਾਨਾਂ ਵਿਚੋਂ ਉਪਰ ਗਏ ਸਨ। ਉਨ੍ਹਾਂ ਕੋਲ ਪਹੁੰਚਣ ਦੀਆਂ ਖਬਰਾਂ ਬਾਕੀ ਸਿਧਾਂ ਨੂੰ ਹੋ ਗਈਆਂ, ਉਹ ਦੂਰੋਂ ਨੇੜਿਓਂ ਆਪਣੇ ਅਡਿਆਂ ਤੋਂ ਉਠਕੇ ਗੁਰੂ ਜੀ ਕੋਲ ਆਏ। ਉਸ ਸਮੇਂ ਸਿਧ ਲੋਕ ਇਹ ਸਮਝਦੇ ਸੀ ਕਿ ਸਧਾਰਨ ਪੁਰਸ਼ ਕੈਲਾਸ਼ ਪਰਬਤ ਉਪਰ ਨਹੀਂ ਆ ਸਕਦਾ ਇਕ ਤਾਂ ਇਲਾਕਾ ਬਰਫਾਨੀ ਤੇ ਦੂਸਰਾ ਚੜ੍ਹਾਈ ਬਹੁਤ ਕਠਨ ਸੀ ਜੰਗਲਾਂ ਖੱਡਾਂ ਤੇ ਪੱਥਰਾਂ ਦੀਆਂ ਤਿਲਚਣੀਆਂ ਖਤਰਨਾਕ ਚਟਾਨਾਂ ਉਪਰੋਂ ਦੀ ਹੋ ਕੇ ਲੰਘਣਾ ਪੈਂਦਾ ਸੀ ਜਾਨਵਰਾਂ ਦਾ ਪੈਰ ਪੈਰ ਤੇ ਖਤਰਾ ਹੁੰਦਾ ਸੀ। ਜਦੋਂ ਸਿਧ ਇਕੱਠੇ ਹੋ ਗਏ ਤਾਂ ਉਨ੍ਹਾਂ ਵਿਚੋਂ ਇਕ ਨੇ ਪੁਛਿਆ—'ਹੇ ਬਾਲਕੇ (ਗੁਰੂ ਜੀ ਨੂੰ ਛੋਟੀ ਉਮਰ ਦਾ ਸਮਝਦੇ ਸਨ ਕਿਉਂ ਉਨ੍ਹਾਂ ਦੀਆਂ ਉਮਰਾਂ ਵਡੇਰੀਆਂ ਸਨ) ਅਸਾਂ ਨੂੰ ਇਹ ਦਸ ਕੇਹੜੀ ਸ਼ਕਤੀ ਤੇਰੇ

ਕੋਲ ਹੈ, ਜਿਸ ਨਾਲ ਤੂੰ ਸੋਖਾ ਏਥੇ ਪਹੁੰਚ ਪਿਆ ਹੈਂ, ਜਦੋਂ ਕਿ ਕੋਈ ਪੁਰਸ਼ ਮਾਤ ਲੋਕ (ਮੈਦਾਨੀ ਇਲਾਕੇ) ਤੋਂ ਏਥੇ ਪਹੁੰਚ ਨਹੀਂ ਸਕਦਾ।

ਗੁਰੂ ਜੀ—ਮਨੁਖ ਜਿਥੇ ਚਾਹੇ ਜਾ ਸਕਦਾ ਹੈ। ਇਸ ਤੋਂ ਵੀ ਅਗੇ ਧਰਤੀ ਹੈ। ਉਥੇ ਵੀ ਮਨੁਖ ਵਸਦੇ ਹਨ ਬਾਕੀ ਰਹੀ ਏਥੇ ਪੁਜਣ ਦੀ ਗਲ, ਆਖਰ ਤੁਸੀਂ ਵੀ ਤਾਂ ਏਥੇ ਆਏ ਜੇ? ਜੇ ਤੁਸੀਂ ਪਹੁੰਚ ਸਕਦੇ ਹੋ ਜੇ ਹੋਰ ਵੀ ਕੋਈ ਪਹੁੰਚ ਸਕਦਾ ਹੈ।

ਸੰਗਰ ਸਿਧ—ਅਸਾਂ, ਕੋਲ ਤਾਂ ਜੋਗ ਦੀਆਂ ਸਿੱਧੀਆਂ ਦੀ ਸ਼ਕਤੀ ਸੀ ਉਸ ਰਾਹੀਂ ਕੋਈ ਉਡਕੇ ਕੋਈ ਤੁਰਕੇ ਏਥੇ ਪਹੁੰਚ ਪਏ ਕਿਉਂਕਿ ਅਸੀਂ ਕਈ ਕਈ ਮਹੀਨੇ ਅੰਨ ਨਾ ਖਾਈਏ ਤਦ ਵੀ ਜੀਉਂਦੇ ਰਹਿ ਸਕਦੇ ਹਾਂ।

ਗੁਰੂ ਜੀ—ਮੇਰੇ ਕੋਲ ਕਰਤਾਰ ਦੀ ਐਸੀ ਸ਼ਕਤੀ ਹੈ, ਜਿਸ ਨਾਲ ਮੈਂ ਸਾਰੀ ਆਯੂ ਹੀ ਨਿਰਾਹਾਰ ਰਹਿ ਸਕਦਾ ਹਾਂ। ਉਸੇ ਸ਼ਕਤੀ ਨਾਲ ਏਥੇ ਪਹੁੰਚਿਆ ਹਾਂ। ਰਾਹ ਵਿਚ ਕੋਈ ਕਸ਼ਟ ਨਹੀਂ ਹੋਇਆ। ਮੇਰਾ ਕਰਤਾਰ ਮੇਰੀ ਸਹਾਇਤਾ ਕਰਦਾ ਰਿਹਾ ਹੈ।

ਭੰਗਰ ਜੋਗੀ—ਕਿਹੜੀ ਸਿਧਿ ਹਾਸਲ ਕੀਤੀ ਹੈ? ਕਿੰਨਾ ਚਿਰ ਤਪ ਸਾਧਿਆ ਹੈ?

ਗੁਰੂ ਜੀ—ਤਪ ਸਾਧਨ ਤੇ ਸਰੀਰ ਨੂੰ ਕਸ਼ਟਾਂ ਦੀ ਭੱਠੀ ਵਿਚ ਸੁਟਣ ਦੀ ਲੋੜ ਹੀ ਨਹੀਂ ਪਈ। ਕਰਤਾਰ ਦੇ ਸਿਮਰਨ ਕਰਨ ਨਾਲ ਹੀ ਉਹ ਸ਼ਕਤੀ ਹਾਸਲ ਹੋ ਗਈ ਹੈ। ਪ੍ਰੇਮ ਦੀ ਤਾੜੀ ਲਾਈ ਸੀ। ਹਿਰਦੇ ਵਿਚ ਕਰਤਾਰ ਨੂੰ ਵਸਾਈ ਫਿਰਦਾ ਹਾਂ।

ਭੰਗਰ—ਤੇਰਾ ਨਾਮ ਕੀ?

ਗੁਰੂ ਜੀ—ਨਾਨਕ!

ਸਾਰੇ ਸਿਧ ਗੁਰੂ ਜੀ ਦੀ ਜਬਾਨੋਂ ਉਪਰੋਕਤ ਉਤਰ ਸੁਣਕੇ ਬਹੁਤ ਹੈਰਾਨ ਹੋਏ। ਬਿਨਾਂ ਸਰੀਰ ਤਪਾਏ ਦੇ ਇਸ ਨੇ ਸਿੱਧੀਆਂ ਪ੍ਰਾਪਤ ਕਰ ਲਈਆਂ। ਉਨ੍ਹਾਂ ਨੇ ਬਚਨ—ਬਿਲਾਸ ਦਾ ਸਿਲਸਿਲਾ ਜਾਰੀ ਰਖਿਆ। ਇਕ ਸਿਧ ਬੋਲਿਆ ਭਲਾ ਇਹ ਦਸੋ ਮਾਤ ਲੋਕ ਦਾ ਕੀ ਹਾਲ ਹੈ? ਕਿਵੇਂ ਲੋਕ ਵਸ ਰਹੇ ਹਨ।

ਇਹ ਸਵਾਲ ਸੁਣਕੇ ਗੁਰੂ ਜੀ ਰਤਾ ਗਰਮ ਹੋ ਕੇ ਦਲੇਰੀ ਨਾਲ ਬੋਲੇ—ਕਮਜ਼ੋਰ ਡਰਾਕਲ ਮੌਤ ਤੇ ਰਾਜ ਦੇ ਕਸ਼ਟਾਂ ਕੋਲੋਂ ਡਰਦੇ ਹੋਏ ਮਾਂ ਬਾਪ ਰਿਸਤੇਦਾਰਾਂ

ਧੀਆਂ ਪੁੱਤਰ ਤੇ ਆਪਣੇ ਚੇਲਿਆਂ ਨੂੰ ਛੱਡਕੇ ਏਥੇ ਬਰਫ ਦੀਆਂ ਚਟਾਨਾਂ ਵਿਚ ਆ ਲੁਕੇ। ਦਸੋ ਤੁਸਾਂ ਨੂੰ ਕੀ ਹੱਕ ਹੈ ਜੋ ਤੁਸੀਂ ਮਾਤ ਲੋਕ (ਭਾਰਤ ਦੇ ਵਸਨੀਕਾਂ) ਬਾਰੇ ਕੁਝ ਪੁਛੋ! ਏਥੇ ਆਕੇ ਅੰਧੇਰ ਮਚਾਇਆ ਹੋਇਆ ਜੇ। ਪਹਾੜੀ ਗਰੀਬਾਂ ਨੂੰ ਭੁਲੇਖੇ ਪਾਕੇ ਭਰਮਾਂ ਵਿਚ ਸੁਟ ਕੇ ਆਪ ਅਨੰਦ ਲੁਟ ਰਹੇ ਜੇ। ਤੁਸਾਂ ਦੀ ਸ਼ਕਤੀ ਭਗਤੀ ਖਤਮ ਹੋ ਗਈ ਹੈ। ਤੁਸੀਂ ਤਾਂ ਸਧਾਰਨ ਪੁਰਸ਼ਾ ਨਾਲੋਂ ਭੀ ਭੈੜੇ ਜੇ। ਨਿਰਭੈਤਾ ਭਰੀ ਤੇ ਸੱਚੀ ਝਾੜ ਸੁਣਕੇ ਸਿਧਾਂ ਦੇ ਥੰਮ ਥਿੜਕ ਗਏ। ਉਹ ਸੋਚਣ ਲਗੇ ਇਹ ਜ਼ਰੂਰ ਕਲਜੁਗ ਦਾ ਅਵਤਾਰ ਹੈ। ਐਸਾ ਪੁਰਸ਼ ਜੇ ਕਿਤੇ ਜੋਗੀ ਬਣ ਜਾਵੇ ਤਾਂ ਸਿਧਾ ਦਾ ਪੰਥ ਬਹੁਤ ਉਜਲਾ ਹੋਵੇ। ਕਿਸੇ ਨਾ ਕਿਸੇ ਤਰ੍ਹਾਂ ਆਪਣਾ ਚੇਲਾ ਬਨਾਉਣਾ ਚਾਹੀਏ ਪਰ ਬਹੁਤ ਸਾਰੇ ਸੁਵਾਲ ਕਰਕੇ ਆਪਣੀ ਅਕਲ ਤੇ ਜੋਗ ਸ਼ਕਤੀ ਦਾ ਪ੍ਰਭਾਵ ਪੌਣਾ ਜ਼ਰੂਰੀ ਹੈ। ਇਹ ਸਲਾਹ ਕਰਕੇ ਉਹ ਗੁਰੂ ਜੀ ਦੇ ਸਚੇ ਤੇ ਕੌੜੇ ਬਚਨਾ ਨੂੰ ਸ਼ਾਂਤ ਚਿਤ ਸਹਾਰਦੇ ਹੋਏ ਹੋਰ ਸਲਾਹ ਕਰਨ ਲਗੇ ਹੋ ਸਕਦਾ ਹੈ ਅਸਾਂ ਵਿਚ ਕਮਜ਼ੋਰੀਆਂ ਹੋਣ ਪਰ ਦਸੋ ਤਾਂ ਸਹੀ ਮਾਤ ਲੋਕ ਵਿਚ ਕਿਵੇਂ ਲੋਕ ਦਿਨ ਕੱਟ ਰਹੇ ਹਨ ਅਸੀਂ ਚਿਰਾਂ ਦੇ ਏਥੇ ਆਏ ਹੋਏ ਹਾਂ। ਸਿਧ ਜੀ ! ਅਸਲ ਵਿਚ ਸੱਚ ਚੰਦ੍ਰਮਾਂ ਹੈ ਤੇ ਕੂੜ ਹਨ੍ਹੇਰਾ। ਜਗਤ ਦੇ ਵਿਚ ਹਨ੍ਹੇਰਾ ਹੀ ਹਨ੍ਹੇਰਾ ਹੈ। ਝੂਠ ਠੱਗੀ ਦੁਰਾਚਾਰੀ ਅਧਰਮ ਤੇ ਲਾਲਚ ਨੇ ਸਾਰੇ ਜਗਤ ਨੂੰ ਗ੍ਰਸ ਲਿਆ ਹੈ। ਜੇਹੜੇ ਤੁਸਾਂ ਜਹੇ ਲੋਕਾਂ ਦੇ ਧਾਰਮਿਕ ਆਗੂ ਸਨ, ਦੇਵੀਆਂ ਸੀ ਓਹ ਸਭ ਪਰਬਤਾਂ ਵਿਚ ਆ ਲੁਕੇ ਨੇ। ਸਰਦੀ ਤੇ ਹਨ੍ਹੇਰੇ ਵਿਚ ਠੇਡੇ ਖਾਂਦੀ ਲੋਕਾਈ ਵਾਸਤੇ ਕੋਈ ਆਸਰਾ ਨਹੀਂ ਕੋਈ ਲੋਕਾਈ ਦਾ ਮੁਖੀ ਨਹੀਂ। ਸੰਤਾਂ ਮਹੰਤਾਂ ਤੋਂ ਬਿਨਾਂ ਦੇਸ਼ ਦੀ ਰਾਖੀ ਸਰਕਾਰ ਹੁੰਦੀ ਹੈ ਜਿਸ ਦੇ ਜ਼ੁੰਮੇ ਦੀ ਜਾਨ ਮਾਲ ਤੇ ਪਰੇਮ ਦੀ ਰਾਖੀ ਦੇ ਫਰਜ਼ ਹੁੰਦੇ ਹਨ। ਪਰ ਸਰਕਾਰ ਦੇ ਕਰਮਚਾਰੀ ਲੋਕਾਂ ਨੂੰ ਬਹੁਤ ਤੰਗ ਕਰਦੇ ਹਨ। ਗੁਰੂ ਜੀ ਨੇ ਉਤਰ ਸਿਧਾਂ ਨੂੰ ਦਿਤਾ ਉਸ ਉਤਰ ਨੂੰ ਭਾਈ ਗੁਰਦਾਸ ਜੀ ਨੇ ਇਉਂ ਲਿਖਿਆ ਹੈ—

*ਕਲਿ ਆਈ ਕੁੱਤੇ ਮੁਹੀ, ਖਾਜੁ ਹੋਇਆ ਮੁਰਦਾਰ ਗੁਸਾਈ। ਰਾਜੇ ਪਾਪੁ ਕਮਾਂਵਦੇ ਉਲਟੀ ਵਾੜ ਖੇਤ ਕਉ ਖਾਈ। ਪਰਜਾ ਅੰਧੀ ਗਿਆਨ ਬਿਨੁ, ਕੂੜ ਕੁਸਤੁ ਮੁਖਹੁ ਆਲਾਈ। ਚੇਲੇ ਸਾਜ ਵਜਾਇਦੇ, ਨਚਨਿ ਗੁਰੂ ਬਹੁਤੁ ਬਿਧਿ ਭਾਈ। ਚੇਲੇ ਬੈਠਨਿ ਘਰਾਂ ਵਿਚਿ, ਗੁਰਿ ਉਠਿ ਘਰੀਂ ਤਿਨਾੜੇ ਜਾਈ।*

*ਕਾਜੀ ਹੋਏ ਰਿਸਵਤੀ, ਵੱਢੀ ਲੈ ਕੇ ਹੱਕੁ ਗਵਾਈ। ਇਸਤ੍ਰੀ ਪੁਰਖੈ ਦਾਮਿ ਹਿਤੁ ਭਾਵੈ ਆਇ ਕਿਥਾਊਂ ਜਾਈ। ਵਰਤਿਆ ਪਾਪੁ ਸਭਸਿ ਜਗਿ ਮਾਂਹੀ ॥੩੦॥*

*(ਭਾ: ਗੁਰਦਾਸ ਜੀ ਵਾਰ ੧)*

ਸਿਧਾਂ ਦੇ ਵਿਚ ਲਹੁਰੀਪਾ ਬੜਾ ਚਲਾਕ ਤੇ ਰਿਧੀ ਸਿਧੀ ਵਾਲਾ ਜੋਗੀ ਸੀ ਉਸ ਨੇ ਗੁਰੂ ਜੀ ਨੂੰ ਆਖਿਆ ਮੈਂ ਸਮਝਦਾ ਹਾਂ ਤੂੰ ਕੋਈ ਮਹਾਨ ਪੁਰਸ਼ ਹੈਂ ਮੇਰਾ ਖੱਪਰ ਲੈ ਕੇ ਜਾਹ ਤੇ ਹੇਠਾਂ ਪਾਣੀ ਦਾ ਝਰਨਾ ਹੈ ਓਥੋਂ ਪਾਣੀ ਲਿਆ।

ਅੰਤਰਜਾਮੀ ਤੇ ਚੋਜੀ ਪ੍ਰੀਤਮ ਤਾੜ ਗਏ ਕਿ ਸਿਧ ਓਹਨਾਂ ਨੂੰ ਪਰਖਣਾਂ ਚਾਹੁੰਦੇ ਹਨ। ਸਿਧਾਂ ਨੂੰ ਰਾਹੇ ਪਾਉਣ ਵਾਸਤੇ ਪਹਿਲਾਂ ਓਹਨਾਂ ਦੀਆਂ ਪਰਖਾਂ ਵਿਚੋਂ ਲੰਘ ਚਲੀਏ ਤੇ ਪਿਛੋਂ ਆਪ ਇਨ੍ਹਾਂ ਦਾ ਇਮਤਿਹਾਨ ਲਵਾਂਗੇ। ਗੁਰੂ ਜੀ ਨੇ ਖੱਪਰ ਹੱਥ ਲਿਆ ਤੇ ਪਾਣੀ ਲੈਣ ਵਾਸਤੇ ਤੁਰੇ। ਉਧਰ ਲਹੁਰੀਪਾ ਨੇ ਜੋਗੀ ਸਿਧ ਨਾਲ ਝਰਨੇ ਦੇ ਪਾਣੀ ਨੂੰ ਸੁਕਾ ਕੇ ਪਾਣੀ ਦੀ ਥਾਂ ਰੰਗ ਬਰੰਗੇ ਹੀਰੇ ਮੋਤੀ ਜਵਾਹਰਾਤ ਖਿਲਾਰ ਦਿਤੇ। ਉਸ ਦਾ ਖਿਆਲ ਸੀ ਕਿ ਗੁਰੂ ਨਾਨਕ ਜੀ ਲਾਲਚ ਵਿਚ ਆ ਜਣਗੇ। ਮਾਯਾ ਨੂੰ ਇਕੱਠੀ ਕਰਨਗੇ ਤੇ ਪਾਣੀ ਭੁਲ ਜਾਣਗੇ। ਸੱਚੇ ਸਤਿਗੁਰੂ ਪਾਣੀ ਅੱਡੇ ਉਪਰ ਪਹੁੰਚੇ। ਕੀ ਦੇਖਦੇ ਹਨ ਪਾਣੀ ਦੀ ਤਾਂ ਕਿਤੇ ਬੂੰਦ ਨਹੀਂ ਪਰ ਮਾਯਾ ਦਾ ਪਸਾਰਾ ਹੈ। ਮਾਯਾ ਕਈ ਰੂਪ ਧਾਰਨ ਕਰਕੇ ਖਿਲਰੀ ਹੈ। ਗੁਰੂ ਜੀ ਮੁਸਕਰਾ ਪਏ। ਮੁਸਕ੍ਰਾਉਂਦੇ ਹੋਏ ਆਖਣ ਲਗੇ ਵਾਹ ਮੇਰੇ ਕਰਤਾਰ ! ਤੇਰੀ ਮਹਿਮਾਂ ਕਥਨ ਤੋਂ ਬਾਹਰ ਹੈ। ਪਰਬਤਾਂ ਵਿਚ ਵੀ ਮਾਯਾ ਨਾਗਨੀ ਨੇ ਜੋਗੀਆਂ ਦਾ ਪਿਛਾ ਨਹੀਂ ਛਡਿਆ। ਇਹ ਮਰਕੇ ਵੀ ਸ਼ਾਇਦ ਏਸੇ ਦੇ ਪੁਜਾਰੀ ਰਹਿਣਗੇ। ਮਾਯਾ ਹੀ ਇਨ੍ਹਾਂ ਨੂੰ ਖਾ ਜਾਵੇਗੀ। ਗੁਰੂ ਜੀ ਨੇ ਮਾਯਾ ਦੇ ਨਖਰਿਆਂ ਵਲ ਨਹੀਂ ਦੇਖਿਆ। ਉਹ ਵਾਪਸ ਮੁੜ ਗਏ। ਜਾ ਆਖਿਆ ਝਰਨੇ ਵਿਚ ਪਾਣੀ ਨਹੀਂ, ਸਗੋਂ ਮਾਯਾ ਦਾ ਪਸਾਰਾ ਹੈ। ਇਸ ਵਾਸਤੇ ਪਾਣੀ ਨਹੀਂ ਲਿਆਇਆ, ਖਾਲੀ ਖੱਪਰ ਲੈਕੇ ਵਾਪਸ ਆ ਗਿਆ ਹਾਂ। ਮਾਤ ਲੋਕ ਦੇ ਵਾਸੀ, ਜੇ ਪਾਣੀ ਦੀ ਥਾਂ ਹੀਰੇ ਮੋਤੀ ਜਵਾਹਰ ਹੋ ਗਏ ਸਨ ਤਾਂ ਇਕ ਖੱਪਰ ਭਰ ਲਿਆਉਣਾ ਸੀ, ਤਾਂ ਕਿ ਮਾਤ ਲੋਕ ਵਿਚ ਮਾਯਾ ਨੂੰ ਖਰਚ ਕੇ ਸੁਖ ਦੇ ਸਾਧਨ ਹਾਸਲ ਕਰ ਲੈਦੋਂ।

ਗੁਰੂ ਜੀ—ਮਾਯਾ ਸੱਪਨੀ ਹੈ ਜੋ ਇਹਦੀ ਸੇਵਾ ਕਰਦਾ ਇਸ ਨਾਲ ਪਿਆਰ

ਕਰਦਾ ਹੈ, ਉਸ ਨੂੰ ਇਹ ਖਾ ਜਾਂਦੀ ਹੈ। ਇੰਞ ਪ੍ਰਤੀਤ ਹੁੰਦਾ ਹੈ ਕਿ ਦੁਨੀਆਂ ਛਡਣ ਪਿਛੋਂ ਵੀ ਤੁਸਾਂ ਦੀ ਆਤਮਾ ਨਿਰਲੇਪ ਨਹੀਂ ਹੋਈ ਭਰਥਰੀ-ਜੇ ਆਇਆ ਤੋਂ ਨਿਰਲੇਪ ਜੇ, ਤਪਸਿਆ ਤੁਸੀਂ ਨਹੀਂ ਕੀਤੀ ਜੋਗ ਦੀਆਂ ਵਿਧੀਆਂ ਨਹੀਂ ਸਿਖੀਆਂ ਤਾਂ ਇਹ ਤਾਂ ਦੱਸੋ ਤੁਸਾਂ ਦਾ ਜੀਵਨ ਸਿਧਾਂਤ ਕੀ ਹੈ ? ਗੁਰੂ ਜੀ—ਮੇਰਾ ਸਿਧਾਂਤ ਸੁਨਣਾ ਚਾਹੁੰਦੇ ਜੇ, ਤਾਂ ਲੌ ਸੁਣੋਂ (ਗੁਰੂ ਜੀ ਨੇ ਸ਼ਬਦ ਉਚਾਰਨ ਕੀਤਾ)—

*ਖਟੁ ਮਟੁ ਦੇਹੀ ਮਨੁ ਬੈਰਾਗੀ ॥ ਸੁਰਤਿ ਸਬਦੁ ਧੁਨਿ ਅੰਤਰਿ ਜਾਗੀ ॥*
*ਵਾਜੈ ਅਨਹਦੁ ਮੇਰਾ ਮਨੁ ਲੀਣਾ ॥ ਗੁਰ ਬਚਨੀ ਸਚਿ ਨਾਮਿ ਪਤੀਣਾ ॥੧॥*
*ਪ੍ਰਾਣੀ ਰਾਮ ਭਗਤਿ ਸੁਖੁ ਪਾਈਐ ॥*
*ਗੁਰਮੁਖਿ ਹਰਿ ਹਰਿ ਮੀਠਾ ਲਾਗੈ ਹਰਿ ਹਰਿ ਨਾਮਿ ਸਮਾਈਐ ॥੧॥ ਰਹਾਉ ॥*

ਮੇਰੀ ਦੇਹੀ ਛੇ ਚੱਕਰਾਂ ਵਾਲੀ ਕੋਠੜੀ (ਮਟੁ) ਹੈ, ਇਸ ਵਿਚ ਮਨ ਜੋਗੀ ਰਹਿੰਦਾ ਹੈ ਪ੍ਰਮਾਤਮਾ ਨਾਲ ਪਿਆਰ ਹੈ। ਉਹਦੇ ਚਰਨਾਂ ਨਾਲ ਸੁਰਤ ਜੋੜਨ ਨਾਲ ਅੰਦਰ ਅਨਹਦ ਆਤਮਾ ਜਾਗ ਉਠੀ ਹੈ। ਉਹ ਅਨਹਦ ਦਾ ਰਾਗ ਅਲਾਪ ਰਹੀ ਹੈ। ਉਸ ਅਨਹਦ ਸ਼ਬਦ (ਧੁਨੀ) ਨੂੰ ਸੁਣ ਸੁਣ ਕੇ ਮੇਰਾ ਮਨ ਅਨੰਦ ਨਾਲ ਮਸਤ ਹੋ ਰਿਹਾ ਹੈ। ਗੁਰਾਂ ਦੇ ਬਚਨਾਂ ਨਾਲ ਸਚੇ ਨਾਮ ਦਾ ਸਿਮਰਨ ਕਰਨ ਲਗ ਪਿਆ ਹਾਂ। ਜੇ ਜੋਗੀ ਪ੍ਰਮਾਤਮਾ ਦੀ ਭਗਤੀ ਤੋਂ ਸੁਖ ਮਿਲਦਾ ਹੈ। ਗੁਰੂ ਮਹਾਰਾਜ ਜੀ ਦੀ ਕਿਰਪਾ ਨਾਮ ਮੈਨੂੰ ਮਿਠਾ ਲਗਦਾ ਹੈ ਸੁਰਤ ਸਦਾ ਹਰੀ ਹਰੀ ਜਪਦੀ ਰਹਿੰਦੀ ਹੈ। ਸੁਰਤ ਉਸ ਦਾਤੇ ਦੇ ਚਰਨਾਂ ਵਿਚ ਜੁੜੀ ਰਹਿੰਦੀ ਹੈ—

*ਮਾਇਆ ਮੋਹੁ ਬਿਵਰਜਿ ਸਮਾਏ ॥ ਸਤਿਗੁਰੁ ਭੇਟੈ ਮੇਲਿ ਮਿਲਾਏ ॥*
*ਨਾਮੁ ਰਤਨੁ ਨਿਰਮੋਲਕੁ ਹੀਰਾ ॥ ਤਿਤੁ ਰਾਤਾ ਮੇਰਾ ਮਨੁ ਧੀਰਾ ॥੨॥*
*ਹਉਮੈ ਮਮਤਾ ਰੋਗੁ ਨ ਲਾਗੈ ॥ ਰਾਮ ਭਗਤਿ ਜਮ ਕਾ ਭਉ ਭਾਗੈ ॥*
*ਜਮੁ ਜੰਦਾਰੁ ਨ ਲਾਗੈ ਮੋਹਿ ॥ ਨਿਰਮਲ ਨਾਮੁ ਰਿਦੈ ਹਰਿ ਸੋਹਿ ॥੩॥*
*ਸਬਦੁ ਬੀਚਾਰਿ ਭਏ ਨਿਰੰਕਾਰੀ ॥ ਗੁਰਮਤਿ ਜਾਗੇ ਦੁਰਮਤਿ ਪਰਹਾਰੀ ॥*
*ਅਨਦਿਨੁ ਜਾਗਿ ਰਹੇ ਲਿਵ ਲਾਈ ॥ ਜੀਵਨ ਮੁਕਤਿ ਗਤਿ ਅੰਤਰਿ ਪਾਈ ॥੪॥*

ਅਸਾਂ ਨੂੰ ਮਾਇਆ ਦਾ ਲਾਲਚ ਦਸਦੇ ਜੇ, ਅਸਾਡੇ ਗੁਰੂ ਨੇ ਮਾਇਆ ਵਰਜ ਦਿਤੀ ਹੈ। ਸਤਿਗੁਰੂ ਦੀ ਮੇਹਰ ਨਾਲ ਪ੍ਰਮਾਤਮਾ ਨਾਮ ਮੇਲ ਹੋ ਗਿਆ ਹੈ।

ਪਰਮੇਸ਼ਰ ਦਾ ਨਾਮ ਹੀ ਬਹੁਮੁਲਾ ਹੀਰਾ ਹੈ। ਉਸ ਹੀਰੇ ਨਾਲ ਮੇਰੇ ਮਨ ਦੀ ਪ੍ਰੀਤ ਹੈ, ਉਸੇ ਨਾਲ ਮੇਰੇ ਮਨ ਨੂੰ ਧੀਰਜ ਹੈ। ਹੁਣ ਇਹ ਮਨ ਕਦੀ ਨਹੀਂ ਡੋਲ ਸਕਦਾ। ਇਹ ਨਹੀਂ ਕਿ ਕਈ ਸਾਲ ਕਠਨ ਤਪੱਸਿਆ ਕਰਨ ਪਿਛੋਂ ਵੀ ਮਨ ਡੋਲਦਾ ਨਹੀਂ ਹੈ ਸਗੋਂ ਨਾਮ ਵਿਚ ਲਿਵਲੀਨ ਰਹਿੰਦਾ ਹੈ। ਸਿਧੋ ਇਹ ਸਚੇ ਨਾਮ ਦੀ ਬਰਕਤ ਹੈ ਕਿ ਹੰਕਾਰ ਤੇ ਮਮਤਾ ਦਿਲੋਂ ਦੂਰ ਹੋ ਚੁਕੀ ਹੈ। ਜੇ ਰਾਮ ਨਾਮ ਸਿਮਰਨ ਦੀ ਭਗਤੀ ਕਰੀਏ ਤਾਂ ਦਰਗਾਹੇ ਜਮਾਂ ਦਾ ਡਰ ਨਹੀਂ ਰਹਿੰਦਾ। ਨਾ ਜਮਾਂ ਦਾ ਡੰਡਾ ਸਿਰ ਵਜਦਾ ਹੈ। ਭਾਵ ਕਿ ਨਰਕ ਤੇ ਚੁਰਾਸੀ ਲਖ ਜੂਨ ਦੇ ਦੁਖ ਨਹੀਂ ਝਲੀਦੇ, ਪ੍ਰਮਾਤਮਾ ਦਾ ਸਚਾ ਨਾਮ ਹਿਰਦੇ ਦੀਆਂ ਸਾਰੀਆਂ ਮੈਲਾਂ ਨੂੰ ਜਿਤ ਚੁਕਾ ਹੈ। ਤੁਸੀਂ ਹਸਦੇ ਜੋ ਕਿ ਮੈਂ ਨਿਰੰਕਾਰੀ ਕਿਉਂ ਹਾਂ ? ਸ਼ਬਦ ਦੀ ਵਿਚਾਰ ਕਰ ਕਰ ਕੇ ਨਿਰੰਕਾਰੀ ਹੋ ਗਿਆ ਤਾਂ, ਕਿਉਂਕਿ ਚਤੇ ਪਹਿਰ ਨਿਰੰਕਾਰ ਦੀ ਭਗਤੀ ਕਰਦਾ ਰਹਿੰਦਾ ਹਾਂ। ਜਦੋਂ ਹਿਰਦੇ ਵਿਚ ਗੁਰੂ ਦੀ ਸਿਖਿਆ ਦਾ ਅਸਰ ਹੁੰਦਾ ਹੈ ਤਾਂ ਬਹੁਰੀ ਮਤ (ਮਨੁਖਤਾ ਦੇ ਆਗਿਆਨਤਾ) ਦੂਰ ਹੋ ਜਾਂਦੀ ਹੈ ਰਾਤ ਦਿਨੇ ਪ੍ਰਮਾਤਮਾ ਦੇ ਚਰਨਾਂ ਨਾਲ ਲਿਵ ਲਗੀ ਰਹਿੰਦੀ। ਜੀਵਨ ਮੁਕਤ ਹੋਣ ਦੀ ਗਤੀ (ਰੀਤ) ਅਸਾਂ ਸਿਖ ਲਈ ਹੈ। ਹੁਣ ਸਾਨੂੰ ਜੋਗ ਜਾਂ ਤਪੱਸਿਆ ਦੀ ਲੋੜ ਨਹੀਂ—

*ਅਲਿਪਤ ਗੁਫਾ ਮਹਿ ਰਹਹਿ ਨਿਰਾਰੇ ॥ ਤਸਕਰ ਪੰਚ ਸਬਦਿ ਸੰਘਾਰੇ ॥ ਪਰ ਘਰ ਜਾਇ ਨ ਮਨੁ ਡੋਲਾਏ ॥ ਸਹਜ ਨਿਰੰਤਰਿ ਰਹਉ ਸਮਾਏ ॥੫॥ ਗੁਰਮੁਖਿ ਜਾਗਿ ਰਹੇ ਅਉਧੂਤਾ ॥ ਸਦ ਬੈਰਾਗੀ ਤਤੁ ਪਰੋਤਾ ॥ ਜਗੁ ਸੂਤਾ ਮਰਿ ਆਵੈ ਜਾਇ ॥ ਬਿਨੁ ਗੁਰ ਸਬਦ ਨ ਸੋਝੀ ਪਾਇ ॥੬॥ ਅਨਹਦ ਸਬਦੁ ਵਜੈ ਦਿਨੁ ਰਾਤੀ ॥ ਅਵਿਗਤ ਕੀ ਗਤਿ ਗੁਰਮਖਿ ਜਾਤੀ ॥ ਤਉ ਜਾਨੀ ਜਾ ਸਬਦਿ ਪਛਾਨੀ ॥ ਏਕੋ ਰਵਿ ਰਹਿਆ ਨਿਰਬਾਨੀ ॥੭॥ ਸੁੰਨ ਸਮਾਧਿ ਸਹਜਿ ਮਨੁ ਰਾਤਾ ॥ ਤਜਿ ਹਉ ਲੋਭਾ ਏਕੋ ਜਾਤਾ ॥ ਗੁਰ ਚੇਲੇ ਅਪਨਾ ਮਨੁ ਮਾਨਿਆ ॥ ਨਾਨਕ ਦੂਜਾ ਮੇਟਿ ਸਮਾਨਿਆ ॥੮॥*

*(ਰਾਮਕਲੀ ਮ: ੧, ਪੰਨਾ ੯੦੪)*

ਸਿਧੋ ! ਇਹ ਤੁਸਾਂ ਦੀ ਮੂਰਖਤਾ ਹੈ ਜੋ ਦੁਨੀਆਂ ਨੂੰ ਛੱਡ ਕੇ ਪਹਾੜਾਂ ਦੀਆਂ ਬਰਫਾਨੀ ਗੁਫਾਵਾਂ ਵਿਚ ਆ ਬੈਠੇ ਜੇ। ਸਾਨੂੰ ਹਨ੍ਹੇਰੀਆਂ ਤੇ ਬਰਫਾਨੀ ਗੁਫਾਵਾਂ ਲੱਭਣ ਦੀ ਲੋੜ ਨਹੀਂ। ਅਸੀਂ ਤਾਂ ਨਿਰਲੇਪਤਾ ਰੂਪ ਗੁਫਾ ਵਿਚ ਇਕਲੇ ਨਾਮ

ਸਿਮਰਨ ਦੀ ਲਿਵ ਰਹਿੰਦੇ ਹਾਂ। ਜਿਨ੍ਹਾਂ ਪੰਜਾਂ ਨੂੰ ਮਾਰਨ ਵਾਸਤੇ ਤੁਸਾਂ ਸਾਰੀ ਉਮਰ ਤਰਲੇ ਲਏ ਹਨ ਉਹ ਅਸਾਂ ਗੁਰੂ ਦੀ ਕਿਰਪਾ ਨਾਲ ਮਾਰ ਲਏ ਹਨ। ਹੁਣ ਤੁਸਾਂ ਨੂੰ ਬਿਲਕੁਲ ਤੰਗ ਨਹੀਂ ਕਰਦੇ। ਨਾ ਅਸਾਂ ਨੂੰ ਪਰਾਇਆ ਘਰਾਂ ਵਿਚ ਜਾ ਕੇ ਭਿਖਿਆ ਮੰਗਣ ਦੀ ਲੋੜ ਹੈ। ਨਾ ਪਰ ਇਸਤਰੀ ਤੇ ਪਰ ਵਸਤੂ ਦੇਖਕੇ ਸਾਡਾ ਮਨ ਡੋਲਦਾ ਹੈ। ਮਨ ਤਾਂ ਸਹਜ ਪਰੇਮ ਇਕੋ ਜਿਹੀ ਲਿਵ ਵਾਲੇ ਪਿਆਰ ਵਿਚ ਮਗਨ ਰਹਿੰਦਾ ਹੈ। ਉਸ ਦੇ ਕੋਲ ਸਦਾ ਖੁਸ਼ੀਆਂ ਹੀ ਖੁਸ਼ੀਆਂ ਹਨ। ਗੁਰੂ ਦੀ ਕਿਰਪਾ ਨਾਲ ਜਾਗ ਪਏ ਹਾਂ, ਮਨ ਸ਼ੁਧ ਹੋ ਗਿਆ ਹੈ। ਵਿਸ਼ਿਆਂ ਤੋਂ ਕਿਨਾਰਾ ਕਰਕੇ ਮਨ ਸ਼ਾਂਤ ਸਾਗਰ ਵਿਚ ਵਾਸ ਕਰਦਾ ਹੈ। ਜੇਹੜੇ ਸੁਤੇ ਹੋਏ ਹੁੰਦੇ ਓਹ ਜਨਮ ਮਰਨ ਦੇ ਗੇੜ ਵਿਚ ਰਹਿੰਦੇ ਹਨ। ਓਹਨਾਂ ਦੀ ਚੁਰਾਸੀ ਦਾ ਗੇੜ ਮੁਕਦਾ ਨਹੀਂ। ਜੀਵਨ ਦੇ ਅਸਲ ਭੇਦ ਨੂੰ ਗੁਰੂ ਗਿਆਨ ਬਿਨਾਂ ਨਹੀਂ ਪਾਇਆ ਜਾ ਸਕਦਾ ਸਿਧੋਂ ਅਸੀਂ ਤਾਂ ਖੁਸ਼ ਹਾਂ ਕਿ ਅਨਹਦਧੁਨ ਸਦਾ ਵਜਦੀ ਰਹਿੰਦੀ ਹੈ। ਓਹ ਹੀ ਇਸ ਭੇਦ ਨੂੰ ਪਾ ਸਕਦਾ ਹੈ ਜਿਸ ਉਤੇ ਵਾਹਿਗੁਰੂ ਕ੍ਰਿਪਾਲ ਹੋਵੇ। ਓਹ ਪ੍ਰਮਾਤਮਾ ਜਿਸ ਦਾ ਸਿਮਰਨ ਕਰਦਾ ਹਾਂ ਸਾਰਿਆਂ ਵਿਚ ਵਸਦਾ ਹੈ। ਉਸ ਸਦਾ ਨਾਲ ਰਹਿੰਦਾ ਹੈ, ਦੂਰ ਨਹੀਂ ਹੁੰਦਾ। ਅਸੀਂ ਚੰਗੀ ਤਰ੍ਹਾਂ ਸਮਝ ਚੁਕੇ ਹਾਂ।

ਜਦੋਂ ਅਫੁਰ ਸਮਾਧੀ ਹੁੰਦੀ ਹੈ, ਤਦੋਂ ਗਿਆਨ ਦੇ ਕਾਰਨ ਮਨ ਭਜਨ ਵਿਚ ਜੁੜਿਆ ਰਹਿੰਦਾ ਹੈ। ਹੰਕਾਰ ਤੇ ਲੋਭ ਦਾ ਤਿਆਗ ਕਰਕੇ ਇਕ ਪਰਮੇਸ਼ਰ ਨੂੰ ਜਾਣਿਆਂ ਜਾਂਦਾ ਹੈ ਆਪਣੇ ਗੁਰੂ ਦੀ ਸਿਖਿਆ ਵਿਚ ਜਦੋਂ ਚੇਲੇ ਸਿਖ ਦਸਾ ਮਨ ਮੰਨ ਗਿਆ ਤਾਂ ਸਾਰੇ ਘਾਟੇ ਪੂਰੇ ਹੋ ਗਏ। ਗੁਰੂ ਜੀ ਦੇ ਦੂਏਂ ਦਾ ਨਾਸ਼ ਕੀਤਾ ਤੇ ਇਕ ਪ੍ਰਮਾਤਮਾ ਨਾਲ ਜੋੜ ਦਿਤਾ ਹੈ ਇਹ ਹੈ ਅਸਾਂ ਦਾ ਗੁਰਮਿਤ ਸਿਧਾਂਤ।

ਗੁਰੂ ਜੀ ਦਾ ਇਹ ਬ੍ਰਹਮ ਤੇ ਸਚਾ ਗਿਆਨ ਸੁਣ ਕੇ ਸਿਧਾਂ ਨੂੰ ਭਰੋਸਾ ਹੋ ਗਿਆ ਕਿ ਇਹ ਪੁਰਸ਼ ਜ਼ਰੂਰ ਕਲਿਜੁਗ ਦਾ ਅਵਤਾਰ ਹੈ। ਸਿਧਾਂ ਵਿਚ ਕਈ ਐਸੇ ਵੀ ਸਨ, ਜਿਨ੍ਹਾਂ ਦੀ ਉਮਰ ਇਕ ਸੌ ਸਾਲ ਤੋਂ ਉਪਰ ਸੀ ਤੇ ਉਨ੍ਹਾਂ ਨੇ ਲੰਮੇਰੀ ਉਮਰ ਵਿਚ ਅਨੇਕਾਂ ਸਾਧਨਾਂ ਨਾਲ ਸਰੀਰ ਨੂੰ ਕਸ਼ਟ ਦੇ ਦੇ ਕੇ ਜੋਗ ਸਿੱਧੀਆਂ ਹਾਸਲ ਕੀਤੀਆਂ ਹੋਈਆਂ ਸਨ। ਜਦੋਂ ਜੋਗੀਆਂ ਦਾ ਹੰਕਾਰ ਮਿਟ ਗਿਆ। ਉਹਨਾਂ ਦੇ ਨੈਣ ਤੇ ਧੌਣਾਂ ਗੁਰਚਰਨਾਂ ਵਲ ਝੁਕ ਗਈਆਂ, ਉਨ੍ਹਾਂ ਦੇ

ਹਿਰਦਿਆਂ ਉਪਰ ਗੁਰੂ ਜੀ ਨੇ ਦਲੇਰੀ ਨਾਲ ਭੁਲੇ ਜੋਗੀਆਂ ਨੂੰ ਸੱਚਾ ਜੀਵਨ ਰਾਹ ਦੱਸਣ ਵਾਸਤੇ ਇਉਂ ਆਖਿਆ—ਭਾਈ ਸਿਧੋ, ਤੁਸਾਂ ਦਾ ਸਿਧ ਜੋਗੀ, ਮੁਨੀ ਜਾਂ ਸੰਤ ਬਣਨ ਦਾ ਇਹ ਭਾਵ ਨਹੀਂ ਕਿ ਵੇਹਲੇ ਬੈਠਕੇ ਅਮਲ ਤੇ ਨਸ਼ੇ ਖਾ ਪੀ ਕੇ, ਮੰਗਕੇ ਭੋਜਨ ਕਰਕੇ ਗੱਪਾਂ ਮਾਰਦੇ ਰਹੋ। ਜਾਂ ਆਪਣੀ ਕਲਿਆਣ ਤੇ ਸ਼ਾਂਤੀ ਵਾਸਤੇ ਬੇਅਰਥ ਯਤਨ ਕਰਦੇ ਹੋਏ ਪਰਬਤਾਂ ਦੀਆਂ ਗਾਰਾਂ ਵਿਚ ਜੀਵਨ ਬਤੀਤ ਕਰ ਜਾਵੋ, ਮਨੁਖ ਪੈਦਾ ਹੋਇਆ ਹੈ ਮਨੁਖ ਦੀ ਸੇਵਾ ਕਰਨ ਵਾਸਤੇ ਸਾਧੂ ਤੇ ਸਿਧ ਜੋਗੀ ਆਮ ਮਨੁਖਾਂ ਨਾਲੋਂ ਬਹੁਤੀ ਸੂਝ-ਬੂਝ ਰਖਦੇ ਉਹ ਆਮ ਮਨੁਖਾਂ ਦੇ ਆਗੂ ਹੁੰਦੇ ਨੇ ਜਗਤ ਦੇ ਭੋਲੇ ਅਤੇ ਭੁਲੇ ਪੁਰਸ਼ਾਂ ਦੀ ਹਰ ਤਰ੍ਹਾਂ ਸਹਾਇਤਾ ਕਰਦੇ ਹਨ ਇਸ ਵੇਲੇ ਮੈਦਾਨੀ ਭਾਰਤ ਵਿਚ ਪਾਪ, ਕੁਕਰਮ ਤੇ ਅਧਰਮ ਨੇ ਜੀਵ ਨੂੰ ਗ੍ਰਸਿਆ ਹੋਇਆ ਹੈ ਤੁਸਾਂ ਦਾ ਫਰਜ ਹੈ। ਜਗਤ ਕਲਿਆਨ ਤੇ ਸ਼ਾਂਤੀ ਵਾਸਤੇ ਜਗਤ ਵਿਚ ਫਿਰੋ। ਹਾਕਮਾਂ ਤੇ ਭੁਲੜ ਆਗੂਆਂ ਨੂੰ ਸਿਖਿਆ ਦੇਵੋ ਕਿ ਉਹ ਜਗਤ ਜੀਵਾਂ ਨੂੰ ਧਰਮ ਦੇ ਨਾਮ ਉਤੇ ਤੰਗ ਨਾ ਕਰਨ। ਜੇ ਲੋੜ ਪਵੇ ਤਾਂ ਜਗਤ ਭਲੇ ਵਾਸਤੇ ਕੁਰਬਾਨੀ ਦੇਵੋ। ਰਾਜ ਦੇ ਜ਼ਾਲਮ ਕਰਮਚਾਰੀਆਂ ਨਾਲ ਟਕਰ ਲਵੋ। ਪਸ਼ੂਆਂ ਵਾਂਗ ਲੁਕ ਕੇ ਦਿਨ ਕਟਣੇ ਇਹ ਕਿਧਰ ਦਾ ਸਾਧੂ-ਪੁਣਾ ਹੈ, ਜਦੋਂ ਜਗਤ ਦੀ ਇਹ ਦਸ਼ਾ ਹੈ—

**ਸਲੋਕੁ ਮ: ੧ ॥**

*ਕਲਿ ਕਾਤੀ ਰਾਜੇ ਕਾਸਾਈ ਧਰਮੁ ਪੰਖ ਕਰਿ ਉਡਰਿਆ ॥ ਕੂੜੁ ਅਮਾਵਸ*
*ਸਚੁ ਚੰਦ੍ਰਮਾ ਦੀਸੈ ਨਾਹੀ ਕਹ ਚੜਿਆ ॥ ਹਉ ਭਾਲਿ ਵਿਕੁੰਨੀ ਹੋਈ ॥*
*ਆਧੇਰੈ ਰਾਹੁ ਨ ਕੋਈ ॥ ਵਿਚਿ ਹਉਮੈ ਕਰਿ ਦੁਖੁ ਰੋਈ ॥ ਕਹੁ ਨਾਨਕ*
*ਕਿਨਿ ਬਿਧਿ ਗਤਿ ਹੋਈ ॥੧॥*

*(ਮਾਝ ਦੀ ਵਾਰ, ਪੰਨਾ ੧੪੫)*

ਹੇ ਸੰਤ ਜਨੋਂ ! ਕਲਜੁਗ ਦੇ ਰਾਜੇ ਕਸਾਈ ਦਾ ਰੂਪ ਧਾਰ ਬੈਠੇ ਹਨ, ਜਿਨ੍ਹਾਂ ਦਾ ਧਰਮ ਤਾਂ ਇਹ ਸੀ ਕਿ ਉਹ ਪਰਜਾ ਦੀ ਜਾਨ, ਮਾਲ ਤੇ ਇਜ਼ਤ ਦੀ ਰਾਖੀ ਰਖਣ ਪਰ ਉਹ ਖੁਦ ਲੁਟਦੇ, ਪਰਜਾ ਨੂੰ ਮਾਰਦੇ ਤੇ ਪਰਜਾ ਦੀਆਂ ਬਹੂ-ਬੇਟੀਆਂ ਦੀਆਂ ਇਜ਼ਤਾਂ ਨੂੰ ਖਾਕ ਵਿਚ ਰੋਲਦੇ ਹਨ ਉਨ੍ਹਾਂ ਦੇ ਹੱਥ ਵਿਚ ਲਹੂ ਤ੍ਰਿਹਾਈ ਛੁਰੀ ਹੈ ਐਸੇ ਭਿਆਨਕ ਸਮੇਂ ਧਰਮ ਤਾਂ ਖੰਭ ਲਾਕੇ ਕਿਤੇ ਉਡ ਗਿਆ ਹੈ। ਅਧਰਮ ਦਾ ਬੋਲ ਬਾਲਾ ਹੈ। ਜੀਵਨ ਕਿਤੇ ਹਸਦਾ

ਮੁਸਕ੍ਰਾਦਾ ਨਜ਼ਰ ਨਹੀਂ ਆਉਂਦਾ। ਕੂੜ (ਝੂਠ ਤੇ ਠੱਗੀ) ਦਾ ਹਨ੍ਹੇਰਾ ਸਾਰੇ ਵਾਯੂ ਮੰਡਲ ਉਪਰ ਛਾਇਆ ਹੈ। ਸਚ—ਜੋ ਚੰਦਰਮਾ ਦੇ ਸ਼ਮਾਨ ਰੌਸ਼ਨੀ ਦੇਣ ਵਾਲਾ ਹੈ ਕਿਤੇ ਲਭਦਾ ਨਹੀਂ ਓਹੋ ਕਿਥੇ ਹੈ। ਸਚ ਦੇ ਚੰਦਰਮਾਂ ਅਤੇ ਆਗੂਆਂ ਨੂੰ ਜੋ ਉਹਨਾਂ ਦੀ ਅਗਵਾਈ ਕਰਨ ਨੂੰ ਲੋਕਾਈ ਭਾਲਦੀ ਫਿਰਦੀ ਹੈ। ਹਨ੍ਹੇਰੇ ਵਿਚ ਭਾਲ ਭਾਲ ਕੇ ਲੋਕਾਈ (ਜਨਤਾ) ਪਾਗਲ ਹੋ ਗਈ ਹੈ। ਓਹਨਾਂ ਨੂੰ ਕੋਈ ਰਾਹ ਨਹੀਂ ਲਭਦਾ ਘਬਰਾਈ ਹੋਈ ਜਨਤਾ ਨੂੰ ਲੁਟਨ ਵਾਸਤੇ ਬਨੌਟੀ ਸਾਧੂ ਤੇ ਧਾਰਮਿਕ ਆਗੂ ਹਨ, ਜੋ ਹੰਕਾਰ ਦੀ ਅੱਗ ਨਾਲ ਖ਼ੁਦ ਸੜੇ ਹੋਏ ਹਨ, ਓਹ ਆਪ ਵੀ ਰੋਂਦੇ ਹਨ ਤੇ ਜਨਤਾ ਨੂੰ ਰੁਆ ਰਹੇ ਹਨ, ਦੱਸੋ ਸਿਧੋ ਇਸ ਹਾਲਤ ਵਿਚ ਕਿਵੇਂ ਸੰਸਾਰ ਦੀ ਕਲਿਆਨ ਹੋ ਸਕਦੀ ਹੈ। ਤੁਸਾਂ ਦੀ ਭਗਤੀ ਨੂੰ ਪ੍ਰਮਾਤਮਾ ਕਿਵੇਂ ਪਰਵਾਨ ਕਰ ਸਕਦਾ ਹੈ? ਕੋਈ ਰਾਹ? ਪ੍ਰਮਾਤਮਾ ਤੁਸਾਂ ਜਿਹੇ ਪਖੰਡੀਆਂ ਨੂੰ ਨਰਕਾਂ ਵਿਚ ਸੁਟੇਗਾ। ਕੀ ਏਥੇ ਆਕੇ ਤੁਸਾਂ ਲਾਲਚ ਹੰਕਾਰ, ਮੋਹ, ਕਾਮ ਦਾ ਤਿਆਗ ਕਰ ਦਿਤਾ ਹੈ? ਨਹੀਂ ਪੰਜੇ ਚੋਰ ਤੁਸਾਂ ਦੇ ਨਾਲ ਹਨ, ਨੇੜੇ ਦੇ ਪਿੰਡਾਂ ਵਿਚ ਤੁਸਾਂ ਦੇ ਕੁਕਰਮਾਂ ਦੀ ਦੁਹਾਈ ਮਚੀ ਹੋਈ ਹੈ।

ਬਾਕੀ ਰਹੀ ਇਹ ਗੱਲ ਕਿ ਜਗਤ ਵਿਚ ਰਹਿੰਦੀਆਂ, ਗ੍ਰਿਹਸਤ ਭੋਗਦਿਆਂ, ਜਗਤ ਮਨੁਖਾਂ ਦੀ ਸੇਵਾ ਕਰਦਿਆਂ ਹੋਇਆ ਕਿਵੇਂ ਕਲਿਆਨ ਹੋ ਸਕਦੀ ਹੈ। ਉਸ ਦਾ ਹਾਲ ਮੈਂ ਦਸਦਾ ਹਾਂ। ਮਨੁਖ ਸਮਾਜਕ ਜੀਵ ਹੈ, ਇਹ ਸਮਾਜ ਬਿਨਾਂ ਜਿਉਂਦਾ ਨਹੀਂ ਰਹਿ ਸਕਦਾ। ਜਿਵੇਂ ਕੰਵਲ ਫੁਲ ਪਾਣੀ ਤੋਂ ਬਿਨਾਂ ਨਹੀਂ ਪੈਦਾ ਹੋ ਸਕਦਾ, ਪਰ ਉਸ ਦਾ ਫੁਲ ਕਦੀ ਪਾਣੀ ਵਿਚ ਭਿਜਦਾ ਨਹੀਂ ! ਨਾਲੀ ਰਾਹੀਂ ਖ਼ੁਰਾਕ ਲੈਂਦਾ ਹੈ ਪਰ ਆਪ ਉਚਾ ਰਹਿੰਦਾ ਹੈ, ਏਸੇ ਤਰ੍ਹਾਂ ਮੁਖੀ ਪੁਰਸ਼ ਸਮਾਜ ਵਿਚ ਰਹਿੰਦਾ ਹੈ। ਸਰੀਰ ਨੂੰ ਜੀਉਂਦਾ ਤੇ ਅਰੋਗ ਰਖਣ ਵਾਸਤੇ ਸਮਾਜ ਵਿਚੋਂ ਖ਼ੁਰਾਕ ਲੈਂਦਾ ਹੈ ਪਰ ਰਹਿੰਦਾ ਨਿਰਲੇਪ ਹੈ। ਐਨਾ ਮੋਹ ਨਹੀਂ ਪਾਉਂਦਾ ਜਿਸ ਨਾਲ ਸਿਰਜਨ ਨੂੰ ਭੁਲ ਜਾਵੇ। ਹੱਥਾਂ ਨਾਲ ਧਰਮ ਕਿਰਤ ਕਰਕੇ ਰੋਟੀ ਖਾਂਦਾ ਹੈ ਪਰ ਮਨ ਨਾਲ ਪ੍ਰਭੂ ਦਾ ਸਿਮਰਨ ਕਰਦਾ ਹੈ। ਸਿਮਰਨ ਦੀ ਬੈਕੁੰਠ ਧਾਮ ਲੈ ਜਾਣ ਵਾਸਤੇ ਇਕ ਚੰਗੇਰਾ ਸਾਧਨ ਹੈ—

*ਨਾਮੇ ਰਾਤੇ ਹਉਮੈ ਜਾਇ॥ ਨਾਮਿ ਰਤੇ ਸਚਿ ਰਹੇ ਸਮਾਇ॥ ਨਾਮਿ ਰਤੇ*
*ਜੋਗ ਜੁਗਤਿ ਬੀਚਾਰੁ॥ ਨਾਮਿ ਰਤੇ ਪਾਵਹਿ ਮੋਖ ਦੁਆਰੁ॥ ਨਾਮਿ ਰਤੇ*

*ਤ੍ਰਿਭਵਣ ਸੋਝੀ ਹੋਇ॥ ਨਾਨਕ ਨਾਮਿ ਰਤੇ ਸਦਾ ਸੁਖੁ ਹੋਇ॥੩੨॥*

*(ਸਿਧ ਗੋਸਟਿ)*

ਜਿਹੜੇ ਪੁਰਸ਼ ਕਰਤਾਰ ਦੇ ਨਾਮ ਸਿਮਰਨ ਵਿਚ ਮਗਨ ਰਹਿੰਦੇ ਹਨ, ਉਹਨਾਂ ਦੇ ਅੰਦਰੋਂ ਹੰਕਾਰ ਦਾ ਅੰਤ ਹੋ ਜਾਂਦਾ ਹੈ। ਨਾਮ ਦਾ ਸਿਮਰਨ ਕਰਨ ਵਾਲੇ ਸਚਾਈ ਰੂਪੀ ਅੰਮ੍ਰਿਤ ਜਲ ਵਿਚ ਇਸ਼ਨਾਨ ਕਰਦੇ ਰਹਿੰਦੇ ਹਨ। ਉਹਨਾਂ ਦੀ ਆਤਮਾ ਦਿਮਾਗ ਠੰਢਾ ਰਹਿੰਦਾ ਹੈ। ਜਿਹੜੇ ਪ੍ਰਭੂ ਸਿਮਰਨ ਕਰਦੇ ਹਨ, ਉਹਨਾਂ ਨੂੰ ਅਸਲ ਜੋਗ ਦੀ ਜੁਗਤੀ ਆਉਂਦੀ ਹੈ। ਉਸ ਇਸ ਸਰੀਰ ਰੂਪੀ ਘਰ ਛੱਡਣ ਦੇ ਪਿਛੋਂ ਬੈਕੁੰਠ ਧਾਮ ਵਿਚ ਵਾਸ ਕਰਦੇ ਹਨ ਜਦੋਂ ਬੈਕੁੰਠ ਧਾਮ ਦੇ ਵਾਸੀ ਹੁੰਦੇ ਹਨ ਤਾਂ ਤ੍ਰਿਕਾਲ ਦਰਸ਼ੀ ਹੋ ਜਾਂਦੇ ਹਨ। ਨਾਮ ਸਿਮਰਨ ਕਰਨ ਵਾਲਿਆਂ ਨੂੰ ਸਦਾ ਸੁਖ ਹੀ ਰਹਿੰਦਾ ਹੈ। ਕਿਸੇ ਤਰ੍ਹਾਂ ਦੇ ਮਾਨਸਿਕ ਤੇ ਸਰੀਰਕ ਕਸਟਾਂ ਦੀ ਅਗਨ ਉਹਨਾਂ ਨੂੰ ਤੰਗ ਨਹੀਂ ਕਰਦੀ।

*ਨਾਮਿ ਰਤੇ ਸਿਧ ਗੋਸਟਿ ਹੋਇ॥ ਨਾਮਿ ਰਤੇ ਸਦਾ ਤਪੁ ਹੋਇ॥ ਨਾਮਿ ਰਤੇ ਸਚੁ ਕਰਣੀ ਸਾਰੁ॥ ਨਾਮਿ ਰਤੇ ਗੁਣ ਗਿਆਨ ਬੀਚਾਰੁ॥ ਬਿਨੁ ਨਾਵੈ ਬੋਲੈ ਸਭੁ ਵੇਕਾਰੁ॥ ਨਾਨਕ ਨਾਮਿ ਰਤੇ ਤਿਨ ਕਉ ਜੈਕਾਰੁ॥੩੩॥*

*(ਸਿਧ ਗੋਸਟਿ)*

ਗਿਆਨ ਦੀ ਸੱਚੀ ਚਰਚਾ ਜਿਸ ਨੂੰ ਸਿਧ ਗੋਸਟਿ ਆਖਿਆ ਜਾਂਦਾ ਹੈ ਨਾਮ ਵਿਚ ਰਤੇ ਰਹਿਣ ਵਾਲਿਆਂ ਦੀ ਸਦਾ ਪ੍ਰਮਾਤਮਾ ਨਾਲ ਸਿਧ ਗੋਸਟ ਹੁੰਦੀ ਰਹਿੰਦਾ ਹੈ। ਤੁਸੀਂ ਸਮਝਦੇ ਜੇ ਕਿ ਸਰੀਰ ਨੂੰ ਅੱਗ, ਭੁਖ, ਦੁਖ ਨਾਲ ਤਪਾਇਆ ਜਾਵੇ ਤਾਂ ਆਤਮਾ ਸੁਧ ਹੁੰਦੀ ਹੈ ਕਿਉਂਕਿ ਕਾਮ, ਮੋਹ ਹੰਕਾਰ ਆਦਿਕ ਵਾਲੇ ਇੰਦਰੇ ਕਮਜ਼ੋਰ ਹੋ ਜਾਂਦੇ ਹਨ ਕਿਸੇ ਚੀਜ਼ ਦੀ ਇੱਛਾ ਨਹੀਂ ਰਹਿੰਦੀ। ਇਹ ਤਪ ਨਹੀਂ ਨਾਮ ਸਿਮਰਨ ਵਾਲੇ ਆਪੇ ਹੀ ਤਪੀ ਬਣ ਜਾਂਦੇ ਹਨ। ਜੋ ਸਚੇ ਦਾ ਨਾਮ ਸਿਮਰਨ ਕਰਦੇ ਹਨ ਉਨ੍ਹਾਂ ਦੀ ਕਿਰਤ ਚੰਗੀ ਹੁੰਦੀ ਹੈ। ਉਹ ਮਾੜਾ ਕਰਮ ਨਹੀਂ ਕਰਦੇ। ਨਾਮ ਦਾ ਸਿਮਰਨ ਕਰਨ ਵਾਲੇ ਸਦਾ ਚੰਗੇਰਬੀ ਗਿਆਨ ਦੀ ਚਰਚਾ ਕਰਦੇ ਰਹਿੰਦੇ ਹਨ। ਕਿਸੇ ਦੀ ਚੁਗਲੀ ਨਿੰਦਾ ਕਰਦੇ, ਉਹ ਬਿਨਾਂ ਪ੍ਰਮਾਤਮਾ ਦੇ ਸਿਮਰਨ ਦੇ ਹੋਰ ਗੱਲਾਂ ਨੂੰ ਮਾੜਾ ਸਮਝਦੇ ਹਨ। ਭਾਈ ਜੋ ਪ੍ਰਭੂ ਦੇ ਸਿਮਰਨ ਵਿਚ ਲਗੇ ਹਨ. ਤਿਨ੍ਹਾਂ ਨੂੰ ਮੈਂ ਨਮਸਕਾਰ ਕਰਦਾ ਹਾਂ। ਉਹ ਪੂਜਨ ਯੋਗ ਹਨ ਉਨ੍ਹਾਂ ਦੀ ਸਦਾ ਜਿਤ ਹੁੰਦੀ ਹੈ—

*ਪੂਰੇ ਗੁਰ ਤੇ ਨਾਮੁ ਪਾਇਆ ਜਾਇ॥ ਜੋਗ ਜੁਗਤਿ ਸਚਿ ਰਹੈ ਸਮਾਇ॥ ਬਾਰਹ ਮਹਿ ਜੋਗੀ ਭਰਮਾਏ ਸੰਨਿਆਸੀ ਛਿਅ ਚਾਰਿ॥ ਗੁਰ ਕੈ ਸਬਦਿ ਜੋ ਮਰਿ ਜੀਵੈ ਸੋ ਪਾਏ ਮੋਖ ਦੁਆਰੁ॥ ਬਿਨੁ ਸਬਦੈ ਸਭਿ ਦੂਜੈ ਲਾਗੇ ਦੇਖਹੁ ਰਿਦੈ ਬੀਚਾਰਿ॥ ਨਾਨਕ ਵਡੇ ਸੇ ਵਡਭਾਗੀ ਜਿਨੀ ਸਚੁ ਰਖਿਆ ਉਰ ਧਾਰਿ॥੩੪॥*

*(ਸਿਧ ਗੋਸਟਿ ਮ: ੧ ਪੰਨਾ ੯੪੧-੪੨)*

ਹੁਣ ਤੁਸੀਂ ਇਹ ਪੁਛੋਗੇ ਕਿ ਨਾਮ ਸਿਮਰਨ ਦੀ ਵਿਧੀ ਕਿਥੋਂ ਸਿਖੀਏ ? ਕੌਣ ਦੱਸੇ ਕਿ ਨਾਮ ਦਾ ਸਿਮਰਨ ਕਿਸ ਤਰ੍ਹਾਂ ਕਰਨਾ ਹੈ। ਇਹ ਪੂਰੇ ਗੁਰੂ ਕੋਲੋਂ ਪਾਇਆ ਜਾ ਸਕਦਾ ਹੈ, ਜੋ ਗੁਰੂ ਪੰਜਾਂ ਨੂੰ ਮਾਰਕੇ ਪੂਰਨ ਗਿਆਨ ਦੀ ਰੋਸ਼ਨੀ ਬਖਸ਼ਣ ਵਾਲਾ ਹੋਵੇ ਜਿਸ ਦੇ ਉਪਰ ਪ੍ਰਮਾਤਮਾ ਦੀਆਂ ਮੇਹਰਾਂ ਹੋਣ ਉਨ੍ਹਾਂ ਨੂੰ ਪੂਰਨ ਜੋਗ ਜੁਗਤੀ ਆ ਜਾਂਦੀ ਹੈ। ਜੋਗੀਆਂ ਦੇ ਬਾਰੇ ਪੰਥ ਤੇ ਸੰਨਿਆਸੀਆਂ ਦੱਸਦੇ ਹਨ ਇਹ ਸਾਰੇ ਹੀ ਭੁਲੇਖੇ ਵਿਚ ਹਨ। ਗੁਰੂ ਦੀ ਸਿਖਿਆ ਹਾਸਲ ਕਰਕੇ ਜਗਤ ਤੇ ਨਿਰਲੇਪ ਹੋਵੇ, ਜਿਵੇਂ ਪਹਿਲਾਂ ਦਸਿਆ ਗਿਆ ਹੈ ਤਾਂ ਉਹ ਮੋਖ ਦੀ ਪ੍ਰਾਪਤੀ ਕਰ ਲੈਂਦਾ ਹੈ। ਜੇਹੜੇ ਸ਼ਬਦ ਸਿਮਰਨ ਨੂੰ ਛਡਕੇ ਹੋਰ ਭਰਮਾਂ ਵਿਚ ਪਏ ਹਨ, ਉਹ ਕਦੀ ਮੋਖ ਦੀ ਪ੍ਰਾਪਤੀ ਨਹੀਂ ਕਰ ਸਕਦੇ, ਇਹ ਸਚ ਸਮਝ ਲਵੋ ਉਹੋ ਹੀ ਸਭ ਤੋਂ ਵਡੇ ਤੇ ਪੂਜਨ ਜੋਗੀ ਹਨ, ਜਿਨ੍ਹਾਂ ਨੇ ਸੱਚ ਨਾਮ ਨੂੰ ਹਿਰਦੇ ਵਸਾ ਕੇ ਨਾਮ ਦਾ ਸਿਮਰਨ ਕੀਤਾ ਹੈ। ਏਹੋ ਜੇ ਸਿਧ ਜੀਵਨ ਦੀ ਸੱਚੀ ਰੀਤੀ। ਇਸ ਤਰ੍ਹਾਂ ਜੀਵਨ ਜੀਉਣ ਦਾ ਯਤਨ ਕਰੋ, ਜਗਤ ਦੇ ਜੀਵਾਂ ਵਾਸਤੇ ਭਾਰ ਨਾ ਬਣੋਂ ਸਗੋਂ ਲੋਕਾਈ ਦੀ ਸਹਾਇਤਾ ਕਰਨ ਵਾਲੇ ਮੁਖੀ ਬਣੋਂ।

ਗੁਰੂ ਜੀ ਦਾ ਸਚਾ ਗਿਆਨ ਸੁਣ ਕੇ ਕਈ ਸਿਧ ਗੁਰੂ ਜੀ ਦੇ ਸਿਖ ਬਣ ਗਏ। ਕਈਆਂ ਨੇ ਫੈਸਲਾ ਕੀਤਾ ਕਿ ਉਹ ਪਰਬਤ ਨੂੰ ਛੱਡ ਕੇ ਮੈਦਾਨਾਂ ਵਿਚ ਜਾਣਗੇ ਤੇ ਗੁਰਮਤਿ ਦਾ ਪ੍ਰਚਾਰ ਕਰਨਗੇ। ਬਹੁਤ ਸਾਰੇ ਜੋਗੀਆਂ ਨੇ ਸਾਰੇ ਹਿੰਦ ਵਿਚ ਖਿਲਰਕੇ ਗੁਰੂ ਮਤਿ ਦਾ ਪ੍ਰਚਾਰ ਕੀਤਾ ਵੀ ਜੋ ਉਦਾਸੀ ਸਾਧੂਆਂ ਨੇ ਨਾਮ ਨਾਮ ਪ੍ਰਸਿਧ ਹੋਏ ਹਨ। ਭਾਰਤ ਦੇ ਸਾਰੇ ਪ੍ਰਾਂਤਾਂ ਵਿਚ ਜਿਨ੍ਹਾਂ ਦੇ ਡੇਰੇ ਅਜੇ ਤਕ ਕੈਲਾਸ਼ (ਸੁਮੈਰ ਪਰਬਤ ਵਿਚ ਰਹਿੰਦੇ ਰਿਖੀਆਂ ਮੁਨੀਆਂ ਤੇ ਪੰਡਤਾਂ ਨਾਲ ਗਿਆਨ ਚਰਚਾ ਕਰਦੇ ਰਹੇ। ਸਾਰੇ ਪੁਰਾਤਨ ਤੀਰਥ ਦੇਖੇ। ਪਿਛੇ ਮੁੜਨ ਦੀ ਥਾਂ ਗੁਰੂ ਜੀ ਅਗੇ ਨੂੰ ਤੁਰੇ ਚੀਨ ਤੇ ਤਿੱਬਤ ਦੇਸ਼ ਦਾ ਦੌਰਾ ਕਰਨ ਵਾਸਤੇ।

# ੯੮. ਚੀਨ ਤੇ ਤਿੱਬਤ ਦਾ ਦੌਰਾ

ਕੈਲਾਸ਼ ਪਰਬਤ ਤੋਂ ਅਗੇ ਤੁਰਨ ਲਗੇ ਤਾਂ ਤਿੰਨ ਚਾਰ ਸਿਧ ਜਿਨ੍ਹਾਂ ਦੀ ਉਮਰ ਛੁਟੇਰੀ ਸੀ ਤੇ ਸਰੀਰ ਤਕੜਾ ਪੰਧ ਕਰਨ ਜੋਗਾ ਸੀ ਓਹਵੀ ਗੁਰੂ ਜੀ ਨਾਲ ਤਿਆਰ ਹੋ ਪਏ। ਉਸ ਸਮੇਂ ਨਿਪਾਲ, ਤਿੱਬਤ ਤੇ ਉਤਰੀ ਚੀਨ ਵਿਚ ਬੁਧ ਮਤ ਦਾ ਬਹੁਤ ਜ਼ੋਰ ਸੀ। ਬੁਧ ਮਤ ਨੇ ਓਥੋਂ ਦੇ ਤਮਾਮ ਮਤ ਖਤਮ ਕਰ ਦਿੱਤੇ ਸਨ। ਗੁਰੂ ਜੀ ਜਦੋਂ ਚੀਨ ਸਰਹੱਦ ਉਪਰ ਪਹੁੰਚੇ ਤਾਂ ਓਥੋਂ ਦੇ ਲੋਕਾਂ ਦੀ ਨਵੀਂ ਸਭਿਅਤਾ ਦੇਖਕੇ ਹੈਰਾਨ ਨਹੀਂ ਹੋਏ ਪਰ ਓਹ ਗੁਰੂ ਜੀ ਨੂੰ ਦੇਖਕੇ ਜ਼ਰੂਰ ਹੈਰਾਨ ਹੋਏ। ਆਖਦੇ ਹਨ, ਗੁਰੂ ਜੀ ਨੇ ਆਤਮਿਕ ਸ਼ਕਤੀ ਨਾਲ ਚੀਨ ਤੇ ਤਿੱਬਤ ਦੀ ਬੋਲੀ ਨੂੰ ਸਮਝਿਆ ਉਸ ਬੋਲੀ ਵਿਚ ਹੀ ਉਪਦੇਸ਼ ਕਰਨ ਲਗੇ। ਸਿਕਮ, ਭੂਟਾਨ ਅਤੇ ਮਹਾਂ ਨਦੀ ਤੋਂ ਉਪਰ ਭਾਬੀ ਸੂਡਨ ਸ਼ਹਿਰ ਤਕ ਗਏ। ਨਦੀਆਂ 'ਚ ਕਈ ਜਾਤਾਂ ਮੁਰਦਾ ਪੂਜਾ ਕਰਦੀਆਂ ਸਨ। ਜਿਵੇਂ ਅਜੇ ਵੀ ਰਵਾਜ ਹੈ। ਕਿਸੇ ਪੁਰਸ਼ ਦੇ ਮਰ ਜਾਣ ਉਤੇ ਸੋਗ ਨਹੀਂ ਸੀ ਕਰਦੇ ਸਗੋਂ ਖੁਸ਼ੀਆਂ ਕੀਤੀਆਂ ਜਾਂਦੀਆਂ ਸਨ। ਮੁਰਦਾ ਦੇਹ ਨੂੰ ਪੂਜਿਆ ਜਾਂਦਾ ਸੀ। ਗੁਰੂ ਜੀ ਓਹਨਾਂ ਨੂੰ ਉਪਦੇਸ਼ ਦੇਕੇ ਦਸਿਆ ਕਿ ਜਦੋਂ ਪੁਰਸ਼ ਦੇ ਬੁਤ ਵਿਚੋਂ ਰੂਹ (ਆਤਮਾ) ਨਿਕਲ ਗਈ ਤਾਂ ਤਨ ਮਿੱਟੀ ਹੋ ਗਿਆ, ਮਿੱਟੀ ਤਨ ਨੂੰ ਭਾਵੇਂ ਪੂਜੋ ਭਾਵੇਂ ਸਾੜ ਨੱਪ ਦਿਓ ਉਸ ਉਤੇ ਕੋਈ ਅਸਰ ਨਹੀਂ ਪੈਂਦਾ। ਇਸ ਦੀ ਪੂਜਾ ਛਡਕੇ ਸਚੇ ਕਰਤਾਰ ਦੀ ਪੂਜਾ ਕਰੋ, ਜੋ ਜੀਵ ਨੂੰ ਮਾਰਦਾ ਤੇ ਜਨਮ ਦੇਂਦਾ ਹੈ। ਉਤਰੀ ਚੀਨ ਵਲੋਂ ਮੁੜਕੇ ਗੁਰੂ ਜੀ ਤਿੱਬਤ ਵਲ ਮੁੜ ਪਏ। ਤਿੱਬਤ ਦੇ ਸ਼ਹਿਰ ਲਾਸ਼ਾਂ ਵਿਚ ਪਹੁੰਚੇ। ਲਾਸ਼ਾਂ ਤਿੱਬਤ ਦੀ ਰਾਜਧਾਨੀ ਤੇ ਬੁਧ ਤੇ ਚੀਨੀ ਧਰਮ ਮਿਲੇ ਜੁਲੇ ਧਰਮ ਦੀ ਰਾਜਧਾਨੀ। ਏਥੇ ਵਡੇ ਮੰਦਰ ਤੇ ਮੰਦਰਾਂ ਦੇ ਪੂਜਾਰੀਆਂ ਨੂੰ ਲਾਂਬੇ ਆਖਿਆ ਜਾਂਦਾ ਹੈ। ਗੁਰੂ ਜੀ ਲਾਂਬੇ ਮੁਖੀਆਂ ਨੂੰ ਮਿਲੇ, ਓਹਨਾਂ ਦੀਆਂ ਧਾਰਮਿਕ ਰਸਮਾਂ ਦੇਖੀਆਂ ਬੁਧ ਮਤ ਅਨੁਸਾਰ ਉਹ ਲੋਕ ਸਰਬ ਸ਼ਕਤੀਵਾਨ ਪ੍ਰਮਾਤਮਾ ਦੀ ਹੋਂਦ ਨੂੰ ਨਹੀਂ ਮੰਨਦੇ ਸਨ। ਨਾਸਤਕ ਸਨ ਓਹ ਕਹਿੰਦੇ ਸੀ ਜੀਵ ਮਰਦਾ ਤੇ ਜਨਮ ਲੈਂਦਾ ਰਹਿੰਦਾ ਹੈ। ਜੇ ਕਰਮ ਚੰਗੇ ਕਰੇ ਤਾਂ ਸ਼ਾਂਤੀ ਹਾਸਲ ਕਰ ਲੈਂਦਾ ਹੈ ਉਸ ਦੇਸ਼ ਦੇ ਵਸਨੀਕਾਂ ਨੂੰ ਦੇਖਕੇ ਮਰਦਾਨਾ ਤੇ ਸਿਧ ਬਹੁਤ ਹੈਰਾਨ ਹੋਏ। ਉਸ ਤੋਂ ਇੰਞ ਮਲੂਮ ਹੁੰਦਾ ਸੀ ਕਿ ਹੁਣ ਸਚਖੰਡ ਨੇੜੇ ਹੈ। ਓਹ ਸਮੁੰਦਰ ਤੋਂ ਕਈ

ਜੋਜਨ ਉਪਰ ਚਲੇ ਗਏ ਸਨ। ਤਿੱਬਤ ਦੀ ਰਾਜਧਾਨੀ ਲਾਸ਼ਾਂ ਤੋਂ ਤੁਰ ਕੇ ਗੁਰੂ ਜੀ ਉਤਰ ਵਲ ਲੇਹ ਸ਼ਹਿਰ ਵਲ ਤੁਰੇ। ਲੇਹ ਵਿਚ ਵੀ ਬੁਧ ਧਰਮ ਦਾ ਵਡਾ ਅੱਡਾ ਸੀ। ਲੇਹ ਕਸ਼ਮੀਰ ਦੇ ਸਿਰ ਉਪਰ ਹੈ। ਅੱਜ ਕਲ੍ਹ ਕਸ਼ਮੀਰ ਰਾਜ ਦਾ ਇਕ ਹਿੱਸਾ ਹੈ। ਏਥੇ ਵੀ ਗੁਰੂ ਜੀ ਨੇ ਆਪਣੇ ਮਤ ਦਾ ਪ੍ਰਚਾਰ ਕੀਤਾ। ਲੇਹ ਤੋਂ ਗੁਰੂ ਜੀ ਕਸ਼ਮੀਰ ਦੀਆਂ ਹਰੀਆਂ ਹਰੀਆਂ, ਫੁਲਾਂ ਤੇ ਕੇਸਰ ਭਰੀਆਂ ਕਿਆਰੀਆਂ ਵਲ ਉਤਰ ਆਏ। ਕਸ਼ਮੀਰ ਦੁਨੀਆਂ ਦਾ ਸਵਰਗ ਹੈ। ਏਥੋਂ ਦੇ ਲੋਕ ਭੋਲੇ ਤੇ ਸੁੰਦਰ ਹਨ। ਸੁੰਦਰਤਾ ਤੇ ਵਲ ਕਸ਼ਮੀਰ ਵਿਚ ਰੁਲਦੇ ਫਿਰਦੇ ਹਨ। ਇਹ ਸਾਰੇ ਲੋਕ ਪਹਿਲਾਂ ਹਿੰਦੂ ਸਨ। ਬਹੁਤੇ ਬ੍ਰਾਹਮਣ ਤੇ ਰਾਜਪੂਤ ਡੋਗਰੇ ਸਨ। ਮੁਸਲਮਾਨੀ ਹਾਕਮਾਂ ਤੇ ਜਰਵਾਣਿਆਂ ਨੇ ਸਭ ਨੂੰ ਮੁਸਲਮਾਨ ਕਰ ਲਿਆ ਸੀ ਉਹ ਲੋਕ ਨਾ ਹਿੰਦੂ ਧਰਮ ਨੂੰ ਚੰਗੀ ਤਰ੍ਹਾਂ ਸਮਝਦੇ ਸਨ ਤੇ ਨਾ ਇਸਲਾਮ ਮਤ ਨੂੰ ਭਰਮਾਂ ਵਿਚ ਫਸੇ ਹੋਏ ਭਟਕਦੇ ਫਿਰਦੇ ਸਨ। ਜੀਵਨ ਤੇ ਭਗਤੀ ਦੇ ਸਚੇ ਮਾਰਗ ਦਾ ਪਤਾ ਨਹੀਂ ਸੀ। ਗੁਰੂ ਜੀ ਨੇ ਉਪਦੇਸ਼ ਦਿਤਾ, ਸਤਯ ਮਾਰਗ ਦਸਿਆ, ਜਿਨਾਂ ਨੂੰ ਸਤਯ ਧਰਮ ਦਾ ਪਤਾ ਲਗ ਗਿਆ ਉਹ ਮੁਸਲਮਾਨੋਂ ਮੁੜ ਹਿੰਦੂ ਹੋ ਗਏ ਤੇ ਓਹੋ ਹਿੰਦੂ ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਜੀ ਦੇ ਸਮੇਂ ਸਿਖ ਹੋ ਗਏ।

## ੯੯. ਕਮਾਲ ਤੇ ਬ੍ਰਹਮ ਦਾਸ ਨੂੰ ਨਿਹਾਲ ਕਰਨਾ

ਗੁਰੂ ਜੀ ਅਨੰਤ ਨਾਗ ਤੋਂ ਮਟਨ ਪਹੁੰਚ ਕੇ ਮਾਰਤੰਡ ਦੇ ਚਸ਼ਮੇ ਉਤੇ ਬਿਰਾਜ ਗਏ। ਮਾਰਤੰਡ ਦਾ ਚਸ਼ਮਾ ਬਹੁਤ ਸੁੰਦਰ, ਨਿਰਮਲ ਤਾਂ ਮਿਠੇ ਜਲ ਵਾਲਾ ਚਸ਼ਮਾ ਸੀ ਉਹਦੇ ਲਾਗੇ ਭਾਗ ਭਰੀ ਧਰਤੀ ਸੀ। ਹਰੇ ਘਾਹ ਦਾ ਅੰਤ ਨਹੀਂ। ਬਾਂਸ ਦੇ ਮਸਤ ਝੂਲਦੇ ਦਰਖਤੀ ਹੇਠਾਂ ਅਯਾਲੀ ਭੇਡਾਂ ਬਕਰੀਆਂ ਚਾਰਦੇ ਸਨ। ਉਨ੍ਹਾਂ ਭੋਲੇ ਕਸ਼ਮੀਰ ਅਯਾਲੀਆਂ ਨੇ ਦੇਖਿਆ ਇਹ ਮਹਾਂ ਪੁਰਸ਼ ਚੌਂਕੜਾ ਮਾਰ ਕੇ ਬੈਠਾ। ਪੰਜ ਹੋਰ ਪੁਰਸ਼ ਉਸ ਨਾਲ ਹਨ। ਸਭ ਦਾ ਬਾਣਾ ਨਿਰਾਲਾ ਹੈ। ਮੋਹਰੇ ਬੈਠੇ ਪੁਰਸ਼ ਦਾ ਚੇਹਰਾ ਨਿਰਾ ਨੂਰ ਹੈ ਤੇ ਉਹ ਮਿਠੀ, ਰਸੀਲੀ ਸੁਰ ਵਿਚ ਗਾ ਰਿਹਾ। ਮਾਰਤੰਡ ਦੇ ਚੌਗਿਰਦੇ ਦਾ ਸ਼ਾਂਤ ਵਾਯੂ ਮੰਡਲ ਗੂੰਜ ਉਠਿਆ ਹੈ। ਰਾਗ ਪਸ਼ੂਆਂ ਤੇ ਜ਼ਹਿਰੀਲੇ ਸੱਪਾਂ ਨੂੰ ਕੀਲ ਲੈਂਦਾ ਹੈ, ਪੁਰਸ਼ ਕੇਹੜੇ ਬਾਗ ਦੀ ਮੂਲੀ ਹਨ ਅਯਾਲੀ ਨੇੜੇ ਆ ਗਏ। ਕੋਲ ਆ ਕੇ ਉਨ੍ਹਾਂ ਦੇ ਦੰਦ ਜੁੜ ਗਏ।

ਅੱਖਾਂ ਅੱਡੀਆਂ ਰਹਿ ਗਈਆਂ। ਮਲੋ ਮਲੀ ਗੋਡੇ ਝੁਕ ਗਏ। ਪ੍ਰਨਾਮ ਕਰਕੇ ਬਿਨਾਂ ਖੜਕਾ ਕੀਤੇ ਦੇ ਗੁਰੂ ਜੀ ਦੇ ਲਾਗੇ ਬੈਠ ਗਏ। ਰੱਬੀ ਕੀਰਤਨ ਸੁਣਦੇ ਰਹੇ। ਉਨ੍ਹਾਂ ਦੇ ਹਿਰਦਿਆਂ ਨੂੰ ਸ਼ਾਂਤ ਆਈ, ਮਸਤ ਹੋ ਗਏ, ਕੀਲੇ ਗਏ, ਉਹ ਸਭ ਡੇਭਾਂ ਬੱਕਰੀਆਂ ਤੇ ਬਾਲ ਬੱਚੇ ਸਮੇਤ ਮਗਨ ਹੋਏ ਰਹੇ। ਜਦੋਂ ਕੀਰਤਨ ਦੀ ਸਮਾਪਤੀ ਹੋਈ ਤਾਂ ਉਨ੍ਹਾਂ ਨੇ ਸੁਰਤ ਸੰਭਾਲੀ ਝਟਪਟ ਉਠੇ ਬੱਕਰੀਆਂ ਦਾ ਦੁੱਧ ਚੋਇਆ ਫਲ ਤੋੜਕੇ ਲੈ ਆਏ ਤੇ ਗੁਰੂ ਜੀ ਅਗੇ ਰਖਕੇ ਮੱਥਾ ਟੇਕਿਆ ਤੇ ਬੇਨਤੀ ਕੀਤੀ—ਅਚਵੋ ! ਮਹਾਤਮਾ ਜੀ ! ਖਾਵੋ ਪੀਵੋ ! ਇਹ ਵੀ ਦੱਸੋ ਦੇਵਤੇ ਜੇ ਕਿ ਪੁਰਸ਼ ? ਧਰਤੀ ਤੋਂ ਆਏ ਜੇ ਕਿ ਅਕਾਸ਼ ਵਿਚ ਵਸਦੇ ਜੇ ਜਾਂ ਇੰਦ੍ਰ ਲੋਕ ਵਿਚ—

ਜਿਵੇਂ ਭੀਲਨੀ ਨੇ ਪ੍ਰੇਮ ਨਾਮ ਸ੍ਰੀ ਰਾਮ ਚੰਦ੍ਰ ਜੀ ਦੇ ਮੂਹਰੇ ਬੇਰ ਲਿਆਂ ਰਖੇ ਸੀ ਤੇ ਰਾਮ ਜੀ ਨੇ ਬਿਨਾਂ ਝਿਜਕ ਛਕ ਲਏ ਸਨ ਤਿਵੇਂ ਗੁਰੂ ਜੀ ਨੇ ਉਨ੍ਹਾਂ ਅਯਾਲੀਆਂ ਦੀ ਜਾਤ ਨਹੀਂ ਪੁਛੀ, ਧਰਮ ਨਹੀਂ ਪੁਛਿਆ ਦੁੱਧ ਦਾ ਕਟੋਰਾ ਆਪ ਪੀ ਲਿਆ ਤੇ ਨਾਲ ਦਿਆਂ ਨੂੰ ਪਿਲਾਇਆ ਫਲ ਖਾਧੇ ਬਹੁਤ ਥੋੜ੍ਹੇ। ਰੋਟੀ ਵਾਸਤੇ ਬੇਨਤੀ ਕੀਤੀ ਤਾਂ ਗੁਰੂ ਜੀ ਨੇ ਨਾਂਹ ਕਰ ਦਿਤੀ। ਇਸ ਖਿਆਲ ਨਾਲ ਕਿ ਉਹ ਸਦਾ ਬਹੁਤ ਘਟ ਖਾਂਦੇ ਪੀਂਦੇ ਸਨ। ਥੋੜ੍ਹਾ ਖਾਣਾ ਤੇ ਥੋੜ੍ਹਾ ਸੌਣਾ ਉਨ੍ਹਾਂ ਦਾ ਪਰਮ ਧਰਮ ਸੀ। ਗੁਰੂ ਜੀ ਉਸ ਸੁੰਦਰ ਅਸਥਾਨ ਉਤੇ ਬਿਰਾਜਮਾਨ ਰਹੇ। ਅਯਾਲੀਆਂ ਨੇ ਦੂਰ ਦੂਰ ਤਕ ਖਬਰਾਂ ਕਰ ਦਿਤੀਆਂ ਕੋਈ ਵਲੀ ਆਇਆ ਹੈ ਨਾਨਕ ਨਿਰੰਕਾਰੀ ਉਸ ਦਾ ਨਾਮ ਹੈ। ਉਹਦੇ ਦਰਸ਼ਨ ਕਰਕੇ ਮਨ ਸ਼ੀਤਲ ਹੋ ਜਾਂਦਾ ਹੈ। ਹਿੰਦੂ ਤੇ ਮੁਸਲਮਾਨ ਦੋਹਾਂ ਹੀ ਧਰਮਾਂ ਦੇ ਲੋਕ ਗੁਰੂ ਜੀ ਕੋਲ ਆਉਣ ਲਗੇ ਤੇ ਸਤਯ ਧਰਮ ਦਾ ਪ੍ਰਚਾਰ ਸੁਣਦੇ ਰਹੇ। ਉਸ ਇਲਾਕੇ ਵਿਚ ਇਕ ਕਮਾਲ ਨਾਮ ਦਾ ਸੂਫੀ ਮੁਸਲਮਾਨ ਫਕੀਰ ਸੀ। ਉਹ ਵੀ ਉਪਮਾ ਸੁਣ ਕੇ ਆ ਗਿਆ। ਬਾਬਾ ਫਰੀਦ ਵਾਂਗ ਖ਼ੁਦਾ ਦੇ ਦਰਸ਼ਨ ਕਰਨ ਵਾਸਤੇ ਕਮਾਲ ਏਧਰ ਉਧਰ ਨਸਿਆ ਫਿਰਦਾ ਸੀ। ਉਸ ਦੇ ਦਿਲ ਦੀ ਤੜਪ ਨਹੀਂ ਸੀ ਮੱਠੀ ਹੁੰਦੀ ਨਾ ਕੋਈ ਦਸਦਾ ਸੀ ਕਿ ਖ਼ੁਦਾ ਨੂੰ ਕਿਵੇਂ ਪਾਈਦਾ ਹੈ। ਖ਼ੁਦਾ ਦਾ ਢੂੰਡਾਊ ਮਾਰਤੰਡ ਚਸ਼ਮੇ ਉਪਰ ਆ ਗਿਆ। ਗੁਰੂ ਜੀ ਦੇ ਦਰਸ਼ਨ ਕਰਦੇ ਸਾਰ ਉਹਦੇ ਮਨ ਨੂੰ ਸ਼ਾਂਤ ਆ ਗਈ। ਇੰਞ ਪ੍ਰਤੀਤ ਹੋਇਆ ਕਿ ਜਿਸ ਚੀਜ਼ ਦੀ ਉਹ ਭਾਲ ਕਰਦਾ ਫਿਰਦਾ ਹੈ, ਓਹ ਚੀਜ਼ ਉਸਨੂੰ ਮਿਲ ਰਹੀ ਹੈ। ਮਨ ਸ਼ਾਂਤ ਹੋ

ਗਿਆ ਹੈ, ਗੁਰੂ ਜੀ ਨੇ ਕੀਰਤਨ ਕਰਦਿਆਂ ਹੋਇਆ ਸ਼ਬਦ ਉਚਾਰਿਆ—

*ਸਾਗਰ ਮਹਿ ਬੂੰਦ ਬੂੰਦ ਮਹਿ ਸਾਗਰੁ ਕਵਣੁ ਬੁਝੈ ਬਿਧਿ ਜਾਣੈ ॥ ਉਤਭੁਜ ਚਲਤ ਆਪਿ ਕਰਿ ਚੀਨੈ ਆਪੇ ਤਤੁ ਪਛਾਣੈ ॥੧॥ ਐਸਾ ਗਿਆਨੁ ਬੀਚਾਰੈ ਕੋਈ ॥ ਤਿਸ ਤੇ ਮੁਕਤਿ ਪਰਮ ਗਤਿ ਹੋਈ ॥੧॥ ਰਹਾਉ॥ ਦਿਨ ਮਹਿ ਰੈਣਿ ਰੈਣਿ ਮਹਿ ਦਿਨੀਅਰੁ ਉਸਨ ਸੀਤ ਬਿਧਿ ਸੋਈ ॥ ਤਾ ਕੀ ਗਤਿ ਮਿਤਿ ਅਵਰੁ ਨ ਜਾਣੈ ਗੁਰ ਬਿਨੁ ਸਮਝ ਨ ਹੋਈ ॥੨॥ ਪੁਰਖ ਮਹਿ ਨਾਰਿ ਨਾਰਿ ਮਹਿ ਪੁਰਖਾ ਬੂਝਹੁ ਬ੍ਰਹਮ ਗਿਆਨੀ ॥ ਧੁਨਿ ਮਹਿ ਧਿਆਨੁ ਧਿਆਨ ਮਹਿ ਮਹਿ ਜਾਨਿਆ ਗੁਰਮੁਖਿ ਅਕਥ ਕਹਾਨੀ ॥੩॥ ਮਨ ਮਤਿ ਜੋਤਿ ਜੋਤਿ ਮਹਿ ਮਨੂਆ ਪੰਚ ਮਿਲੇ ਗੁਰ ਭਾਈ ॥ ਨਾਨਕ ਤਿਨ ਕੈ ਸਦ ਬਲਿਹਾਰੀ ਜਿਨ ਏਕ ਸਬਦਿ ਲਿਵ ਲਾਈ ॥੪॥੯॥*

*(ਰਾਮਕਲੀ ਮ: ੧, ਪੰਨਾ ੮੭੮-੭੯)*

ਸਾਰਾ ਸ਼ਬਦ ਸੁਣ ਕੇ ਕਮਾਲ ਨੂੰ ਇੰਵ ਪ੍ਰਤੀਤ ਹੋਇਆ ਕਿ ਉਹ ਜਿਸ ਰੋਸ਼ਨੀ ਨੂੰ ਭਾਲ ਰਿਹਾ ਹੈ, ਉਹ ਉਸ ਦੇ ਨੇੜੇ ਆ ਗਈ ਹੈ। ਜਾਂ ਗੁਰੂ ਸ਼ਬਦ ਦੀ ਸਮਾਪਤੀ ਕੀਤੀ ਤਾਂ ਕਮਾਲ ਨੇ ਪ੍ਰਾਰਥਨਾ ਕੀਤੀ—ਮੇਹਰਾਂ ਦੇ ਦਾਤੇ, ਇਸ ਬਾਣੀ ਦਾ ਪ੍ਰਮਾਰਥ ਦੱਸੋ।

ਗੁਰੂ ਜੀ—ਹੇ ਪੁਰਸ਼ਾ ! ਇਸ ਦਾ ਪ੍ਰਮਾਰਥ ਹੈ ਕਿ ਸਮੁੰਦਰ ਪਾਣੀ ਦਾ ਇਕੱਠ ਹੈ ਪਾਣੀ ਦੀਆਂ ਬੂੰਦਾਂ ਇਸ ਵਿਚ ਹਨ ਪਰ ਪਤਾ ਨਹੀਂ ਲਗਦਾ ਛੋਟੀਆਂ ਬੂੰਦਾਂ ਤੋਂ ਦਰਿਆ ਚਲਿਆ ਤੇ ਦਰਿਆ ਤੋਂ ਸਮੁੰਦਰ ਬਣਿਆ ਓਹੋ ਸਮੁੰਦਰ ਗਰਮੀ ਨਾਲ ਹਵਾ ਰੂਪ ਧਾਰ ਕੇ ਫਿਰ ਬੱਦਲ ਬਣਿਆ ਤੇ ਬੱਦਲ ਬੂੰਦਾਂ ਬਣਕੇ ਧਰਤੀ ਉਤੇ ਵਰਸਿਆ, ਭਾਵ ਕਿ ਸਾਗਰ ਤੇ ਬੂੰਦਾਂ ਇਕ ਰੂਪ ਹਨ ਦੇਖਣ ਨੂੰ ਦੋ ਰੂਪ ਦਿਸ ਰਹੇ ਹਨ। ਏਸੇ ਤਰ੍ਹਾਂ ਸਾਗਰ ਰੂਪ ਬ੍ਰਹਮ (ਪ੍ਰਮਾਤਮਾ) ਜੀਵ ਬ੍ਰਹਮ ਵਿਚੋਂ ਉਤਪੰਨ ਹੋਏ ਹਿਸੇ ਬੂੰਦਾਂ ਦੀ ਨਿਆਈਂ ਹਨ। ਬ੍ਰਹਮ ਤੇ ਧਰਮ ਵਿਚੋਂ ਉਤਪੰਨ ਹੋਏ ਮਾਯਾ ਦੇ ਅਸਰ ਨਾਲ ਦਿਸ ਰਹੇ ਹਨ। ਪਰ ਉਹ ਦਾਤਾ (ਪ੍ਰਮਾਤਮਾ) ਹੀ ਇਸ ਭੇਤ ਨੂੰ ਜਾਣਦਾ ਹੈ ਜੇ ਕੋਈ ਜਾਨ ਜਾਵੇ, ਇਸ ਗਿਆਨ ਨੂੰ ਹਾਸਲ ਕਰ ਲਵੇ ਤਾਂ ਉਹ ਬ੍ਰਹਮ ਰੂਪ ਹੋ ਜਾਂਦਾ ਹੈ। ਉਹ ਬੈਕੁੰਠ ਸੁਰਗ ਜਾਂ ਬਹਿਸ਼ਤ ਦਾ ਵਾਸੀ ਹੁੰਦਾ ਹੈ ਉਸਦੇ ਜਨਮ ਮਰਨ ਦਾ ਅੰਤ ਹੋ ਜਾਂਦਾ ਹੈ। ਹੋਰ ਦੇਖੋ ਜੇ ਕੋਈ ਕਹੇ ਰਾਤ ਪਹਿਲਾਂ ਤੇ ਦਿਨ ਪਿਛੋਂ ਦੋਵੇਂ ਇਕ ਰੂਪ ਹਨ।

ਦਿਨ ਵਿਚ ਰਾਤ ਦਾ ਜਨਮ ਹੈ ਤੇ ਰਾਤ ਵਿਚ ਦਿਨ ਦਾ ਧਰਤੀ ਦੇ ਚੱਕਰ ਦਾ ਫੇਰ ਹੈ ਦੇਖਣ ਵਾਲੇ ਨੂੰ ਦੋ ਦਿਸਦੇ ਹਨ ਜੇ ਇਸ ਭੇਤ ਨੂੰ ਗੁਰੂ ਦਸੇ ਤਾਂ ਸਹਿਜੇ ਪਤਾ ਲਗ ਜਾਂਦਾ ਹੈ, ਨਹੀਂ ਤੇ ਹੋਰ ਕੋਈ ਨਹੀਂ ਜਾਣ ਸਕਦਾ ਦੇਖਣ ਨੂੰ ਇੰਵ ਜਾਪਦਾ ਹੈ ਕਿ ਪੁਰਖ ਤੇ ਇਸਤਰੀ ਦੋ ਅਡਰੀਆਂ ਹਸਤੀਆਂ ਹਨ, ਇਸ ਦੇ ਏਕੇ ਨੂੰ ਬ੍ਰਹਮ ਗਿਆਨੀ ਸਮਝ ਸਕਦਾ ਹੈ। ਇਸਤਰੀ ਜਦੋਂ ਬੱਚੇ ਦੀ ਨਾਂ ਹੁੰਦੀ ਹੈ ਤਾਂ ਬੱਚੇ ਨੂੰ ਜਨਮ ਦੇਂਦੀ ਹੈ ਆਪਣਾ ਦੁੱਧ ਤੇ ਲਹੂ ਬਲੀਦਾਨ ਕਰਕੇ ਬੱਚੇ ਦਾ ਰੂਪ ਬਣਾਉਂਦੀ ਹੈ। ਜਦੋਂ ਇਸਤਰੀ ਵਹੁਟੀ ਬਣਦੀ ਹੈ ਤਾਂ ਮਰਦ ਕੋਲੋਂ ਬੱਚੇ ਦਾ ਦਾਨ ਲੈਂਦੀ ਹੈ ਭਾਵ ਇਸਤਰੀ ਪੁਰਸ਼ ਦੇ ਸਬੰਧ ਐਸੇ ਹਨ ਜੋ ਸਮੇਂ ਸਮੇਂ ਨਾਲ ਕਈਆਂ ਰੂਪਾਂ ਵਿਚ ਇਸਤਰੀ ਪੁਰਸ਼ ਸੰਗ ਰਹਿੰਦੀ ਹੈ। ਪਰ ਅਸਲ ਵਿਚ ਪ੍ਰਮਾਤਮਾ ਦੇ ਹੁਕਮ ਅਨੁਸਾਰ ਇਕ ਹਨ ਅੱਡ ਵੀ ਹਨ, ਪ੍ਰਮਾਤਮਾ ਇਕੱਲਾ ਪੁਰਖ ਹੈ, ਬ੍ਰਹਮ ਤੇ ਜੀਵ ਵਿਚ ਭੇਦ ਨੂੰ ਕੋਈ ਨਹੀਂ ਅਵਾਜ਼ ਵਿਚ ਧਿਆਨ ਹੈ, ਧਿਆਨ ਵਿਚ ਅਵਾਜ਼ ਹੈ ਇਸ ਭੇਦ ਨੂੰ ਕੋਈ ਹੀ ਸਮਝਦਾ ਹੈ ਮਨ ਵਿਚ ਹੀ ਪ੍ਰਮਾਤਮਾ ਦੀ ਜੋਤ ਹੈ। ਮਨ ਤੂੰ ਜੋਤਿ ਸਰੂਪੁ ਹੈ ਆਪਣਾ ਮੂਲੁ ਪਛਾਣੁ ॥ ਖੋਜਣ ਦੀ ਲੋੜ ਹੈ, ਪ੍ਰਮਾਤਮਾ ਆਤਮਾ ਵਿਚ ਹੈ। ਜੇ ਸਮਝ ਪੈ ਜਾਵੇ ਤਾਂ ਮਨੁਖ ਹੀ ਪਰਮੇਸ਼ਰ ਰੂਪ ਹੋ ਜਾਂਦਾ ਹੈ। ਗੁਰੂ ਜੀ ਓਹਨਾਂ ਤੋਂ ਬਲਿਹਾਰ ਜਾਂਦੇ ਹਨ, ਜਿਨ੍ਹਾਂ ਨੂੰ ਇਹ ਸਮਝ ਪੈ ਗਈ ਹੈ। ਓਹ ਘਰ ਛਡਕੇ ਬਾਹਰ ਢੂੰਡਨ ਨਹੀਂ ਜਾਂਦੇ।

ਕਮਾਲ (ਖੁਸ਼ੀ ਨਾਲ ਉਛਲਕੇ)—ਮੈਂ ਬਲਿਹਾਰ ਜਾਵਾਂ। ਤੁਸਾਂ ਨਾਲੋਂ ਕੇਹੜਾ ਚੰਗਾ ਗੁਰੂ ਮਿਲੇਗਾ, ਤੁਸੀਂ ਹੀ ਮੇਰੇ ਗੁਰੂ ਮੈਨੂੰ ਰੋਸ਼ਨੀ ਬਖਸ਼ੋ, ਮੇਰੇ ਤੇ ਮੇਹਰ ਕਰੋ ਤੇ ਮੈਂ ਤੁਸਾਂ ਦਾ ! ਤੁਸਾਂ ਦਾ !

ਇਉਂ ਵਿਲਕੜੀਆਂ ਲੈਂਦਾ ਹੋਇਆ ਕਮਾਲ ਗੁਰੂ ਜੀ ਦੇ ਚਰਨਾਂ ਨੂੰ ਫੜ ਕੇ ਆਖਦਾ ਗਿਆ। ਗੁਰੂ ਜੀ ਨੇ ਜਦੋਂ ਦੇਖਿਆ ਕਿ ਕਮਾਲ ਦਾ ਹਿਰਦਾ ਸ਼ੁਧ ਹੈ। ਉਹ ਸ਼ੁਧ ਭਾਵਨਾ ਨਾਲ ਗੁਰਮਤਿ ਦਾ ਦਾਨ ਮੰਗ ਰਿਹਾ ਹੈ ਤਾਂ ਗੁਰੂ ਜੀ ਨੇ ਨਿਹਾਲ ਕੀਤਾ। ਗੁਰੂ ਜੀ ਦੇ ਕੋਲ ਸੇਵ ਪਏ ਹੋਏ ਸਨ ਓਹਨਾਂ ਵਿਚੋਂ ਇਕ ਚੁਕ ਕੇ ਆਖਿਆ, ਕਮਾਲ ! ਲੈ ਸੇਵ ਖਾ ਲੈ ਤੇਰੀ ਬੇਨਤੀ ਪ੍ਰਵਾਨ ਹੋਈ ! ਅਨਦਿਨ ਪ੍ਰਮਾਤਮਾ ਦਾ ਸਿਮਰਨ ਕਰ, ਸੇਵਾ ਕਰਨੀ ਤੇ ਹੰਕਾਰ ਨਹੀਂ ਕਰਨਾ। ਖਲਕਤ ਤੇ ਬਨਾਸਪਤੀ ਵਿਚ ਕਰਤਾਰ ਹੀ ਕਰਤਾਰ ਦੇਖਣਾ।

ਕਮਾਲ ਨੇ ਸੇਵ ਫੜ ਕੇ ਖਾ ਲਿਆ। ਸੇਵ ਖਾਣ ਦੇ ਨਾਲ ਹੀ ਉਸਨੂੰ ਸਾਰੇ ਪਾਸੇ ਬ੍ਰਹਮ ਹੀ ਬ੍ਰਹਮ ਨਜ਼ਰ ਆਉਣ ਲਗ ਪਿਆ। ਕਰਤਾਰ ਹੀ ਕਰਤਾਰ ਆਖਦਾ ਹੋਇਆ ਓਹ ਗੁਰੂ ਜੀ ਦੇ ਚਰਨਾਂ ਉਪਰ ਮੱਥਾ ਟੇਕ ਕੇ ਉਠਿਆ ਤੇ ਕਸ਼ਮੀਰ ਦੀਆਂ ਹਰੀਆਂ ਭਰੀਆਂ ਵਾਦੀਆਂ ਵਿਚ ਸਤਿ ਕਰਤਾਰ ! ਸਤਿ ਕਰਤਾਰ ਦੀ ਧੁਨ ਗੁੰਜਾਉਣ ਲਗਾ।

## ੧੦੦. ਬ੍ਰਹਮ ਦਾਸ ਦਾ ਨਿਹਾਲ ਹੋਣਾ

ਕਸ਼ਮੀਰ ਵਿਦਿਆਰੇ ਦਾ ਘਰ ਸੀ। ਉਤਰੀ ਹਿੰਦ ਦਾ ਕਦੀ ਦਿਮਾਗ ਸੀ। ਪਰ ਲੰਮੇਰੇ ਸਮੇਂ ਦੀ ਗੁਲਾਮੀ ਨੇ ਕਸ਼ਮੀਰੀ ਪੰਡਤਾਂ ਦੀ ਸੰਸਕ੍ਰਿਤ ਸਭਿਅਤਾ ਤੇ ਵਿਦਿਆ ਨੂੰ ਬਰਬਾਦ ਕਰ ਦਿਤਾ। ਪੰਡਤਾਂ ਵਿਚੋਂ ਬਹੁਤ ਸਾਰੇ ਕਸ਼ਮੀਰ ਛੱਡ ਕੇ ਚਲੇ ਗਏ। ਜੇਹੜੇ ਰਹੇ ਓਹ ਅਨਪੜ੍ਹ ਕਿਸਾਨ ਬਣ ਗਏ ਤੇ ਸਤਿਕਾਰ ਹਿਰਦੇ ਵਿਚੋਂ ਚਲਿਆ ਗਿਆ। ਭਾਰਤ ਦੇ ਵਜ਼ੀਰੇ ਆਜ਼ਮ ਪੰਡਤ ਜਵਾਹਰ ਲਾਲ ਨਹਿਰੂ ਦੇ ਵਡੇ ਵੀ ਕਸ਼ਮੀਰੀ ਪੰਡਤ ਸਨ। ੧੯੫੭ ਦੇ ਗਦਰ ਤੋਂ ਕਈ ਸਾਲ ਪਹਿਲਾਂ ਕਸ਼ਮੀਰ ਨੂੰ ਛੱਡ ਕੇ ਦਿੱਲੀ ਆ ਗਏ ਸਨ। ਕਈ ਐਸੇ ਪੰਡਤ ਕਸ਼ਮੀਰ ਵਿਚ ਸਨ, ਜੋ ਖਾਨਦਾਨੀ ਸੰਸਕ੍ਰਿਤ ਵਿਦਿਆ ਦੇ ਪੰਡਤ ਤੁਰੇ ਆਉਂਦੇ ਸੀ ਓਹਨਾਂ ਵਿਚੋਂ ਬਹੁਤਿਆਂ ਨੂੰ ਵਿਦਿਆ ਦਾ ਹੰਕਾਰ ਸੀ। ਓਹ ਵਿਦਿਆ ਦੇ ਬਲ ਨਾਲ ਦੂਸਰਿਆਂ ਨੂੰ ਗੁਲਾਮ ਰਖਦੇ ਸਨ। ਓਹਨਾਂ ਪੰਡਤਾਂ ਵਿਚੋਂ ਬ੍ਰਹਮਦਾਸ ਨਾਮ ਦਾ ਪੰਡਤ ਸੀ। ਇਹ ਸਿਆਣਾ ਵਿਦਵਾਨ ਸੀ। ਇਸ ਨੇ ਕਈ ਚੇਲੇ ਬਣਾ ਛਡੇ ਸਨ, ਦੁਕਾਨ ਚੰਗੀ ਚਲਦੀ ਸੀ, ਪਰ ਮਨ ਨੂੰ ਸ਼ਾਂਤੀ ਨਹੀਂ ਸੀ। ਜਦੋਂ ਬ੍ਰਹਮਦਾਸ ਨੂੰ ਪਤਾ ਲਗਾ ਕਿ ਉਹਦਾ ਮਿਤ੍ਰ ਕਮਾਲ ਤਰ ਗਿਆ ਹੈ। ਸਤਿ ਕਰਤਾਰ ਦਾ ਨਵਾਂ ਜਾਪ ਜਪਾਉਣ ਵਾਲਾ ਕੋਈ ਮਹਾਂ ਪੁਰਖ ਮਾਰਤੰਡ ਕਿਨਾਰੇ ਆਇਆ ਹੈ। ਉਸਦਾ ਧਰਮ ਪ੍ਰਚਲਤ ਹੋ ਜਾਵੇਗਾ, ਬ੍ਰਹਮਦਾਸ ਦੇ ਦਿਲ ਨੂੰ ਖਿਚ ਪਈ ਕਿ ਓਹ ਵੀ ਜਾ ਕੇ ਗੁਰੂ ਜੀ ਦੇ ਦਰਸ਼ਨ ਕਰੇ। ਡੇਰੇ ਤੋਂ ਉਠਿਆ ਤੇ ਹੌਲੀ ਹੌਲੀ ਸੰਗਦਾ ਸੰਗਦਾ ਗੁਰੂ ਜੀ ਦੇ ਕੋਲ ਆ ਪੁਜਾ। ਵਿਦਿਆ ਤੇ ਪੰਡਤਾਈ ਦੇ ਅਭਿਮਾਨ ਕਾਰਨ ਮਾਂਹ ਦੇ ਆਟੇ ਵਾਂਗ ਆਕੜ ਕੇ ਖਲੋਤਾ ਰਿਹਾ। ਖਲੋਤਾ ਹੋਇਆ ਹੀ ਗੁਰੂ ਜੀ ਦੇ ਅਸਚਰਜ ਬਾਣੇ ਵਲ ਵੇਖਦਾ ਰਿਹਾ। ਗੁਰੂ ਜੀ ਨੇ ਉਹਦੇ ਹੰਕਾਰ ਨੂੰ ਤੋੜਨ ਬਦਲੇ ਨੈਨਾਂ ਨੂੰ ਉਚਿਆਂ

ਕੀਤਾ। ਨਿਗਾਹ ਭਰ ਕੇ ਤਕਿਆ ਹੰਕਾਰ ਦੀ ਪਾਣ ਨੂੰ ਲਾਹ ਸੁਟਿਆ। ਪੰਡਤ ਜੀ ! ਅਸਾਂ ਗਰੀਬਾਂ ਉਤੇ ਕੀ ਕ੍ਰੋਪੀ ਹੈ ? ਕਿਉਂ ਘੂਰ ਘੂਰ ਕੇ ਦੇਖਦੇ ਜੇ ? ਗੁਰੂ ਜੀ ਦਾ ਬਚਨ ਸੀ।

ਹੈਂ ! ਮੈਂ ਘੂਰ ਕੇ ਦੇਖਦਾ ਹਾਂ ! ਨਹੀਂ ਮੈਂ ਤੁਸਾਂ ਦੇ ਗਲ ਦੇ ਲੀੜੇ ਦੇਖਦਾ ਹਾਂ, ਪੁਛਣਾ ਚਾਹੁੰਦਾ ਹਾਂ ਇਹ ਕਿਉਂ ਪਾਏ ਨੇ ? ਬ੍ਰਹਮ ਦਾਸ ਇਹ ਆਖਦਾ ਹੋਇਆ ਲਾਗੇ ਬੈਠ ਗਿਆ। ਗੁਰੂ ਜੀ ਲੀੜਿਆਂ ਦਾ ਸਬੰਧ ਦੇਸ਼ ਕਾਲ ਤੇ ਵਾਯੂ ਮੰਡਲ ਨਾਲ ਹੈ। ਆਤਮਾ ਨਾਲ ਕੋਈ ਸਬੰਧ ਨਹੀਂ। ਇਹ ਤਨ ਕੱਜਣ ਦਾ ਵਸੀਲਾ ਹੈ। ਜਿਸ ਦੇਸ਼ ਵਲੋਂ ਫਿਰਦੇ ਆਏ ਹਾਂ, ਉਧਰ ਦਾ ਪਹਿਰਾਵਾ ਐਸਾ ਸੀ, ਨਾਲੇ ਇਲਾਕਾ ਬਰਫਾਨੀ ਸੀ।

ਬ੍ਰਹਮਦਾਸ—ਮੈਂ ਇਹ ਵੀ ਸੁਣਿਆ ਹੈ, ਤੁਸੀਂ ਹਰ ਮਨੁਖ (ਭਾਵੇਂ ਕਿਸੇ ਜਾਤ ਧਰਮ ਜਾਂ ਦੇਸ਼ ਦਾ ਹੋਵੇ- ਦੇ ਹੱਥੋਂ ਅੰਨ ਜਲ ਗ੍ਰਹਿਣ ਕਰ ਲੈਂਦੇ ਜੇ ?

ਗੁਰੂ ਜੀ—ਹਰ ਇਕ ਮਨੁਖ ਕੋਲੋਂ ਨਹੀਂ, ਸਿਰਫ ਉਸ ਮਨੁਖ ਕੋਲੋਂ ਅੰਨ ਜਲ ਗ੍ਰਹਿਣ ਕਰਦੇ ਹਾਂ ਜਿਸ ਦੀ ਆਤਮਾ ਪਵਿਤਰ ਹੋਵੇ। ਜਨਮ ਜਾਤ ਤੇ ਧਰਮ ਦਾ ਵਿਚਾਰ ਨਹੀਂ ਕਰਦੇ ਕਿਉਂਕਿ ਸਮਝਦੇ ਹਾਂ ਕਿ ਸਾਰੇ ਮਨੁਖ ਪ੍ਰਮਾਤਮਾ ਦੀ ਕਿਰਤ ਹਨ। ਨਿਰੀ ਕਿਰਤ ਨਹੀਂ, ਸਗੋਂ ਅੰਸ ਹਨ, ਇਕ ਸਮਾਨ ਜਮ, ਵੀਰ ਵੀਰ ਹਨ ਪ੍ਰਮਾਤਮਾ ਨੇ ਕਿਸੇ ਨੂੰ ਅਛੂਤ, ਨੀਚ ਜਾਂ ਮਾੜਾ ਨਹੀਂ ਪੈਦਾ ਕੀਤਾ ਸਾਰੇ ਸਵਰਨ ਹਨ। ਸਭ ਘਟ ਬ੍ਰਹਮਾ ਦਾ ਵਾਸਾ ਹੈ।

ਬ੍ਰਹਮਦਾਸ—ਪੁਰਾਤਨ ਗ੍ਰੰਥਾਂ ਤੇ ਕਰਮ ਕਾਂਡਾਂ ਨੂੰ ਮੰਨਦੇ ਜੇ ਕਿ ਨਹੀਂ ?

ਗੁਰੂ ਜੀ—ਜੋ ਪ੍ਰਮਾਤਮਾ ਦੇ ਨੇੜੇ ਲੈ ਜਾਣ ਵਾਲਾ ਗਿਆਨ ਹੈ ਉਸ ਨੂੰ ਮੰਨਦੇ ਹਾਂ ਜੋ ਮਨੁਖ ਨੂੰ ਭਰਮ, ਪਖੰਡ ਤੇ ਬੁਰਿਆਈ ਵਲ ਖਿਚਦਾ ਹੈ, ਉਹਦਾ ਤਿਆਗ ਕਰਦੇ ਹਾਂ।

ਬ੍ਰਹਮਦਾਸ—ਸੰਸਾਰ ਦੀ ਰਚਨਾ ਤੇ ਈਸ਼ਵਰ ਦੀ ਪਹਿਲੀ ਅਵਸਥਾ ਬਾਰੇ ਕੁਝ ਦਸੋ।

ਗੁਰੂ ਜੀ—ਅਸਾਂ ਨੂੰ ਜੋ ਗਿਆਨ ਹੈ ਉਹ ਇਸ ਤਰ੍ਹਾਂ ਹੈ ਰਤਾ ਬੈਠ ਕੇ ਸੁਣੋਂ। ਇਹ ਆਖ ਕੇ ਗੁਰੂ ਜੀ ਨੇ ਸ਼ਬਦ ਉਚਾਰਨ ਕੀਤਾ। ਸ਼ਬਦ ਦੇ ਭਾਵ ਸਮਝਣ ਤੋਂ ਬਿਨਾਂ ਰਾਗ ਦੀ ਲੈ ਨੇ ਹੀ ਬ੍ਰਹਮਦਾਸ ਨੂੰ ਵਿਸਮਾਦ ਦੇ ਵਾਯੂ ਮੰਡਲ ਵਿਚ ਸੁਟ ਦਿਤਾ। ਜੋ ਗਿਆਨ ਸੁਣਨ ਤੇ ਸਮਝਣ ਦੀ ਉਸ ਨੇ ਕੋਸ਼ਿਸ਼ ਨਹੀਂ ਸੀ

ਕੀਤੀ, ਉਸ ਗਿਆਨ ਦੀ ਉਸ ਨੂੰ ਸਮਝ ਲਗਣ ਲੱਗੀ—

*ਅਰਬਦ ਨਰਬਦ ਧੁੰਧੂਕਾਰਾ॥ ਧਰਣਿ ਨ ਗਗਨਾ ਹੁਕਮੁ ਅਪਾਰ॥ ਨਾ ਦਿਨੁ ਰੈਨਿ ਨ ਚੰਦੁ ਨ ਸੂਰਜੁ ਸੁੰਨ ਸਮਾਧਿ ਲਗਾਇਦਾ॥੧॥ ਖਾਣੀ ਨ ਬਾਣੀ ਪਉਣ ਨ ਪਾਣੀ ਓਪਤਿ ਖਪਤਿ ਨ ਆਵਣ ਜਾਣੀ॥ ਖੰਡ ਪਤਾਲ ਸਪਤ ਨਹੀਂ ਸਾਗਰ ਨਦੀ ਨ ਨੀਰੁ ਵਹਾਇਦਾ॥੨॥ ਨਾ ਤਦਿ ਸੁਰਗੁ ਮਛੁ ਪਇਆਲਾ॥ ਦੋਜਕੁ ਭਿਸਤੁ ਨਹੀ ਖੈ ਕਾਲਾ॥ ਨਰਕੁ ਸੁਰਗੁ ਨਹੀ ਜੰਮਣੁ ਮਰਣਾ ਨਾ ਕੋ ਆਇ ਨ ਜਾਇਦਾ॥੩॥ ਬ੍ਰਹਮਾ ਬਿਸਨੁ ਮਹੇਸੁ ਨ ਕੋਈ ਅਵਰੁ ਨ ਦੀਸੈ ਏਕੋ ਸੋਈ॥ ਨਾਰਿ ਪੁਰਖੁ ਨਹੀ ਜਾਤਿ ਨ ਜਨਮਾ ਨਾ ਕੋ ਦੁਖੁ ਸੁਖੁ ਪਾਇਦਾ॥੪॥*

ਤਿਸਦਾ ਪ੍ਰਮਾਰਥ—ਅਗਿਣਤ ਸਾਲ ਹਨੇਰਾ ਹੀ ਹਨੇਰਾ ਰਿਹਾ। ਨਾ ਅਸਮਾਨ ਸੀ ਨਾ ਧਰਤੀ ਅਤੇ ਨਾ ਹੀ ਜਲ ਸੀ, ਉਸ ਵੇਲੇ ਦਾ ਦਿਨ ਚੜ੍ਹਦਾ ਸੀ ਤੇ ਨਾ ਰਾਤ ਪੈਂਦੀ ਸੀ। ਸੂਰਜ ਤੇ ਚੰਦ੍ਰਮਾ ਦਾ ਨਾਮ ਨਿਸ਼ਾਨ ਨਹੀਂ ਸੀ ਉਹ ਪ੍ਰਮਾਤਮਾ ਉਸ ਵੇਲੇ ਅਫਰ ਰੂਪ ਵਿਚ ਸਮਾਧ ਲਾ ਕੇ ਬਿਰਾਜਮਾਨ ਸੀ ਕੀ ਦਸੀਏ, ਉਹ ਐਸਾ ਸਮਾਂ ਸੀ ਜਦੋਂ ਖਾਣੀਆਂ ਤੇ ਬਾਣੀਆਂ ਹਵਾ ਤੇ ਜਲ ਕੋਈ ਚੀਜ਼ ਉਤਪਨ ਨਹੀਂ ਸੀ ਹੋਏ। ਨਾ ਜ਼ਮੀਨ ਦੇ ਹਿਸੇ ਸਨ ਤੇ ਨਾ ਸਮੁੰਦਰ ਸੀ ਤੇ ਨਾ ਪਾਣੀ ਦੀਆਂ ਨਦੀਆਂ ਚਲਦੀਆਂ ਸਨ। ਹਰ ਚੀਜ਼ ਕਿਤੇ ਅਪੂਰ ਖਲੋਤੀ ਹੋਈ ਸੀ, ਜਦੋਂ ਇਹ ਚੀਜ਼ਾਂ ਨਹੀਂ ਸਨ ਤਾਂ ਸਵਰਗ ਨਰਕ—ਦੋਜਕ ਭਿਸ਼ਤ ਮੁਸਲਮਾਨਾਂ ਦੀ ਜ਼ਬਾਨ ਵਿਚ ਮਾਤ-ਲੋਕ ਤੇ ਪਤਾਲ ਪੁਰੀ ਨਹੀਂ ਸੀ, ਨਾ ਕੋਈ ਜੰਮਦਾ ਸੀ ਤੇ ਨਾ ਮਰਦਾ ਸੀ। ਚੁਰਾਸੀ ਦਾ ਗੇੜ ਸ਼ੁਰੂ ਨਹੀਂ ਸੀ ਹੋਇਆ ਪੁਰਾਤਨ ਗ੍ਰੰਥਾਂ ਵਿਚ ਜੋ ਅਵਤਾਰ ਦੇਵੀ ਦੇਵਤੇ ਤੇ ਮੁਨੀ ਰਿਖੀ ਮੰਨੇ ਹਨ ਬ੍ਰਹਮਾ ਤੇ ਵਿਸ਼ਨੂੰ ਆਦਿਕ ਇਹ ਵੀ ਕੋਈ ਨਹੀਂ ਹਨ ਹੋਰ ਕੋਈ ਚੀਜ਼ ਨਹੀਂ ਸੀ ਦਿਸਦੀ ਇਕ ਪ੍ਰਮਾਤਮਾ ਹੀ ਸੀ, ਨਾ ਇਸਤਰੀ ਤੇ ਪੁਰਸ਼ ਸਨ ਤੇ ਨਾ ਕੋਈ ਦੁਖ ਸੁਖ ਪਾਉਂਦਾ ਸੀ। ਨਾ ਹੀ ਬ੍ਰਹਮਚਾਰੀ, ਸਿਧ, ਮੁਨੀ, ਜੋਗੀ, ਸੰਨਿਆਸੀ ਜਾਂ ਕੋਈ ਹੋਰ ਭੇਖ ਧਾਰਨ ਵਾਲਾ ਸੀ, ਐਸੀ ਹਾਲਤ ਸੀ ਬ੍ਰਹਮਦਾਸ ਜੀ !

ਬ੍ਰਹਮਦਾਸ—ਹੋਰ ਕੀ ਸੀ ?

ਗੁਰੂ ਜੀ—ਸੁਣੀਏ।

*ਨਾ ਤਦਿ ਜਤੀ ਸਤੀ ਬਨਵਾਸੀ॥ ਨਾ ਤਦਿ ਸਿਧ ਸਾਧਿਕ ਸੁਖਵਾਸੀ ਜੋਗੀ*

*ਜੰਗਮ ਭੇਖੁ ਕੋਈ ਨਾ ਨਾਥੁ ਕਹਾਇਦਾ ॥੫॥ ਜਪ ਤਪ ਸੰਜਮ ਨਾ ਬ੍ਰਤ ਪੂਜਾ ॥ ਨਾ ਕੋ ਆਖਿ ਬਖਾਣੈ ਦੂਜਾ ॥ ਆਪੇ ਆਪਿ ਉਪਾਇ ਵਿਗਸੈ ਆਪੇ ਕੀਮਤਿ ਪਾਇਦਾ ॥੬॥ ਨਾ ਸੁਚਿ ਸੰਜਮੁ ਤੁਲਸੀ ਮਾਲਾ ॥ ਗੋਪੀ ਕਾਨੁ ਨ ਗਊ ਗੋੁਆਲਾ ॥ ਤੰਤੁ ਮੰਤੁ ਪਾਖੰਡੁ ਨ ਕੋਈ ਨਾ ਕੋ ਵੰਸੁ ਵਜਾਇਦਾ ॥੭॥ ਕਰਮ ਧਰਮ ਨਹੀ ਮਾਇਆ ਮਾਖੀ ॥ ਜਾਤਿ ਜਨਮੁ ਨਹੀ ਦੀਸੈ ਆਖੀ ॥ ਮਮਤਾ ਜਾਲੁ ਕਾਲ ਨਹੀ ਮਾਥੈ ਨਾ ਕੋ ਕਿਸੈ ਧਿਆਇਦਾ ॥੮॥*

ਨਾ ਕੋਈ ਜਪ ਕਰਦਾ ਸੀ ਤੇ ਨਾ ਕੋਈ ਤਪ ਕਰਦਾ ਸੀ, ਵਰਤ ਵੀ ਨਹੀਂ ਸੀ ਰਖਿਆ ਜਾਂਦਾ । ਉਹ ਇਕੱਲਾ ਪ੍ਰਮਾਤਮਾ ਖੁਸ਼ ਹੁੰਦਾ ਤੇ ਮੌਜ ਕਰਦਾ ਸੀ ਹੋਰ ਕੋਈ ਜੀ ਨਹੀਂ ਸੀ, ਨਾ ਕੋਈ ਸੁਚਤਾ ਰਖਦਾ, ਨਾ ਤੁਲਸੀ ਦੀ ਮਾਲਾ ਪਾਉਂਦਾ, ਨਾ ਕ੍ਰਿਸ਼ਨ ਜੀ ਤੇ ਨਾ ਗੋਪੀਆਂ, ਨਾ ਗਊਆਂ ਸਨ ਨਾ ਗਵਾਲੇ ਤੰਤ੍ਰ ਮੰਤ੍ਰ ਤੇ ਪਖੰਡ ਆਦਿਕ ਵੀ ਨਹੀਂ ਸੀ। ਨਾ ਕੋਈ ਕਰਮ ਕਿਰਿਆ ਕਰਦਾ ਸੀ ਤੇ ਨਾ ਧਰਮ ਨਾ ਮਾਇਆ ਪ੍ਰਗਟ ਸੀ, ਨਾ ਕੋਈ ਜਾਤ ਨਾ ਕਿਸੇ ਦਾ ਜਨਮ ਕੁਝ ਵੀ ਅੱਖੀਂ ਨਹੀਂ ਸੀ ਦਿਸਦਾ। ਨਾ ਪੁੱਤਰ ਧੀਆਂ ਸਨ ਤੇ ਨਾ ਮਮਤਾ ਸੀ, ਨਾ ਕੋਈ ਮੱਥੇ ਤਿਲਕ ਲਾ ਕੇ ਕਿਸੇ ਦੀ ਪੂਜਾ ਕਰਦਾ ਸੀ ਐਸੀ ਸੁੰਨ ਦੀ ਹਾਲਤ ਸੀ, ਸਾਰੇ ਪਾਸੇ ਹਨ੍ਹੇਰਾ ਹੀ ਹਨ੍ਹੇਰਾ ਸੀ। ਹੋਰ ਸੁਣੀਏ—

*ਨਿੰਦੁ ਬਿੰਦੁ ਨਹੀ ਜੀਉ ਨ ਜਿੰਦੋ ਤਦਿ ਗੋਰਖੁ ਨਾ ਮਾਛਿੰਦੋ ॥ ਨਾ ਤਦਿ ਗਿਆਨੁ ਧਿਆਨੁ ਕੁਲ ਓਪਤਿ ਨਾ ਕੋ ਗਣਤ ਗਣਾਇਦਾ ॥੯॥ ਵਰਨ ਭੇਖ ਨਹੀ ਬ੍ਰਹਮਣ ਖਤ੍ਰੀ ॥ ਦੇਉ ਨ ਦੇਹੁਰਾ ਗਊ ਗਾਇਤ੍ਰੀ ॥ ਹੋਮ ਜਗ ਨਹੀ ਤੀਰਥਿ ਨਾਵਣੁ ਨਾ ਕੋ ਪੂਜਾ ਲਾਇਦਾ ॥੧੦॥ ਨਾ ਕੋ ਮੁਲਾ ਨਾ ਕੋ ਕਾਜੀ ॥ ਨਾ ਕੋ ਸੇਖੁ ਮਸਾਇਕੁ ਹਾਜੀ ॥ ਰਈਅਤਿ ਰਾਉ ਨ ਹਉਮੈ ਦੁਨੀਆ ਨਾ ਕੋ ਕਹਣੁ ਕਹਾਇਦਾ ॥੧੧॥ ਭਾਉ ਨ ਭਗਤੀ ਨ ਸਿਵ ਸਕਤੀ ॥ ਸਾਜਨੁ ਮੀਤੁ ਬਿੰਦੁ ਨਹੀ ਰਕਤੀ ॥ ਆਪੇ ਸਾਹੁ ਆਪੇ ਵਣਜਾਰਾ ਸਾਚੇ ਏਹੁ ਭਾਇਦਾ ॥੧੨॥ ਬੇਦ ਕਤੇਬ ਨ ਸਿੰਮ੍ਰਿਤਿ ਸਾਸਤ ॥ ਪਾਠ ਪੁਰਾਣ ਉਦੈ ਨਹੀ ਆਸਤ ॥ ਕਹਤਾ ਬਕਤਾ ਆਪਿ ਅਗੋਚਰੁ ਆਪੇ ਅਲਖੁ ਲਖਾਇਦਾ ॥੧੩॥*

ਬ੍ਰਹਮਦਾਸ, ਸੁਣੀਏਂ ਉਸ ਵੇਲੇ ਨਾ ਜੀਵ ਸਨ ਤੇ ਨਾ ਇਸਤਰੀ ਪੁਰਖ, ਨਾ

ਗੋਰਖ ਨਾ ਹੀ ਮਛੰਦਰ ਵਰਗੇ ਜੋਗੀ ਸਨ। ਗਿਆਨ ਤੇ ਧਿਆਨ ਦੀ ਸੂਝ ਨਹੀਂ ਸੀ। ਨਾ ਕਿਸੇ ਦਾ ਖਾਨਦਾਨ ਸੀ ਤੇ ਨਾ ਕੁਲ ਨਾ ਕੋਈ ਗਿਣਤੀਆਂ ਗਿਣਦਾ ਸੀ। ਨਾ ਚਾਰ ਵਰਨ ਜਨ ਤੇ ਨਾ ਬ੍ਰਾਹਮਣ ਖੱਤਰੀ ਦਾ ਝੇੜਾ ਸੀ। ਨਾ ਕੋਈ ਦੇਵਤਾ ਸੀ, ਨਾ ਮੰਦਰ ਤੇ ਨਾ ਗਊ ਗਇਤ੍ਰੀ ਨਾ ਕੋਈ ਹੋਮ ਯੱਗ ਕਰਦਾ ਸੀ ਨਾ ਤੀਰਥਾਂ ਉਤੇ ਇਸ਼ਨਾਨ ਕਰਨ ਵਾਸਤੇ ਆਖਦਾ, ਨਾ ਮੁਲਾਂ ਨਾ ਕਾਜ਼ੀ ਨਾ ਫਕੀਰ ਤੇ ਸ਼ੇਖ ਨਾ ਕੋਈ ਬਾਦਸ਼ਾਹ ਤੇ ਨਾ ਬਾਦਸ਼ਾਹ ਦੀ ਪਰਜਾ, ਨਾ ਹੰਕਾਰ ਉਤਪਨ ਹੋਇਆ ਸੀ। ਸ਼ਿਵ ਜੀ ਦੀ ਪ੍ਰੇਮ ਭਗਤੀ ਦਾ ਕਿਤੇ ਨਾਮ ਨਿਸ਼ਾਨ ਨਹੀਂ ਸੀ। ਪਾਰਬਤੀ ਤੇ ਸ਼ਿਵ ਜੀ ਵੀ ਨਹੀਂ ਸਨ। ਓਹੋ ਹੀ ਪ੍ਰਮਾਤਮਾ ਸੁਦਾਗਰ ਸੀ ਤੇ ਓਹੋ ਹੀ ਗਾਹਕ। ਧਾਰਮਿਕ ਗ੍ਰੰਥ ਨਹੀਂ ਸਨ ਕੁਰਾਨ, ਸਿਮਰਤੀਆਂ ਵੇਦ, ਪੁਰਾਣ ਅਜੇ ਨਹੀਂ ਸਨ, ਨਾ ਕੋਈ ਗਿਆਨੀ ਤੇ ਕਵੀਸ਼ਰ ਸੀ। ਆਪ ਹੀ ਪ੍ਰਮਾਤਮਾ ਸਭ ਖੇਡਾਂ ਕਰਨ ਵਾਲਾ ਗੁਪਤ ਰੂਪ ਵਿਚ ਸੀ—

*ਜਾ ਤਿਸੁ ਭਾਣਾ ਤਾ ਜਗਤੁ ਉਪਾਇਆ॥ ਬਾਝੁ ਕਲਾ ਆਡਾਣੁ ਰਹਾਇਆ॥ ਬ੍ਰਹਮਾ ਬਿਸਨੁ ਮਹੇਸੁ ਉਪਾਏ ਮਾਇਆ ਮੋਹੁ ਵਧਾਇਦਾ॥੧੪॥ ਵਿਰਲੇ ਕਉ ਗੁਰਿ ਸਬਦੁ ਸੁਣਾਇਆ॥ ਕਰਿ ਕਰਿ ਦੇਖੈ ਹੁਕਮੁ ਸਬਾਇਆ॥ ਖੰਡ ਬ੍ਰਹਮੰਡ ਪਾਤਾਲ ਅਰੰਭੇ ਗੁਪਤਹੁ ਪਰਗਟੀ ਆਇਦਾ॥੧੫॥ ਤਾ ਕਾ ਅੰਤੁ ਨ ਜਾਣੈ ਕੋਈ॥ ਪੂਰੇ ਗੁਰ ਤੇ ਸੋਝੀ ਹੋਈ॥ ਨਾਨਕ ਸਾਚਿ ਰਤੇ ਬਿਸਮਾਦੀ ਬਿਸਮ ਭਏ ਗੁਣ ਗਾਇਦਾ॥੧੬॥੩॥੧੫॥*

*(ਮਾਰੂ ਮ: ੧, ਪੰਨਾ ੧੦੩੬)*

ਆਖਰ ਸੁੰਨ ਸਮਾਧੀ ਨੂੰ ਪ੍ਰਮਾਤਮਾ ਨੇ ਤੋੜਿਆ, ਜਦੋਂ ਉਸ ਦਾ ਜੀ ਕੀਤਾ ਤੇ ਇਹ ਦ੍ਰਿਸ਼ਟਮਾਨ ਤੇ ਅਦ੍ਰਿਸ਼ਟ ਧਰਤੀ, ਅਸਮਾਨ, ਜੀਵ, ਪੰਛੀ, ਪਸ਼ੂ ਤੇ ਬਨਾਸਪਤੀ ਆਦਿਕ ਵਸਤੂ ਨੂੰ ਪੈਦਾ ਕਰ ਦਿਤਾ। ਚੰਦ ਸੂਰਜ ਵੀ ਆਪੇ ਹੀ ਬਣਾ ਦਿਤੇ। ਬ੍ਰਹਮਾ ਵਿਸ਼ਨੂੰ ਸ਼ਿਵ ਤਿੰਨੇ ਕਾਰਕ ਪੈਦਾ ਕੀਤੇ। ਮਾਇਆ ਤੇ ਮੋਹ ਨੂੰ ਪ੍ਰਚਲਤ ਕੀਤਾ। ਹੁਣ ਕੋਈ ਵਿਰਲਾ ਪੁਰਸ਼ ਹੀ ਹੈ। ਜਿਸ ਨੂੰ ਗੁਰੂ ਤੇ ਪ੍ਰਮਾਤਮਾ ਨੇ ਗਿਆਨ ਬਖਸ਼ਿਆ ਹੈ। ਉਹ ਪ੍ਰਮਾਤਮਾ ਦੇ ਰਚੇ ਬ੍ਰਹਮੰਡਾਂ ਦੀ ਸੂਝ ਰਖਦਾ ਹੈ ਆਮ ਲੋਕਾਂ ਨੂੰ ਇਸ ਗੁਪਤ ਭੇਤ ਦਾ ਪਤਾ ਨਹੀਂ। ਪ੍ਰਮਾਤਮਾ ਦੀ ਮਹਿਮਾ ਅਪਰ ਅਪਾਰ ਹੈ। ਕੋਈ ਭੇਤ ਨਹੀਂ ਪਾ ਸਕਦਾ। ਪੂਰੇ ਗੁਰੂ ਤੋਂ ਹੀ ਸਮਝ ਲਗ ਸਕਦੀ ਹੈ ਪ੍ਰਮਾਤਮਾ ਦੇ ਕੌਤਕ ਦੇਖਕੇ ਅਸਚਰਜ ਤੇ ਵਿਸਮਾਦ

ਰਹਿ ਜਾਈਦਾ ਹੈ, ਗੁਰੂ ਜੀ ਦੇ ਇਹ ਬਚਨ ਸੁਣਕੇ ਬ੍ਰਹਮਦਾਸ ਕੁਝ ਹੋਰ ਪੁਛਣ ਜੋਗਾ ਨਾ ਹਿਰਾ । ਗੁਰੂ ਜੀ ਦੀ ਚਰਨੀਂ ਲਗਾ ਤੇ ਨਿਹਾਲ ਹੋ ਗਿਆ। ਸਾਰੀ ਉਮਰ ਕਸ਼ਮੀਰ ਵਿਚ ਗੁਰਮਤਿ ਤੇ ਸਿਖੀ ਦਾ ਪ੍ਰਚਾਰ ਕਰਦਾ ਰਿਹਾ।

## ੧੦੧. ਵੈਸ਼ਨੋ ਦੇਵੀ ਤੇ ਜੰਮੂ ਪੁਜਣਾ

ਕਮਾਲ ਤੇ ਬ੍ਰਹਮਦਾਸ ਨੂੰ ਨਿਹਾਲ ਕਰਕੇ ਗੁਰੂ ਜੀ ਸ੍ਰੀ ਨਗਰ ਆਏ ਪਾਣੀ ਉਤੇ ਤਰਦੀਆਂ ਖੇਤੀਆਂ (ਬੇੜੀਆਂ ਵਿਚ ਮਿਟੀ ਪਾਕੇ ਬੀਜੀਆਂ ਹੋਈਆਂ) ਨੂੰ ਦੇਖਕੇ ਮਰਦਾਨਾ ਤੇ ਗੁਰੂ ਜੀ ਦੇ ਹੋਰ ਸਾਥੀ ਬਹੁਤ ਹੈਰਾਨ ਹੋਈ। ਗਰੀਬ ਅਮੀਰ ਨੂੰ ਸਤਯ ਧਰਮ ਦਾ ਉਪਦੇਸ਼ ਦੇਂਦੇ ਹੋਏ ਗੁਰੂ ਜੀ ਵੈਸ਼ਨੋਂ ਦੇਵੀ ਦੇ ਮੰਦਰ ਪਹੁੰਚੇ। ਵੈਸ਼ਨੋਂ ਦੇਵੀ ਦੀ ਮੂਰਤੀ ਵੀ ਅਸਚਰਜ ਸੀ। ਦੇਵੀ ਦੀ ਪੂਰੀ ਮੂਰਤੀ ਨਹੀਂ ਸੀ, ਸਗੋਂ ਦੇਵੀ ਦੇ ਥਣ ਹੀ ਪੂਜੇ ਜਾਂਦੇ ਸਨ। ਓਹਨਾਂ ਥਣਾਂ ਨੂੰ ਪਿੰਡੀਆਂ ਆਖਿਆ ਜਾਂਦਾ ਹੈ। ਦਰਸ਼ਨ ਤ੍ਰਿਸੂਲ ਤੇ ਜੋਤਾਂ ਦਾ ਹੁੰਦਾ ਹੈ। ਜਿਥੇ ਤ੍ਰਿਸੂਲ ਤੇ ਜੋਤਾਂ ਦੇ ਦਰਸ਼ਨ ਹੁੰਦੇ ਹਨ, ਓਹ ਅਸਥਾਨ ਇਕ ਮੀਲ ਲੰਮੀ ਗੁਫਾ ਵਿਚ ਹੈ। ਉਹ ਗੁਫਾ ਕੋਈ ਦੋ ਗਜ਼ ਚੋੜੀ ਹੈ। ਇਕ ਅਸਥਾਨ ਤੇ ਗੁਫਾ ਵਿਚ ਪਾਣੀ ਗਰਾਟ ਵਾਂਗ ਇਕੱਠਾ ਹੋ ਕਿ ਚਲਦਾ ਹੈ । ਉਸ ਨੂੰ ਚਰਨ ਗੰਗਾ ਆਖਿਆ ਜਾਂਦਾ ਹੈ। ਉਸ ਚਰਨ ਗੰਗਾ ਦੇ ਵਿਚ ਦੀ ਦੀਵਿਆਂ ਦੀ ਰੋਸ਼ਨੀ ਨਾਲ ਲੰਘਣਾ ਪੈਂਦਾ ਹੈ। ਓਹ ਘਰ ਭੋਜਨ ਹੈ। ਅਜੇ ਵੀ ਪਖੰਡ ਬਹੁਤ ਹੈ ਪਰ ਪੁਰਾਤਨ ਸਮੇਂ ਵਿਚ ਤਾਂ ਅਮੀਰ ਯਾਤਰੂਆਂ ਨੂੰ ਲੁਟਣ ਦੇ ਅਨੇਕਾ ਢੰਗ ਤੇ ਪਖੰਡ ਰਚੇ ਹੋਏ ਹੁੰਦੇ ਸੀ। ਜਦੋਂ ਕੋਈ ਅਮੀਰ ਯਾਤਰੀ ਗਰਭੋਨਿ ਵਿਚ ਲੰਘਣ ਲਗਦਾ ਤਾਂ ਪੰਡੇ ਦੀਵੇ ਬੁਝਾ ਦੇਂਦੇ। ਦੀਵੇ ਬੁਝਾਣ ਉਤੇ ਰੌਲਾ ਪਾਉਂਦੇ ਕਿ ਯਾਤਰੂ ਬਦਚਲਨ ਹੈ। ਇਸ ਨੇ ਪਰ ਇਸਤਰੀ ਨਾਲ ਗਮਨ ਕੀਤਾ ਹੈ, ਕਿਸੇ ਮਾਂ ਜਾਂ ਭੈਣ ਵਲ ਬੁਰੀ ਨਿਗਾਹ ਨਾਲ ਤਕਿਆ ਹੈ, ਇਹਦੇ ਪਾਪ ਕਰਮ ਦੇ ਕਾਰਨ ਜੋਤਾਂ (ਦੀਵੇ) ਬੁਝ ਗਈਆਂ ਹਨ। ਹੁਣ ਸੁਖਾਣ ਸੁਖੇ ਤੇ ਦਾਨ ਕਰੇ ਤਾਂ ਪਾਪ ਖੰਡਨ ਹੋ ਸਕਦੇ ਹਨ। ਫਿਰ ਦੀਵੇ ਜਗਣਗੇ। ਅਮੀਰ ਯਤਰੂ ਘਾਬਰ ਕੇ ਸੋਨੇ ਚਾਂਦੀ ਦੀ ਸੁਖਣਾ ਸੁਖਦਾ ਹੈ। ਕਿਉਂਕਿ ਅਮੀਰ ਆਮ ਤੌਰ ਤੇ ਪਰ ਇਸਤਰੀ ਨਾਲ ਜਾਂਦੇ ਤੇ ਮਨੋ-ਰੰਜਨ ਕਰਦੇ ਹਨ।

ਜਦੋਂ ਗੁਰੂ ਜੀ ਵੈਸ਼ਨੋ ਦੇਵੀ ਦੇ ਮੰਦਰ ਕੋਲ ਗਏ ਸਨ। ਓਦੋਂ ਸਾਲਾਨਾ

ਮੇਲਾ ਸੀ। ਸਾਰੇ ਦੇਸ਼ ਵਿਚੋਂ ਯਾਤਰੂ ਆਏ ਹੋਏ ਸਨ। ਗੁਰੂ ਜੀ ਨੇ ਓਹਨਾਂ ਨੂੰ ਉਪਦੇਸ਼ ਕੀਤਾ। ਪੰਡਤਾਂ ਦੀ ਠੱਗੀ ਦੱਸੀ ਇਹ ਪ੍ਰਗਟ ਕੀਤਾ ਕਿ ਦੇਵੀ ਕੋਈ ਨਹੀਂ, ਕੁਦਰਤ ਨਾਲ ਪਹਾੜ ਦੀ ਗੁਫਾ ਬਣੀ ਹੈ। ਪਾਣੀ ਸਿੰਮਦਾ ਹੈ ਕਿਸੇ ਚਲਾਕ ਪੁਰਸ਼ ਨੇ ਪੂਜਾ ਕੌਣ ਦੇ ਲਾਲਚ ਕਾਰਨ ਇਹ ਪਖੰਡ ਰਚਕੇ ਮੰਦਰ ਪ੍ਰਸਿੱਧ ਕਰ ਦਿਤਾ ਹੈ ਬਹੁਤ ਸਾਰੇ ਲੋਕ ਗੁਰੂ ਜੀ ਦੇ ਆਖੇ ਲਗ ਕੇ ਦੇਵੀ ਪੂਜਾ ਨੂੰ ਛੱਡ ਗਏ ਤੇ ਪ੍ਰਮਾਤਮਾ ਦੀ ਭਗਤੀ ਕਰਨ ਲਗੇ। ਮੇਲੇ ਤੋਂ ਹੋ ਕੇ, ਜੰਮੂ ਸਹਿਰ ਦੇਖਿਆ। ਜੰਮੂ ਵਿਚ ਤੇਤੀ ਕਰੋੜ ਦੇਵਤਿਆਂ ਦੀਆਂ ਮੂਰਤੀਆਂ ਵਾਲਾ ਮੰਦਰ ਹੈ, ਉਨ੍ਹਾਂ ਮੂਰਤੀਆਂ ਵਲ ਦੇਖਕੇ ਗੁਰੂ ਜੀ ਨੇ ਬਚਨ ਕੀਤਾ,, ਲੋਕੀਂ ਕਿੰਨੇ ਭੈੜੇ ਹਨ। ਜਿੰਨੇ ਦੇਵਤੇ ਹਨ, ਓਤਨੀ ਤਾਂ ਭਾਰਤ ਦੇਸ਼ ਦੀ ਮਨੁਖ ਵਸੋਂ ਵੀ ਨਹੀਂ, ਐਵੇਂ ਮੂਰਤੀਆਂ ਘੜੀ ਗਏ ਹਨੇ। ਜੰਮੂ ਤੋਂ ਮਾਧੋਂਪੁਰ ਨੂੰ ਆਏ, ਮਾਧੋ ਪੁਰ ਦਾ ਰਾਹ ਵਿਚ ਚਲੱਤ੍ਰੀਨ ਨਗਰ ਵਿਚ ਪੁਜੇ, ਏਥੇ ਸ਼ਿਵ ਜੀ ਦਾ ਮੰਦਰ ਹੈ। ਪੁਰਾਣਾ ਦੀ ਕਥਾ ਅਨੁਸਾਰ ਇਹ ਨਗਰ ਪਾਰਬਤੀ ਦੇ ਬਾਪ ਦਾ ਹੈ। ਪਾਰਬਤੀ ਦੂਸਰੇ ਜਨਮ ਵਿਚ ਏਥੇ ਜੰਮੀ ਸੀ ਸ਼ਿਵ ਜੀ ਪਾਰਬਤੀ ਨੂੰ ਵਿਆਹੁਣ ਵਾਸਤੇ ਆਏ ਸਨ ਤੋਂ ਸ਼ਿਵ ਜੀ ਲਿੰਗ ਜੋਤੀ ਰੂਪ ਵਿਚ ਇਥੇ ਪ੍ਰਵੇਸ਼ ਕਰ ਰਹੇ ਹਨ। ਗੁਰੂ ਜੀ ਦੇ ਸਮੇਂ ਲਿੰਗ ਪੂਜਾ ਬਹੁਤ ਹੁੰਦੀ ਸੀ। ਗੁਰੂ ਜੀ ਨੇ ਉਪਦੇਸ਼ ਕੀਤਾ। ਲੋਕਾਂ ਨੂੰ ਸ਼ਿਵਲਿੰਗ, ਪੂਜਾ ਵਲੋਂ ਰੋਕਿਆ ਮਾਧੋ ਪੁਰ ਤੇ ਸੁਜਾਨ ਪੁਰ ਨੂੰ ਹੋਕੇ ਗੁਰੂ ਜੀ ਕਰਤਾਰ ਪੁਰ ਨੂੰ ਆਉਣ ਦੀ ਬਜਾਏ ਸਿਧੇ ਸੁਲਤਾਨਪੁਰ ਨੂੰ ਚਲੇ ਗਏ, ਕਿਉਂਕਿ ਆਤਮਾ ਨੇ ਜਾਂਚ ਲਿਆ ਕਿ ਭੈਣ ਨਾਨਕੀ ਜੀ ਯਾਦ ਕਰ ਰਹੇ ਹਨ, ਓਹਨਾਂ ਦਾ ਅੰਤਮ ਸਮਾਂ ਨੇੜੇ ਹੈ। ਮਰਦਾਨੇ ਨੂੰ ਕਰਤਾਰ ਪੁਰ ਵਲ ਭੇਜਿਆ ਕਿ ਓਹ ਬਾਕੀ ਪਰਵਾਰ ਨੂੰ ਸਾਥ ਲੈ ਕੇ ਸੁਲਤਾਨ ਪੁਰ ਪਹੁੰਚ ਜਾਵੇ।

## ੧੦੨. ਬੀਬੀ ਨਾਨਕੀ ਜੀ ਦਾ ਬੈਕੁੰਠ ਧਾਮ ਨੂੰ ਜਾਣਾ

ਕੱਤਕ ਦਾ ਮਹੀਨਾ ਸੀ, ਗੁਰੂ ਜੀ ਸੁਲਤਾਨ ਪੁਰ ਪਹੁੰਚੇ, ਸਾਰੇ ਨਗਰ ਵਿਚ ਪਤਾ ਲਗ ਗਿਆ ਕਿ ਗੁਰੂ ਜੀ ਆ ਹਏ ਹਨੇ। ਨਰ ਨਾਰੀ (ਬਾਲ ਬੁਢੇ ਤੇ ਜਵਾਨ) ਗੁਰੂ ਜੀ ਦੇ ਦਰਸ਼ਨ ਕਰਨ ਵਾਸਤੇ ਆਏ। ਗੁਰੂ ਜੀ ਨੇ ਸਭ ਨੂੰ ਦਰਸ਼ਨ ਦੇ ਜੇ ਨਿਹਾਲ ਕੀਤਾ। ਬੀਬੀ ਨਾਨਕੀ ਜੀ ਦਾ ਸਰੀਰ ਬ੍ਰਿਧ ਹੋ ਚੁਕਾ

ਸੋ। ਸਤਿਕਾਰ ਦਾ ਸਿਮਰਨ ਕਰਦੀ ਹੋਈ ਬੀਬੀ ਜੀ ਉਸ ਜੀਵਨ ਕਿਨਾਰੇ ਪਹੁੰਚ ਗਈ, ਜਿਥੇ ਮਨੁਖਾ ਦੇਹ ਨੂੰ ਆਤਮਾ ਛੱਡ ਜਾਂਦਾ ਹੈ, ਇਹ ਸਮਾਂ ਇਕ ਦਿਨ ਸਭ ਤੇ ਆਉਂਦਾ ਹੈ, ਅਗਿਆਨੀ, ਮਨ, ਮਤੀਏ ਤੇ ਮੂਰਖ ਲੋਕ ਇਸ ਸਮੇਂ ਦੇ ਨੇੜੇ ਆਉਣ ਤੇ ਘਬਰਾਉਂਦੇ ਹਨ ਕਿਉਂਕਿ ਓਹਨਾਂ ਦੇ ਜੀਵਨ ਵਿਚ ਨਾ ਪ੍ਰਭੂ ਦਾ ਸਿਮਰਨ ਕੀਤਾ ਹੁੰਦਾ ਹੈ ਤੇ ਨਾ ਕੋਈ ਨੇਕ ਕਰਮ। ਪਰ ਜੋ ਪ੍ਰਭੂ ਦੇ ਸੇਵਕ ਹਨ, ਓਹ ਤਾਂ ਆਖਦੇ ਨੇ—

*ਕਬੀਰ ਜਿਸੁ ਮਰਨੇ ਤੇ ਜਗੁ ਡਰੈ ਮੇਰੇ ਮਨਿ ਆਨੰਦੁ ॥*
*ਮਰਨੇ ਹੀ ਤੇ ਪਾਈਐ ਪੂਰਨੁ ਪਰਮਾਨੰਦੁ ॥੨੨॥ (ਪੰਨਾ ੧੩੬੫)*

ਕਿਉਂਕਿ ਮੌਤ ਨਾਮ ਹੈ ਆਤਮਾ ਦੇ ਸਰੀਰਕ ਚੋਲਾ ਬਦਲਨ ਦਾ, ਭਗਤ ਦੇਹ (ਜੇ ਪੰਜਾ ਤੱਤਾਂ ਦਾ ਮਿੱਟੀ ਸਮਾਨ ਬੁਤ ਹੈ) ਨੂੰ ਛੱਡ ਕੇ ਆਪਣੇ ਪਿਆਰੇ ਪ੍ਰਭੂ ਨਾਲ ਜਾ ਮਿਲਦਾ ਹੈ ਇਕ ਰੂਪ ਜਾਂਦਾ ਹੈ।

ਬੀਬੀ ਨਾਨਕੀ ਜੀ ਘਬਰਾਏ ਨਹੀਂ। ਓਹ ਸਗੋਂ ਖੁਸ਼ ਸਨ। ਓਹਨਾਂ ਨੂੰ ਇਕ ਤ੍ਰਿਸ਼ਨਾ ਸੀ ਕਿ ਉਹਨਾਂ ਵੀਰ ਜਗਤ ਦੇ ਦੁਖ ਹਰਨ ਵਾਲੇ ਉਹਨਾਂ ਨੂੰ ਦਰਸ਼ਨ ਦੇਣ। ਉਹ ਤ੍ਰਿਸ਼ਣਾ ਵੀ ਪੂਰੀ ਹੋ ਗਈ। ਵੀਰ ਜੀ ਨੂੰ ਮਿਲ ਕੇ ਬਹੁਤ ਪ੍ਰਸੰਨ ਹੋਏ। ਬੀਬੀ ਜੀ ਨੇ ਆਖਿਆ—ਵੀਰ ਜੀ ! ਖਿਮਾ ਕਰਨਾ, ਸੇਵਾ ਕਰਦਿਆਂ ਕੋਈ ਭੁਲ ਹੋ ਗਈ ਹੋਵੇ। ਮੈਂ ਤਾਂ ਇਸ ਜਗਤ ਨੂੰ ਛੱਡ ਰਹੀ ਹਾਂ।

ਗੁਰੂ ਜੀ—ਭੈਣ ਜੀ ! ਤੁਸੀਂ ਵਡੇ ਜੇ, ਵਡੇ ਛੋਟਿਆ ਕੋਲੋਂ ਖਿਮਾ ਨਹੀਂ ਮੰਗਦੇ। ਖਿਮਾਂ ਤਾਂ ਮੈਂ ਮੰਗਣੀ ਹੈ ਜਿਸ ਨੇ ਤੁਸਾਂ ਦੀ ਸੇਵਾ ਨਹੀਂ ਕੀਤੀ। ਸਾਰੀ ਆਯੂ ਪ੍ਰਦੇਸ਼ਾਂ ਵਿਚ ਫਿਰਦਾ ਰਿਹਾ ਹਾਂ। ਤੁਸਾਂ ਦੇ ਪਿਆਰ, ਉਤਸ਼ਾਹ ਤੇ ਤੁਸਾਂ ਦੀ ਸਹਾਇਤਾ ਨੇ ਮੇਰੇ ਜੀਵਨ ਨੂੰ ਸਵਾਰਿਆ ਹੈ। ਏਸੇ ਤਰ੍ਹਾਂ ਕਿੰਨਾ ਚਿਰ ਬਚਨ ਬਿਲਾਸ ਕਰਦੇ। ਸਾਰਾ ਪਰਵਾਰ ਰਿਸ਼ਤੇਦਾਰ ਤੇ ਮੇਲ ਮਿਲਾਪ ਵਾਲੇ ਸਤਸੰਗੀ ਇਕੱਠੇ ਹੋ ਗਏ, ਸਭ ਦੀ ਹਾਜ਼ਰੀ ਵਿਚ ਬੀਬੀ ਜੀ ਨੇ ਪੰਜ ਭੂਤਕ ਦੇਹ ਨੂੰ ਛੱਡ ਦਿਤਾ, ਉਹਨਾਂ ਦੀ ਆਤਮਾ ਪਰਲੋਕ ਗਮਨ ਕਰ ਗਈ।

*ਜਿਉ ਜਲ ਮਹਿ ਜਲੁ ਆਇ ਖਟਾਨਾ ॥ ਤਿਉ ਜੋਤਿ ਸੰਗਿ ਸਮਾਨਾ ॥*
*(ਪੰਨਾ ੨੭੮)*

ਦੇ ਮਹਾਂ ਵਾਕ ਅਨੁਸਾਰ ਬੀਬੀ ਜੀ ਪ੍ਰਮਾਤਮਾ ਦੇ ਚਰਨਾਂ ਵਿਚ ਜਾ ਬਿਰਾਜੇ ਜੀਵਨ ਮੁਕਤ ਹੋ ਗਏ। ਪਰਵਾਰ ਦਾ ਕੋਈ ਜੀ ਰੋਇਆ ਪਿਟਿਆ ਨਹੀਂ, ਨਾ

ਗੁਰੂ ਜੀ ਨੇ ਕਿਸੇ ਨੂੰ ਰੋਣ ਦਿਤਾ ਸਗੋਂ ਸਤਿਸੰਗ ਕਰਕੇ ਭੈਣ ਦੀ ਯਾਦ ਵਿਚ ਅਖੰਡ ਪਾਠ ਕੀਰਤਨ ਕੀਤਾਮ ਸਤਿ ਕਰਤਾਰ ਤੇ ਸਤਿਨਾਮੁ ਦੀ ਧੁਨੀ ਗਾਈ, ਗਰੀਬਾਂ ਤੇ ਭੁਖਿਆਂ ਨੰਗਿਆਂ ਵਾਸਤੇ ਸਦਾ ਬਰਤ ਲਾਇਆ। ਇਕ ਮਹੀਨਾ ਸੁਲਤਾਨ ਪੁਰ ਰਹਿਣ ਪਿਛੋਂ ਗੁਰੂ ਜੀ ਸਾਰੇ ਪਰਵਾਰ ਸਮੇਤ ਕਰਤਾਰ ਪੁਰ ਆ ਗਏ। ਕਰਤਾਰ ਪੁਰ ਵਿਚ ਸਤਿਸੰਗ ਹੋਣ ਲਗਾ ਤੇ ਰੌਣਕਾਂ ਵਧਣ ਲਗੀਆਂ ਦੂਰ ਦੂਰ ਤੋਂ ਪ੍ਰੇਮੀ ਜਨ ਤੇ ਸਿਖ ਦਰਸ਼ਨ ਕਰਨ ਨੂੰ ਆਉਣ ਲੱਗੇ।

# ੧੦੩. ਮਾਯਾ ਦੀ ਸਾਖੀ

ਚੋਜੀ ਦਾਤਾਰ ਬਾਬਾ ਨਾਨਕ ਜੀ ਨੇ ਕਰਤਾਰ ਪੁਰ ਨਿਵਾਸ ਕਰ ਲਿਆ। ਉਤਰਾ ਖੰਡ ਦੀ ਯਾਤਰਾ ਕਰਦਿਆਂ ਹੋਇਆ ਚੋਖਾ ਚਿਰ ਲਗ ਗਿਆ ਸੀ। ਪਾਪੀ ਹੇ ਵਤ ਦਰਸ਼ਨ ਕਰਨ ਵਾਸਤੇ ਤੜਪ ਰਹੇ ਜੀਉੜਿਆਂ ਨੂੰ ਜਦੋਂ ਪਤਾ ਲੱਗਾ ਕਿ ਅੰਮ੍ਰਿਤ ਬੂੰਦ ਵਰਸਾਉਣ ਵਾਲਾ ਦਾਤਾ ਆ ਗਿਆ ਹੈ ਸਤਿਸੰਗ ਹੋ ਰਿਹਾ ਹੈ ਤਾਂ ਉਹ ਸਭ ਧੰਦੇ ਛੱਡ ਕੇ ਗੁਰੂ ਜੀ ਦੇ ਚਰਨ-ਕਮਲਾਂ ਉਪਰ ਮੱਥਾ ਟੇਕਣ ਵਾਸਤੇ ਆਏ। ਕਰਤਾਰ ਪੁਰ ਬੇਅੰਤ ਭੀੜ ਰਹਿਣ ਲਗੀ, ਗੁਰੂ ਜੀ ਦਾ ਲੰਗਰ ਵਰਤਨ ਲਗਾ ਦੂਰ ਦੂਰ ਤੋਂ ਸਿਖ ਆਉਂਦੇ ਤੇ ਜਾਂਦੇ। ਗੁਰੂ ਕੇ ਲੰਗਰ ਵਾਸਤੇ ਗੱਡਿਆਂ ਦੇ ਗੱਡੇ ਸੀਧਾ, ਕੱਪੜੇ ਤੇ ਮਾਇਆ ਆਉਣ ਲਗੀ। ਦਰਵੇਸ਼ ਬਾਬਾ ਨਾਨਕ ਜੀ ਮਾਯਾ ਨੂੰ ਦਾਸੀ ਬਣਾ ਰਖਦੇ ਸਨ ਜੋ ਆਉਂਦੀ ਓਸ ਨੂੰ ਗੁਰੂ ਕੁ ਲੰਗਰ ਵਿਚ ਖਰਚ ਕਰ ਦੇਂਦੇ।

ਇਕ ਦਿਨ ਬਹੁਤ ਹੀ ਅਸਚਰਜ ਕੌਤਕ ਹੋਇਆ ਅੰਮ੍ਰਿਤ ਦੇ ਘਰ ਸੁਖਾਂ ਦੇ ਸਾਗਰ ਤੇ ਰਿੱਧੀਆਂ ਸਿੱਧੀਆਂ ਦੇ ਮਾਲਕ ਗੁਰੂ ਜੀ ਦਰਿਆ ਰਾਵੀ ਕਿਨਾਰੇ ਮੌਜ ਨਾਲ ਵਿਰਾਜੇ ਹੋਏ ਸਨ। ਆਤਮਿਕ ਗਿਆਨ ਦੀ ਚਰਚਾ ਹੋਰ ਹੀ ਸੀ, ਮਾਯਾ ਵਾਦੀ ਜਗਤ ਦੀਆਂ ਗਲਾਂ ਕਥਾਂ ਵੀ ਛਿੜੀਆਂ ਹੋਈਆਂ ਸਨ। ਦਾਤਾ ਜੀ ਕਲਜੁਗ ਦੇ ਜੀਵਾਂ ਉਪਰ ਮਾਯਾ ਦਾ ਪ੍ਰਭਾਵ ਪਿਆ ਦਸ ਰਹੇ ਸਨ ਕਿ ਉਨ੍ਹਾਂ ਤੋਂ ਸੌ ਕੁ ਗਜ ਦੂਰ ਦੇ ਵਿਥ ਉਤੇ ਇਕ ਇਸਤਰੀ ਖਲੋਤੀ ਹੋਈ ਨਜ਼ਰ ਪਈ। ਉਹ ਸੁੰਦਰ ਤੇ ਨਵ ਜੋਬਨ ਮਤਵਾਲੀ ਸੀ, ਗਹਿਣੇ ਤੇ ਕਪੜੇ ਪਾਏ ਹੋਏ ਸਨ, ਉਹ ਖਲੋਤੀ ਹੋਈ ਦੂਰੋਂ ਹੱਥ ਜੋੜਦੀ ਜਾਂਦੀ ਸੀ। ਮਰਦਾਨੇ ਦੀ ਨਿਗਾਹ ਪਈ। ਮਰਦਾਨਾ ਪਹਿਲਾਂ ਤਾਂ ਉਹਦੇ ਵਲ ਦੇਖਦਾ ਰਿਹਾ ਫਿਰ ਉਸ ਨੇ ਸਤਿਗੁਰੂ

ਜੀ ਨੂੰ ਆਖਿਆ, ਦਾਤਾ ! ਉਹ ਲੜਕੀ ਖਲੋਤੀ ਦੂਰੋਂ ਹੀ ਹੱਥ ਜੋੜੀ ਜਾਂਦੀ ਹੈ ਅਗੇ ਨਹੀਂ ਸੀ ਆਉਂਦੀ, ਉਸ ਨੂੰ ਅਵਾਜ਼ ਦੇਵਾਂ ਸ਼ਾਇਦ ਉਹ ਆਪ ਦੇ ਦਰਸ਼ਨ ਕਰਨਾ ਚਾਹੁੰਦੀ ਹੈ। ਗੁਰੂ ਜੀ ਨੇ ਬਚਨ ਕੀਤਾ ਹਾਂ ਮਰਦਾਨਿਆਂ। ਉਹ ਦਰਸ਼ਨ ਤਾਂ ਅਸਾਂ ਦੇ ਕਰਨਾ ਚਾਹੁੰਦੀ ਹੈ, ਪਰ ਅਸਾਂ ਉਸ ਨੂੰ ਰੋਕਿਆ ਹੈ ਕਿ ਨੇੜੇ ਨਾ ਆਵੀਂ।

ਮਰਦਾਨਾ—ਕਿਉਂ ਜਗਤ ਗੁਰ ?

ਗੁਰੂ ਜੀ—ਮਰਦਾਨਿਆਂ ਇਹ ਇਸਤਰੀ ਰੂਪ ਮਾਯਾ ਮੋਹਨੀ ਹੈ। ਇਹ ਕਈ ਰੂਪ ਧਾਰਨ ਕਰ ਲੈਂਦੀ ਹੈ। ਇਹ ਇਸਤਰੀ ਨਹੀਂ ਨਾਰ (ਅੱਗ) ਹੈ, ਜਗਤ ਵਿਚ ਜੋ ਮਨੁਖ ਨੇਕ ਕੰਮ, ਭਗਤੀ ਤੇ ਸਿਮਰਨ ਆਦਿਕ ਰਾਹੀਂ ਭਾਰ ਬੰਨ੍ਹਦਾ ਹੈ, ਇਹ ਉਸ ਨੂੰ ਸੜ ਸੇਵਾ ਕਰਦੀ ਹੈ। ਅਨੇਕਾਂ ਰਿਸ਼ੀਆਂ ਮੁਨੀਆਂ ਦੇ ਤਪ ਤੇ ਜਪ ਨੂੰ ਖਤਮ ਕਰਕੇ ਇਸ ਨੇ ਖਾਕ ਵਿਚ ਰੋਲਿਆ। ਇਹ ਅਸਾਂ ਕੋਲ ਮਾੜੀ ਨੀਤ ਨਾਲ ਆਉਂਦੀ ਹੈ। ਪਹਿਲਾਂ ਇਹ ਚੰਗੀ ਤੇ ਸੁਖ ਦੇਣ ਵਾਲੀ ਪ੍ਰਤੀਤ ਹੁੰਦੀ ਹੈ, ਪਿਛੋਂ ਦੁਖਾਂ ਦੀ ਭਾਰੀ ਪੰਡ ਬਣ ਜਾਂਦੀ ਹੈ। ਜੇ ਕੌਤਕ ਦੇਖਣਾ ਈ ਤਾਂ ਦੇਖ ਲੈ ਇਸ ਦੇ ਕੋਲ। ਚਲਿਆ ਜਾਹ। ਮਰਦਾਨੇ ਸੋਚਿਆ ਕਿ ਦੇਖੀਏ ਗੁਰੂ ਜੀ ਕੀ ਕੌਤਕ ਕਰਦੇ ਹਨ ਓਹ ਹੁਕਮ ਪਾਕੇ ਉਸ ਮੋਹਨੀ ਰੂਪ ਆਇਆ ਕੋਲ ਚਲੇ ਗਏ। ਓਹ ਆਯੂ ਵਿਚ ਹੋਰ ਛੋਟੀ ਹੋ ਗਈ ਮਰਦਾਨੇ ਨੂੰ ਇੰਵ ਪ੍ਰਤੀਤ ਹੋਇਆ ਜਿਵੇਂ ਬਾਰ੍ਹਾਂ ਤੇਰ੍ਹਾਂ ਸਾਲਾਂ ਦੀ ਨਿਦਾਨ ਸੁੰਦਰ ਯੁਵਤੀ ਹੈ। ਮਰਦਾਨੇ ਨੇ ਉਸ ਨੂੰ ਪੁਛਿਆ ਤੂੰ ਕੌਣ ਹੈਂ ?

ਯੁਵਤੀ ਰੂਪ ਮਾਯਾ—ਮੈਂ ਮਾਯਾ ਹਾਂ ਲਛਮੀ ਹਾਂ ਜਿਸ ਦੇ ਘਰ ਚਲੀ ਜਾਵਾਂ ਓਹ ਧਨਵਾਨ ਹੋ ਜਾਂਦਾ ਹੈ। ਉਸ ਦੇ ਕੋਲ ਸੁਖ ਹੁੰਦੇ ਹਨ। ਕਿਸੇ ਗੱਲ ਦਾ ਘਾਟਾ ਨਹੀਂ ਰਹਿੰਦਾ।

ਮਰਦਾਨਾ—ਮੇਰੇ ਨਾਲ ਚਲ।

ਯੁਵਤੀ ਰੂਪ ਮਾਯਾ—ਮੈਨੂੰ ਚੁਕ ਕੇ ਲੈ ਚਲ। ਦੇਖ ਮੈਂ ਕਿੰਨੀ ਸੁੰਦਰ ਹਾਂ। ਤੈਨੂੰ ਹੱਛੀ ਲਗਾਂਗੀ।

ਇਹ ਸੁਣ ਕੇ ਮਰਦਾਨੇ ਨੇ ਮਾਯਾ ਨੂੰ ਮੋਢੇ ਉਤੇ ਚੁਕ ਲਿਆ। ਮਾਯਾ ਨੇ ਮਰਦਾਨੇ ਨੂੰ ਘੋੜਾ ਸਮਝ ਕੇ ਅੱਡੀਆਂ ਮਾਰਨੀਆਂ ਸ਼ੁਰੂ ਕਰ ਦਿਤੀਆਂ ਓਹਨਾਂ ਅੱਡੀਆਂ ਨਾਲ ਪਹਿਲਾਂ ਤਾਂ ਮਰਦਾਨੇ ਨੂੰ ਅਨੰਦ ਪ੍ਰਤੀਤ ਹੋਯਾ। ਪਰ ਫਿਰ

ਦਰਦ ਹੋਣੀ ਸ਼ੁਰੂ ਹੋ ਗਈ। ਮਾਯਾ ਨੇ ਜਿਸਮ ਵਡਾ ਕਰ ਲਿਆ। ਮਰਦਾਨੇ ਨੂੰ ਭਾਰ ਲਗਾ ਅੱਡੀਆਂ ਦੀ ਮਾਰ ਤੇ ਭਾਰ ਨਾਲ ਮਰਦਾਨਾ ਤਾਂ ਚੀਕ ਉਠਿਆ। ਉਹ ਮਾਯਾ ਨੂੰ ਆਖਣ ਲਗਾ ਕਿ ਉਹ ਮੋਢੇ ਤੋਂ ਉਤਰ ਬੈਠੇ। ਪਰ ਮਾਯਾ ਨੇ ਇਕ ਨਾ ਸੁਣੀ। ਉਹ ਹੱਸਦੀ ਰਹੀ, ਅੱਡੀਆਂ ਮਾਰਦੀ ਰਹੀ। ਗੁਰੂ ਜੀ ਤੇ ਸਿਖ ਦੇਖਦੇ ਰਹੇ। ਆਖਰ ਮਰਦਾਨਾ ਬੌਂਦਲ ਕੇ ਡਿਗ ਪਿਆ ਜਦੋਂ ਤਾਂ ਗੁਰੂ ਜੀ ਉਠੇ, ਅਗੇ ਹੋਏ। ਸਤਿ ਕਰਤਾਰ ਉਚਾਰਿਆ ਤਾਂ ਮਾਯਾ ਅਰੂਪ ਹੋ ਕੇ ਚੀਕਾਂ ਮਾਰਦੀ ਕਿਧਰੇ ਨਸ ਗਈ। ਜਦੋਂ ਮਾਯਾ ਚਲੀ ਗਈ ਤਾਂ ਮਰਦਾਨੇ ਨੂੰ ਹੋਸ਼ ਆਈ ਮਰਦਾਨੇ ਨੇ ਹੱਥ ਜੋੜ ਕੇ ਆਖਿਆ, ਮਾਲਕ ! ਸਚਮੁਚ ਮਾਯਾ ਬਹੁਤ ਬੁਰੀ ਹੈ। ਇਹ ਦਾ ਸੇਵਕ ਸੁਖ ਨਹੀਂ ਪਾ ਸਕਦਾ, ਦੁਖ ਹੀ ਦੁਖ ਹੈ।

ਗੁਰੂ ਜੀ—ਮਾਇਆ ਨੂੰ ਦਾਸੀ ਬਣਾਕੇ ਰਖੇ, ਮਾਯਾ ਦਾ ਦਾਸ ਨਾ ਬਣੇ।

## ੧੦੪. ਮੱਕੇ ਮਦੀਨੇ ਦੀ ਫੇਰੀ

*ਬਾਬਾ ਫਿਰਿ ਮੱਕੇ ਗਇਆ ਨੀਲ ਬਸਤ੍ਰ ਧਾਰੇ ਧਨਵਾਰੀ।*
*ਆਸਾ ਹਥਿ ਕਿਤਾਬ ਕਛਿ ਕੂਜਾ ਬਾਂਗ ਮੁਸੱਲਾ ਧਾਰੀ।*
*ਬੈਠਾ ਜਾਇ ਮਸੀਤ ਵਿਚ ਜਿਥੈ ਹਾਜੀ ਹਜਿ ਗੁਜਾਰੀ।*
*ਜਾ ਬਾਬਾ ਸੁਤਾ ਰਾਤਿ ਨੋ ਵਲਿ ਮਹਰਾਬੇ ਪਾਇ ਪਸਾਰੀ।*
*ਜੀਵਣਿ ਮਾਰੀ ਲਤਿ ਦੀ ਕੇਹੜਾ ਸੁਤਾ ਕੁਫਰ ਕੁਫਾਰੀ ?*
*ਲਤਿ ਵਲਿ ਖੁਦਾਈ ਦੇ ਕਿਉ ਕਰਿ ਪਾਇਆ ਹੋਇ ਬਜਿਗਾਰੀ।*
*ਟੰਗੋਂ ਪਕੜਿ ਘਸੀਟਿਆ ਫਿਰਿਆ ਮੱਕਾ ਕਲਾ ਦਿਖਾਰੀ।*
*ਹੋਇ ਹੈਰਾਨੁ ਕਰੇਨਿ ਜੁਹਾਰੀ॥੩੨॥*

*(ਭਾਈ ਗੁਰਦਾਸ ਜੀ, ਵਾਰ ੧)*

ਚਾਰ ਪੰਜ ਮਹੀਨੇ ਸ੍ਰੀ ਕਰਤਾਰ ਪੁਰ ਟਿਕ ਕੇ ਗੁਰੂ ਜੀ ਜੀਵਾਂ ਦਾ ਉਧਾਰ ਕਰਦੇ ਰਹੇ। ਉਨ੍ਹਾਂ ਨੂੰ ਨਕ ਕਰਮ ਸਚਾਈ ਸਿਮਰਨ ਦਾ ਸਬਕ ਪੜ੍ਹਾਉਂਦੇ ਰਹੇ। ਇੰਨੀ ਦਿਨੀਂ (੧੩ ਚੇਤ ੧੫੭੯ ਬਿ: ਨੂੰ) ਗੁਰੂ ਜੀ ਦੇ ਮਾਤਾ ਪਿਤਾ, (ਮਾਤਾ ਤ੍ਰਿਪਤਾ ਜੀ ਤੇ ਪਿਤਾ ਕਾਲੂ ਜੀ) ਚਲਾਣਾ ਕਰ ਕੇ ਪਰਲੋਕ ਗਮਨ ਕਰ ਗਏ। ਉਨ੍ਹਾਂ ਦੇ ਮਿਰਤਕ ਸੰਸਕਾਰ ਕਰਨ ਪਿਛੋਂ ਗੁਰੂ ਜੀ ਨੇ ਫੈਸਲਾ ਕੀਤਾ ਕਿ ਉਹ ਮੱਧ ਏਸ਼ੀਆਂ ਦੇ ਮੁਸਲਮਾਨ ਦੇਸ਼ਾਂ (ਅਰਬ, ਮਿਸਰ ਈਰਾਨ ਤੇ ਕਾਬਲ ਆਦਿਕ)

ਦੀ ਸੈਰ ਕਰਨ। ਇਸਲਾਮ ਦੇ ਪੈਰੋਕਾਰਾਂ ਨੂੰ ਨੇਕ ਨਸੀਹਤ ਕਰਨ। ਕਰਤਾਰਪੁਰ ਤੋਂ ਚਲਕੇ ਤਲਵੰਡੀ ਤੋਂ ਮੁਲਤਾਨ ਨੂੰ ਤੁਰ ਪਏ। ਰਾਹ ਦੇ ਵਿਚ ਨਵੇਂ ਤੇ ਪਹਿਲੇ ਤਾਰੇ ਜੀਵਾਂ ਨੂੰ ਨਿਹਾਲ ਕੀਤਾ।

ਮੁਲਤਾਨ ਸ਼ਹਿਰ ਤੋਂ ਅਗੇ ਤੁਰਨ ਵੇਲੇ ਆਪ ਨੇ ਆਪਣਾ ਬਾਣਾ ਬਦਲ ਲਿਆ। ਆਪ ਜਿਸ ਦੇਸ਼ ਨੂੰ ਜਾਂਦੇ ਸਨ ਉਸ ਦੇਸ਼ ਦੇ ਵਸਨੀਕਾਂ ਵਰਗਾ ਬਾਣਾ ਪਾ ਲੈਂਦੇ ਸਨ ਤਾਂ ਕਿ ਓਪਰੇ ਪ੍ਰਤੀਤ ਨਾ ਹੋਣ ਪੁਰਾਤਨ ਲਿਖਤਾਂ ਅਨੁਸਾਰ ਆਪ ਜੀ ਨੇ ਨੀਲੇ ਕੱਪੜੇ ਪਾਏ। ਆਪਣੀ ਉਚਾਰੀ ਬਾਣੀ ਦੀ ਲਿਖਤੀ ਕਾਪੀ ਕੱਛੇ ਮਾਰ ਲਈ ਜਿਵੇਂ ਹਾਜੀ ਤੇ ਮੌਲਵੀ ਕੁਰਾਨ ਨੂੰ ਕੱਛੇ ਮਾਰ ਤੁਰਦੇ ਹਨ। ਸੋਟਾ ਲੋਟਾ ਤੇ ਸਫ ਚੁਕ ਤੁਰੇ। ਲੰਮੇਰੇ ਵਾਲ ਪਿਛੇ ਸਨ ਉਪਰ ਦਸਤਾਰ ਦੀ ਤਰ੍ਹਾਂ ਕੱਪੜਾ ਬੰਨ੍ਹਿਆਂ ਹੋਇਆ ਸੀ। ਚਿੱਟਾ ਦਾਹੜਾ ਖੁਲ੍ਹਾ ਚੇਹਰੇ ਉਤੇ ਸੋਭਾ ਦੇ ਰਿਹਾ ਸੀ। ਇਸ ਫੇਰੀ ਵੇਲੇ ਗੁਰੂ ਜੀ ਦੀ ਉਮਰ ਭਾਵੇਂ ਰਤਾ ਵਡੇਰੀ ਹੋ ਗਈ ਸੀ ਫਿਰ ਵੀ ਚੇਹਰੇ ਉਤੇ ਲਾਲੀਆਂ ਭਖਦੀਆਂ ਸਨ। ਅੱਖਾਂ ਦਾ ਨੂਰ ਤੇਜ਼ ਸੀ ਹਿਰਦੇ ਦਾ ਉਤਸ਼ਾਹ ਜਵਾਨੀ ਨਾਲੋਂ ਵਧ ਤੇ ਬਲਵਾਨ ਸੀ। ਅਕਾਲ ਪੁਰਖ ਦੀ ਅਪਾਰ ਸ਼ਕਤੀ ਨਾਲ ਉਹ ਸੰਸਾਰ ਵਿਚ ਵਿਚਰ ਰਹੇ ਸਨ। ਵਿਚਰਦੇ ਵਿਚਰਦੇ ਸਤਿਗੁਰ ਜੀ ਮਿਠਨ ਕੋਟ (ਪੰਜ ਨਦ) ਪਹੁੰਚੇ। ਮਿਠਨ ਕੋਟ ਤੋਂ ਸੱਖਰ, ਰੋੜੀ ਤੇ ਸਾਧ ਬੇਲਾ ਦੇ ਜੀਆਂ ਨੂੰ ਸ਼ੁਭ ਸਿਖਿਆ ਦਿੱਤੀ। ਭਰਮ ਤੇ ਪਖੰਡਾਂ ਤੋਂ ਛੁਡਾ ਕੇ ਕਰਤਾਰ ਦੇ ਨਾਮ ਦੇ ਸਿਮਰਨ ਨਾਲ ਮਨ ਜੋੜ ਆਪ ਕਰਾਚੀ ਪਹੁੰਚ ਗਏ। ਉਸ ਵੇਲੇ ਦਾ ਸਤਿਨਾਮ ਦਾ ਛਿੱਟਾ ਦਿਤਾ ਹੋਇਆ ਹੁਣ ਤਕ ਸਿੰਧੀ ਗੁਰੂ ਜੀ ਦੇ ਨਾਮ ਲੇਵਾ ਤੇ ਸ਼ਰਧਾਲੂ ਸਿਖ ਹਨ। ਗੁਰੂ ਨਾਨਕ ਜੀ ! ਗੁਰੂ ਨਾਨਕ ਜੀ ! ਓਹਨਾਂ ਦੇ ਰੋਮ ਰੋਮ ਵਿਚ ਰਚਿਆ ਹੋਇਆ ਹੈ। ਗੁਰਬਾਣੀ ਆਸਰੇ ਜੀਉਂਦੇ ਹਨ। ਸਾਰੇ ਸਿੰਧੀ ਲੋਕ ਗੁਰੂ ਘਰ ਦੇ ਅੰਨਨ ਸੇਵਕ ਹਨ। ਸਿੰਧ ਵਿਚ ਗੁਰੂ ਜੀ ਦੇ ਬਹੁਤੇ ਗੁਰਦੁਆਰੇ ਤੇ ਧਰਮਸ਼ਾਲਾ ਹਨ।

ਓਨੀਂ ਦਿਨੀਂ ਮਕੇ ਤੇ ਮਦੀਨੇ ਦਾ ਸਾਲਾਨਾ ਹੱਜ ਨੇੜੇ ਸੀ। ਹਿੰਦੁਸਤਾਨ ਦੇ ਮੁਸਲਮਾਨ ਹੱਜ ਕਰਨ ਵਾਸਤੇ ਜਾ ਰਹੇ ਸਨ। ਓਹਨਾਂ ਦੇ ਨਾਲ ਗੁਰੂ ਜੀ ਕਰਾਚੀ ਤੋਂ ਬੇੜੇ (ਜਹਾਜ਼) ਵਿਚ ਬੈਠੇ ਤੇ ਅਦਨ ਦੀ ਬੰਦਰਗਾਹ ਉਤੇ ਜਾ ਉਤਰੇ, ਜਿੰਨੇ ਦਿਨ ਜਹਾਜ਼ ਵਿਚ ਰਹੇ। ਓਹਨੇ ਦਿਨ ਹੀ ਸਤਿਨਾਮ ਤੇ ਨੇਕੀ ਦਾ ਪ੍ਰਚਾਰ ਕਰਦੇ ਰਹੇ। ਕਈਆਂ ਮੌਲਵੀਆਂ ਨਾਲ ਗਿਆਨ ਚਰਚਾ ਹੁੰਦੀ ਰਹੀ।

ਅਦਨ ਵਿਚ ਆਪ ਨੇ ਪ੍ਰਚਾਰ ਕੀਤਾ ਵਲੀ ਹਿੰਦ ਤੇ ਪੀਰ ਨਾਨਕ ਸ਼ਾਹ ਕਲੰਦਰ ਆਦਿਕ ਨਾਮਾਂ ਨਾਲ ਗੁਰੂ ਜੀ ਨੂੰ ਅਦਨ ਦੇ ਵਸਨੀਕ ਯਾਦ ਕਰਦੇ ਰਹੇ। ਅੰਗਰੇਜ਼ੀ ਰਾਜ ਵੇਲੇ ਜਦੋਂ ਸਿਖ ਪਲਟਨਾਂ ਅਦਨ ਵਿਚ ਗਈਆਂ ਤਾਂ ਗੁਰੂ ਜੀ ਦੇ ਯਾਦਗਾਰੀ ਅਸਥਾਨਾਂ ਉਪਰ ਗੁਰਦੁਆਰੇ ਬਣਾਏ। ਜਿਨ੍ਹਾਂ ਦੇ ਸੁਨਹਿਰੀ ਕਲਸ ਦੂਰ ਤੋਂ ਦਿਖਾਈ ਦੇਂਦੇ ਹਨ। ਧੁਰ ਪੂਰਬ ਤੇ ਪੂਰਬ ਦੇ ਯਾਤਰੂ ਜਦੋਂ ਪੱਛਮ ਨੂੰ ਜਾਂਦੇ ਹੋਏ ਅਦਨ ਵਿਚਦੀ ਲੰਘਦੇ ਹਨ ਤਾਂ ਗੁਰੂ ਨਾਨਕ ਜੀ ਓਹਨਾਂ ਨੂੰ ਜ਼ਰੂਰ ਯਾਦ ਆਉਂਦਾ ਹੈ। ਅਦਨ ਕਾਫਲਿਆਂ ਸੰਗ ਮਕੇ ਨੂੰ ਜਾਂਦੇ ਹਨ। ਮਾਰੂ ਥਲ ਦਾ ਰਸਤਾ ਪੈਦਲ ਕੀਤਾ ਸੀ। ਇਕ ਕਾਫਲੇ ਦੇ ਨਾਲ ਗੁਰੂ ਜੀ ਤੇ ਮਰਦਾਨਾ ਵੀ ਤੁਰ ਪਏ। ਰਸਤੇ ਤੇ ਵਾਯੂ ਮੰਡਲ ਅਸਚਰਜ ਸੀ ਹੇਠਾਂ ਰੇਤ ਉਪਰ ਅੱਗ ਵਰਸਾਉਂਦਾ ਸੂਰਜ ਸਵੇਰੇ, ਸ਼ਾਮ ਤੇ ਰਾਤ ਨੂੰ ਸਫਰ ਹੁੰਦਾ ਸੀ। ਜਦੋਂ ਹਨੇਰੀ ਆਉਂਦੀ ਸੀ ਤਾਂ ਰੇਤਾ ਹੀ ਰੇਤਾ ਹੋ ਜਾਂਦਾ ਸੀ। ਕਈ ਮਾੜੇ ਯਾਤਰੂ ਰੇਤ ਵਿਚ ਦਬੇ ਜਾਂਦੇ ਸਨ। ਮਰਦਾਨੇ ਨੇ ਜੰਗਲ, ਦਰਿਆ ਤੇ ਬਰਫਾਨੀ ਪਹਾੜ ਦੇਖੇ ਸਨ। ਸਿੰਧ ਤੇ ਮੁਲਤਾਨ ਦਾ ਰੇਤਾ ਦੇਖਿਆ ਸੀ, ਪਰ ਇਹ ਅਰਬ ਵਰਗਾ ਨਹੀਂ ਸੀ। ਮਰਦਾਨਾ ਤਾਂ ਰੇਤ ਦੇ ਪਹਾੜ ਦੇਖਕੇ ਕੰਬ ਗਿਆ ਪਰ ਗੁਰੂ ਜੀ ਦੀ ਰੱਬੀ ਸ਼ਕਤੀ ਉਸ ਦੇ ਨਾਲ ਸੀ, ਲਈ ਤਾਂ ਜਾਂਦੀ ਸੀ ਕਰਤਾਰ ਆਪ ਡਰ ਤੇ ਥਕੇਵਾਂ ਕਿਉਂ ?

ਗੁਰੂ ਜੀ ਦੇ ਨਾਲ ਇਕ ਸਿਆਣਾ ਹਾਜੀ ਚਲ ਪਿਆ। ਰਾਹ ਦੇ ਵਿਚ ਗਿਆਨ ਚਰਚਾ ਹੋਈ। ਚਰਚਾ ਵਿਚ ਹਾਜੀ ਨੂੰ ਪਤਾ ਲਗ ਗਿਆ ਕਿ ਮਕੇ ਨੂੰ ਜਾ ਰਿਹਾ ਉਹ ਦਾ ਸਾਥੀ ਹਿੰਦੂ ਹੈ। ਗੈਰ ਮੁਸਲਮਾਨ ਨੂੰ ਮੱਕੇ ਦਾ ਹਜ ਨਹੀਂ ਕਰਨ ਦਿਤਾ ਜਾਂਦਾ ਸੀ। ਹਾਜੀ ਇਸ ਗਲੋਂ ਵੀ ਹੈਰਾਨ ਸੀ ਕਿ ਸੂਰਜ ਦੀ ਰੋਸ਼ਨੀ ਵਿਚ ਜਦੋਂ ਉਹ ਤੁਰੇ ਜਾਂਦੇ ਸਨ ਤਾਂ ਤਿੰਨਾਂ ਗੁਰੂ ਜੀ, ਮਰਦਾਨਾ ਤੇ ਹਾਜੀ ਦੇ ਸਿਰ ਉਪਰ ਬੱਦਲੀ ਤੁਰੀ ਜਾਂਦੀ ਸੀ, ਜਦੋਂ ਕਿ ਹੋਰ ਕਿਤੇ ਅਸਮਾਨ ਉਤੇ ਬੱਦਲੀ ਨਹੀਂ। ਬਾਕੀ ਦੇ ਯਾਤਰੂਆਂ ਨੂੰ ਪਿਆਸ ਲਗਦੀ ਗੁਰੂ ਹੀ ਪਾਣੀ ਨਹੀਂ ਸਨ ਮੰਗਦੇ। ਜਦੋਂ ਮੱਕਾ ਦੇ ਮੰਜ਼ਲ ਰਹਿ ਗਿਆ ਤਾਂ ਉਹ ਹਾਜੀ ਗੁਰੂ ਜੀ ਨੂੰ ਕਹਿਣ ਲਗਾ, ਹੇ ਹਿੰਦੂ ਸੰਤ ! ਮੇਰੇ ਨਾਲ ਨਾ ਤੁਰ, ਜਾਂ ਅਗੇ ਤੁਰ ਜਾ ਪਿਛੇ। ਕਿਉਂਕਿ ਇਸਲਾਮ ਦੀ ਸ਼ਰ੍ਹਾ ਦਸਦੀ ਹੈ ਕਿ ਕਾਫਰ ਦੇ ਨਾਲ ਤੁਰਿਆਂ ਹਜ ਕਬੂਲ ਨਹੀਂ ਹੁੰਦਾ। ਨਾਲੇ ਅਰਬੀ ਲੋਕ ਸਮਝਣਗੇ ਕਿ ਸ਼ਾਇਦ ਮੈਂ ਹੀ

ਆਪ ਨੂੰ ਸਾਥ ਲਿਆਇਆ ਹਾਂ ਉਹ ਮੈਨੂੰ ਮਾਰਨਗੇ। ਇਹ ਮੇਰੇ ਉਤੇ ਮੇਹਰਬਾਨੀ ਕਰੋ।

ਚੰਗਾ ਸ਼ਾਹ ਸ਼ਰਫ (ਹਾਜੀ ਦਾ ਨਾਮ) ਅਸੀਂ ਪਿਛੇ ਪਿਛੇ ਤੁਰੇ ਆਉਂਦੇ ਹਾਂ। ਤੈਨੂੰ ਤੰਗ ਕਰਨਾ ਨਹੀਂ ਚਾਹੁੰਦੇ, ਪ੍ਰੇਮ ਦਾ ਸੌਦਾ ਸੀ ਜਿੰਨਾ ਚਿਰ ਨਿਭ ਗਿਆ, ਉੱਨਾ ਹੀ ਕਾਫੀ ਹੈ। ਗੁਰੂ ਜੀ ਨੇ ਉਤਰ ਦਿਤਾ।

ਦੋ ਕਦਮਾਂ ਤੁਰ ਕੇ ਸ਼ਾਹ ਸ਼ਰਫ ਨੇ ਜਦੋਂ ਪਿਛੇ ਦੇਖਿਆ ਤਾਂ ਗੁਰੂ ਜੀ ਕਿਤੇ ਨਜ਼ਰ ਨਾ ਪਏ। ਉਹ ਬਹੁਤ ਹੈਰਾਨ ਹੋਇਆ ਕਿ ਐਨੀ ਛੇਤੀ ਗੁਰੂ ਜੀ ਕਿਧਰ ਚਲੇ ਗਏ। ਜਾਂ ਉਸ ਨੇ ਅਗੇ ਨਿਗਾਹ ਮਾਰੀ ਤਾਂ ਅਗੇ ਵੀ ਕੋਈ ਪੁਰਸ਼ ਉਨ੍ਹਾਂ ਵਰਗਾ ਨਹੀਂ ਸੀ ਜਾ ਰਿਹਾ। ਹਾਂ ਅਸਮਾਨ ਉਤੇ ਬੱਦਲੀ ਤੁਰੀ ਜਾਂਦੀ ਨਜ਼ਰ ਜ਼ਰੂਰ ਆ ਰਹੀ ਸੀ ਹਾਜੀ ਡੌਰ ਭੌਰਾ ਹੋਯਾ ਏਧਰ ਓਧਰ ਅਖਾਂ ਪਾੜ ਪਾੜ ਕੇ ਮਾਰੂ ਥਲ ਵਿਚੋਂ ਸਾਥੀਆਂ ਨੂੰ ਲਭ ਰਿਹਾ ਸੀ ਕਿ ਅਸਮਾਨੋਂ ਗੈਬਵੀ ਆਵਾਜ਼ ਆਈ, ਹੈਰਾਨ ਨਾਂ ਹੋ ਸ਼ਾਹ ਸ਼ਰਫ, ਤੇਰੇ ਨਾਲ ਆਪ ਖੁਦਾ ਤੁਰਿਆ ਜਾਂਦਾ ਸੀ, ਤੂੰ ਭੁਲ ਕੀਤੀ ਜੋ ਉਸ ਨੂੰ ਹਿੰਦੂ ਸਮਝ ਕੇ ਅਗੇ ਪਿਛੇ ਚਲਣ ਲਈ ਆਖਿਆ, ਉਹ ਅਗੇ ਚਲਿਆ ਗਿਆ ਹੈ, ਤੁਰਿਆ ਚਲ। ਹੈਂ ਖੁਦਾ ਮੇਰੇ ਨਾਲ ! ਹਿੰਦੂ ਪੀਰ ਦੀ ਸੂਰਤ ਵਿਚ ਖੁਦਾ ! ਇਉਂ ਜ਼ਬਾਨੋਂ ਆਖਦਾ ਹੋਇਆ ਸ਼ਾਹ ਸ਼ਰਫ ਅਗੇ ਨੂੰ ਨਸ ਉਠਿਆ ਉਹ ਬੱਦਲੀ ਦੀ ਛਾਂ ਹੇਠਾਂ ਤੁਰਨਾ ਚਾਹੁੰਦਾ ਸੀ, ਜਿੰਨੀ ਉਹ ਤੁਰਨ ਦੀ ਕਾਹਲ ਕਰਦਾ, ਬੱਦਲੀ ਦੀ ਛਾਂ ਉਨੀ ਅਗੇ ਤੁਰ ਜਾਂਦੀ। ਬਹੁਤੀ ਧੁਪ ਗਰਮ ਹੋ ਗਈ। ਰੇਤਾ ਤਪ ਗਿਆ ਕਾਫਲੇ ਛਾਂ ਹੇਠ ਰੁਕ ਗਏ ਪਰ ਸ਼ਾਹ ਸ਼ਰਫ ਨਹੀਂ ਰੁਕਿਆ।

ਮੇਰੇ ਖੁਦਾ ਮੈ ਆਇਆ ਮੈਨੂੰ ਛੱਡ ਕੇ ਨਾ ਜਾਵੋ। ਮੈਂ ਅਇਆ ਆਖਦਾ ਹੋਯਾ ਉਸੇ ਤਰ੍ਹਾਂ ਤੁਰਿਆ ਤੇ ਨਸਿਆ ਗਿਆ ਜਿਵੇਂ ਕਦੀ ਪੁਨੂੰ ਪੁਨੂੰ ਪੁਕਾਰਦੀ ਹੋਈ ਸੱਸੀ ਮਾਰੂਥਲ ਨੂੰ ਚੀਰਦੀ ਜਾਂਦੀ ਸੀ। ਸ਼ਾਸ਼ਰਫ ਦੇ ਪੈਰੀਂ ਜੁਤੀ ਵੀ ਨਾ ਰਹੀ, ਪੈਰੀਂ ਛਾਲੇ ਪੈ ਗਏ, ਸਾਹ ਚੜ੍ਹ ਗਿਆ, ਬੁਲ੍ਹ ਸੁਕ ਗਏ, ਥਕੇਵੇਂ ਨਾਲ ਲੱਤਾਂ ਚੂਰ ਹੋ ਗਈਆਂ, ਗਰਮੀ ਦੇ ਬਲ ਨਾਲ ਰੇਤਾ ਹਨ੍ਹੇਰੀ ਬਣਕੇ ਉਡਣ ਲਗਾ ਪਰ ਸ਼ਾਹ ਸ਼ਰਫ ਨਹੀਂ ਰੁਕਿਆ ਉਹ ਖੁਦਾ (ਗੁਰੂ ਨਾਨਕ ਜੀ) ਨੂੰ ਮਿਲਣਾ ਚਾਹੁੰਦਾ ਸੀ ਅਧ ਮੀਲ ਤੇ ਜਾ ਕੇ ਗਰਮੀ ਵਿਚ ਡਿੱਗ ਪਿਆ। ਡਿਗਦੇ ਸਾਰ ਓਹਦੇ ਮੂੰਹੋਂ ਨਿਕਲਿਆ ਹੇ ਖੁਦਾ ! ਖੁਦਾ ਸ਼ਬਦ ਕਹਿਣ ਦੀ ਢਿਲ ਸੀ ਕਿ

ਉਹਦੇ ਚੇਹਰੇ ਉਪਰ ਬਦਲੀ ਦੀ ਛਾਂ ਹੋ ਗਈ ਜਾਂ ਹਾਜੀ ਸ਼ਾਹ ਸ਼ਰਫ ਨੇ ਅੱਖਾਂ ਪੁਟ ਕੇ ਦੇਖਿਆ ਤਾਂ ਗੁਰੂ ਨਾਨਕ ਜੀ ਮਰਦਾਨਾ ਉਹਦੇ ਕੋਲ ਖਲੋਤੇ ਸਨ। ਹਾਜੀ ਸ਼ਾਹ ਸ਼ਰਫ ਉਠ ਕੇ ਬੈਠ ਗਿਆ ਉਸ ਨੇ ਗੁਰੂ ਜੀ ਦੇ ਚਰਨ ਫੜ ਲਏ। ਆਪਣੀ ਭੁਲ ਦੀ ਖਿਮਾਂ ਮੰਗੀ।

ਗੁਰੂ ਜੀ ਨੇ ਉਸ ਨੂੰ ਨਿਹਾਲ ਕੀਤਾ ਉਸ ਦੀ ਤਰੇਹ ਮੱਠੀ ਕੀਤੀ ਗਰਮੀ ਦੂਰ ਕੀਤੀ ਤੇ ਪ੍ਰੇਮ ਦੀ ਉਂਗਲੀ ਲਾ ਕੇ ਮੱਕੇ ਨੂੰ ਨਾਲ ਲੈ ਤੁਰੇ। ਗੁਰੂ ਜੀ ਦੇ ਨਾਲ ਤੁਰਿਆਂ ਜਾਂਦਿਆਂ ਸ਼ਾਹ ਸ਼ਰਫ ਨੂੰ ਇੰਵ ਪ੍ਰਤੀਤ ਹੁੰਦਾ ਸੀ ਜਿਵੇਂ ਉਹ ਖੁਦਾ ਦੇ ਨਾਲ ਆਦਮ ਤੇ ਸਵਰਗ ਬਾਗ ਵਿਚ ਤੁਰਿਆ ਜਾਂਦਾ ਹੈ। ਗਰਮੀ ਰੇਤ ਤੇ ਤਤੀ ਹਵਾ ਉਸ ਨੂੰ ਸਤਾਉਣੋਂ ਹਟ ਗਈ ਸੀ ਹਰ ਪਾਸੇ ਹਰਿਆਵਲ ਹੀ ਹਰਿਆਵਲ ਪ੍ਰਤੀਤ ਹੁੰਦੀ ਸੀ ਉਹਦਾ ਹੱਜ ਕਬੂਲ ਹੋ ਹਿਆ ਸੀ ਉਹ ਗੁਰੂ ਜੀ ਦੀ ਮਹਿਮਾ ਕਰਨ ਲਗਾ ਸੀ ਦੂਸਰੇ ਕਾਫਲੇ ਦੇ ਨਾਲੋਂ ਉਹ ਮੱਕੇ ਸ਼ਹਿਰ ਵਿਚ ਪਹਿਲਾਂ ਪਹੁੰਚ ਗਏ। ਮੱਕੇ ਸ਼ਹਿਰ ਪਹੁੰਚ ਕੇ ਹਾਜੀ (ਯਾਤਰੂ ਵੱਡੀਆਂ ਵੱਡੀਆਂ ਮਸੀਤਾਂ ਵਿਚ ਰਹਿੰਦੇ ਹਨ, ਇਕ ਮਸੀਤ ਮੱਕੇ ਦੇ ਉਸ ਮੰਦਰ ਕੋਲ ਹੈ ਜਿਸ ਮੰਦਰ ਦੀ ਯਾਤਰਾ ਕੀਤੀ ਜਾਂਦੀ ਹੈ ਜਾਂ ਜਿਸ ਨੂੰ ਮੱਕਾ ਸ਼ਰੀਫ ਕਿਹਾ ਜਾਂਦਾ ਹੈ ਮੱਕਾ ਅਰਬ ਦਾ ਵਿਪਾਰਕ ਤੇ ਮੁਸਲਮਾਨ ਦੁਨੀਆਂ ਦਾ ਧਾਰਮਿਕ ਸ਼ਹਿਰ ਹੈ ਏਥੇ ਇਕ ਵਡੀ ਮਸੀਤ ਹੈ ਜਿਸ ਨੂੰ ਕਾਅਬਾ ਕਿਹਾ ਜਾਂਦਾ ਹੈ ਤੇ ਹੱਜ ਕੀਤਾ ਜਾਂਦਾ ਹੈ। ਕਾਅਬੇ ਵਿਚ ਇਕ ਸੰਗੇ ਅਸਮਦ ਹੈ ਅੱਖਾਂ ਬੰਨ੍ਹ ਕੇ ਉਸ ਨੂੰ ਯਾਤਰੂ ਹੱਥ ਲਾ ਕੇ ਪਾਕ ਹੁੰਦੇ ਹਨ। ਇਹ ਕਾਅਬੇ ਦੀ ਮਸੀਤ ਨੂੰ ਹਜਰਤ ਮੁਹੰਮਦ ਸਾਹਿਬ ਨੇ ਨਹੀਂ ਬਣਾਇਆ। ਇਹ ਹਜਰਤ ਸ਼ਾਹਿਬ ਤੋਂ ਕਈ ਸਾਲ ਪਹਿਲਾਂ ਦੀ ਬਣੀ ਹੋਈ ਹੈ। ਇਹ ਯਹੂਦੀ ਮੰਦਰ ਸੀ ਹਜਰਤ ਮੁਹੰਮਦ ਸਾਹਿਬ ਦੇ ਲੜਕੇ ਨੇ ਇਸ ਨੂੰ ਫਤਹ ਕੀਤਾ ਤੇ ਇਸ ਦੀਆਂ ਧਾਰਮਿਕ ਰਸਮਾਂ ਵਿਚ ਅਦਲਾ ਬਦਲੀ ਕੀਤੀ ਸੀ। ਗੁਰੂ ਜੀ ਕਾਅਬੇ ਵਾਲੀ ਮਸੀਤ ਵਿਚ ਜਾ ਬੈਠੇ। ਕਿਸੇ ਨੇ ਆਪ ਨੂੰ ਨਹੀਂ ਪਛਾਣਿਆਂ ਕਿ ਉਹ ਹਿੰਦੂ ਹਨ ਜਾਂ ਮੁਸਲਮਾਨ।

ਜਦੋਂ ਰਾਤ ਪਈ ਤਾਂ ਚੋਜੀ ਪ੍ਰੀਤਮ ਨੇ ਨਿਰਾਲਾ ਖੇਲ ਕੀਤਾ। ਕਾਅਬੇ ਦੇ ਮੇਰਾਬ ਵਲ ਪੈਰ ਕਰਕੇ ਸੌਂ ਗਏ। ਲੰਮੇਰਾ ਪੰਧ ਕੀਤਾ ਹੋਇਆ ਸੀ, ਰਾਤ ਨੂੰ ਠੰਡੀ ਠੰਡੀ ਹਵਾ ਦੇ ਝੋਕੇ ਆਏ ਤੇ ਦਾਤੇ ਨੂੰ ਨੀਂਦ ਦੀ ਦੁਨੀਆਂ ਵਿਚ ਲੈ ਗਏ। ਸਹਿਜ ਸੁਭਾ ਹੀ ਗੁਰੂ ਜੀ ਦੇ ਪੈਰ ਓਧਰ ਹੋ ਗਏ ਜਿਧਰ ਕਾਅਬਾ ਸੀ।

ਰਾਤ ਦਾ ਕਿਸੇ ਖਿਆਲ ਨਾ ਕੀਤਾ ਕਿਉਂਕਿ ਸਾਰੇ ਯਾਤਰੂ ਸ਼ਰੂ ਥਲ ਦੇ ਪੰਥ ਨਾਲ ਚੂਰ ਹੋਏ ਘੂਕ ਸੁਤੇ ਰਹੇ ਪਰ ਜਦੋਂ ਤੜਕਾ ਹੋਇਆ ਤਾਂ ਜੀਵਨ ਨਾਮ ਦਾ ਮੁਲਾਂ ਮਸੀਤ ਦੀ ਸਫਾਈ ਕਰਨ ਆਇਆ। ਉਸ ਨੇ ਦੇਖਿਆ 'ਜੋ ਨਵਾਂ ਹਾਜੀ ਦਰਵੇਸ਼ ਆਇਆ ਹੈ " ਸੋ ਬੇਤਹਰ ਕਿਬਲੇ ਵਲ ਲੱਤਾਂ ਕਰ ਸੁਤਾ ਹੈ। ਤਾਂ ਜੀਵਨ ਮਨ ਵਿਚ ਗੁਸਾ ਖਾਧਾ ਜੋ ਇਹ ਮੋਮਨ ਹੈ ਕਿ ਮੁਨਫਕ ਹੈ ਜੋ ਖੁਦਾਇ ਦੇ ਘਰ ਵਲ ਪੈਰ ਕਰ ਸੁਤਾ ਹੈ (ਜਨਮਸਾਖੀ) ਜੀਵਨ ਨੂੰ ਕ੍ਰੋਧ ਆ ਗਿਆ ਉਸ ਨੇ ਗੁਰੂ ਮਹਾਰਾਜ ਦੀਆਂ ਮੌਰਾਂ ਵਿਚ ਲੱਤ ਕਢ ਮਾਰੀ। ਗੁਰੂ ਜੀ ਜਾਗ ਪਏ ਤੇ ਪੁਛਿਆ—ਕਿਉਂ ਭਾਈ ! ਕੀ ਮਾਮਲਾ ਹੈ ਲੱਤ ਕਿਉਂ ਮਾਰੀ ਹੈ ? ਤਾਂ ਜੀਵਨ ਨੇ ਗੁਸੇ ਨਾਲ ਆਖਿਆ—ਤੈਨੂੰ ਪਤਾ ਨਹੀਂ ਤੂੰ ਕਿਬਲੇ ਵਲ ਲੱਤਾਂ ਕਰਕੇ ਸੁਤਾ ਹੈਂ ? ਇਹ ਖੁਦਾ ਦਾ ਘਰ ਹੈ। ਖੁਦਾ ਦੇ ਘਰ ਦੀ ਇਜੱਤ ਕੀਤੀ ਜਾਂਦੀ ਹੈ, ਨਿਰਾਦਰੀ ਨਹੀਂ, ਕੇਹੜੇ ਦੇਸੋਂ ਆਇਆ ਹੈਂ, ਕੈਸਾ ਦਰਵੇਸ਼ ਹੈਂ ?

ਕੌੜੇ ਬਚਨ ਸੁਣ ਕੇ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਕ੍ਰੋਧ ਨਹੀਂ ਕੀਤਾ ਸਗੋਂ ਪ੍ਰੇਮ ਨਾਲ ਮਿਠੇ ਬਚਨਾਂ ਵਿਚ ਉਹਨਾਂ ਉਤਰ ਦਿਤਾ—ਹੇ ਪੁਰਸ਼ਾ ! ਅਸਾਂ ਨੂੰ ਪਤਾ ਨਹੀਂ ਜਿਧਰ ਕਿਬਲਾ ਨਹੀਂ ਓਧਰ ਪੈਰ ਕਰ ਦੇਹ ਜੇ ਅਸਾਂ ਭੁਲ ਕੀਤੀ ਹੈ ਉਸ ਦੀ ਅਸਾਂ ਨੂੰ ਖਿਮਾਂ ਬਖਸ਼ੋ ! ਜੀਵਨ ਕੱਪੜਿਆਂ ਤੋਂ ਬਾਹਰ ਸੀ ਜਦੋਂ ਉਸ ਨੇ ਇਹ ਬਚਨ ਸੁਣੇ ਤਾਂ ਅਣ ਸੋਚੇ ਕ੍ਰੋਧ ਦੇ ਵਸ ਹੋ ਕੇ ਗੁਰੂ ਜੀ ਦੇ ਦੋਵੇਂ ਪੈਰ ਫੜੇ ਤੇ ਸਾਰੇ ਬਲ ਨਾਲ ਘਸੀਟ ਕੇ ਦੂਸਰੇ ਪਾਸੇ ਕੀਤੇ। 'ਟੰਗੋਂ ਪਕੜ ਘਸੀਟਿਆ ਫਿਰਿਆ ਮੱਕਾ ਕਲਾ ਦਿਖਾਈ।' ਪੈਰ ਹੇਠਾਂ ਫਰਸ਼ ਨਾਲ ਸੁਟ ਕੇ ਕਹਿਣ ਲਗਾ 'ਏਥੇ ਪਿਆ ਰਹੋ।'

ਉਸਦੇ ਇਹ ਬਚਨ ਕਹਿਣ ਉਤੇ ਖੁਦਾ ਕ੍ਰੋਧ ਵਿਚ ਆ ਗਿਆ। ਕਰਤਾਰ ਨੇ ਬਾਬੇ ਨਾਨਕ ਜੀ ਨੂੰ ਵਡਿਆਈ ਬਖਸ਼ਣੀ ਸੀ, ਉਸ ਵੇਲੇ ਬਿਜਲੀ ਕੜਕਣ ਵਾਂਗ ਇਕ ਭਿਆਨਕ ਅਵਾਜ਼ ਉਤਪੰਨ ਹੋਈ, ਉਸ ਅਵਾਜ਼ ਨੂੰ ਸੁਣ ਕੇ ਮੱਕੇ ਦੇ ਸਾਰੇ ਸ਼ਹਿਰੀ ਡਰ ਗਏ। ਜੋ ਸੁਤੇ ਸੀ ਓਹਨਾਂ ਦੀ ਨੀਂਦ ਖੁਲ੍ਹ ਗਈ। ਕਾਅਬੇ ਦੀ ਮਸੀਤ ਇਸ ਤਰ੍ਹਾਂ ਹਿਲੀ ਤੇ ਕੰਬੀ ਜਿਵੇਂ ਭੁਚਾਲ ਦੇ ਆਉਣ ਤੇ ਵਡੇ ਵਡੇ ਪਰਬਤ ਤੇ ਵੈਸ਼ਾਲ ਮਹੱਲ ਹਿਲਦੇ ਹਨ। ਕਈਆਂ ਨੇ ਸਮਝਿਆ ਜ਼ਰੂਰ ਭੁਚਾਲ ਆਇਆ ਹੈ। ਧਰਤੀ ਗਰਕ ਹੋਣ ਵਾਸਤੇ ਆਪਣੇ ਪੈਰਾਂ ਤੋਂ ਹਿਲ

ਖਲੋਤੀ ਹੈ। ਗੁਰੂ ਨਾਨਕ ਦੇਵ ਜੀ ਦੀ ਨਿਰਾਦਰੀ ਕਰਨ ਵਾਲਾ ਭੁਲਣ ਪੁਰਸ਼ ਜੀਵਨ ਧੌਣ ਪਰਨੇ ਡਿੱਗਾ। ਜਦੋਂ ਉਸ ਨੂੰ ਹੋਸ਼ ਆਈ, ਉਠ ਦੇ ਦੇਖਿਆ ਤਾਂ ਹੈਰਾਨ ਹੋਇਆ। ਜਿਧਰ ਉਸ ਨੇ ਗੁਰੂ ਜੀ ਦੇ ਆਪ ਪੈਰ ਕੀਤੇ ਸੀ, ਓਧਰੇ ਹੀ ਕਾਅਬਾ ਫਿਰ ਗਿਆ? ਇਹ ਕੀ ਕੌਤਕ ਹੋਇਆ?

ਉਹ ਹੈਰਾਨੀ ਨਾਲ ਸ਼ੁਦਾਈ ਜਿਹਾ ਹੋ ਕੇ ਵੱਡੇ ਕਾਜ਼ੀ ਰੁਕਨਦੀਨ ਵਲ ਦੌੜ ਗਿਆ। ਉਸ ਨੂੰ ਜਾ ਕੇ ਆਖਣ ਲਗਾ—ਛੇਤੀ ਚਲੋ ! ਕਿਬਲਾ ਫਿਰ ਗਿਆ। ਇਕ ਦਰਵੇਸ਼ ਆਇਆ ਉਹ ਕੋਈ ਕਰਾਮਾਤੀ ਹੈ। ਨਾਲ ਹੀ ਸਾਰੀ ਕਹਾਣੀ ਸੁਣਾ ਦਿਤੀ। ਰੁਕਨਦੀਨ ਨੂੰ ਉਜ਼ੂ ਕਰਨਾ ਵੀ ਭੁਲ ਗਿਆ। ਬਿਜਲੀ ਵਰਗੀ ਗੜ ਗੜਹਟ ਤਾਂ ਉਹ ਪਹਿਲਾਂ ਸੁਣ ਚੁਕਾ ਸੀ। ਨੱਸਾ ਨੱਸਾ ਕਾਅਬੇ ਕੋਲ ਆ ਪੁਜਾ। ਸੱਚ-ਮੁਚ ਦੇਖਦਾ ਕੀ ਹੈ ਕਿ ਕਾਅਬੇ ਦਾ ਮੂੰਹ ਦੂਸਰੀ ਦਿਸ਼ਾ ਵਲ ਹੈ ਪਰ ਬਾਬਾ ਨਾਨਕ ਜੀ ਤੇ ਮਰਦਾਨਾ ਖਲੋਤੇ ਹੋਏ ਉਹ ਦੇ ਵਲ ਮੂੰਹ ਕਰ ਕੇ ਆਪਣੀ ਬੋਲੀ ਵਿਚ ਸ਼ਬਦ ਗਾ ਰਹੇ ਸਨ ਰੁਕਨਦੀਨ ਖਲੋ ਕੇ ਸੁਣ ਦਾ ਰਿਹਾ—

*ਨਉ ਸਤ ਚਉਦਹ ਤੀਨਿ ਚਾਰਿ ਕਰਿ ਮਹਲਤਿ ਚਾਰਿ ਬਹਾਲੀ॥ ਚਾਰੇ ਦੀਵੇ ਚਹੁ ਹਥਿ ਦੀਏ ਏਕਾ ਏਕਾ ਵਾਰੀ॥੧॥ ਮਿਹਰਵਾਨ ਮਧੁਸੂਦਨ ਮਾਧੌ ਐਸੀ ਸਕਤਿ ਤੁਮ੍ਾਰੀ॥੧॥ਰਹਾਉ॥ ਘਰਿ ਘਰਿ ਲਸਕਰੁ ਪਾਵਕੁ ਤੇਰਾ ਧਰਮੁ ਕਰੇ ਸਿਕਦਾਰੀ॥ ਧਰਤੀ ਦੇਗ ਮਿਲੈ ਇਕ ਵੇਰਾ ਭਾਗੁ ਤੇਰਾ ਭੰਡਾਰੀ॥੨॥ ਨਾ ਸਾਬੂਰੁ ਹੋਵੈ ਫਿਰਿ ਮੰਗੈ ਨਾਰਦੁ ਕਰੇ ਖੁਆਰੀ॥ ਲਬੁ ਅਧੇਰਾ ਬੰਦੀਖਾਨਾ ਅਉਗਣ ਪੈਰਿ ਲੁਹਾਰੀ॥੩॥ ਪੂੰਜੀ ਮਾਰ ਪਵੈ ਨਿਤ ਮੁਦਗਰ ਪਾਪੁ ਕਰੇ ਕੁੋਟਵਾਰੀ॥ ਭਾਵੈ ਚੰਗਾ ਭਾਵੈ ਮੰਦਾ ਜੈਸੀ ਨਦਰਿ ਤੁਮ੍ਾਰੀ॥੪॥ ਆਦਿ ਪੁਰਖ ਕਉ ਅਲਹੁ ਕਹੀਐ ਸੇਖਾਂ ਆਈ ਵਾਰੀ॥ ਦੇਵਲ ਦੇਵਤਿਆ ਕਰੁ ਲਾਗਾ ਐਸੀ ਕੀਰਤਿ ਚਾਲੀ॥੫॥ ਕੂਜਾ ਬਾਂਗ ਨਿਵਾਜ ਮੁਸਲਾ ਨੀਲ ਰੂਪ ਬਨਵਾਰੀ॥ ਘਰਿ ਘਰਿ ਮੀਆ ਸਭਨਾਂ ਜੀਆਂ ਬੋਲੀ ਅਵਰ ਤੁਮਾਰੀ॥੬॥ ਜੇ ਤੂ ਮੀਰ ਮਹੀਪਤਿ ਸਾਹਿਬੁ ਕੁਦਰਤਿ ਕਉਣ ਹਮਾਰੀ॥ ਚਾਰੇ ਕੁੰਟ ਸਲਾਮੁ ਕਰਹਿਗੇ ਘਰਿ ਘਰਿ ਸਿਫਤਿ ਤੁਮ੍ਾਰੀ॥੭॥ ਤੀਰਥ ਸਿੰਮ੍ਰਿਤਿ ਪੁੰਨ ਦਾਨ ਕਿਛੁ ਲਾਹਾ ਮਿਲੈ ਦਿਹਾੜੀ॥ ਨਾਨਕ ਨਾਮੁ ਮਿਲੈ ਵਡਿਆਈ ਮੇਕਾ ਘੜੀ ਸਮ੍ਾਲੀ॥੮॥੧॥੮॥*

*(ਬਸੰਤੁ ਹਿੰਡੋਲੁ ਮ: ੧, ਪੰਨਾ ੧੧੯੦)*

ਜੀਵਨ, ਰੁਕਨਦੀਨ ਤੇ ਹੋਰ ਹਾਜੀਆਂ ਨੂੰ ਕੱਖ ਸਮਝ ਨਾ ਲਗੀ ਕਿ ਗੁਰੂ ਜੀ ਨੇ ਪਰਮੇਸ਼ਰ ਦੀ ਉਸਤਤ ਕਿਵੇਂ ਕੀਤੀ ਹੈ ਉਹ ਬਹੁਤ ਪਰੇਸਾਨ ਸਨ। ਉਹਨਾਂ ਨੇ ਅਰਬੀ ਤੇ ਹਿੰਦੁਸਤਾਨੀ ਜ਼ਬਾਨ ਵਿਚ ਪੁਛਣ ਦਾ ਯਤਨ ਕੀਤਾ ਕਿ ਤੁਸੀਂ ਕੌਣ ਜੇ ਤੇ ਇਹ ਕਲਾਮ ਜੋ ਤੁਸਾਂ ਪੜ੍ਹੀ ਕੀ ਹੈ?

ਗੁਰੂ ਜੀ ਨੇ ਝੂਠ ਨਹੀਂ ਬੋਲਿਆ ਸੱਚੋ ਸਚ ਦਸਿਆ ਕਿ ਉਹ ਕਰਤਾਰ ਦੇ ਸੇਵਕ ਹਨ। ਹਿੰਦੁਸਤਾਨ ਵਿਚੋਂ ਆਏ ਨੇ। ਜੋ ਉਹਨਾਂ ਕਲਾਮ ਉਚਾਰੀ ਹੈ ਉਹ ਖ਼ੁਦਾ (ਪਰਮੇਸ਼ਵਰ ਦੀ ਸਿਫਤ ਹੈ ਕਿ ਉਹ ਘਰ ਘਰ ਵਸਦਾ। ਚਾਰੇ ਪਾਸੇ ਤੇ ਚਾਰੇ ਜੁਗਾਂ ਵਿਚ ਸੀ। ਲੋਕ ਭਰਮੀ ਤੇ ਭੁਲੇ ਹੋਏ ਹਨ। ਉਹ ਖ਼ੁਦਾ ਨੂੰ ਕੈਦ ਕਰਨਾ ਚਾਹੁੰਦੇ ਹਨ। ਬਾਬਾ ਆਦਮ ਤੇ ਮਹਾਂਦੇਵ ਇਕੋ ਸਨ ਪਾਰਬਤੀ ਤੇ ਮਾਤਾ ਹਵਾ ਵਿਚ ਕੋਈ ਫਰਕ ਨਹੀਂ ਸੀ, ਇਹ ਕਾਅਬਾ ਪ੍ਰਾਚੀਨ ਮੰਦਰ ਹੈ। ਹੁਣ ਮੁਸਲਮਾਨਾਂ ਦਾ ਕਬਜ਼ਾ ਹੈ, ਇਹ ਹੋਰ ਧਰਮ ਦੇ ਮਨੁਖਾਂ ਨੂੰ ਦਰਸ਼ਨ ਨਹੀਂ ਕਰਨ ਦੇਂਦੇ ਧੱਕਾ ਕਰਦੇ ਹਨ ਗੁਰੂ ਜੀ ਦੇ ਐਸੇ ਉੱਤਮ ਤੇ ਇਸਲਾਮ ਦੀਆਂ ਪ੍ਰਚਲਤ ਰਸਮਾਂ ਦੇ ਵਿਰੁਧ ਅਨੁਭਵ ਕਰਕੇ ਰੁਕਨਦੀਨ ਨੇ ਹੋਰ ਅਰਬੀ ਆਲਮ ਵੀ ਸੱਦ ਲਏ ਆਪ ਵੀ ਚੰਗਾ ਵਿਦਵਾਨ ਸੀ, ਕੁਰਾਨ ਸ਼ਰੀਫ ਜ਼ਬਾਨੀ ਚੇਤੇ ਕੀਤਾ ਹੋਇਆ ਸੀ, ਉਹ ਗੁਰੂ ਜੀ ਨਾਲ ਗੋਸ਼ਟ ਕਰਨ ਲਗ ਪਏ। ਗੁਰੂ ਜੀ ਨੇ ਤਿੰਨ ਕੁੰਟਾਂ ਦੀ ਯਾਤਰਾ ਕੀਤੀ ਹੋਈ ਸੀ ਚੌਥੀ ਕੁੰਟ (ਇਸ਼ਾ ਵਲ ਆਏ ਸਨ ਗਿਆਨ ਚਰਚਾ ਕਰਨੇ ਵਾਸਤੇ ਸਦਾ ਤਿਆਰ ਰਹਿੰਦੇ ਸਨ। ਗੁਰੂ ਜੀ ਨੇ ਬਚਨ ਬਿਲਾਸ ਕਰਨੇ ਮੰਨ ਲਏ, ਇਕ ਥਾਂ ਬੈਠ ਗਏ ਤੇ ਗਿਆਨ ਚਰਚਾ ਹੋਣ ਲਗੀ। ਭਾਈ ਗੁਰਦਾਸ ਜੀ ਲਿਖਦੇ ਹਨ—

*ਪੁਛਨਿ ਗਲ ਈਮਾਨ ਦੀ ਕਾਜੀ ਮੁਲਾਂ ਇਕਠੇ ਹੋਈ।*
*ਵਡਾ ਸਾਂਗ ਵਰਤਾਇਆ, ਲਖ, ਨ ਸਕੈ ਕੁਦਰਤਿ ਕੋਈ।*
*ਪੁਛਨਿ ਫੋਲਿ ਕਿਤਾਬ ਨੋ, ਹਿੰਦੂ ਵਡਾ ਕਿ ਮੁਸਲਮਾਨੋਈ?*
*ਬਾਬਾ ਆਖੇ ਹਾਜੀਆ, ਸੁਭਿ ਅਮਲਾ ਬਾਝਹੁ ਦੋਨੋ ਰੋਈ।*
*ਹਿੰਦੂ ਮੁਸਲਮਾਨ ਦੁਇ, ਦਰਗਹ ਅੰਦਰਿ ਲਹਨਿ ਨ ਢੋਈ।*
*ਕਚਾ ਰੰਗੁ ਕੁਸੰਭ ਦਾ ਪਾਣੀ ਧੋਤੈ ਥਿਰੁ ਨ ਰਹੋਈ।*
*ਕਰਨਿ ਬਖੀਲੀ ਆਪਿ ਵਿਚਿ, ਰਾਮ ਰਹੀਮ ਕਥਾਇ ਖਲੋਈ।*
*ਰਾਹਿ ਸੈਤਾਨੀ, ਦੁਨੀਆ ਗੋਈ॥੩੩॥* (ਵਾਰ ੧)

ਰੁਕਨਦੀਨ ਨੇ ਗੁਰੂ ਜੀ ਦੀ ਪੁਸਤਕ (ਕਿਤਾਬ) ਨੂੰ ਖੋਲ੍ਹ ਕੇ ਦੇਖਿਆ ਤੇ ਪੁਛਿਆ ਇਸ ਕਿਤਾਬ ਵਿਚ ਕੀ ਹੈ?

ਗੁਰੂ ਜੀ ਨੇ ਉਤਰ ਦਿਤਾ—ਖੁਦਾ ਦੀ ਉਸਤਤ, ਉਸ ਦੀ ਕਿਰਤ ਦੇ ਭੇਤ ਤੇ ਮਨੁਖ ਨੂੰ ਕੀ ਕਰਨਾ ਚਾਹੀਦਾ ਹੈ ਆਦਿਕ ਸ਼ੁਭ ਸਿਧਾਂਤ ਲਿਖੇ ਹਨ।

ਰੁਕਨਦੀਨ—ਇਹ ਤਾਂ ਦੱਸੋ, ਵਡਾ ਹਿੰਦੂ ਹੈ ਕਿ ਮੁਸਲਮਾਨ?

ਗੁਰੂ ਜੀ—ਹਾਜੀ ਸਾਹਿਬ! ਜਿਥੋਂ ਤਕ ਧਰਮ ਤੇ ਮਨੁਖ ਦੇ ਜਿਸਮ ਦਾ ਸੁਆਲ ਹੈ ਉਥੋਂ ਤਕ ਥੋੜ੍ਹਾ ਬਹੁਤਾ ਫਰਕ ਨਜ਼ਰ ਆਉਂਦਾ ਹੈ। ਕਿਸੇ ਦਾ ਰੰਗ ਗੋਰਾ ਕਿਸੇ ਦਾ ਕਾਲਾ ਕਿਸੇ ਦੀ ਬੋਲੀ ਹੋਰ। ਧਰਮ ਦੀਆਂ ਕਿਤਾਬਾਂ ਦੀ ਬੋਲੀ ਹੋਰ ਹੋਰ ਤੇ ਸਿਧਾਂਤਾਂ ਵਿਚ ਫਰਕ ਹੈ ਪਰ ਦੂਜਾ ਉਸ ਸ਼ਕਤੀ ਦੀ ਹੈ ਜੋ ਇਸ ਦਿਸਦੇ ਤੇ ਅਨਦਿਨਸਦੇ ਜਗਤ ਨੂੰ ਰਚਣ ਵਾਲੀ ਹੈ। ਮਾੜੇ ਚੰਗੇ ਦਾ ਸੁਆਲ ਆਉਂਦਾ ਹੈ ਕਰਮਾਂ ਉਤੇ, ਸੋ ਨੇਕ ਕਰਮ ਕਰਨ ਤੋਂ ਬਿਨਾਂ ਦੋਵੇਂ ਹੀ ਰੋਂਦੇ ਹਨ। ਹਰ ਇਕ ਆਪਣੇ ਧਾਰਮਿਕ ਤੇ ਜੀਵਨ ਫਰਜ਼ ਨੂੰ ਭੁਲ ਗਿਆ ਹੈ। ਲਾਲਚ, ਹੰਕਾਰ, ਕਾਮ, ਕ੍ਰੋਧ, ਦਾ ਸ਼ਿਕਾਰ ਹੋ ਕੇ ਚੁਰਾਸੀ ਦੇ ਗੇੜ ਵਿਚ ਵਿਚਰਦਾ ਰਹਿੰਦਾ ਹੈ। ਚੰਗੇ ਅਮਲ ਤੋਂ ਬਿਨਾਂ ਦੋਵੇਂ ਰੋਂਦੇ ਹਨ। ਦੋਜਕ ਦੀ ਅੱਗ ਦੋਹਾਂ ਨੂੰ ਸਾੜਦੀ ਹੈ। ਉਹ ਨਾ ਹਿੰਦੂ ਪਾਪੀ ਦਾ ਤੇ ਨਾ ਮੁਸਲਮਾਨ ਗੁਨਾਹੀ ਦਾ ਲਿਹਾਜ ਕਰਦੀ ਹੈ। ਬੰਦਗੀ ਕਰਨ ਤੋਂ ਬਿਨਾਂ ਕਿਸੇ ਦਾ ਭਲਾ ਨਹੀਂ। ਖੁਦਾ ਪਰਮੇਸ਼ਰ, ਭਗਵਾਨ ਜਾਂ ਜੋ ਵੀ ਨਾਮ ਉਸ ਅਪਾਰ ਸ਼ਕਤੀ ਦਾ ਰਖਿਆ ਜਾਵੇ ਦਾ ਸਿਮਰਨ ਨਹੀਂ ਕਰਦਾ, ਮਨੁਖ ਜਾਤ ਦਾ ਭਲਾ ਨਹੀਂ ਚਾਹੁੰਦਾ। ਉਹ ਜ਼ਰੂਰ ਦੋਜਕ ਦੀ ਅੱਗ ਵਿਚ ਸੜੇਗਾ। ਦੋਹਾਂ ਹੀ ਮਾੜਿਆਂ ਤੇ ਭੁਲਣ ਬੰਦਿਆਂ ਨੂੰ ਖੁਦਾ ਦੀ ਹਜੂਰੀ ਵਿਚ ਬੈਠਣ ਨਹੀਂ ਦਿਤਾ ਜਾਵੇਗਾ, ਜਿਵੇਂ ਪੱਕੇ ਤੇ ਕੱਚੇ ਰੰਗ ਵਿਚ ਫਰਕ ਛੇਤੀ ਮਾਲੂਮ ਹੋ ਜਾਂਦਾ ਹੈ ਤਿਵੇਂ ਪਾਪੀ ਤੇ ਧਰਮੀ ਦਾ ਪਤਾ ਲਗ ਜਾਂਦਾ ਹੈ। ਧਰਮ ਰਾਜ ਦੇ ਤੱਕੜ ਉਤੇ ਤੁਲਨ ਵੇਲੇ ਪਾਪੀਆਂ ਦਾ ਪਤਾ ਲਗ ਜਾਵੇਗਾ। ਹਿੰਦੂ ਤੇ ਮੁਸਲਮਾਨ ਆਪੇ ਵਿਚਦੀ ਲੜ ਕੇ ਝਗੜੇ ਕਰਦੇ ਹਨ। ਕੋਈ ਕਿਸੇ ਦੇ ਮੰਦਰ ਢਾਹ ਢੇਰੀ ਕਰਦਾ ਤੇ ਲੁਟਦਾ ਹੈ। ਕੋਈ ਕਿਸੇ ਨੂੰ ਮਲੇਛ ਆਖਦਾ ਹੈ ਤੇ ਕੋਈ ਕਿਸੇ ਨੂੰ ਕਾਫਰ ਆਖਕੇ ਛੇੜਦਾ ਹੈ। ਦੋਹਾਂ ਹੀ ਧਰਮਾਂ ਦੇ ਲੋਕਾਂ ਨੇ ਸ਼ੈਤਾਨ ਦਾ ਰਾਹ ਫੜਿਆ ਹੈ। ਸ਼ੈਤਾਨੀ ਕਰਮ ਕਰਦੇ ਹੋਏ ਤੁਰੇ ਜਾ ਰਹੇ ਹਨ।

ਬੇਲੀਓ ! ਸੱਚ ਸੱਚੇ ਦੇ ਨਾਮ ਤੇ ਸਿਮਰਨ ਨਾਲ ਹੀ ਮਨੁਖ ਚੰਗਾ ਹੋ ਸਕਦਾ ਹੈ। ਤੁਸਾਂ ਦੇ ਰੋਜ਼ੇ ਤੇ ਖਰਾਇਤਾਂ ਖ਼ੁਦਗਰਜ਼ੀ ਨੂੰ ਪੂਰਿਆਂ ਕਰਨ ਵਾਸਤੇ ਹਨ।

ਇਉਂ ਗੁਰੂ ਜੀ ਦੀਆਂ ਸੱਚੀਆਂ ਤੇ ਖਰੀਆਂ ਖਰੀਆਂ ਗੱਲਾਂ ਸੁਣ ਕੇ ਕਾਜੀ ਰੁਕਨਦੀਨ ਵਰਗਿਆਂ ਨੂੰ ਹੌਂਸਲਾ ਨਾ ਪਿਆ ਕਿ ਉਹ ਹੋਰ ਗਿਆਨ ਤੇ ਝਗੜਾ ਕਰਨ। ਉਹਨਾਂ ਨੇ ਨਿਕੇ ਨਿਕੇ ਸਵਾਲ ਕਰ ਕਰਕੇ ਸੱਚੇ ਧਰਮ ਦਾ ਰਾਹ ਪੁਛਿਆ। ਮਨੁਖ ਭਲੇ ਵਾਲੀ ਜੀਵਨ ਜਾਂਚ ਸਿਖੀ ਭਾਈ ਗੁਰਦਾਸ ਜੀ ਫੁਰਮਾਉਂਦੇ ਹਨ—

*ਧਰੀ ਨੀਸਾਨੀ ਕਉਸਿ ਦੀ ਮਕੇ ਅੰਦਰੁ ਪੂਜ ਕਰਾਈ।*
*ਜਿਥੈ ਜਾਇ ਜਗਤਿ ਵਿਚਿ ਬਾਬੇ ਬਾਝੁ ਨ ਖਾਲੀ ਜਾਈ।*

ਮੱਕੇ ਦੇ ਮੁਖੀਆਂ ਨੇ ਆਖਿਆ—'ਹੇ ਵਲੀ ! ਖ਼ੁਦਾ ਸੱਚੇ ਦਰਵੇਸ਼ ਅਸਾਂ ਨੂੰ ਕੋਈ ਆਪਣੀ ਨਿਸ਼ਾਨੀ ਤਾਂ ਦੇ ਜਾ।' ਤਾਂ ਗੁਰੂ ਨਾਨਕ ਦੇਵ ਜੀ ਨੇ ਆਪਣੀਆਂ ਖੜਾਵਾਂ ਦਾ ਵਾਧੂ ਜੋੜਾਂ ਮੱਕੇ ਵਿਚ ਰੱਖ ਦਿਤਾ, ਜਿਸ ਦੀ ਪੂਜਾ ਹੋਣ ਲਗੀ। ਪਿਆਰਾ ਗੁਰੂ ਨਾਨਕ, ਵੈਦ ਰੋਗੀਆਂ ਦਾ, ਸੱਚੇ ਜਗਤ ਬਾਬੇ ਦੀਆਂ ਯਾਦਗਾਰਾਂ ਸਾਰੇ ਹਨ ਜਿਧਰ ਵੀ ਜਾਈਏ ਉਹਨਾਂ ਦੇ ਨਾਮ ਦੀ ਵਡਿਆਈ ਹੁੰਦੀ ਹੈ। ਧੰਨ ਹਨ ਗੁਰੂ ਨਾਨਕ ਜੀ ਨਿਰੰਕਾਰੀ।

## ੧੦੫. ਮਦੀਨੇ ਵਿਚ ਜਾਣਾ

ਮੱਕੇ ਦੇ ਹਾਜੀਆਂ ਤੇ ਮੌਲਾਣਿਆਂ ਨੂੰ ਗਿਆਨ ਚਰਚਾ ਨਾਲ ਜਿੱਤ ਕੇ ਉਹਨਾਂ ਨੂੰ ਨੇਕੀ ਦਾ ਰਾਹ ਦਸ ਕੇ ਗੁਰੂ ਜੀ ਮਦੀਨੇ ਚਲੇ ਗਏ। ਮਦੀਨੇ ਸ਼ਹਿਰ ਵਿਚ ਹਜਰਤ ਮੁਹੰਮਦ ਸਾਹਿਬ ਦਾ ਚਲਾਣਾ ਹੋਇਆ ਸੀ। ਏਸੇ ਸ਼ਹਿਰ ਵਿਚ ਹੀ ਉਹ ਆਪਣੇ ਧਰਮ ਇਸਲਾਮ ਨੂੰ ਪ੍ਰਚਾਰਦੇ ਰਹੇ ਸਨ। ਜੇ ਕੋਈ ਮੱਕੇ ਦੀ ਹੱਜ ਕਰਨ ਜਾਂਦਾ ਹੈ, ਉਹ ਮਦੀਨੇ ਵੀ ਜਾਂਦਾ ਹੈ। ਓਥੋਂ ਦੇ ਪੀਰਾਂ ਹਾਜੀਆਂ ਤੇ ਕਾਜ਼ੀਆਂ ਨੂੰ ਜਦੋਂ ਪਤਾ ਲਗਾ ਕਿ ਇਕ ਨਿਰਾਲਾ ਦਰਵੇਸ਼ ਆਇਆ ਹੈ, ਜੋ ਇਸਲਾਮ ਦੀ ਸਰਾ ਦੇ ਉਲਟ ਪ੍ਰਚਾਰ ਕਰਦਾ ਉਹ ਵੀ ਮੁਸਲਮਾਨ ਦੁਨੀਆਂ ਵਿਚ ਤਾਂ ਉਹ ਬਹੁਤ ਕ੍ਰੋਧਵਾਨ ਹੋਏ। ਗੁਰੂ ਜੀ ਨਾਲ ਗਿਆਨ ਚਰਚਾ ਕਰਨ ਵਾਸਤੇ ਆਏ। ਪਹਿਲਾਂ ਉਹਨਾਂ ਲਾਲ ਅੱਖਾਂ ਕਰ ਕੇ ਗੁਰੂ ਜੀ ਨੂੰ ਪੁਛਿਆ—'ਬੰਦੇ ਖ਼ੁਦਾ ਤੂੰ ਕੌਣ ਹੈਂ ? ਮੁਸਲਮਾਨ ਹੈਂ ਕਿ ਗੈਰ ਮੁਸਲਮਾਨ ?'

ਗੁਰੂ ਜੀ—'ਮੈਂ ਨਾ ਮੁਸਲਮਾਨ ਹਾਂ, ਨਾ ਗੈਰ ਮੁਸਲਮਾਨ, ਮੈਂ ਖੁਦਾ ਦਾ ਇਕ ਬੰਦਾ ਹਾਂ, ਜੋ ਉਹਦੇ ਹੁਕਮ ਨਾਲ ਸੰਸਾਰ ਉਤੇ ਫਿਰ ਰਿਹਾ ਹਾਂ। ਖੁਦਾ ਦੀ ਭੁਲੀ ਖਲਕਤ ਨੂੰ ਖਾਲਕ (ਖੁਦਾ) ਯਾਦ ਕਰਾ ਰਿਹਾ ਹਾਂ। ਨੇਕੀ ਕਰਨਾ ਚੰਗਾ ਹੈ। ਮਜ਼ਹਬ ਦੀ ਈਰਖਾ ਮਾੜੀ ਹੈ। ਹੰਕਾਰ ਖੁਦਾ ਨੂੰ ਨਹੀਂ ਭਾਉਂਦਾ ਉਹ ਹੰਕਾਰੀ ਪੁਰਸ਼ਾਂ ਨੂੰ ਨਰਕ ਵਿਚ ਸੁਟਦਾ ਹੈ। ਭਾਵੇਂ ਹੰਕਾਰ ਧਰਮ ਦਾ ਹੋਵੇ ਜਾਂ ਬਲ ਦਾ। ਚਾਰੇ ਈਮਾਮ-ਕਮਾਲ ਦੀਨ, ਸੈਦ ਜਮਾਲ, ਗਉਸ ਆਲਮ ਤੇ ਕੁਤਬਦੀਨ ਇਹ ਲਾ-ਜਵਾਬ ਹੋ ਗਏ। ਗੁਰੂ ਜੀ ਨੂੰ ਉਹਨਾਂ ਨੇ ਕਲਜੁਗ ਦਾ ਵਲੀ ਸਮਝਿਆ ਤੇ ਯੋਗ ਸਤਿਕਾਰ ਕੀਤਾ। ਹਿੰਦੂ ਮੁਸਲਮਾਨ ਦੇ ਭਰਮ ਨੂੰ ਦੂਰ ਕਰਕੇ ਗੁਰੂ ਜੀ ਨੂੰ ਇਸਲਾਮ ਦੀਆਂ ਧਾਰਮਿਕ ਸੰਸਥਾਵਾਂ ਦੇਖਣ ਦਿਤੀਆਂ। ਇਕ ਮਹੀਨਾ ਗੁਰੂ ਜੀ ਮਹਾਰਾਜ ਮਦੀਨੇ ਵਿਚ ਰਹੇ।

## ੧੦੬. ਕਾਰੂੰ ਬਾਦਸ਼ਾਹ ਨਾਲ ਮੇਲ

ਮਦੀਨੇ ਤੋਂ ਤੁਰ ਕੇ ਗੁਰੂ ਜੀ ਮਿਸਰ ਤੇ ਰੂਮ ਸਾਗਰ ਦੇ ਚੌਗਿਰਦੇ ਦੇ ਦੇਸ਼ਾ ਵਿਚ ਫਿਰਨ ਲਗੇ। ਤੁਰਕੀ ਦੇ ਸ਼ਹਿਰ ਅਸਤੰਬੋਲ ਦੇ ਵਿਚ ਦੀ ਹੁੰਦੇ ਹੋਏ ਇਟਲੀ ਦੀ ਰਾਜਧਾਨੀ ਰੂਮ ਵਿਚ ਜਾ ਪਹੁੰਚੇ। ਗੁਰੂ ਜੀ ਦੇ ਸਮੇਂ ਰੂਮ ਸਾਗਰ ਦੇ ਚੌਗਿਰਦੇ ਦੇ ਸਾਰੇ ਦੇਸ਼ ਇਸਲਾਮ ਅਧੀਨ ਸਨ। ਇਟਲੀ ਸਪੇਨ, ਸਿਸਲੀ, ਫਰਾਂਸ ਦਾ ਕੁਝ ਹਿੱਸਾ ਤੁਰਕੀ, ਮਿਸਰ, ਈਰਾਨ, ਇਰਾਕ (ਬਗਦਾਦ) ਤੇ ਸ਼ਾਮ ਆਦਿਕ ਦੇਸ਼ਾਂ ਵਿਚ ਇਸਲਾਮ ਦਾ ਜ਼ੋਰ ਸੀ। ਈਸਾਈ ਧਰਮ ਕਮਜ਼ੋਰ ਹੋ ਚੁਕਾ ਸੀ। ਰਾਜ ਪ੍ਰਬੰਧ ਮੁਸਲਮਾਨਾਂ ਦੇ ਹੱਥ ਵਿਚ ਸੀ। ਰੂਮ ਈਸਾਈ ਧਰਮ (ਕੈਥਲਿਕ ਪੋਪਾਂ) ਦੀ ਰਾਜਧਾਨੀ ਹੈ। ਇਹ ਇਟਲੀ ਦੇਸ਼ ਦੀ ਰਾਜਧਾਨੀ ਹੈ।

ਗੁਰੂ ਜੀ ਦੇ ਸਮੇਂ ਰੂਮ ਵਾਲਿਆਂ ਦੀ ਪਾਤਸ਼ਾਹੀ ਦਾ ਬਹੁਤ ਖਿਲਾਰ ਸੀ। ਉਹ ਯੂਰਪ ਦੇ ਅਧੇ ਹਿੱਸੇ ਉਤੇ ਰਾਜ ਕਰਦੇ ਸਨ। ਗੁਰੂ ਮਹਾਰਾਜ ਜੀ ਨੇ ਈਸਾਈ ਧਰਮ ਦੇ ਪੋਪਾਂ ਦੇ ਪਾਦਰੀਆਂ ਦੀ ਹਾਲਤ ਦੇਖੀ, ਉਹ ਮੁਸਲਮਾਨ ਤੇ ਹਿੰਦੂ ਧਰਮ ਪੁਜਾਰੀਆਂ ਨਾਲੋਂ ਵੀ ਬਹੁਤੀ ਮਾੜੀ ਸੀ। ਸਵਰਗ ਨਰਕ ਦੇ ਮੁਆਫੀ ਨਾਮੇ ਵਿਚ ਵੇਚ ਕੇ ਜਨਤਾ ਨੂੰ ਲੁਟਦੇ। ਲੋਕਾਂ ਨੂੰ ਭਰਮਾਂ ਵਿਚ ਪਾ ਕੇ ਐਸ਼ ਕਰਦੇ ਹਨ। ਝੂਠ, ਧੋਖਾ ਤੇ ਬੇਈਮਾਨੀ ਧਰਮ ਦੇ ਪੜਦੇ ਹੇਠ ਪ੍ਰਫੁਲਤ ਹੋ ਰਹੀ ਸੀ। ਗੁਰੂ ਜੀ ਵੱਡੇ ਪੋਪਾਂ ਤੇ ਪਾਦਰੀਆਂ ਨੂੰ ਮਿਲੇ ਉਹਨਾਂ ਨੂੰ ਨੇਕ

ਬਣਨ ਤੇ ਪ੍ਰਮਾਤਮਾ ਦੇ ਸੱਚੇ ਰਾਹ ਦਾ ਪ੍ਰਚਾਰ ਕੀਤਾ । ਲੋਕਾਂ ਵਿਚ ਫਿਰਨ ਤੇ ਪੋਪਾਂ ਦੀ ਜ਼ਬਾਨੀ ਗੁਰੂ ਜੀ ਨੂੰ ਪਤਾ ਲੱਗਾ ਕਿ ਰੂਮ ਦਾ ਸੁਲਤਾਨ ਹਮੀਦ ਕਾਰੂਨ (ਕਾਰੂੰ) ਬਹੁਤ ਜ਼ਾਲਮ ਤੇ ਲਾਲਚੀ ਹੈ, ਉਹ ਪਰਜਾ ਨੂੰ ਲੁਟ ਰਿਹਾ ਹੈ। ਈਸਾਈ ਧਰਮ ਵਾਲੀ ਪਰਜਾ ਕੋਲ ਤਾਂ ਇਕ ਛਿੱਲੜ ਨਹੀਂ ਰਹਿਣ ਦੇਂਦਾ। ਕਬਰਾਂ ਵੀ ਪੁਟਾਈ ਜਾਂਦਾ ਹੈ। ਪਰਜਾ ਤੰਗ ਹੋ ਕੇ ਜਾਂ ਮੁਸਲਮਾਨ ਹੋ ਰਹੀ ਹੈ ਜਾਂ ਰਾਜ ਛੱਡ ਕੇ ਬਾਹਰ ਜਾ ਰਹੀ ਹੈ। ਪਰਜਾ ਦਾ ਵਾਲ ਦੁਖੀ ਹੈ।

ਦਇਆ ਦੇ ਸਾਗਰ, ਦਿਆਲੂ ਕ੍ਰਿਪਾਲੂ ਗੁਰੂ ਨਾਨਕ ਦੇਵ ਜੀ ਨੇ ਜਦੋਂ ਜ਼ਾਲਮ ਸੁਲਤਾਨ ਬਾਰੇ ਸੁਣਿਆਂ ਤਾਂ ਉਹਨਾਂ ਫੈਸਲਾ ਕੀਤਾ ਕਿ ਜ਼ਰੂਰ ਉਸ ਨੂੰ ਮਿਲਕੇ ਅਤੇ ਸੁਧਾਰ ਕੇ ਜਾਣਗੇ। ਗੁਰੂ ਜੀ ਸੁਲਤਾਨ ਦੇ ਮਹੱਲਾਂ ਨੂੰ ਜਾਣ ਵਾਲੇ ਰਾਹ ਉਪਰ ਬੈਠ ਗਏ। ਨਿਰਾਲੇ ਬਾਣੇ ਵਾਲੇ ਪ੍ਰਦੇਸੀ ਫਕੀਰ ਦੇਖਕੇ ਲੋਕ ਕੋਲ ਖਲੋ ਕੇ ਉਪਦੇਸ਼ ਸੁਣਨ ਲਗਦੇ। ਇਕ ਪੁਰਸ਼ ਨੇ ਸੁਲਤਾਨ ਦੇ ਲਾਲਚ ਨੂੰ ਬਿਆਨ ਕਰਦਿਆਂ ਹੋਇਆਂ ਇਹ ਕਹਾਣੀ ਗੁਰੂ ਜੀ ਨੂੰ ਸੁਣਾਈ।

ਉਸ ਪੁਰਸ਼ ਨੇ ਕਿਹਾ—'ਹੇ ਦਰਵੇਸ਼ ! ਸੁਲਤਾਨ ਮਹੀਦ ਕਾਰੂੰ ਨੇ ਲੋਕਾਂ ਕੋਲੋਂ ਰੁਪੈ ਖਿੱਚਣ ਦਾ ਤੇ ਲੋਕਾਂ ਕੋਲੋਂ ਨੱਪ ਕੱਸ ਕੇ ਰਖੇ ਰੁਪਿਆਂ ਦਾ ਪਤਾ ਕਰਨ ਵਾਸਤੇ ਇਕ ਨਵਾਂ ਢੰਗ ਰਖਿਆ ਹੈ, ਉਸ ਨੇ ਸ਼ਹਿਰ ਵਿਚ ਢੰਡੋਰਾ ਫਿਰਵਾਇਆ ਕਿ 'ਜੇ ਕੋਈ ਕੁਵਾਰਾ ਜਵਾਨ ਰੂਮ ਬਾਦਸ਼ਾਹੀ ਦਾ ਇਕ ਰੁਪਿਆ ਲੈ ਕੇ ਆਵੇ ਤਾਂ ਉਸ ਨਾਲ ਮੈਂ ਸ਼ਾਹਜ਼ਾਦੀ ਦੀ ਸ਼ਾਦੀ ਕਰ ਦੇਵਾਂਗਾ। ਰੁਪਿਆ ਕਿਸੇ ਕੋਲ ਹੈ ਨਹੀਂ ਸੀ। ਚੀਜ਼ਾਂ ਤੋਂ ਚੀਜ਼ਾਂ ਵਟਾ ਕੇ ਮੁਸ਼ਕਲਾਂ ਨਾਲ ਦਿਨ ਕਟਦੇ ਸਨ। ਇਕ ਵਿਧਵਾ ਦਾ ਪੁੱਤਰ ਘਰ ਗਿਆ ਉਸ ਨੇ ਆਪਣੀ ਮਾਂ ਨੂੰ ਆਖਿਆ—'ਮਾਂ ! ਮੈਨੂੰ ਇਕ ਰੁਪਿਆ ਦੇਵੋਂ ਤਾਂ ਮੇਰਾ ਵਿਆਹ ਹੋ ਸਕਦਾ ਹੈ, ਮੈਂ ਸ਼ਾਹਜ਼ਾਦੀ ਵਿਆਹ ਦੇ ਘਰ ਲਿਆ ਸਕਦਾ ਹਾਂ ਸੁਲਤਾਨ ਦਾ ਹੁਕਮ ਹੈ।'

ਉਸ ਭੋਲੇ ਬੱਚੇ ਦੀ ਮਾਤਾ ਰੋਈ ਵੀ ਤੇ ਹਸੀ ਵੀ। ਉਸ ਨੇ ਆਖਿਆ—ਪੁੱਤਰ ! ਪਹਿਲੇ ਤਾਂ ਸੁਲਤਾਨ ਨੇ ਕਿਸੇ ਕੋਲ ਕੋਈ ਰੁਪਿਆ ਨਹੀਂ ਛਡਿਆ ਜੇ ਕਿਸੇ ਨੇ ਕੋਈ ਰੁਪਿਆ ਉਸ ਨੂੰ ਵਿਖਾ ਵੀ ਦਿਤਾ ਤਾਂ ਉਹ ਉਸ ਨੂੰ ਮਾਰ ਸੁਟੇਗਾ। ਤੀਸਰਾ ਗਰੀਬ ਨਾਲ ਸ਼ਾਹਜ਼ਾਦੀ ਦੀ ਸ਼ਾਦੀ ਨਹੀਂ ਕਰਨ ਲਗਾ, ਉਹ ਝੂਠਾ ਤੇ ਜ਼ਾਲਮ ਸੁਲਤਾਨ ਹੈ ਉਸ ਨੂੰ ਖੁਦਾ ਦਾ ਡਰ ਨਹੀਂ। ਹਾਂ ਜੇ ਜ਼ਿਦ ਕਰਦਾ ਹੈਂ ਤਾਂ ਜਾਹ ਆਪਣੇ ਬਾਪ ਦੀ ਕਬਰ ਪੁਟ ਕੇ ਕਬਰ ਵਿਚੋਂ

ਇਕ ਰੁਪਿਆ ਲੈ ਆ। ਤੇਰੇ ਬਾਪ ਦੀ ਲੋਥ ਦਫਨਾਉਣ ਵੇਲੇ ਇਕ ਰੁਪਿਆ ਉਹਦੀ ਹਿੱਕ ਉਤੇ ਰਖਿਆ ਸੀ। ਇਹ ਸੁਣ ਕੇ ਮੁੰਡਾ ਕਬਰਾਂ ਵਿਚ ਚਲਿਆ ਗਿਆ ਤੇ ਆਪਣੇ ਬਾਪ ਦੀ ਕਬਰ ਪੁਟ ਕੇ ਰੁਪਿਆ ਕੱਢ ਕੇ ਸੁਲਤਾਨ ਦੇ ਦਰਬਾਰ ਵਿਚ ਜਾ ਹਾਜਰ ਹੋਇਆ।

ਸੁਲਤਾਨ ਕਾਰੂੰ ਨੂੰ ਖਬਰ ਮਿਲੀ ਕਿ ਇਕ ਵਿਧਵਾ ਦਾ ਲੜਕਾ ਰੁਪਿਆ ਲੈ ਕੇ ਸ਼ਾਹਜ਼ਾਦੀ ਨੂੰ ਵਿਆਹੁਣ ਵਾਸਤੇ ਆਇਆ ਹੈ ਤਾਂ ਸੁਲਤਾਨ ਉਸ ਵੇਲੇ ਬਾਹਰ ਆਇਆ, ਉਸ ਨੇ ਲੜਕੇ ਨੂੰ ਪੁਛਿਆ ਕਿ ਉਸੇ ਨੇ ਰੁਪਿਆ ਕਿਥੋਂ ਲਿਆਂਦਾ ਹੈ ? ਲੜਕੇ ਨੇ ਰੁਪਿਆ ਹਾਸਲ ਕਰਨ ਦੀ ਸਾਰੀ ਕਹਾਣੀ ਸੁਣਾ ਦਿਤੀ। ਸੁਲਤਾਨ ਸੱਚ ਮੁਚ ਝੂਠਾ ਨਿਕਲਿਆ। ਉਸ ਨੇ ਆਪਣੇ ਆਦਮੀਆਂ ਨੂੰ ਹੁਕਮ ਦਿਤਾ—'ਲੜਕੇ ਕੋਲੋਂ ਰੁਪਿਆ ਖੋਹ ਲਵੋ ਤੇ ਇਸ ਨੂੰ ਧੱਕੇ ਮਾਰ ਕੇ ਬਾਹਰ ਕਢ ਦੇਵੋ। ਅੱਜ ਹੀ ਸਾਰੀਆਂ ਕਬਰਾਂ ਪੁਟੋ। ਮੁਰਦਿਆਂ ਕੋਲੋਂ ਰੁਪੈ ਕਿੱਠੇ ਕਰੋ।' ਉਸ ਦਿਨ ਤੋਂ ਸਭ ਪੁਰਾਣੀਆਂ ਕਬਰਾਂ ਪੁਟ ਕੇ ਮੁਰਦਿਆਂ ਦੀ ਨਿਰਾਦਰੀ ਕੀਤੀ ਗਈ। ਐਸੀ ਸੀ ਰੂਮ ਸੁਲਤਾਨ ਦੀ ਬਾਦਸ਼ਾਹੀ।

ਗੁਰੂ ਜੀ ਨੇ ਸੁਲਤਾਨ ਕੋਲ ਪਹੁੰਚਣ ਦਾ ਇਹ ਢੰਗ ਸੋਚਿਆ ਕਿ ਸੁਲਤਾਨ ਨੂੰ ਮਾੜਾ ਆਖਣ ਲਗ ਪਏ। ਸਰਕਾਰੀ ਕਰਮਚਾਰੀਆਂ ਨੇ ਸੁਣਿਆਂ ਕਿ ਪਰਦੇਸ਼ੀ ਸਾਧੂ ਸੁਲਤਾਨ ਨੂੰ ਮਾੜਾ ਬੋਲਦਾ ਹੋਇਆ ਸੁਲਤਾਨ ਦੇ ਰਾਜ ਵਿਰੋਧ ਲੋਕਾਂ ਨੂੰ ਬਗਾਵਤ ਵਾਸਤੇ ਪਰੇਰ ਰਿਹਾ ਹੈ। ਉਨ੍ਹਾਂ ਜਾਕੇ ਸੁਲਤਾਨ ਨੂੰ ਦੱਸ ਦਿਤਾ। ਸੁਲਤਾਨ ਆਪ ਤੁਰ ਕੇ ਗੁਰੂ ਜੀ ਕੋਲ ਆਇਆ ਜਦੋਂ ਸੁਲਤਾਨ ਆਉਂਦਾ ਦੇਖਿਆ ਤਾਂ ਗੁਰੂ ਜੀ ਠੀਕਰੀਆਂ ਤੇ ਰੋੜ ਇਕੱਠੇ ਕਰਨ ਲਗ ਪਏ। ਸੁਲਤਾਨ ਦੇ ਆਉਣ ਤੇ ਵੀ ਰੋੜ ਤੇ ਠੀਕਰੀਆਂ ਇਕੱਠੀਆਂ ਕਰਨੋਂ ਨਾ ਹਟੇ। ਸੁਲਤਾਨ ਇਹ ਦੇਖਕੇ ਹੈਰਾਨ ਹੋਇਆ ਤੇ ਗੁਰੂ ਜੀ ਦੇ ਪ੍ਰਭਾਵਸ਼ਾਲੀ ਨੂਰੀ ਚੇਹਰੇ ਨੂੰ ਤੱਕ ਕੇ ਉਨ੍ਹਾਂ ਨੂੰ ਮੰਦਾ ਬੋਲਣ ਦਾ ਹੌਂਸਲਾ ਨਾ ਪਿਆ। ਉਸ ਨੇ ਗੁਰੂ ਜੀ ਨੂੰ ਪੁਛਿਆ—'ਹੇ ਦਰਵੇਸ਼ ! ਇਹ ਠੀਕਰੀਆਂ ਕਿਉਂ ਇਕੱਠੀਆਂ ਕਰ ਰਹੇ ਜੇ ?'

ਗੁਰੂ ਜੀ—ਅਗਲੀ ਦੁਨੀਆਂ ਵਿਚ ਨਾਲ ਲੈ ਜਾਣੀਆਂ ਹਨ।

ਸੁਲਤਾਨ—ਹੈਂ, ਅਗਲੀ ਦੁਨੀਆਂ ਵਿਚ ਨਾਲ ਲੈ ਜਾਣੀਆਂ ਹਨ, ਇਸ ਦਾ ਮਤਲਬ ? ਕਦੀ ਠੀਕਰੀਆਂ ਜਾਂ ਹੋਰ ਚੀਜ਼ ਵੀ ਮਰਨ ਲੱਗਿਆ ਨਾਲ ਜਾਂਦੀ ਹੈ ?

ਗੁਰੂ ਜੀ—ਚਲੀ ਜਾਂਦੀ ਹੈ।

ਸੁਲਤਾਨ—ਕਿਸ ਤਰ੍ਹਾਂ ?

ਗੁਰੂ ਜੀ—ਸੁਲਤਾਨ ਹਮੀਦ ਕਾਰੂੰ ! ਬੈਠ ਜਾਂ, ਫਕੀਰਾਂ ਕੋਲੋਂ ਜੇ ਇਹੋ ਜਿਹੀਆਂ ਗੱਲਾਂ ਸੁਣੀਏ ਤਾਂ ਉਹਨਾਂ ਉਤੇ ਅਮਲ ਵੀ ਕਰਨਾ ਚਾਹੀਏ। ਭਲਾ ਸੋਚ ! ਜੇ ਮੇਰੀਆਂ ਇਕੱਠੀਆਂ ਕੀਤੀਆਂ ਠੀਕਰੀਆਂ ਤੇ ਰੋੜ ਅਗਲੀ ਦਰਗਾਹ ਵਿਚ ਨਾਲ ਨਹੀਂ ਜਾਂ ਸਕਦੀਆਂ ਤਾਂ ਤੇਰੀ ਚਾਲੀ ਗੰਜ ਜੋੜੀ ਦੌਲਤ ਕਿਵੇਂ ਤੇਰੇ ਨਾਲ ਚਲੀ ਜਾਵੇਗੀ ? ਉਹ ਦੌਲਤ ਕਿਸ ਵਾਸਤੇ ਜੋੜ ਰਿਹਾ ਹੈਂ ? ਪ੍ਰਜਾ ਭੁਖੀ ਤੜਪ ਤੜਪ ਕੇ ਮਰ ਰਹੀ ਹੈ। ਬਾਦਸ਼ਾਹ ਹੁੰਦਾ ਹੋਇਆ ਵੀ ਪਰਜਾ ਨੂੰ ਲੁਟ ਰਿਹਾ ਹੈਂ, ਆਖਰ ਕਿਉਂ ? ਸੁਲਤਾਨ ਸੋਚੀਂ ਪੈ ਗਿਆ ਉਹ ਦੇ ਵਜ਼ੀਰ ਤੇ ਨੌਕਰ ਹੈਰਾਨ ਹੋ ਗਏ ਉਹ ਇਸ ਗਲੋਂ ਵੀ ਹੈਰਾਨ ਸਨ ਕਿ ਖੁਦਾ ਕੋਲੋਂ ਨਾ ਡਰਨ ਵਾਲਾ ਪਰਦੇਸ਼ੀ ਸੰਤ ਦੇ ਕੋਲ ਭੋਂ ਉਪਰ ਬੈਠ ਗਿਆ ਹੈ। ਸੁਲਤਾਨ ਨੇ ਉਤਰ ਦਿਤਾ—ਖਜ਼ਾਨੇ ਤੋਂ ਬਿਨਾਂ ਬਾਦਸ਼ਾਹ ਨਹੀਂ ਹੋ ਸਕਦਾ ?

ਗੁਰੂ ਜੀ—ਬਾਦਸ਼ਾਹ ਇਸ ਵਾਸਤੇ ਹੁੰਦੇ ਹਨ ਕਿ ਉਹ ਪਰਜਾ ਦੀ ਰਾਖੀ ਕਰਨ ਜੇ ਪਰਜਾ ਭੁਖੀ ਨੰਗੀ ਮਰ ਜਾਵੇ ਤਾਂ ਬਾਦਸ਼ਾਹ ਕਿਸ ਗੱਲ ਦਾ ? ਉਹ ਤਾਂ ਡਾਕੂ ਤੇ ਖੂਨੀ ਹੈ ਖੁਦਾ ਉਸ ਨੂੰ ਨਰਕਾਂ ਦੀ ਅੱਗ ਵਿਚ ਸੁਟੇਗਾ। ਸੁਲਤਾਨ ਹੋਸ਼ ਨਾਲ ਸੋਚੀਏ।

ਜਨਮ ਸਾਖੀ ਭਾਈ ਬਾਲਾ ਜੀ ਵਿਚ ਇਕ ਬਾਣੀ ਨਸੀਹਤ ਨਾਮਾ ਨਾਮ ਦੀ ਹੈ। ਉਸ ਬਾਣੀ ਨੂੰ ਗੁਰੂ ਜੀ ਨੇ ਉਚਾਰਿਆ ਹੈ ਜਾਂ ਕਿਸੇ ਹੋਰ ਨੇ ? ਇਸ ਗੱਲ ਦੇ ਝਗੜੇ ਵਿਚ ਪੈਣ ਦੀ ਲੋੜ ਨਹੀਂ। ਇਹ ਕਹਿ ਸਕਦੇ ਹਾਂ ਕਿ ਚੰਗੇ ਬਚਨਾਂ ਦੀ ਇਕ ਮਾਲਾ ਹੈ। ਲਿਖਿਆ ਹੈ—

ਕੀਚੈ ਨੇਕ ਨਾਮੀ ਜੋ ਦੇਵੈ ਖੁਦਾਇ। ਜੋ ਦੀਸੈ ਜ਼ਿਮੀ ਪਰ ਸੋ ਹੋਸੀ ਫਨਾਹਿ। ਦਾਇਮਾਵ ਦੌਲਤ ਕਿਸੇ ਬੇਸ਼ੁਮਾਰ। ਨ ਰਹਿੰਗੇ ਕਰੋੜੀ ਨ ਰਹਿੰਗੇ ਹਜ਼ਾਰ। ਦਮੜਾ ਤਿਸੀ ਕਾ ਜੋ ਖਰਚੇ ਅਰੁ ਖਾਇ। ਦੇਵੈ ਦਿਲਾਵੈ ਰਜਾਵੈ ਕੁਦਾਇ। ਹੋਤਾ ਨ ਰਾਖੈ ਅਕੇਲਾ ਨ ਖਾਇ। ਤਹਰੀਕ ਦਿਲ ਦਾਨੀ ਵਹੀ ਭਿਸਤ ਜਾਇ।

ਜਦੋਂ ਗੁਰੂ ਜੀ ਦੇ ਬਚਨ ਸੁਣੇ ਤਾਂ ਸੁਲਤਾਨ ਹਮੀਦ ਕਾਰੂੰ ਦੇ ਕਪਾਟ ਖੁਲ੍ਹ ਗਏ ਉਸ ਨੂੰ ਆਪਣੀ ਭੁਲ ਦਾ ਗਿਆਨ ਹੋ ਗਿਆ। ਉਸ ਨੇ ਅਨੁਭਵ ਕੀਤਾ

ਕਿ ਸੱਚ ਮੁਚ ਜਦੋਂ ਉਹ ਮਰੇਗਾ ਤਾਂ ਬਾਦਸ਼ਾਹੀ ਖਜ਼ਾਨੇ ਦਾ ਕੋਈ ਹੋਰ ਵਾਰਸ ਬਣ ਜਾਵੇਗਾ। ਉਸ ਤੋਂ ਪਹਿਲਾਂ ਸੈਂਕੜੇ ਸੁਲਤਾਨ ਹੋ ਗੁਜਰੇ ਹਨ। ਉਸ ਨੇ ਗੁਰੂ ਜੀ ਅਗੇ ਹੱਥ ਜੋੜ ਕੇ ਆਖਿਆ—ਹੇ ਦਰਵੇਸ਼ ! ਦੱਸ ਫਿਰ ਮੈਂ ਕੀ ਕਰਾਂ ?

ਗੁਰੂ ਜੀ ਨੇ ਬਚਨ ਕੀਤਾ—ਹੇ ਸੁਲਤਾਨ ! ਖੁਦਾ ਨੂੰ ਚੇਤੇ ਕਰ, ਸਾਰੇ ਬੰਦੀਖਾਨੇ ਖਾਲੀ ਕਰ ਦੇਹ। ਗਰੀਬਾਂ ਦੀ ਸਹਾਇਤਾ ਕਰ। ਜੋ ਖਜ਼ਾਨਾ ਜੋੜਿਆ ਹੈ ਤੇਰੀਆਂ ਲੋੜਾਂ ਤੋਂ ਵਧ ਹੈ, ਓਹ ਲੋਕਾਂ ਵਿਚ ਵੰਡ ਦੇਹ। ਸਦਾ ਵਰਤ ਲਾ, ਨੇਕੀ ਖਟ, ਨਿਆਇ ਕਰ, ਧਰਮ ਦੇ ਮੁਖੀਆਂ ਨੂੰ ਤੰਗ ਨਾ ਕਰ। ਤੇਰੇ ਰਾਜ ਵਿਚ ਸ਼ਾਂਤੀ ਤੇ ਧਰਮ ਹੋਣਾ ਚਾਹੀਦਾ ਹੈ ਫਿਰ ਤੇਰੇ ਨਾਮ ਦੀ ਏਥੇ ਵੀ ਉਸਤਤ ਹੋਵੇਗੀ ਤੇ ਦਰਗਾਹੇ ਵੀ ਤੇਰਾ ਸਤਿਕਾਰ ਹੋਵੇਗਾ।

ਸੁਲਤਾਨ ਗੁਰੂ ਜੀ ਨੂੰ ਆਪਣੇ ਮਹੱਲਾਂ ਵਿਚ ਨਾਲ ਲੈ ਗਿਆ। ਗੁਰੂ ਜੀ ਦਾ ਬਹੁਤ ਸਤਿਕਾਰ ਕੀਤਾ। ਗੁਰੂ ਜੀ ਦੇ ਬਚਨਾਂ ਅਨੁਸਾਰ ਕਾਰੂੰ ਨੇ ਸਾਰੇ ਰਾਜ ਵਿਚ ਸਦਾ ਵਰਤ ਲਾ ਦਿਤੇ। ਗਰੀਬਾਂ ਨੂੰ ਅੰਨ ਕੱਪੜਾ ਤੇ ਨਗਦੀ ਦਾਨ ਕਰਨ ਲਗਾ। ਪਰਜਾ ਨੇ ਸੁਖ ਦਾ ਸਾਹ ਲਿਆ। ਧੰਨ ਗੁਰੂ ਨਾਨਕ ਜੀ ਜਿਨ੍ਹਾਂ ਨੇ ਜਗ ਤਾਰਿਆ ਹੈ। ਦੁਖੀਆਂ ਦੇ ਦੁਖ ਦੂਰ ਕੀਤੇ ਹਨ। ਤਦੇ ਤਾਂ ਭਾਈ ਗੁਰਦਾਸ ਜੀ ਆਖਦੇ ਹਨ—

*ਘਰਿ ਘਰਿ ਬਾਬਾ ਪੂਜੀਐ, ਹਿੰਦੂ ਮੁਸਲਮਾਨ ਗੁਆਈ। ਛਪੇ ਨਾਹਿ ਛਪਾਇਆ ਚੜਿਆ ਸੂਰਜੁ ਜਗੁ ਰੁਸਨਾਈ। ਬੁਕਿਆ ਸਿੰਘ ਉਜਾੜ ਵਿਚਿ, ਸਭਿ ਮਿਰਗਾਵਲਿ ਭੰਨੀ ਜਾਈ। ਚੜਿਆ ਚੰਦੁ ਨ ਲੁਕਾਈ, ਕਢਿ ਕੁਨਾਲੀ ਜੋਤਿ ਛਪਾਈ। ਉਗਵਣਹੁ ਤੇ ਆਥਵਣੋਂ, ਨਉ ਖੰਡ ਪ੍ਰਿਥਮੀ ਸਭ ਝੁਕਾਈ। ਜਗਿ ਅੰਦਰਿ ਕੁਦਰਤਿ ਵਰਤਾਈ ॥੩੪॥*

(ਵਾਰ ੧)

# ੧੦੭. ਬਗਦਾਦ ਫੇਰੀ

*ਫਿਰਿ ਬਾਬਾ ਗਇਆ ਬਗਦਾਦਿ ਨੋ, ਬਾਹਿਰ ਜਾਇ ਕੀਆ ਅਸਥਾਨਾ। ਇਕੁ ਬਾਬਾ ਅਕਾਲ ਰੂਪੁ, ਦੂਜਾ ਰਬਾਬੀ ਮਰਦਾਨਾ। ਦਿਤੀ ਬਾਂਗਿ ਨਿਵਾਜਿ ਕਰਿ, ਸੁੰਨਿ ਸਮਾਨਿ ਹੋਆ ਜਹਾਨਾ। ਸੁੰਨ ਮੁੰਨਿ ਨਗਰੀ ਭਈ, ਦੇਖਿ ਪੀਰ ਭਇਆ ਹੈਰਾਨਾ। ਵੇਖੈ ਧਿਆਨੁ ਲਗਾਇ ਕਰਿ ਇਕੁ ਫਕੀਰੁ ਵਡਾ*

*ਮਸਤਾਨਾ। ਪੁਛਿਆ ਫਿਰਿ ਕੈ ਦਸਤਗੀਰ, ਕਉਣ ਫਕੀਰਿ ਕਿਸਕਾ ਘਰਿਆਨਾ। ਨਾਨਕ ਕਲਿ ਵਿਚਿ ਆਇਆ, ਰਬੁ ਫਕੀਰੁ ਇਕੁ ਪਹਿਚਾਨਾ। ਧਰਤਿ ਆਕਾਸ ਚਹੂ ਦਿਸਿ ਜਾਨਾ॥੩੫॥*

*(ਵਾਰ ੧, ਭਾਈ ਗੁਰਦਾਸ ਜੀ)*

ਰੂਮ ਦੇ ਸੁਲਤਾਨ ਕਾਰੂੰ ਨੂੰ ਨੇਕ ਨਸੀਹਤ ਕਰਕੇ ਗੁਰੂ ਮਹਾਰਾਜ ਜੀ ਬਗਦਾਦ ਆ ਪੁਜੇ। ਬਗਦਾਦ ਇਰਾਕ ਦਾ ਪ੍ਰਸਿੱਧ ਸ਼ਹਿਰ ਤੇ ਬੰਦਰਗਾਹ ਹੈ। ਇਹ ਬਹੁਤ ਪੁਰਾਤਨ ਸ਼ਹਿਰ ਹੈ। ਏਥੋਂ ਦਾ ਹੀ ਬਾਦਸ਼ਾਹ ਨੇਸ਼ੇਰਵਾ ਹੋਇਆ ਹੈ। ਮੁਸਲਮਾਨ ਦੇਸ਼ਾਂ ਵਿਚੋਂ ਇਹ ਸ਼ਹਿਰ ਇਸਲਾਮ ਦਾ ਵੱਡਾ ਸੀ। ਏਥੋਂ ਦੀ ਹਰ ਗੱਲ ਕੁਰਾਨ ਦੀ ਸ਼ਰ੍ਹਾ ਅਨੁਸਾਰ ਹੁੰਦੀ ਸੱਚੀ ਮੁਸਲਮਾਨ ਸੂਫੀ ਫਕੀਰਾਂ ਦਾ ਵੀ ਗੜ੍ਹ ਰਿਹਾ ਹੈ। ਏਥੇ ਮਜ਼ਹਬੀ ਈਰਖਾ ਵਾਲੇ ਲੋਕ ਸਨ। ਮੁਸਲਮਾਨਾਂ ਤੋਂ ਬਿਨਾਂ ਗੈਰ ਮੱਤਾ ਵਾਲਿਆਂ ਨੂੰ ਰਹਿਣ ਤੇ ਸੁਖ ਨਾਲ ਜੀਉਣ ਨਹੀਂ ਸੀ ਦਿਤਾ ਜਾਂਦਾ। ਐਸੇ ਤੁਅੱਸਬੀ ਮਜ਼ਹਬੀ ਸ਼ਹਿਰ ਵਿਚ ਜਾ ਕੇ ਇਸਲਾਮ ਦੇ ਵਿਰੁਧ ਪ੍ਰਚਾਰ ਕਰਨਾ ਗੁਰੂ ਮਹਾਰਾਜ ਜੀ ਦੀ ਹੀ ਹਿੰਮਤ ਸੀ। ਜੋ ਅੱਗ, ਤੋਪ, ਤਲਵਾਰ ਤੇ ਮਨੁਖਾਂ ਕੋਲੋਂ ਨਹੀਂ ਸੀ ਡਰਦੇ ਕਿਉਂਕਿ ਨਿਰੰਕਾਰ ਦਾ ਰੂਪ ਸਨ। ਨਿਰੰਕਾਰ ਉਹਨਾਂ ਦੀ ਸਹਾਇਤਾ ਕਰਦਾ ਸੀ। ਲੰਮੇਰੇ ਸਫਰ ਵੀ ਅਕਾਲ ਪੁਰਖ ਦੀ ਸ਼ਕਤੀ ਨਾਲ ਹੋ ਰਹੇ ਸਨ।

ਗੁਰੂ ਜੀ ਦੇ ਬਗਦਾਦ ਪੁਜਣ ਵੇਲੇ ਦੀ ਇਸਲਾਮ ਗੱਦੀ ਦਾ ਵਾਰਸ ਪੀਰ ਦਸਤਗੀਰ (ਅਬਦੁਲ ਕਾਦਰ) ਸੀ। ਧਰਮ ਦੀਆਂ ਸਾਰੀਆਂ ਰਸਮਾਂ ਇਹ ਕਰਦਾ ਸੀ ਇਸ ਨੂੰ ਪੀਰ ਬਗਦਾਦ, ਆਖਿਆ ਜਾਂਦਾ ਸੀ ਤੇ ਬਗਦਾਦ ਦਾ ਰਾਜਾ (ਖਲੀਫਾ) ਹੋਰ ਸੀ ਜੋ ਬਹੁਤ ਧੱਕੜਸ਼ਾਹ ਤੇ ਜ਼ਾਮਲ ਸੀ। ਰਿੱਧੀਆਂ ਸਿੱਧੀਆਂ ਦੇ ਮਾਲਕ, ਨਿਰਭਉ ਤੋਂ ਨਿਰਵੈਰ, ਨਿਰੰਕਾਰ ਦੇ ਨੇੜੇ ਰਹਿਣ ਵਾਲੇ ਪ੍ਰੇਮ ਮੂਰਤ ਗੁਰੂ ਨਾਨਕ ਜੀ ਸਾਥੀ ਮਰਦਾਨੇ ਨੂੰ ਨਾਲ ਲੈ ਕੇ ਬਗਦਾਦ ਸ਼ਹਿਰ ਦੇ ਸ਼ਾਹੀ ਤੇ ਪੂਜਯ ਕਬਰਸਤਾਨ ਵਿਚ ਜਾ ਵੜੇ। ਉਹ ਕਬਰਸਤਾਨ ਆਮ ਲੋਕਾਂ ਦੀਆਂ ਕਬਰਾਂ ਦਾ ਨਹੀਂ ਸੀ ਸਗੋਂ ਉਸ ਚੁਪ ਸ਼ਹਿਰ ਵਿਚ ਵੱਡੇ ਵੱਡੇ ਪੀਰ ਤੇ ਬਗਦਾਦ ਦੇ ਹਾਕਮ ਸਦੀਵੀ ਨੀਂਦ ਸੁਤੇ ਹੋਏ ਸਨ। ਉਹਨਾਂ ਕਬਰਾਂ ਦੇ ਲਾਗੇ ਕੋਈ ਰਾਗ ਰੰਗ ਨਹੀਂ ਸੀ ਹੋਣ ਦਿਤਾ ਜਾਂਦਾ। ਮੁੰਡੇ ਰੌਲਾ ਨਹੀਂ ਸਨ ਪਾਉਂਦੇ ਤੇ ਨਾ ਮੁਟਿਆਰਾਂ ਨੱਚਦੀਆਂ ਸਨ। ਸੁਤੀਆਂ ਰੂਹਾਂ ਨੂੰ ਭੰਗ ਨਹੀਂ ਸੀ ਕੀਤਾ ਜਾਂਦਾ।

ਪੀਰ ਜਹਲੋਲ ਦਾਨੀ ਦੀ ਕਬਰ ਦੇ ਲਾਗੇ ਹਰੇ ਹਰੇ ਘਾਹ ਉਤੇ ਗੁਰੂ ਜੀ ਬੈਠ ਗਏ। ਮਰਦਾਨੇ ਨੇ ਵੀ ਕੋਲ ਹੀ ਆਸਣ ਜਮਾ ਲਿਆ। ਤਰਕਾਲਾਂ ਨੂੰ ਬੈਠੇ ਬੈਠਿਆਂ ਨੂੰ ਤੜਕਾ ਹੋ ਗਿਆ। ਉਹ ਅੰਮ੍ਰਿਤ ਵੇਲੇ ਜਿਸ ਨੂੰ ਸੰਤ ਲੋਕ ਭਾਲਦੇ ਹਨ ਜਦੋਂ ਰੱਬੀ ਜੀਉੜਿਆਂ ਦੀਆਂ ਨੀਂਦਾਂ ਖੁਲ੍ਹ ਜਾਂਦੀਆਂ ਹਨ ਜਦੋਂ ਅੰਮ੍ਰਿਤ ਦੀ ਧਾਰ ਚੋਂਦੀ ਹੈ ਉਸ ਸੁਹਾਵਣੇ ਤੇ ਸ਼ਾਂਤੀ ਵਾਲੇ ਸਮੇਂ ਗੁਰੂ ਜੀ ਨੇ ਮਰਦਾਨੇ ਨੂੰ ਆਖਿਆ—'ਮਰਦਾਨਿਆਂ ! ਕਹੋ ਸਤਿ ਕਰਤਾਰ ਤੇ ਛੇੜ ਰਬਾਬ ਰਤਾ ਕਰਤਾਰ ਦੀ ਮਹਿਮਾ ਗਾ ਲਈਏ ਉਸ ਨੂੰ ਚੇਤੇ ਕਰੀਏ ! ਮਾਲਕ ਪਤੀ ਪ੍ਰਮੇਸ਼ਰ ਨੂੰ ਖੁਸ਼ ਕਰੀਏ।' ਭਾਵੇਂ ਤੰਗੀ ਹੋਵੇ ਭਾਵੇਂ ਭੁਖ, ਨੀਂਦ ਹੋਵੇ ਜਾਂ ਥਕੇਵਾਂ ਮਰਦਾਨਾ ਨਾਂਹ ਕਰਨਾ ਨਹੀਂ ਸੀ ਜਾਣਦਾ ਉਹ ਹੁਕਮ ਦੀ ਪਾਲਣਾ ਝਟ ਕਰਦਾ ਸੀ ਰਬਾਬ ਨੂੰ ਚੁਕਿਆ ਤੇ ਤਾਰਾਂ ਉਪਰ ਹੱਥ ਮਾਰਕੇ 'ਸਤਿ ਕਰਤਾਰ' ਦੀ ਧੁਨ ਉਤਪੰਨ ਕੀਤੀ। ਪੂਰਾ ਘੰਟਾ ਇਕੱਲਾ ਰਬਾਬ ਵੱਜਦਾ ਰਿਹਾ। ਅੰਮ੍ਰਿਤ ਵੇਲੇ ਜਦੋਂ ਸਾਰਾ ਬਗਦਾਦ ਸ਼ਹਿਰ ਸੁਤਾ ਸੀ ਤੇ ਠੰਡੀ ਹਵਾ ਚਲ ਰਹੀ ਸੀ। ਖਾਮੋਸ਼ ਸ਼ਹਿਰ ਵਿਚ ਰਬਾਬ ਦਾ ਵੱਜਣਾ ਬਹੁਤ ਹੀ ਸੁਹਾਵਣਾ ਤੇ ਮਨਮੋਹਣਾ ਸੀ। ਇਸ ਦੇ ਪਿਛੋਂ ਦਾਤੇ ਨੇ 'ਸ੍ਰੀ ਜਪੁ ਜੀ ਸਾਹਿਬ' ਬਾਣੀ ਦਾ ਪਾਠ ਸ਼ੁਰੂ ਕੀਤਾ। ਪ੍ਰੇਮ ਰਸ ਦੀ ਮਗਨਤਾ ਨਾਲ ਕਈਆਂ ਪਉੜੀਆਂ ਦਾ ਗੁਰੂ ਜੀ ਨੇ ਗਾਇਨ ਕੀਤਾ। ਬਗਦਾਦ ਸ਼ਹਿਰ ਦੇ ਜੀਵਨ ਵਿਚ ਸ਼ਾਇਦ ਪਹਿਲਾ ਸਮਾਂ ਸੀ ਕਿ ਗੁਰੂ ਜੀ ਨੇ ਓਹਦੇ ਸ਼ਾਹੀ ਕਬਰਸਤਾਨ ਵਿਚ ਰਾਗ ਗਾਇਆ। ਇਸਲਾਮ ਦੀ ਸ਼ਰ੍ਹਾ ਅਨੁਸਾਰ ਰਾਗ ਗਾਉਣਾ ਯੋਗ ਨਹੀਂ ਹੈ (ਭਾਵੇਂ ਰਾਗ ਗਾਉਂਦੇ ਵੀ ਮੁਸਲਮਾਨ ਬਹੁਤ ਹਨ) ਬਗਦਾਦ ਵਿਚ ਸਵੇਰੇ ਕੋਈ ਨਹੀਂ ਸੀ ਰਾਗ ਗਾ ਸਕਦਾ। ਸ਼ਹਿਰ ਵਾਸੀਆਂ ਦੀ ਨੀਂਦ ਟੁਟੀ ਦਿਨ ਦਾ ਚੜ੍ਹਾ ਹੋਇਆ। ਜੇਹੜੇ ਸੁਤੇ ਜਾਗੇ, ਉਹ ਬਹੁਤ ਹੈਰਾਨ ਹੋਏ ਕਿ ਰਸੀਲੇ ਗਲੇ ਨਾਲ ਅਲਾਹੀ ਧੁਨ ਕੌਣ ਗਾ ਰਿਗਾ ਹੈ ? ਉਸ ਨੂੰ ਪੀਰ ਬਗਦਾਦ ਦਾ ਡਰ ਨਹੀਂ ? ਅੱਜ ਉਹ ਇਹ ਸੋਚ ਰਹੇ ਸਨ ਕਿ ਗੁਰੂ ਜੀ ਨੇ ਬਾਂਗ ਦਿਤੀ। ਬਾਂਗ ਐਨੀ ਉੱਚੀ ਅਵਾਜ਼ ਵਿਚ ਸੀ ਕਿ ਸਾਰੇ ਸ਼ਹਿਰ ਵਿਚ ਵਸਦੇ ਲੋਕਾਂ ਨੂੰ ਸੁਣਾਈ ਦਿਤੀ। ਇਕ ਇਕ ਸ਼ਬਦ ਸਾਫ ਸੁਣਾਈ ਦਿਤਾ। ਬਾਂਗ ਦੇ ਸ਼ਬਦ ਇਹ ਹਨ—'ਅੱਲਹ ਹੂ ਅਕਬਰ ਲਾ ਇਲਾਹ ਇਲ ਲਿੱਲਾ, ਹੱਯਆਲ ਅਲ ਫ਼ਨਾਹ—ਗੁਰਬਰ ਅਕਾਲ, ਸਤਿ ਸ੍ਰੀ ਅਕਾਲ ਚਿਤ ਚਰਨ ਨਾਮ, ਘਰਿ ਘਰਿ ਪ੍ਰਣਾਮ, ਪ੍ਰਭੂ ਕ੍ਰਿਪਾਲ ਜੋ ਸਰਬੰ ਜਵਾਲ।

ਸੁਣਨ ਵਾਲੇ ਬੜੇ ਹੈਰਾਨ ਹੋਏ ਕਿ ਮੁਹੰਮਦ ਰਸੂਲ ਅਲਹ ਦਾ ਨਾਮ ਨਹੀਂ ਲਿਆ, ਮੌਲਵੀ ਕਾਜ਼ੀ ਤੇ ਪੀਰੇ ਬਗਦਾਦ ਸੋਚ ਰਿਹਾ ਸੀ ਕਿ ਐਸੀ ਬਾਂਗ ਕਿਸ ਨੇ ਦਿਤੀ ਹੈ ? ਹਜਰਤ ਮੁਹੰਮਦ ਰਸੂਲ ਦਾ ਨਾਮ ਨਾ ਲੈਣਾ ਕੁਫਰ ਹੈ। ਇਸਲਾਮ ਦੀ ਰਾਜਧਾਨੀ ਵਿਚ ਕੁਫਰ ਦਾ ਕਲਮਾ ਪੜ੍ਹਨ ਵਾਲਾ ਕੌਣ ਆ ਗਿਆ। ਆਮ ਜਨਤਾ ਸੋਚ ਰਹੀ ਸੀ ਕਿ ਬਾਂਗ ਦੇਣ ਵਾਲਿਆਂ ਨੂੰ ਕੀ ਹੋ ਗਿਆ। ਉਹ ਨਬੀ ਰਸੂਲ ਦਾ ਨਾਮ ਭੁਲ ਗਏ, ਲੋਕ ਸੁਤੇ ਜਾਗ ਪਏ, ਭਾਰੀ ਚਰਚਾ ਸ਼ੁਰੂ ਜੋ ਗਈ। ਬਾਂਗ ਦੇ ਪਿਛੋਂ ਫਿਰ ਕੀਰਤਨ ਸ਼ੁਰੂ ਹੋਯਾ, ਰਾਗ ਦੇ ਖਿਚੇ ਹੋਏ ਲੋਕ ਇਕੱਠੇ ਹੋ ਕੇ ਕਬਰਸਤਾਨ ਵਿਚ ਆ ਗਏ। ਜੋ ਆਉਂਦਾ ਗਿਆ ਉਹ ਬੈਠ ਕੇ ਕੀਰਤਨ ਸੁਣਨ ਲਗ ਜਾਂਦਾ। ਬੈਠਾ ਬੈਠਾ ਸਾਰੇ ਧੰਦੇ ਭੁਲ ਜਾਂਦਾ, ਵਾਹਵਾ ਭੀੜ ਹੋ ਗਈ ਨਾਲੇ ਦਿਨ ਦਾ ਚੜ੍ਹਾ ਜੋ ਗਿਆ। ਦਾਤੇ ਨੇ ਗਾਇਨ ਕੀਤਾ—

*ਪਾਤਾਲਾ ਪਾਤਾਲ ਲਖ ਆਗਾਸਾ ਆਗਾਸ॥ ਓੜਕ ਓੜਕ ਭਾਲਿ ਥਕੇ ਵੇਦ ਕਹਨਿ ਇਕ ਵਾਤ॥ ਸਹਸ ਅਠਾਰਹ ਕਹਨਿ ਕਤੇਬਾ ਅਸੁਲੂ ਇਕੁ ਧਾਤੁ॥ ਲੇਖਾ ਹੋਇ ਤ ਲਿਖੀਐ ਲੇਖੈ ਹੋਇ ਵਿਣਾਸੁ॥ ਨਾਨਕ ਵਡਾ ਆਖੀਐ ਆਪੇ ਜਾਣੈ ਆਪੁ॥੨੨॥*

*(ਜਪੁ ਜੀ ਸਾਹਿਬ)*

ਪਉੜੀ ਤੇ ਗਾਇਨ ਕਰਨ ਪਿਛੋਂ ਗੁਰੂ ਜੀ ਮਹਾਰਾਜ ਨੇ ਫਾਰਸੀ ਤੇ ਅਰਬੀ ਜ਼ਬਾਨ ਵਿਚ ਤੁਕ ਦੀ ਵਿਆਖਿਆ ਕਰਨੀ ਸ਼ੁਰੂ ਕਰ ਦਿਤੀ। ਗੁਰੂ ਜੀ ਨੇ ਕਿਹਾ—ਖੁਦਾ (ਪਰਮਾਤਮਾ) ਨੇ ਜੋ ਦੁਨੀਆਂ ਬਣਾਈ ਹੈ ਇਹ ਦਾ ਅੰਤ ਨਹੀਂ ਆਉਂਦਾ। ਲੱਖਾਂ ਅਕਾਸ਼ ਹਨ ਤੇ ਲੱਖਾਂ ਪਤਾਲ ਇਹ ਕੂੜ ਹੈ ਕਿ ਸੱਤ ਅਸਮਾਨ ਤੇ ਸੱਤ ਪਤਾਲ ਚੌਦਾਂ ਤਬਕ ਹਨ। ਨਹੀਂ ਹਿਸਾਬ ਆ ਸਕਦਾ ਕਰੋੜਾਂ ਤਾਰੇ ਤੇ ਲੱਖਾਂ ਚੰਨ, ਉਹੋ ਹੀ ਜਾਣਦਾ ਹੈ, ਜਿਸ ਨੇ ਇਹ ਰਚਨਾ ਰਚੀ ਹੈ ਸਾਰੇ ਵੇਦ ਗ੍ਰੰਥਾਂ ਨੇ ਇਕ ਜ਼ਬਾਨ ਆਖਿਆ ਹੈ ਕਿ ਅਸੀਂ ਲਭਦੇ ਥੱਕ ਗਏ ਹਾਂ, ਕੋਈ ਅੰਤ ਨਹੀਂ ਆਇਆ, ਜਿਵੇਂ ਬ੍ਰਹਮ ਕਮਾਲ ਫੁਲ ਦੀ ਨਾਭ (ਨਾਲੀ) ਰਾਹੀਂ ਪਤਾਲ ਦੀ ਹਾਥ (ਅੰਤ) ਲੈਣ ਵਾਸਤੇ ਹੇਠਾਂ ਗਿਆ ਤੇ ਕਈ ਸੌ ਸਾਲ ਧੱਕੇ ਖਾਂਦਾ ਰਿਹਾ ਸੀ। ਆਖਰ ਆ ਕੇ ਕਹਿਣ ਲਗਾ—'ਕੁਝ ਪਤਾ ਨਹੀਂ ਲਗਾ। ਕੁਰ੍ਹਾਨ ਤੇ ਹੋਰ ਇਸਲਾਮ ਦੀਆਂ ਪੁਸਤਕਾਂ ਦੱਸਦੀਆਂ ਹਨ ਕਿ ਅਠਾਰਾਂ ਹਜ਼ਾਰ

ਆਲਮ ਜੀਵਾਂ ਦੀਆਂ (ਕਿਸਮਾਂ) ਹਨ। ਹਿੰਦੂ ਗ੍ਰੰਥ ਆਖਦੇ ਹਨ ਚੁਰਾਸੀ ਲੱਖ ਜੂਨ ਹੈ। ਇਕ ਵਾਹਿਗੁਰੂ ਅਮਰ ਹੈ ਹੋਰ ਸਾਰੇ ਫਨਾਹ ਫਿਲਾ 'ਤਬਾਹ' ਹੋਣ ਵਾਲੇ ਹਨ। ਵਾਹਿਗੁਰੂ ਦੀ ਰਚਨਾਂ ਦਾ ਹਿਸਾਬ ਨਹੀਂ ਕੀਤਾ ਜਾ ਸਕਦਾ। ਹਿਸਾਬ ਕਰਨ ਵਾਲਿਆਂ ਦਾ ਅੰਤ ਹੋ ਜਾਂਦਾ। ਇਹੋ ਕਹਿ ਸਕਦੇ ਹਾਂ ਕਿ ਪ੍ਰਮਾਤਮਾ ਵੱਡਾ ਹੈ। ਆਪਣੀ ਰਚਨਾ ਨੂੰ ਉਹ ਆਪ ਹੀ ਸਮਝ ਸਕਦਾ ਹੈ।'

ਸਾਰੇ ਸੁਣਨ ਵਾਲੇ ਅਸਚਰਜਤਾ ਨਾਲ ਇਕ ਦੂਸਰੇ ਦੇ ਮੂੰਹ ਵਲ ਦੇਖਣ ਲਗ ਪਏ। ਉਹ ਹੈਰਾਨ ਸਨ ਕਿ ਇਹ ਬਜ਼ੁਰਗ ਕੁਝ ਹੋਰ ਕਹਿ ਰਿਹਾ ਹੈ ਤੇ ਕੁਰਾਨ ਸ਼ਰੀਫ ਕੁਝ ਹੋਰ ਦੱਸਦਾ ਹੈ। ਜੋ ਮਜ਼ਹਬ ਤੇ ਤੁਅੱਸਬ ਵਿਚ ਰੰਗੇ ਸਨ ਉਹ ਕ੍ਰੋਧਵਾਨ ਹੋ ਕੇ ਉਠ ਬੈਠੇ, 'ਇਹ ਕੋਈ ਕਾਫਰ, ਕੁਫਰ ਦਾ ਕਲਮਾ ਪੜ੍ਹ ਰਿਹਾ ਹੈ। ਪੀਰ ਜੀ ਨੂੰ ਜਾ ਕੇ ਦੱਸਦੇ ਹਾਂ। ਉਹਨਾਂ ਦੇ ਮਨੋਭਾਵ ਸਨ।

ਤਕੜਾ ਸੂਰਜ ਚੜ੍ਹ ਆਇਆ। 'ਨਵੇਂ ਪੀਰ ਤੇ ਨਵੇਂ ਪ੍ਰਚਾਰਕ' ਦੇ ਬਗਦਾਦ ਆਉਣ ਦੀ ਧੁੰਨ ਖਿੱਲਰ ਗਈ। ਦਰਸ਼ਨ ਵਾਸਤੇ ਟੋਲੀਆਂ ਬੰਨ੍ਹ ਬੰਨ੍ਹ ਕੇ ਲੋਕ ਆਉਣ ਲਗੇ। ਸੌ ਜਾਂਦਾ ਤੇ ਹਜ਼ਾਰ ਆਉਂਦਾ। ਕਬਰਾਂ ਵਿਚ ਮੇਲਾ ਲਗ ਗਿਆ। ਜੋ ਗੁਰੂ ਜੀ ਦੇ ਦਰਸ਼ਨ ਕਰਦਾ, ਓਹੋ ਹੀ ਨਿਹਾਲ ਹੋ ਕੇ ਸ਼ਾਂਤ ਚਿਤ ਹੋ ਜਾਂਦਾ। ਵੈਰ ਵਿਰੋਧ ਭੁਲ ਜਾਂਦਾ। ਈਰਖਾ ਵਾਲੇ ਲੋਕਾਂ ਨੇ ਜੋ ਮਹਾਂ ਨਿੰਦਕ ਹੁੰਦੇ ਨੇ ਬਗਦਾਦ ਦੇ ਪੀਰ ਦਸਤਗੀਰ ਨੂੰ ਜਾ ਚੁਕਿਆ ਪੀਰ ਜੀ ਹਨ੍ਹੇਰ ਹੋ ਗਿਆ ! ਕੋਈ ਫਕੀਰ ਆਇਆ ਹੈ, ਪਤਾ ਨਹੀਂ ਕੌਣ ਹੈ, ਉਹ ਸ਼ਰਹ ਇਸਲਾਮ ਦੇ ਵਿਰੁੱਧ ਪ੍ਰਚਾਰ ਕਰ ਰਿਹਾ ਹੈ। ਉਸ ਨੇ ਬਾਂਗ ਵਖਰੀ ਦਿਤੀ ਹੈ। ਹਜ਼ਰਤ ਮੁਹੰਮਦ ਰਸੂਲ ਨਬੀ ਦਾ ਪਵਿਤਰ ਨਾਮ ਨਹੀਂ ਲਿਆ। ਕੁਝ ਹੋਰ ਹੀ ਜੋੜ ਕੇ ਆਖਿਆ—ਜਿਸ ਦੀ ਸਮਝ ਨਹੀਂ ਪਈ ਸੀ। ਦੂਸਰਾ ਰਾਗ ਗਾਇਆ ਸ਼ਾਹੀ ਕਬਰਾਂ ਵਿਚ ਤੇ ਤੀਸਰਾ ਉਹ ਕੁਰਾਨ ਸ਼ਰੀਫ ਦੇ ਉਲਟ ਆਖ ਰਿਹਾ ਹੈ। ਉਹ ਕਹਿੰਦਾ ਹੈ ਤੇ ਚੌਦਾਂ ਤਬਕ ਨਹੀਂ ਸਗੋਂ ਲੱਖਾਂ ਹਨ।

ਹੈਂ ! ਐਨਾ ਕੁਫਰ ! ਜਾਓ ਉਸ ਕਾਫਰ ਨੂੰ ਮੇਰੇ ਕੋਲ ਲਿਆਓ, ਮੈਂ ਪੁਛਾ ਤੇ ਸਜ਼ਾ ਦੇਵਾ। ਲੋਕਾਂ ਨੂੰ ਉਸ ਦੇ ਲਾਗਿਓ ਉਠਾ ਦਿਓ, ਸਰਕਾਰੀ ਸਿਪਾਹੀ ਲੈ ਜਾਓ। ਕੋਈ ਉਹਦੇ ਕੋਲ ਨਾ ਬੈਠੇ ਤੇ ਨਾ ਸ਼ਰਹ ਵਿਰੁੱਧ ਪ੍ਰਚਾਰ ਸੁਣੇ। ਹਕੂਮਤ ਤੇ ਪੀਰੀ ਦੇ ਨਸ਼ੇ ਨਾ, ਮਖਮੂਰ ਹੋਏ ਹੋਏ ਪੀਰ ਨੇ ਗੁਸੇ ਨਾਲ ਆਖਿਆ।

ਪੀਰ ਦੇ ਖਾਸ ਆਦਮੀ ਗੁਰੂ ਜੀ ਕੋਲ ਆਏ ਤੇ ਆਖਿਆ—ਛੇਤੀ ਚਲੋ,

ਪੀਰ ਜੀ ਦਾ ਹੁਕਮ ਹੈ। ਉਸ ਦੇ ਹਾਜ਼ਰ ਹੋ ਕੇ ਜਵਾਬ ਦੇਵੋ ਸ਼ਰ੍ਹਾਂ ਇਸਲਾਮ ਦੇ ਉਪਟ ਲੋਕਾਂ ਵਿਚ ਪ੍ਰਚਾਰ ਕਿਉਂ ਜਰ ਰਹੇ ਜੇ ? ਜਾਓ ! ਪੀਰ ਨੂੰ ਆਖ ਦਿਓ, ਜੋ ਖੁਦਾ ਦੇ ਬੰਦੇ ਖੁਦਾ ਕੋਲ ਰਹਿੰਦੇ ਨੇ, ਉਹ ਕਿਸੇ ਕੋਲੋਂ ਨਾ ਡਰਦੇ ਹਨ ਤੇ ਨਾ ਕਿਸੇ ਦੇ ਪੇਸ਼ ਹੁੰਦੇ ਨੇ। ਉਸ ਨੂੰ ਆਖੋ ਮਿਲਣਾ ਹੈ ਤਾਂ ਏਥੇ ਆ ਜਾਵੇ। ਅਸੀਂ ਨਹੀਂ ਜਾ ਸਕਦੇ। ਗੁਰੂ ਨਾਨਕ ਦੇਵ ਜੀ ਦਾ ਉਤਰ ਸੀ।

ਪੀਰ ਦੇ ਆਦਮੀਆਂ ਨੂੰ ਇਹ ਹੌਂਸਲਾ ਨਾ ਪਿਆ ਕਿ ਉਹ ਗੁਰੂ ਮਹਾਰਾਜ ਜੀ ਨੂੰ ਮੱਲੋ ਮੱਲੀ ਫੜ ਕੇ ਲੈ ਜਾਣ, ਜਿਵੇਂ ਕਿ ਉਹ ਆਮ ਦੋਸ਼ੀਆਂ ਨੂੰ ਫੜ ਕੇ ਲੈ ਜਾਂਦੇ ਸੀ। ਉਹਨਾਂ ਨੂੰ ਭੈ ਲਗਾ। ਉਹਨਾਂ ਦੀਆਂ ਅੱਖਾਂ ਮੰਨ ਗਈਆਂ ਕੋਈ ਵਲੀ ਹੈ। ਉਹ ਚੁਪ ਚਾਪ ਮੁੜ ਗਏ ਤੇ ਉਹਨਾਂ ਪੀਰ ਨੂੰ ਜਾ ਆਖਿਆ—'ਪੀਰ ਜੀ ! ਉਹ ਨਹੀਂ ਆਉਂਦਾ !' ਹੱਛਾ ! ਜਾਓ ਮੇਰਾ ਹੁਕਮ ਹੈ, ਉਸ ਨੂੰ ਸੰਗਸਾਰ (ਪੱਥਰ ਮਾਰ ਮਾਰ ਕੇ ਮਾਰਨਾ) ਕਰ ਦਿਓ ! ਨਾ ਝਿਜਕੋ ਨਾ ਡਰੋ। ਉਹ ਕੋਈ ਵਲੀ ਨਹੀਂ, ਪੀਰ ਨਹੀਂ, ਪੀਰ ਦਸਤਗੀਤ ਦਾ ਦੂਸਰਾ ਹੁਕਮ ਸੀ।

'ਬਹੁਤ ਹੱਛਾ ! ਸਾਰਿਆਂ ਨੂੰ ਆਖਦੇ ਹਾਂ। ਹੁਣੇ ਹੁਕਮ ਦੀ ਪਾਲਣਾ ਹੋ ਜਾਂਦੀ ਹੈ।' ਈਰਥਾ ਦੀ ਅੱਗ ਨਾਲ ਸੜਿਆਂ ਦਾ ਬੋਲ ਸੀ। ਮਾੜੇ ਹਿਰਦੇ ਵਿਚੋਂ ਮਾੜੀ ਅਵਾਜ਼ ਉਤਪੰਨ ਹੁੰਦੀ ਹੈ।

ਬਗਦਾਦ ਵਿਚ ਢੋਲ ਮਾਰਿਆ ਗਿਆ। 'ਆਓ ਕਬਰਾਂ ਵਿਚ ਬੈਠੇ ਪ੍ਰਦੇਸੀ ਨੂੰ ਸੰਗਸਾਰ ਕਰਨਾ ਹੈ। ਉਹ ਕਾਫਰ ਹੈ। ਕੁਫਰ ਦਾ ਪ੍ਰਚਾਰ ਕਰਦਾ ਹੈ। ਪੀਰ ਬਗਦਾਦ ਨੇ ਫਤਵਾ ਲਾ ਦਿਤਾ ਹੈ। ਪਾਗਲ ਲੋਕ ਘਰੋਂ ਨਿਕਲ ਪੱਥਰ ਹੱਥਾਂ ਵਿਚ ਫੜ ਕੇ ਰੌਲਾ ਪਾਉਂਦੇ ਹੋਏ ਕਬਰਸਤਾਨ ਵਲ ਆਏ। ਲੋਕਾਂ ਦਾ ਅੰਨਾਂ ਜੋਸ਼ ਦੇਖਕੇ ਭਾਈ ਮਰਦਾਨਾ ਡਰ ਗਿਆ ਉਸ ਨੇ ਆਖਿਆਸ 'ਗੁਰੂ ਜੀ ! ਹੁਣ ਕੀ ਬਣੇਗਾ ? ਲੋਕ ਅਸਾਂ ਨੂੰ ਸੰਗਸਾਰ ਕਰ ਦੇਣਗੇ ਇਹ ਵੀ ਸੁਣਿਆ ਹੈ ਕਿ ਪੀਰ ਤੇ ਖਲੀਫੇ ਨੇ ਹੁਕਮ ਦਿਤਾ ਹੈ।

ਗੁਰੂ ਜੀ ਦਾ ਬਚਨ—ਮਰਦਾਨਿਆਂ ! ਚਿੰਤਾ ਨਾ ਕਰ ਕਰਤਾਰ ਰਾਖਾ ਹੈ। ਪਹਿਲੇ ਕਿੰਨੇ ਖਤਰਿਆਂ ਤੋਂ ਤੈਨੂੰ ਬਚਾਇਆ ਹੈ ਹੁਣ ਵੀ ਉਹ ਬਚਾਵੇਗਾ ਨੇਤਰ ਮੁੰਦ ਕੇ ਰਬਾਬ ਵਜਾਈ ਜਾਹ ਕਰਤਾਰ ਦਾ ਸਿਮਰਨ ਕਰ। ਮਰਦਾਨੇ ਨੇ ਰਬਾਬ ਛੇੜ ਦਿਤੀ ਗੁਰੂ ਜੀ ਕਰਤਾਰ ਦਾ ਜਸ ਗਾਉਣ ਲਗੇ। ਕੁਦਰਤ ਦੇ ਰੰਗ,

ਗੁਰੂ ਜੀ ਸੰਗਸਾਰ ਕਰਨ ਆ ਰਹੀ ਲੋਕਾਈ ਦੇ ਕੰਨੀਂ ਜਾ ਅਲਾਹ ਰੱਬ ਦੀ ਧੁੰਨ ਪਈ ਤਾਂ ਲੋਕਾਈ ਦਾ ਜੋਸ਼ ਮੱਠਾ ਹੋ ਗਿਆ। ਗੁਸਾ ਜਾਂਦਾ ਰਿਹਾ ਉਹਨਾਂ ਦੀਆਂ ਜ਼ਬਾਨਾਂ ਜੋ ਨਾਹਰੇ ਲਾਉਂਦੀਆਂ ਤੇ ਕੂਕਾਂ ਮਾਰਦੀਆਂ ਸਨ ਉਹ ਤਾਲੂਆਂ ਨਾਲ ਜੁੜ ਗਈਆਂ। ਅੱਖਾਂ ਵਿਚੋਂ ਕ੍ਰੋਧ ਦੀ ਲਾਲੀ ਖਤਮ ਹੋ ਗਈ ਉਚੇ ਹੱਥ ਨੀਵੇਂ ਹੋਏ ਤੇ ਹੌਲੀ ਹੌਲੀ ਕਦਮ ਪੁਟਦੇ ਹੋਏ ਜਿਉਂ ਜਿਉਂ ਜਾਂਦੇ ਸਨ ਤਿਉਂ ਤਿਉਂ ਉਹਨਾਂ ਨੇ ਹੱਥਾਂ ਵਿਚੋਂ ਪੱਥਰ ਡਿਗਦੇ ਜਾਂਦੇ ਸੀ। ਕਬਰਸਤਾਨ ਦੀ ਹੱਦ ਵਿਚ ਪੈਰ ਰਖਦੇ ਸਾਰ ਸਾਰਿਆਂ ਦੇ ਹੱਥ ਖਾਲੀ ਹੋ ਗਏ। ਸਭ ਦੇ ਚੇਹਰਿਆਂ ਉਪਰ ਗੰਭੀਰਤਾ ਛਾ ਗਈ। ਰੌਲਾ ਮਿਟ ਗਿਆ। ਕਦਮ ਕਦਮ ਪੁਟਦੇ ਹੋਏ ਗੁਰੂ ਜੀ ਦੇ ਲਾਗੇ ਬੈਠ ਗਏ। ਉਹ ਇਸ਼ ਤਰ੍ਹਾਂ ਕੀਲੇ ਗਏ ਜਿਵੇਂ ਸੱਪ ਕੀਲਿਆ ਜਾਂਦਾ ਹੈ। ਗੁਰੂ ਜੀ ਵਾਹਿਗੁਰੂ ਦਾ ਜਸ ਗਾਉਂਦੇ ਗਏ।

'ਕਹੋ ਭਾਈ ਸਤਿ ਕਰਤਾਰ' ਗੁਰੂ ਜੀ ਨੇ ਸਾਰਿਆਂ ਨੂੰ ਕਿਹਾ—'ਕਹੋ ਭਾਈ ਤਾਂ ਫਾਰਸੀ ਵਿਚ ਆਖਿਆ ਪਰ 'ਕਰਤਾਰ' ਸ਼ਬਦ ਨੂੰ ਉਸੇ ਤਰ੍ਹਾਂ 'ਕਰਤਾਰ' ਹੀ ਕਿਹਾ। ਸਭ ਨੇ ਕਰਤਾਰ ਆਖਿਆ, ਭਾਵੇਂ ਅਰਥ ਬੋਧ ਨਹੀਂ ਸੀ। ਮਾਰਨ ਆਏ ਆਪ ਮਰ ਗਏ। ਸਾਧੂ ਤੇ ਸ਼ਰਧਾਲੂ ਬਣ ਕੇ ਗੁਰ ਚਰਨਾਂ ਉਪਰ ਡਿਗ ਪਏ।

ਚੁਗਲਾਂ ਮਾਝਿਆਂ ਨੇ ਪੀਰ ਤੇ ਖਲੀਫੇ ਨੂੰ ਜਾ ਦੱਸਿਆ ਕਿ ਮਾਰਨ ਵਾਲੇ ਤਾਂ ਉਲਟਾ ਓਪਰੇ ਫਕੀਰ ਦੇ ਸ਼ਰਧਾਲੂ ਬਣ ਗਏ ਹਨ ਕੋਈ ਯਤਨ ਕਰੋ। ਇਸਲਾਮ ਦੀਆ ਰਸਮਾਂ ਖਤਮ ਹੋਣ ਲਗੀਆਂ ਹਨ। ਰਾਖੀ ਕਰ ਇਸਲਾਮ ਦੀ। ਇਹ ਸੁਣ ਕੇ ਪੀਰ ਦਸਤਗੀਰ ਆਪ ਤੁਰ ਪਿਆ। ਵਾਹੋ ਦਾਹੀ ਕਬਰਸਤਾਨ ਵਿਚ ਪਹੁੰਚਿਆ ਨਾਲ ਉਸ ਦਾ ਪੁੱਤਰ ਸੀ। ਦੋਵੇਂ ਪਿਓ ਪੁੱਤਰ ਖੁਦਾ ਦਾ ਮੁਕਾਬਲਾ ਕਰਨ ਗਏ ਸੀ। ਜਦੋਂ ਗੁਰੂ ਜੀ ਨੂੰ ਤਕਿਆ ਤਾਂ ਹੈਰਾਨ ਹੋਏ। ਜ਼ਬਾਨੋਂ ਕੋਈ ਮੰਦਾ ਸ਼ਬਦ ਨਾ ਬੋਲ ਸਕੇ। ਮਨ ਹੀ ਮਨ ਕਹਿਣ ਲਗੇ ਕੋਈ ਜਾਦੂਗਰ ਹੈ ਨਹੀਂ ਤੇ ਬਗਦਾਦ ਦੀ ਤੁਅੱਸਬੀ ਜਨਤਾ ਕਿਵੇਂ ਚੁਪ ਬੈਠ ਰਹਿੰਦੀ। ਨੇੜੇ ਹੋ ਗਿਆ। ਗੁਰੂ ਜੀ ਨੇ ਬਚਨ ਕੀਤਾ—'ਆਈਏ ਪੀਰ ਜੀ ! ਆਈਏ ਬਿਰਾਜੀਏ ! ਇਹ ਸ਼ਬਦ ਜਾਦੂ ਦੀ ਤਰ੍ਹਾਂ ਪੀਰ ਦੇ ਮਨ ਉਤੇ ਅਸਰ ਕਰ ਗਏ। ਪੀਰ ਤੇ ਉਹਦਾ ਪੁੱਤਰ ਕੋਲ ਬੈਠ ਗਏ। ਉਨ੍ਹਾਂ ਨੇ ਕੋਲ ਬੈਠ ਕੇ ਗੁਰੂ ਮਹਾਰਾਜ ਜੀ ਅਗੇ ਸਵਾਲ ਕੀਤਾ। ਉਸ

ਸਵਾਲ ਨੂੰ ਭਾਈ ਗੁਰਦਾਸ ਜੀ ਇਉਂ ਲਿਖਦੇ ਹਨ—

*ਪੁਛੇ ਪੀਰ ਤਕਰਾਰ ਕਰਿ, ਏਹੁ ਫਕੀਰੁ ਵਡਾ ਅਤਾਈ। ਏਥੇ ਵਿਚਿ ਬਗਦਾਦ ਦੇ, ਵਡੀ ਕਰਾਮਾਤਿ ਦਿਖਲਾਈ। ਪਾਤਾਲਾ ਆਕਾਸ ਲਖਿ, ਓੜਕਿ ਭਾਲੀ ਖਬਰਿ ਸੁਣਾਈ। ਫੇਰਿ ਦੁਰਾਇਨ ਦਸਤਗੀਰ ਅਸੀ ਭਿ ਵੇਖਾ ਜੋ ਤੁਹਿ ਪਾਈ।*

ਪੀਰ ਦਸਤਗੀਰ ਨੇ ਆਖਿਆ—ਬਹੁਤ ਵਗੇ ਪੀਰਾਂ ਦੀ ਤਰ੍ਹਾਂ ਬਗਦਾਦ ਵਰਗੇ ਸ਼ਹਿਰ ਵਿਚ ਜੋ ਇਸਲਾਮ ਦੀ ਸਰਹ ਦਾ ਗੜ੍ਹ ਹੈ, ਉਸ ਦੇ ਵਿਚ ਸ਼ਰ੍ਹਾਂ ਤੇ ਕੁਰਾਨ ਦੀ ਲਿਖਤ ਦੇ ਵਿਰੁਧ ਨਾਹਰਾ ਲਾਇਆ ਹੈ। ਇਹ ਕਰਾਮਾਤ ਹੈ। ਇਹ ਵੀ ਆਖ ਰਹੇ ਜੋ ਕਿ ਚੌਦਾਂ ਤਬਕ ਨਹੀਂ ਸਗੋਂ ਲਖ ਹਨ ਕੋਈ ਹਾਥ ਨਹੀਂ ਲੈ ਸਕਦਾ। ਜੇ ਲੱਖਾਂ ਪਤਾਲ ਤੇ ਲੱਖਾਂ ਅਕਾਸ਼ ਤੁਸਾਂ ਨੂੰ ਦਿਸੇ ਹਨ ਤਾਂ ਮੈਨੂੰ ਵੀ ਦਿਖਾਓ ਅਸੀਂ ਦੇਖਣਾ ਚਾਹੁੰਦੇ ਹਾਂ। ਅੱਖੀਂ ਦੇਖਣ ਤੇ ਭਰੋਸਾ ਹੋਵੇਗਾ।

ਗੁਰੂ ਜੀ ਨੇ ਮੁਸਕਰਾ ਕੇ ਆਖਿਆ—'ਪੀਰ ਜੀ ! ਅਸੀਂ ਕੋਈ ਕਰਾਮਾਤੀ ਨਹੀਂ ਨਾ ਜਾਦੂਗਰ ਹਾਂ ਖੁਦਾ ਨੂੰ ਚੇਤੇ ਕਰਦੇ ਹਾਂ। ਖੁਦਾ ਦੇ ਬੰਦੇ ਹਾਂ, ਖੁਦਾ ਅਸਾਂ ਦੀ ਸਹਾਇਤਾ ਕਰਦਾ ਹੈ। ਸੱਚ ਨੂੰ ਪ੍ਰਚਾਰਦੇ ਹਾਂ। ਜੇ ਖੁਦਾਈ ਇੱਛਾ ਹੋਈ ਤਾਂ ਸੱਚ ਦੀ ਰੋਸ਼ਨੀ ਤੁਸਾਂ ਨੂੰ ਵੀ ਬਖਸ਼ ਦੇਣਗੇ।

ਪੀਰ ਦਸਤਗੀਰ—ਹੁਣੇ ਅਸਾਂ ਨੂੰ ਲੱਖਾਂ ਪਤਾਲਾਂ ਦੇ ਦਰਸ਼ਨ ਕਰਾਓ, ਮੈਂ ਤੇ ਮੇਰਾ ਪੁੱਤਰ ਦੇਖਣਾ ਚਾਹੁੰਦੇ ਹਾਂ ਕਿ ਲੋਕਾਂ ਨੂੰ ਦੱਸ ਸਕੀਏ।

ਗੁਰੂ ਜੀ—'ਅੱਖਾਂ ਮੀਟੋ, ਅੱਖਾਂ ਉਤਨਾਂ ਚਿਰ ਨਾ ਖੋਹਲਣੀਆਂ ਜਿੰਨਾ ਚਿਰ ਮੈਂ ਨਾ ਆਖਾਂ, ਖੁਦਾ ਸ਼ਾਇਦ ਤੁਸਾਂ ਉਤੇ ਕ੍ਰਿਪਾ ਕਰੇ ਤੇ ਸੱਚ ਤੇ ਦਰਸ਼ਨ ਹੋ ਜਾਣ।'

ਪੀਰ ਦਸਤਗੀਰ ਤੇ ਉਸ ਦੇ ਪੁੱਤਰ ਨੇ ਅੱਖਾਂ ਮੀਟੀਆਂ। ਗੁਰੂ ਜੀ ਨੇ ਦੋਹਾਂ ਦੇ ਸਿਰਾਂ ਉਪਰ ਹੱਥ ਰਖੇ। ਹੱਥ ਰੱਖਣ ਦੇ ਨਾਲ ਉਹਨਾਂ ਨੂੰ ਇੰਵ ਪ੍ਰਤੀਤ ਹੋਇਆ ਜਿਵੇਂ ਉਹ ਧਰਤੀ ਉਤੋਂ ਉਡ ਕੇ ਅਸਮਾਨ ਵਲ ਜਾ ਰਹੇ ਨੇ, ਗੁਰੂ ਜੀ ਵੀ ਉਹਨਾਂ ਦੇ ਨਾਲ ਹਨ। ਪਹਿਲਾਂ ਉਪਰਲੇ ਮੰਡਲਾਂ ਵਿਚ ਫਿਰੇ, ਕਈ ਲੱਖ ਅਸਮਾਨੀ ਮੰਡਲ ਪੀਰ ਤੇ ਉਹਦੇ ਪੁੱਤਰ ਨੇ ਦੇਖੇ। ਦੇਖ ਦੇਖ ਹੈਰਾਨ ਹੁੰਦੇ ਰਹੇ। ਬ੍ਰਹਮ ਖੰਡ ਬੈਕੁੰਠ ਤਕ ਜਾ ਪਹੁੰਚੇ ਜਿਥੇ ਸਰਬ ਸ਼ਕਤੀਵਾਨ ਪ੍ਰਮਾਤਮਾ ਦੀ ਅਪਾਰ ਸ਼ਕਤੀ ਬਿਰਾਜਮਾਨ ਸੀ। ਓਥੋਂ ਲੱਕੜ ਦੇ ਪਿਆਲੇ ਵਿਚ ਕੜਾਹ

ਪ੍ਰਸ਼ਾਦ ਦੀ ਦੇਗ ਪੀਰ ਨੂੰ ਲੈ ਦਿਤੀ। ਅਸਮਾਨ ਨੂੰ ਦੇਖਣ ਪਿਛੋਂ ਪਤਾਲਾਂ ਨੂੰ ਚਲੇ ਗਏ। ਹਜ਼ਾਰਾ ਪਤਾਲ ਦੇਖੇ ਕਈ ਮੁਹੰਮਦ ਈਸਾ ਤੇ ਬ੍ਰਹਮਾ ਵਰਗੀਆਂ ਪੂਜਨੀਕ ਹਸਤੀਆਂ ਪਤਾਲ ਦੀ ਸ਼ਕਤੀ ਦਾ ਖਿਲਾਰ ਦੇਖਦੀਆਂ ਹੋਈਆਂ ਦੇਖੀਆਂ ਗਈਆਂ। ਆਖਰ ਪੀਰ ਜੀ ਮੁਵ ਬਗਦਾਦ ਵਿਚ ਆ ਗਏ। ਭਾਈ ਗੁਰਦਾਸ ਜੀ ਫੁਰਮਾਂਦੇ ਹਨ—

*ਨਾਲਿ ਲੀਤਾ ਬੇਟਾ ਪੀਰ ਦਾ ਅਖੀ ਮੀਟਿ ਗਇਆ ਹਵਾਈ । ਲਖ ਆਕਾਸ ਪਤਾਲ ਲਖ ਅਖਿ ਫੁਰਕ ਵਿਚਿ ਸਭਿ ਦਿਖਲਾਈ। ਭਰਿ ਕਚਕੌਲ ਪ੍ਰਸਾਦ ਦਾ ਧੁਰੋ ਪਤਾਲੋ ਲਈ ਕੜਾਹੀ। ਜ਼ਾਹਰ ਕਲਾ ਨ ਛਪੈ ਛਪਾਈ ॥੩੬॥*

*(ਵਾਰ ੧)*

ਇਹ ਵੀ ਪ੍ਰਗਟ ਮਹਾਨ ਸ਼ਕਤੀ ਮੇਰੇ ਦਾਤੇ ਗੁਰੂ ਜੀ ਦੀ ਜੋ ਲੁਕਿਆਂ ਲੁਕਾਈ ਨਹੀਂ ਜਾ ਸਕਦੀ। ਸੂਰਜ ਦੀ ਰੌਸ਼ਨੀ ਦੀ ਤਰ੍ਹਾਂ ਸਾਰੇ ਸੰਸਾਰ ਉਤੇ ਪ੍ਰਗਟ ਹੋਈ। ਪੀਰ ਜੀ ਤੇ ਉਹ ਦੇ ਪੁੱਤਰ ਨੇ ਜਦੋਂ ਨੇਤ੍ਰ ਖੋਹਲੇ ਤਾਂ ਗੁਰੂ ਜੀ ਦੇ ਚਰਨੀਂ ਲਗ ਗਏ ਤੁਸੀਂ। ਵੱਡੇ ਪੀਰ ਜੀ ! ਪੀਰ ਨੇ ਮੱਥਾ ਟੇਕਣ ਪਿਛੋਂ ਗੁਰੂ ਜੀ ਨੂੰ ਆਖਿਆ ਸੀ। ਗੁਰੂ ਜੀ ਨੇ ਦੋ ਘੰਟੇ ਸੱਚ ਦਾ ਪ੍ਰਚਾਰ ਕੀਤਾ ਇਸਲਾਮ ਦੀਆਂ ਭੁਲਾਂ ਨੂੰ ਦਸ਼ਿਆ ਸ਼ਰਹ ਤੇ ਮੁਹੰਮਦ ਸਾਹਿਬ ਦੇ ਨਾਮ, ਉਤੇ ਹੋ ਰਹੀਆਂ ਠੱਗੀਆਂ ਨੂੰ ਜਤਾਇਆ। ਪੀਰ ਮੰਨ ਗਿਆ ਕਿ ਠੀਕ ਉਹ ਗਲਤੀਆਂ ਕਰਦੇ ਹਨ।

ਚਾਰ ਮਹੀਨੇ ਗੁਰੂ ਜੀ ਬਗਦਾਦ ਵਿਚ ਰਹੇ, ਪਰ ਦਸਤਗੀਰ ਗੁਰੂ ਜੀ ਦਾ ਮੁਰੀਦ ਬਣ ਗਿਆ। ਗੁਰੂ ਜੀ ਨੂੰ ਸਾਰੇ, 'ਹਿੰਦ ਦਾ ਪੀਰ' ਤੇ 'ਹਜਰਤ ਬਾਬਾ ਨਾਨਕ ਫਕੀਰ' ਦੇ ਨਾਮ ਨਾਲ ਯਾਦ ਕਰਨ ਲਗੇ। ਇਸ ਤਰ੍ਹਾਂ ਗੁਰੂ ਜੀ ਨੇ ਇਸਲਾਮ ਦੇ ਕੇਂਦਰ ਬਗਦਾਦ ਨੂੰ ਨਿਵਾਇਆਂ ਤੇ ਮੁਰੀਦ ਬਣਾਇਆ। ਜਿਸ ਥਾਂ ਉਪਰ ਬੈਠ ਗੁਰੂ ਜੀ ਨੇ ਬਗਦਾਦ ਦੇ ਪੀਰ ਤੇ ਹੋਰ ਲੋਕਾਂ ਨੂੰ ਨਾਮ ਦਾਨ ਤੇ ਜੀਅ ਦਾਨ ਦਿਤਾ ਉਸ ਥਾਂ ਗੁਰੂ ਜੀ ਦੇ ਬਗਦਾਦੀ ਸ਼ਰਧਾਲੂਆਂ ਵਿਚੋਂ ਇਕ ਨੇ ਥੜ੍ਹਾ ਬਣਵਾਇਆ ਅਤੇ ਇਕ ਉਸ ਦੁਆਲੇ ਖੁਲ੍ਹੀ ਸਾਰੀ ਇਮਾਰਤ ਦੀ ਚਾਰ ਦੀਵਾਰੀ ਕਾਇਮ ਕੀਤੀ। ਉਹ ਇਮਾਰਤ ਅਤੇ ਥੜ੍ਹਾ ਅਜੇ ਤੀਕ ਕਾਇਮ ਹਨ ਅਤੇ ੧੯੧੮-੧੫ ਦੇ ਵੱਡੇ ਜੰਗ ਦੇ ਦਿਨਾਂ ਵਿਚ ਜਿਹੜੇ ਸਿਖ ਫੌਜੀ ਬਗਦਾਦ ਗਏ ਸਨ ਉਹਨਾਂ ਨੇ ਇਹ ਦੋਵੇਂ ਵੇਖੇ ਸਨ। ਇਹ ਬਗਦਾਦ ਤੇ ਪੱਛਮ ਵਲ ਮੀਲ ਕੁ ਦੀ ਵਿਥ ਉਪਰ ਹੈ। ਇਸ ਤੇ ਉਦੇ ਵਲ ਪੁਰਾਣਾ

ਕਬਰਸਤਾਨ ਹੈ ਅਤੇ ਦੱਖਣ ਵਲ ਬਗਦਾਦ ਸਾਮਰਾ ਰੇਲਵੇ ਲਾਈਨ ਹੈ। ਇਸ ਚਾਰ ਦੀਵਾਰੀ ਦੇ ਉਤਰ ਵਲ ਦੋ ਕਮਰੇ ਹਨ। ਉਹਨਾਂ ਪੱਛਮ ਵਾਲੇ ਪਾਸੇ ਦੇ ਕਮਰੇ ਵਿਚ ਬਹਿਲੋਲ ਕਰਨਾ ਦੀ ਕਬਰ ਹੈ। ਇਸ ਦੂਜੇ ਕਮਰੇ ਦੀ ਉਤਰ ਪੂਰਬ ਵਾਲੀ ਨੁਕਰੇ ਗੁਰੂ ਜੀ ਦਾ ਯਾਦਗਰੀ ਥੜ੍ਹਾ ਹੈ। ਇਸ ਥੜ੍ਹੇ ਦੇ ਕੋਲ ਕੰਧ ਵਿਚ ਇਕ ਖੁਤਬਾ (ਲਿਖਤ) ਦੀਆਂ ਫੋਟੋ ਸੱਜਣਾਂ ਨੇ ਲਿਆਂਦੀਆਂ ਹਨ।

## ੧੦੯. ਬਲਖ ਬਖਾਰੇ ਦੇ ਕਾਬਲ ਜਾਣਾ

ਬਗਦਾਦ ਵਿਚ ਨਾਮ ਦਾਨ ਤੇ ਜੀਅ ਦਾਨ ਬਖਸ਼ ਕੇ ਰਿੱਧੀਆਂ ਸਿੱਧੀਆਂ ਦੇ ਮਾਲਕ ਬੀਬੀ ਨਾਨਕੀ ਜੀ ਦੇ ਵੀਰ ਜਗਤ ਗੁਰੂ ਜੀ ਨਹਿਰ ਸੁਵੇਜ਼ ਦੇ ਇਲਾਕੇ ਵਿਚ ਉਪਦੇਸ਼ ਕਰਦੇ ਹੋਏ ਤਹਿਰਾਨ ਪੁਜ ਗਏ ਥੋੜ੍ਹੇ ਦਿਨ ਤਹਿਰਾਨ ਰਹਿਣ ਪਿਛੋਂ ਉਤਰ ਪੂਰਬੀ ਮੁਸਲਮਾਨ ਦੇਸ਼ਾਂ ਵਿਚ ਆਏ।

ਬਲਖ ਵਿਚ 'ਨਾਨਕ ਕਲੰਦਰ ਨਾਮੀ ਅਸਥਾਨ ਹੈ, ਜਿਥੇ ਗੁਰੂ ਜੀ ਬਿਰਾਜੇ ਤੇ ਸਤਯ ਧਰਮ ਦਾ ਉਪਦੇਸ਼ ਦਿਤਾ ਸੀ। ਪੁਰਾਤਨ ਗ੍ਰੰਥਾਂ ਅਨੁਸਾਰ ਬਲਖ ਸ਼ਹਿਰ ਰਾਜੇ ਬਲ ਦੀ ਯਾਦਗਾਰ ਹੈ। ਬਲ ਰਾਜਾ ਪ੍ਰਹਿਲਾਦ ਭਗਤ ਦਾ ਪੋਤਰਾ ਸੀ। ਬਲਖ ਵਿਚ ਇਕ ਗੁਫਾ ਹੈ ਜੋ ੧੫ ਸੌ ਗਜ ਚੌੜੀ ੪੫ ਗਜ ਲੰਮੀ ਹੈ। ਆਖਦੇ ਨੇ ਜਿਸ ਥਾਉਂ ਤੇ ਪ੍ਰਮਾਤਮਾ ਨੇ ਬਾਵਨ ਰੂਪ ਧਾਰ ਕੇ ਬਲ ਰਾਜੇ ਨੂੰ ਪਤਾਲ ਭੇਜਿਆ ਸੀ। ਉਥੇ ਜਗਸ਼ਾਲਾ ਹੈ। ਉਸ ਜਗਸ਼ਾਲਾ ਵਿਚ ਗੁਰੂ ਜੀ ਜਾ ਬਿਰਾਜੇ ਕੁਝ ਚਿਰ ਸਤਯ ਧਰਮ ਦਾ ਉਪਦੇਸ਼ ਦੇਂਦੇ ਰਹੇ।

ਜਗਸ਼ਾਲਾ ਤੋਂ ਥੋੜ੍ਹੇ ਕੋਹ ਨੇੜੇ ਹੀ ਸੁਹਾਣ ਤੇ ਮਜਾਰ ਪਿੰਡਾਂ ਦੇ ਵਿਚਾਲ ਇਕ ਮੇਲਾ ਲਗਦਾ ਸੀ, ਜੋ ੪੧ ਦਿਨ ਰਹਿੰਦਾ ਸੀ। ਇਸ ਅਸਥਾਨ ਉਤੇ ਕਰਾਮਾਤੀ ਦੇਗ ਪਈ ਸੀ ਜੋ ਸੱਤਾਂ ਧਾਤਾਂ ਦੀ ਬਣੀ ਹੋਈ ਖਿਆਲ ਕੀਤੀ ਜਾਂਦੀ ਹੈ। ਉਸ ਵਿਚ ੫੧ ਮਣ ਚਾਵਲ ਤੇ ੨੧ ਢੁੰਬੇ ਰਿਝਦੇ ਸਨ। ਇਹ ਵਿਚਾਰ ਹੈ ਕਿ ਇਹ ਦੇਗ ਬਲ ਰਾਜੇ ਨੇ ਤਿਆਰ ਕਰਵਾਈ ਸੀ ਗੁਰੂ ਜੀ ਨੇ ਮੇਲੇ ਉਪਰ ਆਪਣੇ ਮਿਸ਼ਨ ਦਾ ਪ੍ਰਚਾਰ ਸ਼ੁਰੂ ਕੀਤਾ ਗੁਰਬਾਣੀ ਦਾ ਕੀਰਤਨ ਸੁਣਨ ਵਾਸਤੇ ਲੋਕ ਕੋਲ ਬੈਠਦੇ ਗਏ। ਜਦੋਂ ਚੰਗਾ ਤਕੜਾ ਇਕੱਠ ਹੋ ਗਿਆ ਤਾਂ ਗੁਰੂ ਜੀ ਨੇ ਇਕ ਉਪਦੇਸ਼ਕ ਦੀ ਤਰ੍ਹਾਂ ਉਠਕੇ ਪ੍ਰਚਾਰ ਕੀਤਾ। ਉਹਨਾਂ ਦੇ ਹਿਰਦਿਆਂ ਦੀ ਮੈਲ ਹਰੀ ਤੇ ਭਰਮ ਦੂਰ ਕੀਤੇ । ਇਸ ਅਸਥਾਨ ਉਤੇ ਇਕ

ਕੌਤਕ ਹੋਇਆ ਜੋ ਬੜਾ ਅਸਚਰਜ ਸੀ।

ਇਕ ਸ਼ੁਦਾਗਰ ਨੇ ਸੁਖਣਾ ਸੁਖੀ ਹੋਈ ਸੀ ਕਿ ਉਹ ਚਾਵਲਾਂ ਦੀ ਦੇਗ ਭਰੇ। ਉਸ ਨੇ ੫੧ ਮਣ ਤੋਂ ਵਧ ਚਾਵਲ ਪਾ ਦਿਤੇ ਪਰ ਦੇਗ ਨਾ ਭਰੀ। ਉਹ ਬਹੁਤ ਹੈਰਾਨ ਹੋਇਆ ਆਖਦੇ ਨੇ ਵੀਹ ਕੁ ਮਣ ਚਾਵਲ ਹੋਰ ਸੁਟ ਦਿੱਤੇ, ਦੇਗ ਫਿਰ ਵੀ ਨਾ ਭਰੀ। ਉਹ ਡਰ ਗਿਆ ਕਿ ਪੀਰ ਨਰਾਸ਼ ਹੋ ਗਿਆ ਹੈ। ਸ਼ਾਇਦ ਉਸ ਕੋਲੋਂ ਕੋਈ ਭੁਲ ਹੋ ਗਈ ਹੈ। ਉਹ ਗੁਰੂ ਮਹਾਰਾਜ ਜੀ ਨੂੰ ਖੁਦਾ ਦਾ ਭਗਤ ਤੇ ਉਚਾ ਪੀਰ ਸਮਝ ਕੇ ਗੁਰੂ ਜੀ ਦੇ ਕੋਲ ਆਇਆ। ਉਸ ਨੇ ਬੇਨਤੀ ਕੀਤੀ ਕਿ ਗੁਰੂ ਜੀ ਮੇਹਰ ਕਰੋ ਤੇ ਦੇਗ ਭਰ ਜਾਵੇ। ਗੁਰੂ ਜੀ ਉਠੇ ਪੰਜ ਮੁਠਾਂ ਚਾਵਲ ਸੁਟੇ ਤਾਂ ਦੇਗ ਭਰ ਗਈ ਇਹ ਸ਼ਕਤੀ ਵੇਖ ਕੇ ਸੁਦਾਗਰ ਗੁਰੂ ਮਹਾਰਾਜ ਜੀ ਦੇ ਚਰਨੀ ਲਗਾ। ਦੇਗ ਤਿਆਰ ਹੋਈ। ਮੇਲੇ ਦੇ ਸਾਰੇ ਲੋਕ ਰੱਜ ਗਏ, ਪਰ ਦੇਗ ਵਿਚੋਂ ਚਾਵਲ ਨਾ ਮੁਕੇ। ਅਜੇ ਤੱਕ ਗੁਰੂ ਜੀ ਦੇ ਗੁਣ ਗਾਏ ਜਾਂਦੇ ਹਨ। ਪੀਰ ਹਿੰਦੂ (ਗੁਰੂ) ਨਾਨਕ ਸ਼ਾਹ ਜੀ ਦੇ ਨਾਮ ਨਾਮ ਚੇਤਾ ਕੀਤਾ ਜਾਂਦਾ ਹੈ। ਧੰਨ ਮੇਰਾ ਗੁਰੂ ਨਾਨਕ ਜੀ !

ਮਜਾਰ ਤੋਂ ਤੁਰ ਕੇ ਗੁਰੂ ਜੀ ਕਾਬਲ ਵਲ ਨੂੰ ਮੁੜੇ, ਕਾਬਲ ਉਸ ਥਾਂ ਤੋਂ ੪੦ ਕੋਹ ਸੀ ਤੇ ਰਾਹ ਵਿਚ ਐਸੇ ਪਹਾੜ ਆਉਂਦੇ ਸਨ, ਜਿਨ੍ਹਾਂ ਨੂੰ ਪਰੀਆਂ ਦੇ ਪਹਾੜ ਆਖਿਆ ਜਾਂਦਾ ਸੀ, ਇਹ ਵੀ ਖਿਆਲ ਹੈ ਕਿ ਏਥੋਂ ਦੇ ਲੋਕ ਬਹੁਤ ਸੁੰਦਰ ਤੇ ਦੇਵਤਿਆਂ ਵਾਂਗ ਭੋਲੇ ਭਾਲੇ ਵਲ ਛਲ ਤੋਂ ਰਹਿਤ ਸਨ, ੫੧ ਦੇਵਤਿਆਂ ਦੀ ਪੂਜਾ ਕਰਦੇ ਸੀ ਗੁਰੂ ਜੀ ਨੇ ਉਹਨਾਂ ਨੂੰ ਇਕ ਪ੍ਰਮਾਤਮਾ ਦੀ ਸੂਝ ਕਰਾਈ ਤੇ ਦੇਵੀ ਦੇਵਤਿਆਂ ਦੀ ਪੂਜਾ ਤੋਂ ਹਟਾਇਆ। ਇਹ ਇਲਾਕਾ ਅਜੇ ਮੁਸਲਮਾਨ ਨਹੀਂ ਸੀ ਹੋਇਆ ਹੌਲੀ ਹੌਲੀ ਮੰਜ਼ਲੋਂ ਮੰਜ਼ਲੀ ਗੁਰੂ ਜੀ ਕਾਬਲ ਆ ਗਏ। ਕਾਬਲ ਅਫਗਾਨਿਸਤਾਨ ਦੀ ਰਾਜਧਾਨੀ ਸੀ ਤੇ ਮੁਗਲਾਂ ਦਾ ਰਾਜ ਸੀ ਕਾਬਲ ਵਿਚ ਗੁਰੂ ਜੀ ਕਾਫੀ ਚਿਰ ਰਹੇ ਪ੍ਰਤੀਤ ਹੁੰਦੇ ਹਨ, ਕਿਉਂਕਿ ਏਥੇ ਆਪ ਦੀਆਂ ਬਹੁਤ ਸਾਰੀਆਂ ਯਾਦਗਾਰਾਂ ਹਨ। ਕਾਬਲ ਦੇ ਨੌਂ ਚੋਹ ਤੇ ਚੋਹਾ ਸਾਹਿਬ ਗੁਰਦੁਆਰਾ ਹੈ। ਜੋ ਜਲਾਲਾਬਾਦ ਵਾਲੀ ਸੜਕ ਉਤੇ ਹੈ। ਏਥੇ ਵੈਸਾਖੀ ਨੂੰ ਮੇਲਾ ਲਗਦਾ ਹੈ। ਕੜਾਹ ਪ੍ਰਸ਼ਾਦਿ ਉਤੇ ਪੰਜਾ ਵੀ ਲਗਦਾ ਹੈ। ਏਥੇ ਗੁਰੂ ਜੀ ਇਕ ਹੰਕਾਰੀ ਫਕੀਰ ਨੂੰ ਮਿਲੇ ਸਨ ਜੋ ਥੋੜ੍ਹੀਆਂ ਜਿਹੀਆਂ ਕਰਾਮਾਤਾਂ ਹਸਾਲ ਕਰਕੇ ਹੰਕਾਰੀ ਹੋ ਗਿਆ

ਸੀ ਤੇ ਜਨਤਾ ਨੂੰ ਭੁਲੇਖਿਆਂ ਵਿਚ ਪਾ ਕੇ ਲੁਟਦਾ ਸੀ। ਗੁਰੂ ਜੀ ਨੇ ਉਸ ਨੂੰ ਸਤਿ ਮਾਰਗ ਦਾ ਰਾਹ ਦੱਸਿਆ। ਕਾਬਲ ਦੇ ਕੁਝ ਸ਼ਰਧਾਲੂਆਂ ਨੇ ਜੋ ਪੜ੍ਹੇ ਲਿਖੇ ਹਨ, ਗੁਰੂ ਜੀ ਦੀ ਬਾਣੀ ਲਿਖ ਕੇ ਰੱਖ ਲਈ ਜੋ ਪੋਥੀ ਰੂਪ ਰਹੀ ਤੇ ਗੁਰੂ ਜੀ ਦੇ ਮਿਸ਼ਨ ਦਾ ਪ੍ਰਚਾਰ ਉਸ ਰਾਹੀਂ ਹੁੰਦਾ ਰਿਹਾ। ਕਾਬਲ ਵਿਚ ਅਜੇ ਕਈ ਐਸੇ ਲੋਕ ਹਨ ਜੋ ਗੁਰੂ ਜੀ ਦੇ ਸਮੇਂ ਤੋਂ ਸਿਖ ਚਲੇ ਆ ਰਹੇ ਹਨ। ਉਹ ਗੁਰੂ ਜੀ ਦੀ ਬਾਣੀ ਨਾਲ ਪ੍ਰੀਤ ਰਖਦੇ ਹਨ।

## ੧੦੯. ਘੜੂਕਾ ਫਕੀਰ ਦਾ ਸੁਧਾਰ

ਕਾਬਲ ਦੇ ਨੇੜੇ ਰਹਿੰਦਿਆਂ ਗੁਰੂ ਜੀ ਨੂੰ ਪਤਾ ਲੱਗਾ ਕਿ ਘੜੂਕਾ ਨਾਮ ਦਾ ਫਕੀਰ ਪਹਾੜ ਦੀ ਚੋਟੀ ਉਤੇ ਤਪਸਿਆ ਕਰ ਰਿਹਾ ਹੈ। ਉਹ ਕਿਸੇ ਦੇ ਬੁਲਾਇਆ ਬੋਲਦਾ ਨਹੀਂ। ਕਈ ਸਾਲ ਹੋ ਗਏ ਸਨ। ਉਸ ਦਾ ਇਹ ਨੇਮ ਧਾਰਿਆ ਹੋਇਆ ਹੈ ਕਿ ਜੇ ਕੋਈ ਉਸ ਨੂੰ ਬੁਲਾ ਲਵੇਗਾ, ਉਸ ਨੂੰ ਉਹ ਮੁਰਸ਼ਦ ਧਾਰੇਗਾ। ਹੁਣ ਤਕ ਕਈ ਫਕੀਰ ਤੇ ਪੀਰ ਉਸ ਦੀ ਸਮਾਧੀ ਨੂੰ ਭੰਗ ਕਰਨ ਵਾਸਤੇ ਗਏ ਹਨ, ਪਰ ਕਿਸੇ ਦੇ ਆਖੇ ਨਹੀਂ ਲਗਾ। ਸਾਰੇ ਨਿਰਾਸ਼ ਹੋ ਕੇ ਵਾਪਸ ਮੁੜ ਆਉਂਦੇ ਰਹੇ ਹਨ।

ਜਦੋਂ ਸੰਸਾਰ ਜੇਤੂ ਦਾਤਾਰ ਨੇ ਇਹ ਸੁਣਿਆਂ ਤਾਂ ਝਟ ਉਧਰ ਨੂੰ ਮੁੜੇ। ਪੰਜੀ ਕੋਹ ਪੰਧ ਸੀ, ਕੋਈ ਪ੍ਰਵਾਹ ਨਾ ਕੀਤੀ ਓਹਦੇ ਕੋਲ ਜਾ ਪਹੁੰਚੇ। ਜਦੋਂ ਗੁਰੂ ਜੀ ਘੜੂਕੇ ਕੋਲ ਪੁਜੇ ਤਾਂ ਉਨ੍ਹਾਂ ਦੇਖਿਆ, ਘੜੂਕਾ ਦਾ ਤਨ ਸੁਕ ਰਿਹਾ ਹੈ ਮੂਰਖਤਾ ਦਾ ਹਠ ਕਰਕੇ ਉਹ ਦੇਹੀ ਨੂੰ ਰੋਲ ਰਿਹਾ ਹੈ। ਗੁਰੂ ਜੀ ਨੂੰ ਉਸ ਉਤੇ ਬਹੁਤ ਤਰਸ ਆਇਆ। ਉਸ ਸਮੇਂ ਅੰਮ੍ਰਿਤ ਵੇਲਾ ਸੀ। ਗੁਰੂ ਜੀ ਨੇ ਇਕ ਸ਼ਬਦ ਦਾ ਕੀਰਤਨ ਕਰਨਾ ਸ਼ੁਰੂ ਕਰ ਦਿਤਾ ਜੋ ਆਸਾ ਰਾਗ ਵਿਚ ਸੀ—

*ਕਾਚੀ ਗਾਗਰਿ ਦੇਹ ਦੁਹੇਲੀ ਉਪਜੈ ਬਿਨਸੈ ਦੁਖੁ ਪਾਈ॥ ਇਹੁ ਜਗੁ ਸਾਗਰੁ ਦੁਤਰੁ ਕਿਉ ਤਰੀਐ ਬਿਨੁ ਹਰਿ ਗੁਰ ਪਾਰਿ ਨ ਪਾਈ॥੧॥ ਤੁਝ ਬਿਨੁ ਅਵਰੁ ਨ ਕੋਈ ਮੇਰੇ ਪਿਆਰੇ ਤੁਝ ਬਿਨੁ ਅਵਰੁ ਨ ਕੋਈ ਹਰੇ॥ ਸਰਬੀ ਰੰਗੀ ਰੂਪੀ ਤੂੰਹੈ ਤਿਸੁ ਬਖਸੇ ਜਿਸੁ ਨਦਰਿ ਕਰੇ॥੧॥ ਰਹਾਉ॥ ਸਾਸੁ ਬੁਰੀ ਘਰਿ ਵਾਸੁ ਨ ਦੇਵੈ ਪਿਰ ਸਿਉ ਮਿਲਣ ਨ ਦੇਇ ਬੁਰੀ॥ ਸਖੀ*

ਸਾਜਨੀ ਕੇ ਹਉ ਚਰਨ ਸਰੇਵਉ ਹਰਿ ਗੁਰ ਕਿਰਪਾ ਤੇ ਨਦਰਿ ਧਰੀ ॥੨॥
ਆਪੁ ਬੀਚਾਰਿ ਮਾਰਿ ਮਨੁ ਦੇਖਿਆ ਤੁਮ ਸਾ ਮੀਤੁ ਨ ਅਵਰੁ ਕੋਈ ॥
ਜਿਉ ਤੂੰ ਰਾਖਹਿ ਤਿਵ ਹੀ ਰਹਣਾ ਦੁਖੁ ਸੁਖੁ ਦੇਵਹਿ ਕਰਹਿ ਸੋਈ ॥੩॥
ਆਸਾ ਮਨਸਾ ਦੋਊ ਬਿਨਾਸਤ ਤ੍ਰਿਹ ਗੁਣ ਆਸ ਨਿਰਾਸ ਭਈ ॥
ਤੁਰੀਆਵਸਥਾ ਗੁਰਮੁਖਿ ਪਾਈਐ ਸੰਤ ਸਭਾ ਕੀ ਓਟ ਲਹੀ ॥੪॥ ਗਿਆਨ
ਧਿਆਨ ਸਗਲੇ ਸਭਿ ਜਪ ਤਪ ਜਿਸੁ ਹਰਿ ਹਿਰਦੈ ਅਲਖ ਅਭੇਵਾ ॥
ਨਾਨਕ ਰਾਮ ਨਾਮਿ ਮਨੁ ਰਾਤਾ ਗੁਰਮਤਿ ਪਾਏ ਸਹਜ ਸੇਵਾ ॥੫॥੨੨॥

[ਆਸਾ ਮ: ੧, ਪੰਨਾ ੩੫੫]

ਤਿਸਦਾ ਪ੍ਰਮਾਰਥ—ਗੁਰੂ ਜੀ ਆਖਦੇ ਹਨ ਹੇ ਪਰਮਾਤਮਾ ! ਤੇਰੀ ਕ੍ਰਿਪਾ ਬਿਨਾਂ ਇਹ ਸਰੀਰ ਕਚੀ ਗਾਗਰ ਸਮਾਨ ਹੈ ਪਤਾ ਨਹੀਂ ਇਸ ਨੇ ਕਦੋਂ ਟੁਟ ਜਾਣਾ ਹੈ। ਇਸ ਨਿਕੰਮੇ ਸਰੀਰ ਵਿਚ ਰਹਿੰਦਾ ਹੋਇਆ ਮਨ ਵੀ ਹੰਕਾਰ ਦੇ ਕਾਰਨ ਜਨਮ ਮਰਨ ਦੇ ਦੁਖ ਸਹਿੰਦਾ ਰਹਿੰਦਾ ਹੈ। ਹੰਕਾਰ ਤੇ ਅਗਿਆਨਤਾ ਦੇ ਕਾਰਨ ਦੁਖੀ ਮਨ ਇਸ ਭਵਸਾਗਰ ਨੂੰ ਕਿਵੇਂ ਪਾਰ ਕਰ ਸਕਦਾ ਹੈ। ਸਿਧੀ ਗੱਲ ਹੈ ਕਿ ਗੁਰੂ ਦੇ ਮਿਲੇ ਬਿਨਾਂ ਤੇ ਵਾਹਿਗੁਰੂ ਦੀ ਕ੍ਰਿਪਾ ਬਿਨਾਂ ਜਨਮ ਮਰਨ ਦੇ ਦੁਖ ਨਹੀਂ ਕਟੇ ਜਾਂਦੇ ਨਾ ਮਨ ਸ਼ਾਂਤ ਹੁੰਦਾ ਹੈ ਇਸ ਵਾਸਤੇ ਮੈਂ ਉਚੀ ਕੂਕ ਕੇ ਆਖਦਾ ਹਾਂ ਕਿ ਹੇ ਪ੍ਰਭੂ ! ਤੇਰੇ ਬਿਨਾਂ ਹੋਰ ਕੋਈ ਨਹੀਂ ਜੋ ਜੀਵ ਦੀ ਕਲਿਆਣ ਕਰੇ। ਸਾਰੇ ਰੰਗਾਂ ਤੇ ਸ਼ਕਲਾਂ ਵਿਚ ਤੇਰਾ ਹੀ ਰੂਪ ਦਿਸ ਰਿਹਾ ਹੈ। ਬਖਸ਼ ਦਇਆ ਕਰ !

ਮੂਰਖਤਾ ਰੂਪੀ ਸਸ ਭੈੜੀ ਹੈ। ਉਹ ਸੁਖ ਨਾਲ ਘਰ ਨਹੀਂ ਵਸਣ ਦੇਂਦੀ। (ਭਾਵ ਮਨ ਆਪਣੇ ਪਤੀ ਪ੍ਰਮੇਸ਼ਵਰ ਨੂੰ ਯਾਦ ਕਰਨ ਵਾਸਤੇ ਆਪਣੇ ਆਪ ਨੂੰ ਨਹੀਂ ਵਿਚਾਰਦਾ ਅਵਿਦਿਆ ਤੇ ਅਗਿਆਨਤਾ ਦੇ ਕਾਰਨ) ਘਰ ਦੇ ਵਿਚ (ਆਤਮਾ ਵਿਚ) ਪ੍ਰਮਾਤਮਾ ਪਤੀ ਵਸਦਾ ਹੈ ਪਰ ਉਸ ਨਾਲ ਮੇਲ ਨਹੀਂ ਹੁੰਦਾ। ਮੈਂ ਉਨ੍ਹਾਂ ਸਖੀਆਂ (ਸੰਤਾਂ) ਦੇ ਚਰਨ ਘੁਟਾਂ ਜੋ ਪਤੀ (ਪਰਮਾਤਮਾ) ਨਾਮ ਮੇਲ ਕਰਾ ਦੇਣ ਤੇ ਸੁਖ ਦਾ ਸਾਹ ਆਵੇ।

ਲੰਮੀਂ ਵਿਚਾਰ ਪਿਛੋਂ ਇਸ ਨਤੀਜੇ ਉਤੇ ਪੁਜੇ ਕਿ ਪ੍ਰਮਾਤਮਾ ਤੋਂ ਬਿਨਾਂ ਹੋਰ ਕੋਈ ਚੰਗਾ ਮਿਤਰ ਨਹੀਂ ਪਰਮਾਤਮਾ, ਜਿਵੇਂ ਰੱਖਦਾ ਹੈ ਤਿਵੇਂ ਰਹਿਣਾ ਚਾਹੀਏ ਆਸਾ ਵਾਸ਼ਨਾ ਤੇ ਸੋਚਾ ਸੋਚਣੀਆਂ ਇਹ ਸਭ ਨਾਸ ਕਰਨ ਵਾਲੀਆਂ ਹਨ।

ਹਜ ਨਹੀਂ ਕਰਨਾ ਚਾਹੀਦਾ। ਸਾਰੇ ਹੰਕਾਰ ਛੱਡ ਦਈਏ, ਨੇਮ ਨਾ ਧਾਰੀਏ ਸਧਾਰਨਤਾ ਵਿਚ ਰਿਹਾ ਆਪ ਹੀ ਉਸ ਪ੍ਰਮਾਤਮਾ ਨਾਲ ਮੇਲ ਹੋ ਜਾਂਦਾ ਹੈ। ਸਿਰਫ ਦਿਨ ਰਾਤ ਉਸ ਦਾ ਸਿਮਰਨ ਕਰਨਾ ਚਾਹੀਏ। ਸਿਮਰਨ ਕਰਨਾ ਜ਼ਰੂਰੀ ਹੈ। ਜਿਸਦੇ ਹਿਰਦੇ ਵਿਚ ਸਿਮਰਨ ਦਾ ਵਾਸਾ ਹੈ, ਉਸ ਨੂੰ ਜਪ ਤਪ ਤੇ ਹਠ ਕਰਮ (ਜੋਗ ਅਭਿਆਸ) ਦੀ ਲੋੜ ਨਹੀਂ।

ਗੁਰੂ ਜੀ ਕਹਿੰਦੇ ਹਨ—ਰਾਮ ਨਾਮ ਪ੍ਰਮਾਤਮਾ ਦੀ ਭਗਤੀ ਵਿਚ ਮਨ ਜਦੋਂ ਰੰਗਿਆ ਜਾਂਦਾ ਹੈ ਤਦੋਂ ਸਭ ਸੁਖ ਹੁੰਦੇ ਹਨ ਪਰ ਰੰਗਿਆ ਜਾਂਦਾ ਹੈ ਗੁਰੂ (ਮੁਰਸ਼ਦ) ਦੀ ਸਿਖਿਆ ਨਾਲ।

ਸੂਰਜ ਦੀ ਟਿੱਕੀ ਚੜ੍ਹਨ ਤੋਂ ਪਹਿਲਾਂ ਜਦੋਂ ਤਰੇਲ ਦੇ ਮੋਤੀ ਗੁਲਾਬ ਦੀਆਂ ਫੁਲ ਪੱਤੀਆਂ ਉਤੇ ਕਲੋਲ ਕਰ ਰਹੇ ਸਨ, ਉਸ ਵੇਲੇ ਆਸਾ ਰਾਗ ਵਿਚ ਕੀਤੀ ਪ੍ਰਭੂ ਦੀ ਉਸਤਤਿ ਨੇ ਚਾਰ ਚੁਫੇਰੇ ਸ਼ਾਂਤ ਦੇ ਪਿਆਰ ਦੀ ਬਰਖਾ ਕਰ ਦਿਤੀ। ਸੁਰੀਲੀ ਪ੍ਰੀਤ ਭਿੰਨੀ ਧੁਨ ਨਾਲ ਪਰਬਤ ਤੇ ਅਸਮਾਨ ਗੂੰਜ ਉਠਿਆ 'ਤੂੰ ਹੀ ਤੂੰ' ਦੀ ਅਵਾਜ਼ ਆਉਣ ਲਗੀ। ਘੜੂਕਾ ਦੇ ਚੇਲੇ ਸੁਤੇ ਜਾਗ ਪਏ। ਉਹ ਗੁਰੂ ਜੀ ਦੇ ਕੋਲ ਆ ਖਲੋਤੇ। ਘੜੂਕਾ ਦਾ ਸਰੀਰ ਕੰਬ ਉਠਿਆ ਉਸ ਦੇ ਹਿਰਦੇ ਵਿਚ ਖਲਬਲੀ ਮਚੀ। ਅੱਖਾਂ ਜੋ ਮੁੰਦੀਆਂ ਰਹਿੰਦੀਆਂ ਸੀ ਉਹ ਆਪਣੇ ਆਪ ਖੁਲ੍ਹੀਆਂ। ਤਾਲੂ ਨਾਲ ਜੁੜੀ ਹੋਈ ਜ਼ਬਾਨ ਹਿਲ ਪਈ ਧਿਆਨ ਟੁਟ ਗਿਆ। ਸੁਤੇ ਸਿਧ ਹੀ ਘੜੂਕਾ ਦੇ ਬੁਲ੍ਹਾਂ ਤੋਂ ਨਿਕਲ ਗਿਆ, 'ਕੌਣ ਆਇਆ ? ਕਿਸ ਨੇ ਰਾਗ ਗਾਇਆ ?'

'ਨਿਰਾ ਰਾਗ ਨਹੀਂ ਗਾਇਆ, ਸਗੋਂ ਸਤਯ ਮਾਰਗ ਦੀ ਸੱਦ ਦਿਤੀ ਹੈ।' ਗੁਰੂ ਜੀ ਦਾ ਬਚਨ ਸੀ !

'ਕੌਣ ਹੈ ?' ਘੜੂਕਾ ਫਿਰ ਬੋਲਿਆ।

'ਨਾਨਕ ਨਿਰੰਕਾਰੀ ਤੈਨੂੰ ਮਿਲਣ ਵਾਸਤੇ ਆਇਆ ਹੈ !'

ਘੜੂਕਾ ਦਾ ਨੇਮ ਟੁਟ ਗਿਆ। ਉਹ ਬੋਲ ਪਿਆ। ਉਸ ਨੇ ਝਟ ਗੁਰੂ ਜੀ ਦੇ ਚਰਨਾਂ ਉਪਰ ਮੱਥਾ ਟੇਕਿਆ ਤੇ ਗੁਰੂ ਜੀ ਨੂੰ ਗੁਰੂ ਧਾਰਨ ਕਰ ਲਿਆ ਅੱਜ ਵੀ 'ਘੜੂਕਾ ਅਸਥਾਨ' ਪ੍ਰਸਿੱਧ ਹੈ ਤੇ ਹਰ ਪੁੰਨਿਆਂ ਨੂੰ ਮੇਲਾ ਲਗਦ ਹੈ। ਉਸ ਮੇਲੇ ਉਤੇ ਗੁਰੂ ਨਾਨਕ ਜੀ ਤੇ ਘੜੂਕਾ ਦੇ ਮੇਲ ਦੀ ਸਾਖੀ ਸੁਣਾਈ ਜਾਂਦੀ ਹੈ !

# ੧੧੦. ਵਲੀ ਕੰਧਾਰੀ

ਘੜੂਕਾ ਨੂੰ ਸਿਖ ਬਣਾ ਕੇ ਗੁਰੂ ਜੀ ਭਾਰਤ ਦੇਸ਼ ਨੂੰ ਮੁੜ ਪਏ। ਦਰਾ ਕੈਬਰ ਤੋਂ ਲੰਘਕੇ ਪਿਸ਼ਾਵਰ ਤੋਂ ਅਗੇ ਤੁਰ ਕੇ ਹਸਨ ਅਬਦਾਲ ਆ ਪਹੁੰਚੇ। ਹਸਨ ਅਬਦਾਲ ਛੋਟੀ ਜਿਹੀ ਉੱਚੀ ਪਹਾੜੀ ਦੇ ਹੇਠਾਂ ਛੋਟਾ ਜਿਹਾ ਨਗਰ ਸੀ ਇਸ ਇਲਾਕੇ ਦੇ ਗਰੀਬ ਲੋਕ ਭੇਡਾਂ ਬੱਕਰੀਆਂ ਬਹੁਤੀਆਂ ਰੱਖਦੇ ਹਨ ਕਿਉਂ ਕਿ ਦੂਰ ਦੂਰ ਤਕ ਜੂਹ ਸੀ ਆਪਣੇ ਸੁਭਾ ਤੇ ਨੇਮ ਅਨੁਸਾਰ ਗੁਰੂ ਜੀ ਸਤਯ ਧਰਮ ਦਾ ਉਪਦੇਸ਼ ਕਰਨ ਲਗੇ। ਗੁਰੂ ਦੇ ਸਿਧੇ ਸਾਦੇ ਸ਼ਬਦਾਂ ਵਿਚ ਸਚ ਈਸਵਰੀ ਗਿਆਨ ਦੇ ਉਪਦੇਸ਼ਾਂ ਨੂੰ ਸੁਣਕੇ ਲੋਕ ਸ਼ਰਧਾਲੂ ਹੋ ਗਏ। ਗੁਰੂ ਜੀ ਕੋਲ ਸਤਿ ਸੰਗਤ ਕਰਨ ਆਉਣ ਲਗੇ। ਉਚੀ ਪਹਾੜੀ ਉਪਰ ਚਸ਼ਮਾ ਸੀ। ਉਸ ਚਸ਼ਮੇ ਦਾ ਜਲ ਸਾਰੇ ਨਗਰ ਵਾਸੀ ਪੀਂਦੇ ਸਨ।

ਗੁਰੂ ਜੀ ਦੇ ਸਮੇਂ ਇਕ ਕੰਧਾਰੀ ਨਾਮ ਦਾ ਮੁਸਲਮਾਨ ਫਕੀਰ ਉਸ ਚਸ਼ਮੇ ਕਿਨਾਰੇ ਡੇਰਾ ਲਾ ਬੈਠਾ। ਓਹ ਆਪਣੇ ਆਪ ਨੂੰ ਵਲੀ ਅਖਵਾਉਂਦਾ ਸੀ, ਇਸ ਕਰ ਕੇ ਸਾਰੇ ਬਾਹਰੇ ਵਿਚ ਵਲੀ ਕੰਧਾਰੀ ਦੇ ਨਾਮ ਨਾਲ ਪ੍ਰਸਿੱਧ ਸੀ ਕਠਨ ਤਪਸਿਆ ਸਾਧ ਕੇ ਉਸ ਨੇ ਕੁਝ ਰੱਬੀ ਸ਼ਕਤੀਆਂ ਹਾਸਲ ਕੀਤੀਆਂ ਹੋਈਆਂ ਸੀ। ਸ਼ਕਤੀਆਂ ਹਾਸਲ ਕਰਨ ਦੇ ਨਾਲ ਓਹਦਾ, ਮਨ ਸ਼ਾਂਤ ਨਹੀਂ ਸੀ ਹੋਇਆ ਸਗੋਂ ਹੰਕਾਰ ਦੇ ਰੋਗ ਨਾਲ ਗਰਮ ਹੋ ਗਿਆ ਸੀ। ਵਲੀ ਕੰਧਾਰੀ ਦੇ ਚੇਲਿਆਂ ਨੇ ਵਲੀ ਨੂੰ ਦੱਸ ਦਿਤਾ ਕਿ ਹੇਠਾਂ ਨਗਰ ਵਿਚ ਇਕ ਹਿੰਦੂ ਫਕੀਰ ਆਇਆ ਹੈ, ਉਸ ਦੀ ਬਹੁਤ ਮੰਨਤਾ ਹੁੰਦੀ ਹੈ। ਨਗਰ ਵਾਲੇ ਸਾਰੇ ਉਸ ਦੇ ਚੇਲੇ ਬਣ ਗਏ ਹਨ ਅਸਾਂ ਲੋਕਾਂ ਦਾ ਸਤਿਕਾਰ ਨਹੀਂ ਕਰਦੇ। ਉਨ੍ਹਾਂ ਅਸਾਂ ਵਲੋਂ ਮੁਖ ਮੋੜ ਲਿਆ ਹੈ। 'ਹਛਾ ਇਹ ਗੱਲ ਹੈ ? ਮੈਂ ਹੁਣੇ ਠੀਕ ਕਰ ਲੈਂਦਾ ਹਾਂ। ਇਹ ਆਖ ਕੇ ਵਲੀ ਆਪਣੇ ਆਸਣ ਉਤੋਂ ਉਠਿਆ ਤੇ ਨਿਰਮਲ ਜਲ ਦੇ ਚਸ਼ਮੇ ਕੋਲ ਗਿਆ। ਜਿਸ ਮੁਘ ਰਾਹੀਂ ਹੇਠਾਂ ਪਾਣੀ ਜਾਂਦਾ ਸੀ, ਉਸ ਦੇ ਅਗੇ ਭਾਰੀ ਪੱਖਰ ਰੱਖ ਦਿਤਾ। ਪੱਥਰ ਦੇ ਰੱਖਣ ਨਾਲ ਪਾਣੀ ਬੰਦ ਹੋ ਗਿਆ। ਸ਼ਹਿਰ ਵਾਲੇ ਉਸ ਝਰਨੇ ਦਾ ਪਾਣੀ ਪੀਂਦੇ ਸਨ। ਜਦੋਂ ਪਾਣੀ ਸੁਕ ਗਿਆ ਤਾਂ ਸਹਿਰ ਵਿਚ ਰੌਲਾ ਮਚ ਗਿਆ, 'ਪਾਣੀ ਪਾਣੀ, ਹੋਣ ਲਗੀ।

ਸ਼ਹਿਰ ਦੇ ਮੁਖੀ, ਪਹਾੜੀ ਚੜ ਕੇ ਵਲੀ ਕੰਧਾਰੀ ਕੋਲ ਪੁਜੇ ਉਹਨਾਂ ਨੇ ਬੇਨਤੀ

ਕੀਤੀ—'ਹੇ ਵਲੀ ਜੀ ! ਪਾਣੀ ਨੂੰ ਬੰਦ ਨਾ ਕਰੋ। ਸ਼ਹਿਰ ਦੇ ਵਾਸੀ ਮਨੁਖ ਪਸੂ ਤੇ ਪੰਛੀ ਪਿਆਸ ਨਾਲ ਮਰਨ ਲਗੇ ਹਨ, ਪਾਣੀ ਤੇ ਹਵਾ ਖ਼ੁਦਾ ਦੀਆਂ ਬਖਸ਼ੀਆਂ ਦਾਤਾਂ ਹਨ। ਜਿਨ੍ਹਾਂ ਆਸਰੇ ਜੀਵ ਜੀਉਂਦੇ ਰਹਿ ਸਕਦੇ ਹਨ। ਅਸਾਂ ਕੋਈ ਮਹਾਨ ਗੁਨਾਹ ਨਹੀਂ ਕੀਤਾ, ਜਿਸ ਬਦਲੇ ਅਸਾਂ ਨੂੰ ਸਜ਼ਾ ਦੇਣੀ ਸ਼ੁਰੂ ਕੀਤੀ ਹੈ ? ਖਿਮਾ ਕਰੋ, ਪਾਣੀ ਦਾ ਝਰਨਾ ਬੰਦ ਨਾ ਕਰੋ।

ਵਲੀ ਕੰਧਾਰੀ ਕ੍ਰੋਧ ਨਾਲ ਬਾਹਰ ਹੋ ਕੇ ਬੋਲਿਆ—'ਪਾਣੀ ! ਪਾਣੀ ਤਾਂ ਇਕ ਪਾਸੇ ਰਿਹਾ ਮੈਂ ਕਰਾਮਾਤ ਨਾਲ ਸਾਰੇ ਸ਼ਹਿਰ ਨੂੰ ਸਾੜਨ ਵਾਲਾ ਹਾਂ। ਮਹਾਂਮਾਰੀ ਪਾ ਕੇ ਸਾਰੇ ਰਸ਼ ਪ੍ਰਮਾਰ ਦੇਣੇ ਹਨ। ਤੁਸੀਂ ਜੀਉਣ ਦਾ ਹੱਕ ਨਹੀਂ ਰਖਦੇ ਹੋ ਗਏ ਕਾਫਰ ਹੋ। ਮੈਨੂੰ ਛਡਕੇ ਇਕ ਹਿੰਦੂ ਸਾਧ ਨੂੰ ਮੁਰਸ਼ਦ ਮੰਨ ਬੈਠੇ ਹੋ। ਜਾਓ ! ਉਸੇ ਕੋਲ ਜਾਓ ਉਹ ਤੁਸਾਂ ਨੂੰ ਪਾਣੀ ਦੇਵੇ ਮੈਂ ਮਾਰਦਾ ਹਾਂ ਜੇ ਉਹ ਕੋਈ ਸ਼ਕਤੀ ਰਖਦਾ ਹੈ ਤਾਂ ਤੁਸਾਂ ਨੂੰ ਜੀਉਂਦਿਆਂ ਰਖੇ। ਜਾਓ ਮੇਰੀਆਂ ਅੱਖਾਂ ਅਗੋਂ ਦੂਰ ਹੋ ਜਾਵੋ, ਪਾਣੀ ਦੀ ਇਕ ਬੂੰਦ ਨਹੀਂ ਮਿਲੇਗੀ। ਸ਼ਹਿਰ ਦੇ ਮੁਖੀਆਂ ਨੇ ਬਹੁਤ ਸਮਝਾਇਆ ਤਰਲੇ ਕਢੇ, ਨੱਕ ਭੌਂ ਨਾਲ ਰਗੜੇ ਪਰ ਵਲੀ ਕੰਧਾਰੀ ਨਾ ਮੰਨਿਆਂ। ਹੰਕਾਰ ਨੇ ਉਸ ਦਾ ਦਿਮਾਗ ਖਰਾਬ ਕਰ ਦਿਤਾ। ਉਹ ਖੁਦ ਖ਼ੁਦਾ ਬਣ ਬੈਠਾ ਸੀ, ਹਰਨਾਖਸ਼ ਤਰ੍ਹਾਂ। ਮੁਖੀਏ ਨਿਰਾਸ਼ ਹੋ ਕੇ ਮੁੜ ਆਏ, ਉਹਨਾਂ ਨੇ ਸਾਰਾ ਹਾਲ ਗੁਰੂ ਜੀ ਨੂੰ ਦਸਿਆ। ਵਲੀ ਕੰਧਾਰੀ ਦੇ ਕੌੜੇ ਬਚਨ ਵੀ ਦਸੇ। ਸਭ ਕੁਝ ਸੁਣ ਕੇ ਗੁਰੂ ਜੀ ਮੁਸਕਰਾਏ। ਗੁਰੂ ਜੀ ਨੇ ਮਰਦਾਨੇ ਨੂੰ ਪੀਰ ਵਲ ਭੇਜਿਆ, ਮਰਦਾਨੇ ਦੀ ਇਕ ਗੱਲ ਵੀ ਵਲੀ ਨੇ ਨਾ ਸੁਣੀ। ਸਗੋਂ ਆਖਿਆ ਕਿ ਜੇ ਤੇਰਾ ਮੁਰਸ਼ਦ ਕੋਈ ਸ਼ਕਤੀ ਰਖਦਾ ਹੈ ਤਾਂ ਉਹ ਪਾਣੀ ਨੂੰ ਹੇਠਾਂ ਖਿਚ ਲਵੇ, ਨਵਾਂ ਚਸ਼ਮਾ ਜਾਰੀ ਕਰ ਲਵੇ ਖ਼ੁਦਾ ਨੂੰ ਆਖੇ ਖ਼ੁਦਾ ਮੀਂਹ ਪਾ ਦੇਵੇ। ਮੇਰੇ ਵਲ ਕਿਉਂ ਭੇਜਦਾ ਹੈ। ਥੋੜ੍ਹੇ ਚਿਰ ਨੂੰ ਦੇਖਣਾ ਜਦੋਂ ਆਪ ਪਿਆਸ ਮਰਨ ਲਗਾ ਤਾਂ ਉਹ ਵੀ ਮੇਰੇ ਵਲ ਨੱਠਾ ਆਵੇਗਾ। ਮੇਰੇ ਕੋਲ ਰਿੱਧੀਆਂ ਸਿੱਧੀਆਂ ਹਨ। ਮੈਂ ਬਾਰਾਂ ਸਾਲ ਕਠਨ ਤਪਸਿਆ ਕੀਤੀ ਹੈ। ਇਸ ਚੌਗਿਰਦੇ ਵਿਚ ਮੇਰਾ ਰਾਜ ਹੈ। ਮੈਂ ਪਾਣੀ ਨਹੀਂ ਦੇਣਾ।

ਤਿੰਨ ਵਾਰ ਗੁਰੂ ਜੀ ਨੇ ਮਰਦਾਨੇ ਨੂੰ ਵਲੀ ਕੰਧਾਰੀ ਵਲ ਭੇਜਿਆ ਮਰਦਾਨਾ ਥਕ ਗਿਆ ਉਹ ਪਿਆਰ ਨਾਲ ਤੰਗ ਆ ਗਿਆ ਉਸ ਨੇ ਕਿਹਾ—ਦਾਤਾ ! ਮੈਂ ਨਹੀਂ ਹੁਣ ਉਸ ਦੇ ਕੋਲ ਜਾਣਾ ਉਹ ਚੰਦਰਾ ਹੰਕਾਰੀ ਹੈ ਉਸ ਨੇ ਮਾੜੇ

ਬਚਨਾਂ ਆਪਾਂ ਨੂੰ ਬੋਲੇ ਹਨ। ਪਾਣੀ ਏਥੇ ਹੀ ਆਉਣਾ ਚਾਹੀਦਾ। ਸ਼ਹਿਰ ਵਾਲੇ ਪਿਆਸੇ ਮਰਨ ਲਗੇ ਹਨ। ਆਪ ਪਰਮੇਸ਼ਵਰ ਜੇ ਕਈਆਂ ਹੰਕਾਰੀਆਂ ਦਾ ਦਿਮਾਗ ਦਰੁਸਤ ਕੀਤਾ ਹੈ। ਹਜ਼ਾਰਾ ਭੁਲਿਆਂ ਨੂੰ ਸਿਧੇ ਰਾਹ ਪਾ ਕੇ ਚੰਗੇਰੀ ਧਾਰਮਿਕ ਤੇ ਸਮਾਜਕ ਜੀਵਨ ਜਾਚ ਦੱਸੀ ਹੈ ਮੇਹਰ ਕਰੋ ਦਇਆ ਕਰੋ ਘਰ ਦਇਆ ਕਰੋ।

ਹੱਛਾ ਮਰਦਾਨਿਆਂ ! ਗੁਰੂ ਮਹਾਰਾਜ ਜੀ ਨੇ ਬਚਨ ਕੀਤਾ—ਵਾਹ ਲਗਦੇ ਸੰਸਾਰ ਵਿਚ ਰੱਬੀ ਸ਼ਕਤੀਆਂ ਦਾ ਦਿਖਾਵਾ ਨਹੀਂ ਕਰਨਾ ਚਾਹੀਦਾ। ਜੇ ਕਰਨਾ ਹੀ ਪਵੇ ਤਾਂ ਦਿਖਾਵਾ ਕਰਨੋਂ ਝਿਜਕਣਾ ਨਹੀਂ ਚਾਹੀਦਾ। ਕਹੋ ਸਤਿ ਕਰਤਾਰ ਤੇ ਇਸ ਥਾਂ ਤੋਂ ਦੋ ਕੁ ਪੱਥਰ ਪਰੇ ਹਟਾ ਕੇ ਥਾਂ ਪੁੱਟ ਧਰਤੀ ਦੇ ਹੇਠਾਂ ਜਲ ਹੈ ਜਲ ਵੀ ਪ੍ਰਮਾਤਮਾ ਦੀ ਇਕ ਅਪਾਰ ਸ਼ਕਤੀ ਹੈ ਉਸ ਸ਼ਕਤੀ ਨੂੰ ਕੋਈ ਆਪਣੀ ਬਣਾਕੇ ਨਹੀਂ ਰਖ ਸਕਦਾ। ਜੋ ਵਿਧਾਤਾ ਨੇ ਕਿਸੇ ਦਾ ਅੰਨ ਜਲ ਲਿਖਿਆ ਹੈ, ਉਹ ਉਸ ਨੂੰ ਜ਼ਰੂਰ ਮਿਲ ਜਾਵੇਗਾ ਫਕੀਰ ਦੀ ਹਿੰਮਤ ਨਹੀਂ ਰੋਕੇ।

ਸ੍ਰੀ ਗੁਰੂ ਨਾਨਕ ਦੇਵ ਜੀ ਦੇ ਇਹ ਬਚਨ ਸੁਣ ਕੇ ਖੁਸ਼ੀ ਤੇ ਉਤਸ਼ਾਹ ਨਾਲ ਮਰਦਾਨਾ ਇਕ ਥਾਂ ਤੋਂ ਪੱਥਰ ਚੁਕਣ ਲਗਾ ਗੁਰੂ ਜੀ ਦਾ ਆਸਣ ਪਹਾੜੀ ਦੇ ਪੈਰਾਂ ਵਿਚ ਦਰਖਤਾਂ ਦੀ ਛਾਂ ਹੇਠਾਂ ਸੀ। ਤ੍ਰਿਹਾਏ ਸ਼ਹਿਰੀ ਜੋ ਨੇੜੇ ਬੈਠੇ ਸੀ, ਉਹ ਲਲਚਾਈਆਂ ਅੱਖਾਂ ਨਾਲ ਦੇਖਣ ਲੱਗੇ ਕਿ ਉਨ੍ਹਾਂ ਵਾਸਤੇ ਪਾਣੀ ਆ ਰਿਹਾ ਹੈ। ਉਹ ਸਦਾ ਵਲੀ ਕੰਧਾਰੀ ਦੀ ਗੁਲਾਮੀ ਤੋਂ ਸੁਤੰਤਰ ਹੋ ਜਾਣਗੇ।

ਮਰਦਾਨਾ—'ਸਤਿ ਕਰਤਾਰ ਸਤਿ ਕਰਤਾਰ !' ਆਖਦਾ ਹੋਇਆ ਪੱਥਰ ਤੇ ਮਿੱਟੀ ਪਾਸੋਂ ਹਟਾਈ ਗਿਆ। ਜਾਂ ਤਿੰਨ ਕੁ ਫੁਟ ਧਰਤੀ ਪੁਛੀ ਤਾਂ ਸੀਤਲ ਨਿਰਮਲ ਜਲ ਦਾ ਚਸ਼ਮਾ ਫੁਟ ਨਿਕਲਿਆ। ਜਲ ਉਛਲ ਕੇ ਗੁਰੂ ਜੀ ਦੇ ਚਰਨਾਂ ਉਪਰ ਡਿਗਾ ਤੇ ਮੁੜ ਅਗੇ ਵਲ ਤੁਰਿਆ। ਗੁਰੂ ਜੀ ਦੇ ਚਰਨ ਨਹੀਂ ਚੁਕੇ। ਦੋਂਹ ਖੂਹਾਂ ਦੇ ਪਾੜਛੇ ਜਿੰਨਾ ਪਾਣੀ ਚਲਣ ਲਗਾ। ਮਰਦਾਨੇ ਲਾਗੇ ਬੈਠੇ ਸ਼ਹਿਰੀਆਂ ਨੇ ਰੱਜਕੇ ਪਾਣੀ ਪੀਤਾ। ਹਿਰਦੇ ਸ਼ਾਂਤ ਆਈ ਨਵਾਂ ਜੀਵਨ ਪਾਇਆ। ਚਸ਼ਮੇ ਦਾ ਪਾਣੀ ਬਹੁਤ ਮਿਠਾ ਨਿਰਮਲ ਤੇ ਸੀਤਲ ਸੀ।

ਹਵਾ ਦੀ ਤੇਜੀ ਵਾਂਗ ਇਹ ਖਬਰ ਸਾਰੇ ਸ਼ਹਿਰ ਵਿਚ ਇਕ ਦਮ ਖਿਲਰ ਗਈ ਕਿ ਨਵੇਂ ਸੰਤ ਜੀ ਨੇ ਨਵਾਂ ਚਸ਼ਮਾ ਚਲਾ ਦਿਤਾ। ਦੌੜੋ ਲੋਲੋ ਰੱਜ ਕੇ ਪਾਣੀ ਪੀਵੋ। ਨਿਰੀ ਬੁਲ੍ਹਾਂ ਦੀ ਪਿਆਸ ਹੀ ਨਹੀਂ ਬੁਝਦੀ ਸਗੋਂ ਜਨਮਾਂ ਜਨਮਾਂ

ਦੀ ਪਿਆਸ ਮੱਠੀ ਹੋ ਜਾਂਦੀ ਹੈ। ਜਨਮ ਮਰਨ ਦਾ ਗੇੜ ਵੀ ਮੁਕ ਜਾਂਦਾ ਹੈ। ਇਹ ਵਲੀ (ਗੁਰੂ ਜੀ) ਕੰਧਾਰੀ ਵਲੀ ਨਾਲੋਂ ਵੱਡੇ ਹਨ। ਸ਼ਹਿਰ ਨੂੰ ਬਚਾ ਲਿਆ। ਸੜੀ ਧਰਤੀ ਨੂੰ ਜੀਅ ਦਾਨ ਬਖਸ਼ਿਆ ਹੈ। ਸਵਰਗਾਂ ਵਿਚੋਂ ਅਮਰ ਨਹਿਰ ਲਿਆ ਦਿਤੀ ਹੈ। ਜਿਸ ਬਾਲ, ਜਵਾਨ ਤੇ ਬੁੱਢੇ ਇਸਤਰੀ ਮਰਦ ਨੇ ਸੁਣਿਆਂ ਓਹੋ ਹੀ ਗੁਰੂ ਜੀ ਵਲ ਨਸ ਆਇਆ। ਗੜਵਾਂ, ਘੜਾ, ਬਾਲਟੀ ਤੇ ਮਸ਼ਕ ਜੋ ਕਿਸੇ ਕੋਲ ਪਾਣੀ ਰੱਖਣ ਦਾ ਆਸਰਾ ਸੀ, ਓਹੋ ਚੁਕ ਤੁਰਿਆ ਚਸ਼ਮੇ ਉਤੇ ਮੇਲਾ ਲਗ ਪਿਆ। ਜੋ ਪਾਣੀ ਪੀਂਦਾ ਓਹੋ ਹੀ ਨਿਹਾਲ ਹੋ ਜਾਂਦਾ। ਪਾਣੀ ਭਰਦਾ ਤੇ ਪੀਂਦਾ ਹੋਇਆ ਬੁਲ੍ਹਾਂ ਤੋਂ ਉਚਰਦਾ 'ਸਤਿ ਕਰਤਾਰ ! ਧੰਨ ਗੁਰੂ ਨਾਨਕ ਜੀ ! ਧੰਨ ਗੁਰੂ ਨਾਨਕ ਜੀ ! ਏਧਰ ਗੁਰੂ ਜੀ ਨੇ ਨਵਾਂ ਚਸ਼ਮਾ ਸ਼ੁਰੂ ਕੀਤਾ, ਓਧਰ ਵਲੀ ਦੇ 'ਜਲਕੁੰਡ, ਦਾ ਪਾਣੀ ਸੁਕਣਾ ਸ਼ੁਰੂ ਹੋ ਗਿਆ। ਪਾਣੀ ਸੁਕਦਾ ਦੇਖਕੇ ਵਲੀ ਹੈਰਾਨੀ ਤੇ ਕਰੋਧਤਾ ਨਾਲ ਸੜ ਬਲ ਕੋਲੋ ਹੋ ਉਠਿਆ।

ਏਨੇ ਨੂੰ ਓਹਦੇ ਚੇਲਿਆਂ ਜਾਂ ਦੱਸਿਆ—'ਵਲੀ ਜੀ ਲੋਹੜਾ ਪੈ ਗਿਆ। ਸੰਤ ਜੀ ਨੇ ਕਰਾਮਾਤ ਦਿਖਾਲ ਦਿਤੀ, ਲੋਕਾਂ ਨੂੰ ਪਾਣੀ ਮਿਲ ਗਿਆ। ਉਹ ਸੰਤ ਦਾ ਜਸ ਗਾਉਣ ਲਗ ਪਏ। ਤੁਸਾਂ ਨੂੰ ਗਾਲ੍ਹਾਂ ਮਿਲ ਰਹੀਆਂ ਹਨ।

'ਮੈਂ ਦੇਖਦਾ ਹਾਂ ਉਚਾ ਕੌਣ ਹੈ ? ਭਾਰੀ ਸੈਂਕੜੇ ਮਣਾਂ ਪੱਥਰ ਸੁਟ ਕੇ ਸੰਤ ਨੂੰ ਮਾਰ ਦੇਂਦਾ ਹਾਂ, ਉਹ ਨਹੀਂ ਬਚ ਸਕਦਾ। ਸ਼ਹਿਰ ਉਜੜ ਜਾਵੇਗਾ। ਪਾਣੀ ਭਰਨ ਆਏ ਮਰ ਜਾਣਗੇ ਮੇਰੇ ਮੁਰਸ਼ਦ ਦਾ ਵਰ ਹੈ ਦੇਖ ਮੈਂ ਕਰਦਾ ਹਾਂ। ਇਹ ਆਖ ਕੇ ਵਲੀ ਕੰਧਾਰੀ ਨੇ ਕਾਲੀ ਕਲਾਮ ਪੜ੍ਹਨੀ ਸ਼ੁਰੂ ਕੀਤੀ। ਮੁਰਸ਼ਦ ਦਾ ਨਾਮ ਲੈ ਕੇ ਕਰਾਮਾਤ ਦਿਖਾਉਣ ਲਗਾ ਤਪਸਿਆ ਕੀਤੀ ਹੋਈ ਸੀ। ਰਿੱਧੀਆਂ ਸਿੱਧੀਆਂ ਹਾਸਲ ਹਨ ਪਰ ਆਪਣਾ ਬੇੜਾ ਗਰਕ ਕਰ ਰਿਹਾ ਸੀ ਹੰਕਾਰ ਤੇ ਈਰਖਾ ਨਾਲ। ਹੰਕਾਰ ਚੰਦਰਾ ਹੈ। ਇਹ ਆਤਮਾ ਦਾ ਨਾਸ਼ ਕਰ ਦੇਂਦਾ ਹੈ। ਕਲਾਮ ਦੇ ਆਸਰੇ ਕਈ ਸੈਂਕੜੇ ਮਣ ਭਾਰਾ ਪੱਥਰ ਹੋ ਪਰਬਤ ਦਾ ਇਕ ਹਿੱਸਾ ਹੀ ਪ੍ਰਤੀਤ ਹੁੰਦਾ ਸੀ। ਹਲਾਇਆ ਤੇ ਪਹਾੜੀ ਦੀ ਚੋਟੀ ਤੋਂ ਰਿੜ੍ਹਦਾ ਹੋਇਆ ਹੇਠਾਂ ਨੂੰ ਆਉਣ ਲਗਾ। ਇਹ ਦੇਖਕੇ ਲੋਕਾਈ ਡਰ ਗਈ। ਸਭ ਦਿਲ ਛੱਡ ਕੇ ਨਸ ਉਠੇ। ਪੱਥਰ ਦੀ ਮਾਰ ਤੋਂ ਦੂਰ ਜਾ ਖਲੋਤੇ ਪਰ ਮਰਦਾਨਾ ਤੇ ਸਤਿਗੁਰੂ ਜੀ ਅਡੋਲ ਬੈਠੇ ਰਹੇ। ਮਰਦਾਨੇ ਨੇ ਆਖਿਆ—ਦਾਤਾ ਪਰਬਤ ਆ ਰਿਹਾ ਹੈ। ਕੋਈ ਡਰ ਨਹੀਂ ਮਰਦਾਨਿਆਂ ਦੇਖ ਰੰਗ ਕਰਤਾਰ ਦੇ। ਗੁਰੂ ਜੀ ਨੇ ਇਹ ਉਤਰ

ਦਿਤਾ ਤੇ ਨਿਰੰਕਾਰ ਦੇ ਚਰਨਾਂ ਨਾਲ ਬਿਰਤੀ ਜੋੜਕੇ, ਮਨ ਦੀ ਇਕਾਗਰਤਾ ਨਾਲ ਆਉਂਦੇ ਭਾਰੀ ਪੱਥਰ ਵਲ ਦੇਖਣ ਲਗ ਪਏ। ਪੱਥਰ ਰਿੜਦਾ ਆਇਆ। ਜਿਸ ਵੇਲੇ ਗੁਰੂ ਜੀ ਦੇ ਨੇੜੇ ਆਇਆ ਤਾਂ ਹੌਲੀ ਹੌਲੀ ਹੋ ਗਿਆ। ਐਨਾ ਹੌਲੀ ਕਿ ਤੁਰਦਾ ਹੋਇਆ ਮਲੂਮ ਨਹੀਂ ਸੀ ਹੁੰਦਾ। ਜਿਸ ਵੇਲੇ ਐਨ ਸਿਰ ਉਪਰ ਆ ਗਿਆ ਤਾਂ ਗੁਰੂ ਜੀ ਨੇ ਹੱਥ ਉਪਰ ਕਰ ਕੇ ਪੱਥਰ ਨੂੰ ਰੋਕਿਆ। ਪੱਥਰ ਦੇ ਵਿਚ ਗੁਰੂ ਜੀ ਦੀਆਂ ਪੰਜੇ ਉਂਗਲਾਂ (ਪੰਜਾ) ਇੰਞ ਖੁਭ ਗਿਆ, ਜਿਵੇਂ ਮੋਮ ਜਾਂ ਗਿਲੀ ਮਿੱਟੀ ਦੀ ਕਿਸੇ ਵਸਤੂ ਵਿਚ ਖੁਭ ਜਾਂਦੀਆਂ ਹਨ। ਪੰਜਾ ਲਗ ਗਿਆਂ ਪੱਥਰ ਰੁਕ ਗਿਅ ਪਾਸ਼ੇ ਹੋ ਕੇ ਉਸ ਚਸ਼ਮੇ ਕੋਲ ਟਿਕ ਗਿਆ, ਜੋ ਚਸ਼ਮਾ ਗੁਰੂ ਜੀ ਦੀ ਮੇਹਰ ਨਾਲ ਜਾਰੀ ਹੋਇਆ ਸੀ। ਭੋਲੇ ਤੇ ਅਗਿਆਨੀ ਲੋਕਾਂ ਨੇ ਸਮਝਿਆ ਕਿ ਸੰਤ ਜੀ (ਗੁਰੂ ਜੀ) ਪੱਥਰ ਹੇਠ ਆ ਗਏ ਹਨ, ਉਹ ਛੇਤੀ ਨਾਲ ਨਸ ਕੇ ਨੇੜੇ ਆਏ, ਪਰ ਗੁਰੂ ਜੀ ਕਰਤਾਰ ਦੀ ਕ੍ਰਿਪਾ ਨਾਲ ਜਿਉਂ ਦੇ ਤਿਉਂ ਬੈਠੇ ਕਰਤਾਰ ਨਾਲ ਪ੍ਰੀਤ ਕਰ ਰਹੇ ਸਨ। ਲੋਕਾਂ ਨੇ ਗੁਰੂ ਜੀ ਦੇ ਚਰਨਾਂ ਉਪਰ ਮੱਥਾ ਟੇਕਿਆ ਤੇ ਪ੍ਰਤੱਖ ਪ੍ਰਮਾਤਮਾ ਰੂਪ ਅਨੁਭਵ ਕੀਤਾ ! ਵਲੀ ਕੰਧਾਰੀ ਨੂੰ ਚੇਲਿਆਂ ਨੇ ਜਾ ਦੱਸਿਆ ਸੰਤ ਜੀ ਬਚ ਗਏ, ਉਹ ਵਡੇ ਕਰਾਮਾਤੀ ਹਨ। ਵਲੀ ਦਾ ਮਾਣ ਟੁਟ ਗਿਆ। ਉਹ ਦੀਆਂ ਅੱਖਾਂ ਨੀਵੀਆਂ ਹੋ ਗਈਆਂ, ਉਹਦੀ ਸ਼ਕਤੀ ਉਹਦਾ ਸਾਥ ਛੱਡ ਗਈ। ਆਸਣ ਤੋਂ ਉਠਿਆ ਨੰਗੀਂ ਪੈਰੀਂ ਤੇ ਨੰਗੇ ਸਿਰ ਪਹਾੜੀ ਤੋਂ ਉਤਰਨ ਲਗਾ, ਗੇਂਦ ਵਾਂਗ ਰਿੜਦਾ ਹੇਠਾਂ ਨੂੰ ਆ ਰਿਹਾ ਸੀ, ਆ ਪਹੁੰਚਾ ਨੇੜੇ ਤੇ ਚਾਰ ਕੁ ਫੁਟ ਦੂਰ ਖਲੋ ਕੇ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦੇ ਪ੍ਰਭਾਵ ਸ਼ਾਲੀ ਤੇ ਨੂਰੀ ਚਿਹਰੇ ਵਲ ਦੇਖਣ ਲਗ ਪਿਆ।

ਗੁਰੂ ਜੀ ਨੇ ਮੁਸਕ੍ਰਾਹਟ ਨਾਲ ਆਖਿਆ—-ਆਈਏ ਮਿਤਰ ਵਲੀ ਜੀ ! ਬੈਠੀਏ ! ਬਹੁਤ ਕਾਲ ਤੋਂ ਆਪ ਨੂੰ ਮਿਲਣ ਵਾਸਤੇ ਦਿਲ ਲੋਚਦਾ ਸੀ, ਚੰਗੇ ਭਾਗ ਹਨ ਜੋ ਤੁਸਾਂ ਦੇ ਮੇਲ ਹੋ ਗਏ !' ਇਹ ਬਚਨ ਸੁਣ ਕੇ ਵਲੀ ਸ਼ਰਮਿੰਦਾ ਹੋ ਗਿਆ ਉਸ ਦੇ ਨੈਣ ਭਰ ਆਏ ਹਿਰਦਾ ਉਛਲਿਆ ਹੱਥ ਜੋੜੇ ਤੇ ਅਗੇ ਹੋ ਕੇ ਗੁਰੂ ਜੀ ਦੇ ਚਰਨਾਂ ਉਪਰ ਡਿਗਕੇ ਇਉਂ ਵਿਲਕੜੀਆਂ ਲੈਣ ਲਗਾ—ਹੇ ਖੁਦਾ ! ਮੈਨੂੰ ਬਖਸ਼ ! ਮੈਂ ਪਾਪੀ ! ਮੈਂ ਹੰਕਾਰੀ ਹਾਂ ਮੈਂ ਖੁਦਾ ਦੀ ਖਲਕਤ ਨੂੰ ਦੁਖੀ ਨੂੰ ਦੁਖੀ ਕੀਤਾ। ਮੇਰੀ ਸ਼ਕਤੀ ਮੇਰੇ ਕੋਲ ਰਹੇ ਖਿਮਾਂ ਮੈਂ ਭੁਲਿਆ ਦਾਤਾ, ਮੈਂ ਭੁਲਿਆ ਮੇਰੀਆਂ ਭੁਲਾਂ ਦਾ ਖਿਆਲ ਨਾ ਕਰਨਾ ਇਸ ਵਿਸ਼ਾਲ ਸੰਸਾਰ ਵਿਚ

ਮਨੁਖ ਆ ਕੇ ਹਉਮੈਂ ਤੇ ਮਾਯਾ ਦਾ ਸ਼ਿਕਾਰ ਹੋ ਜਾਂਦਾ ਹੈ ਵਲੀ ਜੀ ਇਤਿਹਾਸ ਸਾਖੀ ਹੈ ਕਈਆਂ ਰਿਸ਼ੀਆਂ ਮੁਨੀਆਂ ਅਰ ਰਾਜਿਆਂ ਨੇ ਘੋਰ ਤਪਸਿਆ ਕਰਕੇ ਕਰਤਾਰ ਦੀਆਂ ਸ਼ਕਤੀਆਂ ਨੂੰ ਹਾਸਲ ਕੀਤਾ ਪਰ ਉਹ ਸ਼ਕਤੀਆਂ ਸਾਂਭ ਕੇ ਰਖਣੀਆਂ ਨਾ ਆਈਆਂ ਆਖਰ ਉਨ੍ਹਾਂ ਸ਼ਕਤੀਆਂ ਨੇ ਉਨ੍ਹਾਂ ਨੂੰ ਹੀ ਖਾ ਲਿਆ। ਗੁਰੂ ਜੀ ਪ੍ਰੇਮ ਨਾਲ ਉਪਦੇਸ਼ ਕਰਨ ਲਗੇ। ਸਾਹਿਬਾਂ ਨੇ ਸ਼ਬਦ ਉਚਾਰਿਆ—

*ਜਿਸੁ ਜਲ ਨਿਧਿ ਕਾਰਣਿ ਤੁਮ ਜਗਿ ਆਏ ਸੋ ਅੰਮ੍ਰਿਤੁ ਗੁਰ ਪਾਹੀ ਜੀਉ ॥ ਛੋਡਹੁ ਵੇਸੁ ਭੇਖ ਚਤੁਰਾਈ ਦੁਬਿਧਾ ਇਹੁ ਫਲੁ ਨਾਹੀ ਜੀਉ ॥੧॥ ਮਨ ਰੇ ਥਿਰੁ ਰਹੁ ਮਤੁ ਕਤ ਜਾਹੀ ਜੀਉ ॥ ਬਾਹਰਿ ਢੂਢਤ ਬਹੁਤੁ ਦੁਖੁ ਪਾਵਹਿ ਘਰਿ ਅੰਮ੍ਰਿਤੁ ਘਟ ਮਾਹੀ ਜੀਉ ॥ਰਹਾਉ ॥ ਅਵਗੁਣ ਛੋਡਿ ਗੁਣਾ ਕਉ ਧਾਵਹੁ ਕਰਿ ਅਵਗੁਣ ਪਛੁਤਾਹੀ ਜੀਉ ॥ ਸਰ ਅਪਸਰ ਕੀ ਸਾਰ ਨ ਜਾਣਹਿ ਫਿਰਿ ਫਿਰਿ ਕੀਚ ਬੁਡਾਹੀ ਜੀਉ ॥੨॥ ਅੰਤਰਿ ਮੈਲੁ ਲੋਭ ਬਹੁ ਝੂਠੇ ਬਾਹਰਿ ਨਾਵਹੁ ਕਾਹੀ ਜੀਉ ॥ ਨਿਰਮਲ ਨਾਮੁ ਜਪਹੁ ਸਦ ਗੁਰਮੁਖਿ ਅੰਤਰ ਕੀ ਗਤਿ ਤਾਹੀ ਜੀਉ ॥੩॥ ਪਰਹਰਿ ਲੋਭੁ ਨਿੰਦਾ ਕੂੜੁ ਤਿਆਗਹੁ ਸਚੁ ਗੁਰ ਬਚਨੀ ਫਲੁ ਪਾਹੀ ਜੀਉ ॥ ਜਿਉ ਭਾਵੈ ਤਿਉ ਰਾਖਹੁ ਹਰਿ ਜੀਉ ਜਨ ਨਾਨਕ ਸਬਦਿ ਸਲਾਹੀ ਜੀਉ ॥੪॥੯॥*

*(ਸੋਰਠਿ ਮ. ੧ ਪੰਨਾ ੫੯੮)*

ਲੋਕਾਂ ਦੀ ਹਾਜ਼ਰੀ ਵਿਚ ਉਪਰੋਕਤ ਦਾ ਪ੍ਰਮਾਰਥ ਗੁਰੂ ਜੀ ਨੇ ਵਲੀ ਕੰਧਾਰੀ ਨੂੰ ਉਪਦੇਸ਼ ਵਾਂਗ ਸਮਝਾਇਆ, ਗੁਰੂ ਜੀ ਬੋਲੇ—ਹੇ ਵਲੀ ! ਪ੍ਰਮਾਤਮਾ (ਜਲਨਿਧਿ) ਦੇ ਨਾਮ ਸਿਮਰਨ ਕਰਨ ਵਾਸਤੇ ਜੀਵ ਇਸ ਜਗਤ ਵਿਚ ਆਉਂਦਾ ਹੈ ਕਿਉਂਕਿ ਜੀਵ ਪ੍ਰਮਾਤਮਾ ਦਾ ਅੰਸ਼ ਹੈ। ਇਹ ਅੰਮ੍ਰਿਤ ਰੂਪ ਭੋਤ ਗੁਰੂ ਕੋਲ ਹੈ ਕਿਉਂ ਜਗ ਤੇ ਆਏ ਹਾਂ ਤੇ ਕੀ ਕਰਨਾ ਹੈ ? ਪਰ ਮਨੁਖ ਭੁਲ ਜਾਂਦਾ ਹੈ ਤੇ ਆਪਣੀਆਂ ਅਕਲਾਂ ਚਤੁਰਾਈਆਂ ਤੇ ਸ਼ਕਤੀਆਂ ਵਿਚ ਰੁਝ ਕੇ ਉਸ ਦਾਤੇ ਨੂੰ ਭੁਲ ਜਾਂਦਾ ਹੈ। ਜੀਵਨ ਦਾ ਮਨੋਰਥ ਵੀ ਚੇਤੇ ਨਹੀਂ ਰਹਿੰਦਾ ਇਸ ਵਾਸਤੇ ਮਨ ਜੇ ਭੁਲ ਜਾਵੇ ਗਲਤੀ ਕਰ ਬੈਠੇ (ਜਿਵੇਂ ਵਲੀ ਨੇ ਹੰਕਾਰ ਕਰ ਕੇ ਜਲ ਨਾ ਪੀਣ ਦਿਤਾ ਈਰਖਾ ਕੀਤੀ ਤੇ ਲੋਕ ਦੁਖੀ ਹੋਏ) ਤਾਂ ਉਸ ਦੇ ਸੁਧਰਨ ਦਾ ਇਕੋ ਵਸੀਲਾ ਹੈ ਕਿ ਉਹ ਸਭ ਚਤੁਰਾਈਆਂ ਹੰਕਾਰ ਲੋਕ ਵਿਖਾਵੇ ਫਕੀਰੀ ਭੇਸ ਛੱਡ ਦੇਵੇ ਇਹ ਦਵੈਤ ਵਲ ਖਿਚਦੀਆਂ ਹਨ। ਦਵੈਤ ਵਲ

ਖਿਚਿਆਂ ਪੁਰਸ਼ ਚੰਗੇ ਜੀਵਨ ਰੂਪੀ ਅੰਮ੍ਰਿਤ ਕੁੰਡ ਵਲ ਨਹੀਂ ਜਾਂਦਾ । ਇਹਨੂੰ ਉਹ ਵਾਸਤੂ ਪ੍ਰਾਪਤ ਨਹੀਂ ਹੁੰਦੀ ਜਿਸ ਨੂੰ ਇਹ ਲੋਚਦਾ ਹੈ। ਮਨ ਨੂੰ ਚਾਹੀਏ ਆਤਮਾ ਵਿਚ ਵੀ ਹੀ ਪ੍ਰਮਾਤਮਾ ਦੀ ਢੂੰਡ ਕਰੇ ਬਾਹਰ ਨਾ ਭੜਕੇ। ਤਪਸਿਆ ਤੇ ਲੋਕ ਦਿਖਾਵਾ ਕਦੀ ਪ੍ਰਮਾਤਮਾ ਨਾਲ ਨਹੀਂ ਮੇਲਦਾ ਜਿੰਨ੍ਹਾਂ ਚਿਰ ਦਿਲ ਟਿਕੇ ਨਾ। ਵਾਹਿਗੁਰੂ ਦਾ ਸਿਮਰਨ ਨਾ ਕੀਤਾ ਜਾਵੇ ਪ੍ਰਮਾਤਮਾ ਹਿਰਦੇ ਵਿਚ ਹੈ ਮਾੜੇ ਕਰਮਾਂ ਨੂੰ ਛਡੋ ਤੇ ਚੰਗਿਆਂ ਤੋਂ ਦੂਰ ਕਰੋ ਕਿਉਂਕਿ ਮਾੜੇ ਕਰਮ ਅੰਤ ਪਛਤਾਉਣਾ ਪੈਂਦਾ ਹੈ। ਮਾੜੇ ਚੰਗੇ ਦੀ ਪਛਾਣ ਨਾ ਹੋਣ ਦੇ ਕਾਰਨ ਹੀ ਮਨ ਹਲਕਾਰ ਤੇ ਵਿਸ਼ੇ ਵਿਕਾਰਾਂ ਦੇ ਚਿਕੜ ਵਿਚ ਡਿਗਦਾ ਹੈ ਹਿਰਦੇ ਵਿਚ ਤਾਂ ਮੈਲ ਹੈ ਆਤਮਾ ਤਾਂ ਹੰਕਾਰ ਨੇ ਸਾੜਿਆ ਹੈ। ਬਾਹਰੋਂ ਭਗਤੀ ਕਰਨ ਦਾ ਕੀ ਲਾਭ ? ਜਿਵੇਂ ਸਰੀਰ ਤਾਂ ਧੋਈ ਜਾਂਦਾ ਹੈ ਪਰ ਆਤਮਾ ਜੋ ਨਾਮ ਨਾਲ ਧੁਪਦੀ ਹੈ ਉਸ ਦਾ ਖਿਆਲ ਨਹੀਂ ਕਰਦਾ ਬਸ ਰਾਤ ਦਿਨੇ ਪ੍ਰਮਾਤਮਾ ਦੇ ਨਿਰਮਲ ਨਾਲ ਨੂੰ ਜਪਦੇ ਹਿਰਦੇ ਨੂੰ ਨਿਰਮਲ ਕਰੋ। ਹੇ ਵਲੀ ! ਪ੍ਰਾਈ ਨਿੰਦਾ ਲੋਭ ਝੂਠ ਇਹ ਛਡੋਗੇ ਤਾਂ ਖਿਮਾਂ ਹੋਵੇਗੀ ਤਦੇ ਹੀ ਗੁਰੂ ਤੁਸਾਂ ਨੂੰ ਅੰਮ੍ਰਿਤ ਜੀਵਨ ਦਾ ਦਾਨ ਬਖਸ਼ੇਗਾ ਨਾਲ ਹੀ ਪ੍ਰਮਾਤਮਾ (ਖੁਦਾ) ਅਗੇ ਇਹ ਤਰਲਾ ਕਰਿਆ ਕਰੋ ਜਿਸ ਤਰ੍ਹਾਂ ਵੀ ਤੇਰੀ ਇੱਛਾ ਹੈ ਤਿਵੇਂ ਰਖ। ਬਸ ਇਉਂ ਪ੍ਰਮਾਤਮਾ ਦੀ ਉਪਮਾ ਕਰਦੇ ਰਹਿਣਾ ਚਾਹੀਏ। ਸਚੇ ਗਿਆਨ ਨੂੰ ਸੁਣ ਕੇ ਵਲੀ ਦੇ ਕਪਾਟ ਖੁਲ੍ਹ ਗਏ ਉਹ ਸਦਾ ਵਾਸਤੇ ਗੁਰੂ ਜੀ ਦਾ ਸ਼ਰਧਾਲੂ ਬਣ ਗਿਆ ਤੇ ਲੋਕ ਸੇਵਾ ਕਰਨ ਲਗਾ ਲੋਕਾਂ ਦੇ ਦੁਖ ਦੂਰ ਕਰਦਾ ਪਰ ਪਹਿਲਾਂ ਦੀ ਤਰ੍ਹਾਂ ਲੁਟਣ ਦੇ ਖਿਆਲ ਨਾਲ ਨਹੀਂ।

ਗੁਰੂ ਜੀ ਦਾ ਪੰਜਾ ਜਿਸ ਪੱਥਰ ਉਤੇ ਲੱਗਾ, ਉਸ ਪੂਜਿਆ ਜਾਣ ਲਗਾ। ਅੱਜ 'ਪੰਜਾ ਸਾਹਿਬ' ਗੁਰਦੁਆਰੇ ਦੇ ਨਾਮ ਨਾਲ ਪ੍ਰਸਿੱਧ ਹੈ ਯਾਤਰੂ ਪੰਜਾ ਸਾਹਿਬ ਦੇ ਦਰਸ਼ਨ ਕਰਨ ਪਿਛੋਂ ਵਲੀ ਕੰਧਾਰੀ ਦੇ ਮਕਬਰੇ ਉਪਰ ਵੀ ਜਾਂਦੇ ਹਨ ਜੋ ਪਹਾੜੀ ਉਤੇ ਹੈ।

## ੧੧੧. ਭਾਈ ਲਾਲੋ ਨਾਲ ਦੁਬਾਰਾ ਮੇਲ

ਹਸਨ ਅਬਦਾਲ ਤੋਂ ਤੁਰ ਕੇ ਗੁਰੂ ਜੀ ਪੋਠੋਹਾਰ ਦੇ ਇਲਾਕੇ ਵਿਚ ਪਾਪੀ ਤੇ ਭੁਲੜ ਜੀਵਾਂ ਨੂੰ ਸੁਧਾਰਦੇ ਜੀਅ ਦਾਨ ਨਾਮ ਬਖਸ਼ਦੇ ਹੋਏ ਭਾਈ ਲਾਲੋ

ਦੇ ਪਿੰਡ ਸੈਦਪੁਰ ਪੁਜ ਗਏ। ਭਾਈ ਲਾਲੋ ਨੇ ਜਦੋਂ ਸੁਣਿਆ ਕਿ ਜਗਤ ਗੁਰੂ ਆ ਪਹੁੰਚੇ ਹਨ ਤਾਂ ਖੁਸ਼ੀ ਨਾਲ ਉਛਲ ਪਿਆ। ਗੁਰੂ ਜੀ ਦੇ ਚਰਨ ਧੋ ਕੇ ਚਰਨਮ੍ਰਿਤ ਪੀਤਾ। ਹੱਥਾਂ ਨਾਲ ਪੈਰ ਘੁਟੇ ਤੇ ਅੱਖਾਂ ਨਾਲ ਦਰਸ਼ਨ ਕਰਕੇ ਨਿਹਾਲ ਹੋਇਆ।

ਭਾਈ ਲਾਲੋ ਸਤਿ ਕਰਤਾਰ ਦਾ ਸਿਮਰਨ ਕਰਦਾ ਸੀ ਗੁਰੂ ਜੀ ਦੀ ਸਿਖਿਆ ਅਨੁਸਾਰ ਉਹ ਲੋਕ ਪੀੜਾ ਨੂੰ ਅਨੁਭਵ ਕਰਦਾ ਹੋਇਆ ਲੋਕ ਸੇਵਾ ਕਰਦਾ ਸੀ। ਦੁਖੀਆਂ ਦੇ ਦੁਖ ਵੰਡਾਉਂਦਾ ਸੀ। ਗੁਰੂ ਜੀ ਨੇ ਜਦੋਂ ਉਸ ਨੂੰ ਪੁਛਿਆ—ਭਾਈ ਲਾਲੋ ! ਅਸੀਂ ਤਾ ਪਰਦੇਸੋਂ ਆਏ ਹਾਂ ਸੁਣਾ ਪੰਜਾਬ ਦਾ ਕੀ ਹਾਲ ਹੈ ? ਹਾਕਮ ਕੈਸੇ ਹਨ ?

ਇਹ ਸੁਣ ਕੇ ਭਾਈ ਲਾਲੋ ਜੀ ਦਾ ਮਨ ਭਰ ਆਇਆ ਉਹ ਲੰਮਾ ਸਾਹ ਲੈਕੇ ਕੇ ਆਖਣ ਲਗਾ—ਦਾਤਾਰ ! ਆਪ ਘਟ ਘਟ ਦੀ ਜਾਨਣਹਾਰ ਜੇ। ਦੇਸ਼ ਦੇ ਹਾਕਮ ਬਹੁਤ ਭੈੜੇ ਹੋ ਗਏ ਹਨ। ਹਾਕਮ ਹੱਥੋਂ ਪਰਜਾ ਬਹੁਤ ਤੰਗ ਹੈ। ਹਾਕਮ ਮਾੜੇ ਦੇ ਨਾਲ ਲੋਕਾਂ ਦਾ ਜੀਵਨ ਵੀ ਬਹੁਤ ਨੀਵਾਂ ਹੋ ਗਿਆ ਹੈ ਮਸੀਤਾਂ ਨੂੰ ਖੁਦਾ ਦਾ ਘਰ ਨਹੀਂ ਸਮਝਿਆ ਜਾ ਰਿਹਾ। ਕਿਸੇ ਵੀ ਬਹੂ ਬੇਟੀ ਦੀ ਇਜ਼ਤ ਸੁਰਖਿਅਤ ਨਹੀਂ। ਅਨਿਆਏ ਲੁਟ ਤੇ ਦੁਰਾਚਾਰੀ ਦਾ ਬੋਲ ਬਾਲਾ ਹੈ ਕੂੜ ਪ੍ਰਧਾਨ ਹੈ।

ਆਪਣੇ ਸਿਖ ਦੀ ਜ਼ਬਾਨੋਂ ਇਹ ਸੁਣ ਕੇ ਗੁਰੂ ਜੀ ਦੀ ਸੂਰਤ ਨਿਰੰਕਾਰ ਨਾਲ ਜੁੜ ਗਈ। ਸੁਰਤ ਜੁੜਨ ਦੇ ਦਸ ਕੁ ਮਿੰਟ ਪਿਛੋਂ ਦਾਤੇ ਨੇ ਬਾਣੀ ਉਚਾਰੀ ਜਿਸ ਨੂੰ ਭਾਈ ਲਾਲੋ ਸੁਣਨ ਲੱਗਾ। ਕਰਤਾਰ ਨੇ ਫੁਰਮਾਇਆ—

*ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨੁ ਵੇ ਲਾਲੋ ॥ ਪਾਪ ਕੀ ਜੰਞ ਲੈ ਕਾਬਲਹੁ ਧਾਇਆ ਜੋਰੀ ਮੰਗੈ ਦਾਨੁ ਵੇ ਲਾਲੋ ॥ ਸਰਮੁ ਧਰਮੁ ਦੁਇ ਛਪਿ ਖਲੋਏ ਕੂੜੁ ਫਿਰੈ ਪਰਧਾਨੁ ਵੇ ਲਾਲੋ ॥ ਕਾਜੀਆ ਬਾਮਣਾ ਕੀ ਗਲਿ ਥਕੀ ਅਗਦੁ ਪੜੈ ਸੈਤਾਨੁ ਵੇ ਲਾਲੋ ॥ ਮੁਸਲਮਾਨੀਆਂ ਪੜਹਿ ਕਤੇਬਾ ਕਸਟ ਮਹਿ ਕਰਹਿ ਖੁਦਾਇ ਵੇ ਲਾਲੋ ॥ ਜਾਤਿ ਸਨਾਤੀ ਹੋਰਿ ਹਿਦਵਾਣੀਆ ਏਹਿ ਭੀ ਲੇਖੈ ਲਾਇ ਵੇ ਲਾਲੋ ॥ ਖੂਨ ਕੇ ਸੋਹਿਲੇ ਗਾਵੀਅਹਿ ਨਾਨਕ ਰਤੁ ਕਾ ਕੁੰਗੂ ਪਾਇ ਵੇ ਲਾਲੋ ॥੧॥ ਸਾਹਿਬ ਕੇ ਗੁਣ ਨਾਨਕੁ ਗਾਵੈ ਮਾਸ ਪੁਰੀ ਵਿਚਿ ਆਖੁ ਮਸੋਲਾ ॥ ਜਿਨਿ ਉਪਾਈ ਰੰਗਿ ਰਵਾਈ*

ਬੈਠਾ ਵੇਖੈ ਵਖਿ ਇਕੇਲਾ ॥ ਸਚਾ ਸੋ ਸਾਹਿਬੁ ਸਚੁ ਤਪਾਵਸੁ ਸਚੜਾ ਨਿਆਉ ਕਰੇਗੁ ਮਸੋਲਾ ॥ ਕਾਇਆ ਕਪੜੁ ਟੁਕੁ ਟੁਕੁ ਹੋਸੀ ਹਿਦੁਸਤਾਨੁ ਸਮਾਲਸੀ ਬੋਲਾ ॥ ਆਵਨਿ ਅਠਤਰੈ ਜਾਨਿ ਸਤਾਨਵੈ ਹੋਰੁ ਭੀ ਉਠਸੀ ਮਰਦ ਕਾ ਚੇਲਾ ॥ ਸਚ ਕੀ ਬਾਣੀ ਨਾਨਕੁ ਆਖੈ ਸਚੁ ਸੁਣਾਇਸੀ ਸਚ ਕੀ ਬੇਲਾ ॥੨॥੩॥੫॥

(ਤਿਲੰਗ ਮ. ੧ ਪੰਨਾ ੭੨੨)

ਤਿਸਦਾ ਪ੍ਰਮਾਰਥ—ਗੁਰੂ ਜੀ ਭਾਈ ਲਾਲੋ ਨੂੰ ਆਖਦੇ ਹਨ—ਜੋ ਕੁਝ ਮੈਨੂੰ ਪ੍ਰਮਾਤਮਾ ਨੇ ਦਸਿਆ ਹੈ ਜਾਂ ਮੇਰੀ ਸਮਝ ਵਿਚ ਆ ਸਕਦਾ ਹੈ ਉਸ ਤਰ੍ਹਾਂ ਮੈਂ ਬਿਆਨ ਕਰਦਾ ਹਾਂ। ਏਥੇ ਜੋ ਪਠਾਣਾਂ ਨੇ ਅੰਨ੍ਹੀ ਪਾਈ ਹੈ, ਲੁਟ ਮਾਰ ਕਰਦੇ ਹਨ, ਇਨ੍ਹਾਂ ਨੂੰ ਸੋਧਣ ਵਾਸਤੇ ਕੋਈ ਕਾਬਲ ਤੋਂ ਆ ਰਿਹਾ ਹੈ ਉਸ ਦੇ ਨਾਲ ਪਾਪਾਂ ਦੀ ਬਰਾਤ ਹੋਵਗੀ ਜੋ ਮਲ ਮਲੀ ਦਾਨ (ਡੰਨ) ਮੰਗੇਗੀ। ਏਥੋਂ ਤਕ ਕਿ ਇਨ੍ਹਾਂ ਦੀਆਂ ਇਸਤਰੀਆਂ ਦੇ ਸਤਰ ਦੂਰ ਕਰੇਗਾ। ਸ਼ਰਮ ਦੇ ਧਰਮ ਕਿਧਰੇ ਜਾ ਲੁਕਣਗੇ, ਝੂਠ ਪ੍ਰਧਾਨ ਹੋਵੇਗਾ। ਹਰ ਇਨਸਾਨ ਬੇਈਮਾਨੀ ਕਰਨ ਦਾ ਯਤਨ ਕਰੇਗਾ। ਕਾਜ਼ੀ ਬ੍ਰਹਾਮਨ ਜੋ ਧਾਰਮਿਕ ਸਾਜ ਦੇ ਆਗੂ ਹਨ। ਇਹ ਕਿਸੇ ਦਾ ਨਿਕਾਹ ਨਹੀਂ ਪੜ੍ਹਨਗੇ ਸਗੋਂ ਸ਼ੈਤਾਨ ਆ ਦਖਲ ਦੇਵੇਗਾ। ਕਵਾਰੀਆਂ ਇਸਤਰੀਆਂ ਨਾਲ ਮੂੰਹ ਕਾਲੇ ਹੋਣਗੇ ਜੀਵਨ ਬਾਜੀ ਹਾਰ ਜਾਵੇਗਾ। ਅੱਜ ਮੁਸਲਮਾਨੀਆਂ ਜੋ ਸ਼ਾਹੀ ਮਹਿਲਾਂ ਵਿਚ ਬੈਠਕੇ ਕੁਰਾਨ ਪੜ੍ਹਦੀਆਂ ਤੇ ਸਤਰਾਂ ਵਿਚ ਰਹਿੰਦੀਆਂ ਹਨ ਜਦੋਂ ਕਾਬਲੀ ਆਓਣਗੇ ਤਦੋਂ ਇਹ ਦੁਖੀ ਹੋ ਕੇ ਖੁਦਾ ਨੂੰ ਯਾਦ ਕਰਨੀਆਂ। ਇਨ੍ਹਾਂ ਤੋਂ ਬਿਨਾਂ ਆਮ ਇਸਤਰੀਆਂ ਨੂੰ ਵੀ ਦੁਖ ਉਠਾਉਣਾ ਪਵੇਗਾ। ਰਤ (ਲਹੂ) ਦਾ ਕੁੰਗੂ ਪਾ ਕੇ ਖੂਨ ਦੇ ਸੋਹਲੇ ਗਾਏ ਜਾਣਗੇ ਭਾਵ ਲੋਕ ਦੁਖੀ ਹੋ ਕੇ ਰੋਣਗੇ। ਗੁਰੂ ਜੀ ਆਖਦੇ ਹਨ—ਮੈਂ ਸੱਚ ਆਖਦਾ ਹਾਂ ਕਿ ਇਸ ਸ਼ਹਿਰ ਦੇ ਗਲੀ ਮਹੱਲੇ, ਬਜ਼ਾਰ ਵਿਚ ਮਾਸ ਹੀ ਮਾਸ ਹੋਵੇਗਾ। ਘਰ ਅੰਦਰ ਲੋਥਾਂ ਹੋਣਗੀਆਂ ਜਿਹੜੇ ਪ੍ਰਮਾਤਮਾ ਨੇ ਜਗਤ ਤੇ ਮਨੁਖਾ ਨੂੰ ਬਨਾਯਾ ਹੈ ਉਹ ਇਸ ਕੌਤਕ ਨੂੰ ਦੇਖੇਗਾ। ਓਹ ਪ੍ਰਮਾਤਮਾ ਸੱਚਾ ਹੈ ਉਹ ਜੋ ਕਰੇਗਾ ਸੋ ਠੀਕ ਹੀ ਕਰੇਗਾ। ਪਾਪੀਆਂ ਨੂੰ ਪਾਪ ਦਾ ਫਲ ਭੁਗਤਾਏਗਾ। ਇਨ੍ਹਾਂ ਦੇ ਸਰੀਰ ਦੇ ਟੁਕੜੇ ਕੀਤੇ ਜਾਣਗੇ। ਲੋਕ ਸਾਡੇ ਬਚਨਾਂ ਨੂੰ ਫਿਰ ਯਾਦ ਕਰਨਗੇ। ਜਿਨ੍ਹਾਂ ਦੇ ਆਉਣ ਦਾ ਅਸੀਂ ਜ਼ਿਕਰ ਕਰਦੇ ਹਾਂ ਉਹ ਲੋਕ ੧੫੭੮ ਵਿਚ

ਆਉਣੇਗੇ ਤੇ ੧੭੬੭ ਬਿ: ਵਿਚ ਜਾਣਗੇ। ਉਨ੍ਹਾਂ ਦੇ ਪਿਛੋਂ ਗੁਰੂ ਗੋਬਿੰਦ ਸਿੰਘ ਜੀ ਹੋਣਗੇ ਜੋ ਧਰਮ ਦਾ ਪ੍ਰਚਾਰ ਕਰਨਗੇ। ਇਹ ਗੱਲਾਂ ਸੱਚੀਆਂ ਹਨ। ਭਵਿਖਤ ਦੇ ਇਹ ਵਾਕ ਸੁਣ ਕੇ ਭਾਈ ਲਾਲੋ ਜੀ ਬੋਲੇ !

'ਦਸੋ ਗੁਰੂ ਜੀ ਫਿਰ ਅਸੀਂ ਕੀ ਕਰਾਂਗੇ ?

ਗੁਰੂ ਜੀ—ਭਾਈ ਲਾਲੋ ਜੀ ! ਵੇਲਾ ਆਉਣ ਤੋਂ ਪਹਿਲਾਂ ਹੀ ਮਲਕੜੇ ਜਿਹੇ ਸ਼ਹਿਰੋਂ ਬਾਹਰ ਕਿਤੇ ਜਾ ਬੈਠੀਂ ਬਚਾ ਹੋ ਜਾਵੇਗਾ।

## ੧੧੨. ਬਾਬਰ ਦਾ ਜ਼ੁਲਮ

ਭਾਈ ਲਾਲੋ ਗੁਰੂ ਨਾਨਕ ਜੀ ਵਾਹਿਗੁਰੂ ਸਮਝਦਾ ਸੀ, ਗੁਰੂ ਜੀ ਦੇ ਬਚਨਾਂ ਉਪਰ ਭਰੋਸਾ ਕਰਕੇ ਸੈਦਪੁਰ ਨੂੰ ਛੱਡ ਤੇਰਿਆ। ਵਸੋਂ ਤੋਂ ਦੂਰ ਕੱਖਾਂ ਦੀ ਕੁੱਲੀ ਪਾ ਕੈ ਬੈਠ ਗਿਆ। ਉਸ ਕੁੱਲੀ ਵਿਚ ਬੈਠਾ ਹੋਇਆ 'ਸਤਿ ਕਰਤਾਰ ਦਾ ਸਿਮਰਨ ਕਰਨ ਲਗਾ। ਗੁਰੂ ਜੀ ਅਜੇ ਸੈਦਪੁਰ ਦੇ ਚੌਗਿਰਦੇ ਚੜ੍ਹਾਈ ਕਰ ਰਹੇ ਸਨ ਕਿ ਸਚ ਮੁਚ ਬਾਬਰ ਬਾਦਸ਼ਾਹ ਹਿੰਦ ਉਤੇ ਚੜ੍ਹਾਈ ਕਰਕੇ ਆ ਗਿਆ। ਬਾਬਰ ਚੰਗੇ ਖਾਨਦਾਨ ਵਿਚੋਂ ਮੁਗਲ ਸੀ ਮੁਗਲ ਬੜੇ ਲੜਾਕੇ ਤੇ ਦਲੇਰ ਸਨ। ਉਤਰੀ ਹਿੰਧ ਉਤੇ ਰਾਜ ਕਰਨ ਵਾਲੇ ਪਠਾਣ ਉਨ੍ਹਾਂ ਦੇ ਮੁਕਾਬਲੇ ਤੇ ਬਹੁਤ ਕਮਜ਼ੋਰ ਸਨ। ਦੁਰਾਚਾਰੀ ਤੇ ਐਸ਼ਪ੍ਰਸਤੀ ਦੇ ਕਾਰਨ ਉਨ੍ਹਾਂ ਦੇ ਸਰੀਰ ਲੜਨ ਯੋਗ ਨਹੀਂ ਸਨ ਰਹੇ।

੧੫੯੭ ਬਿ: (ਮੁਤਾਬਕ ੧੫੨੧ ਈ:) ਵਿਚ ਪਿਸ਼ਾਵਰ ਤੋਂ ਗੁਜਰਾਤ ਤਕ ਲੁਟ ਮਾਰ ਕਰਦਾ ਹੋਇਆ ਇਕ ਤੂਫਾਨ ਦੀ ਤਰ੍ਹਾਂ ਅਗੇ ਵਧ ਆਇਆ ਕਿਸੇ ਉਹਦਾ ਮੁਕਾਬਲਾ ਕੀਤਾ ਕਿਸੇ ਈਨ ਮੰਨ ਲਈ ਜਿਨ੍ਹਾਂ ਮੁਕਾਬਲਾ ਕੀਤਾ ਉਹ ਬਹੁਤ ਬੁਰੀ ਤਰ੍ਹਾਂ ਹਾਰੇ ਤੇ ਮਾਰੇ ਗਏ। ਦਰਿਆ ਝਨਾਂ ਨੂੰ ਪਾਰ ਕਰਕੇ ਸੈਦਪੁਰ ਆ ਪਹੁੰਚਾ ਸੈਦਪੁਰ ਉਸ ਸਮੇਂ ਬਾਰ ਦੇ ਇਲਾਕੇ 'ਚ ਤਕੜਾ ਘੁਘ ਵਸਦਾ ਸ਼ਹਿਰ ਤੇ ਵਿਉਪਾਰਕ ਕੇਂਦਰ ਸੀ। ਇਥੋਂ ਦੇ ਪਠਾਣ ਆਕੜ ਖਾਨ ਸਨ। ਬਾਬਰ ਦੀ ਸਰਦਾਰੀ ਕਬੂਲਣ ਦੀ ਥਾਂ ਲੜਣ ਵਾਸਤੇ ਤਿਆਰ ਹੋ ਗਏ ਮੁਗਲਾਂ ਨਾਲ ਲੜਾਈ ਤਾਂ ਛੇੜ ਬੈਠੇ ਪਰ ਲੜ ਨਾ ਸਕੇ ਮੁਗਲਾਂ ਨੇ ਸ਼ਹਿਰ ਨੂੰ ਫਤਹ ਕਰ ਲਿਆ। ਅਮੀਰਾਂ ਦੇ ਘਰ ਲੁਟੇ, ਪਠਾਣਾਂ ਤੇ ਸ਼ਹਿਰ ਵਾਸੀਆਂ ਨੂੰ ਕੈਦ ਕੀਤਾ, ਪੜਦੇ ਵਿਚ ਰਹਿਣ ਵਾਲੀਆਂ ਇਸਤਰੀਆਂ ਨੂੰ ਨੰਗੇ ਮੂੰਹ ਰੋਂਦੀਆਂ

ਕੁਰਲਾਂਦੀਆਂ ਘਰਾਂ ਵਿਚੋਂ ਕੱਢ ਕੱਢ ਕੇ ਮੁਗਲ ਬਾਂਹਰ ਲੈ ਤੁਰੇ। ਕਤਲ, ਲੁਟ ਸਾੜ ਫੂਕ ਤੇ ਅਤਿਆਚਾਰ ਦੇਖਕੇ ਹਰ ਨੇਕ ਪੁਰਸ਼ ਦਾ ਹਿਰਦਾ ਰੋ ਉਠਿਆ, ਉਸ ਭਿਆਨਕ ਦਸ਼ਾ ਨੂੰ ਦੇਖਕੇ ਗੁਰੂ ਜੀ ਨੇ ਸ਼ਬਦ ਉਚਾਰਿਆ—

*ਜਿਨ ਸਿਰਿ ਸੋਹਨਿ ਪਟੀਆ ਮਾਂਗੀ ਪਾਇ ਸੰਧੂਰੁ॥ ਸੇ ਸਿਰ ਕਾਤੀ ਮੁੰਨੀਅਨ੍ਹਿ ਗਲ ਵਿਚਿ ਆਵੈ ਧੂੜਿ॥ ਮਹਲਾ ਅੰਦਰਿ ਹੋਦੀਆ ਹੁਣਿ ਬਹਣਿ ਨ ਮਿਲਨ੍ਹਿ ਹਦੂਰਿ॥੧॥ ਆਦੇਸੁ ਬਾਬਾ ਆਦੇਸੁ॥ ਆਦਿ ਪੁਰਖ ਤੇਰਾ ਅੰਤੁ ਨ ਪਾਇਆ ਕਰਿ ਕਰਿ ਦੇਖਹਿ ਵੇਸ॥੧॥ ਰਹਾਉ॥ ਜਦਹੁ ਸੀਆ ਵੀਆਹੀਆ ਲਾੜੇ ਸੋਹਨਿ ਪਾਸਿ॥ ਹੀਡੋਲੀ ਚੜਿ ਆਈਆ ਦੰਦ ਖੰਡ ਕੀਤੇ ਰਾਸਿ॥ ਉਪਰਹੁ ਪਾਣੀ ਵਾਰੀਐ ਝਲੇ ਝਿਮਕਨਿ ਪਾਸਿ॥੨॥ ਇਕੁ ਲਖੁ ਲਹਨ੍ਹਿ ਬਹਿਠੀਆ ਲਖੁ ਖੜੀਆ॥ ਗਰੀ ਛੁਹਾਰੇ ਖਾਂਦੀਆ ਮਾਣਨ੍ਹਿ ਸੇਜੜੀਆ॥ ਤਿਨ੍ਹ ਗਲਿ ਸਿਲਕਾ ਪਾਈਆ ਤੁਟਨ੍ਹਿ ਮੋਤਸਰੀਆ॥੩॥ ਧਨੁ ਜੋਬਨੁ ਦੁਇ ਵੈਰੀ ਹੋਏ ਜਿਨ੍ਹੀ ਰਖੇ ਰੰਗੁ ਲਾਇ॥ ਦੂਤਾ ਨੋ ਫੁਰਮਾਇਆ ਲੈ ਚਲੇ ਪਤਿ ਗਵਾਇ॥ ਜੇ ਤਿਸੁ ਭਾਵੈ ਦੇ ਵਡਿਆਈ ਜੇ ਭਾਵੈ ਦੇਇ ਸਜਾਇ॥੪॥ ਅਗੋ ਦੇ ਜੇ ਚੇਤੀਐ ਤਾਂ ਕਾਇਤੁ ਮਿਲੈ ਸਜਾਇ॥ ਸਾਹਾਂ ਸੁਰਤਿ ਗਵਾਈਆ ਰੰਗਿ ਤਮਾਸੈ ਚਾਇ॥ ਬਾਬਰਵਾਣੀ ਫਿਰਿ ਗਈ ਕੁਇਰੁ ਨ ਰੋਟੀ ਖਾਇ॥੫॥ ਇਕਨਾ ਵਖਤ ਖੁਆਈਅਹਿ ਇਕਨ੍ਹਾ ਪੂਜਾ ਜਾਇ॥ ਚਉਕੇ ਵਿਣੁ ਹਿੰਦਵਾਣੀਆ ਕਿਉ ਟਿਕੇ ਕਢਹਿ ਨਾਇ॥ ਰਾਮੁ ਨ ਕਬਹੂ ਚੇਤਿਓ ਹੁਣਿ ਕਹਣਿ ਨ ਮਿਲੈ ਖੁਦਾਇ॥੬॥ ਇਕਿ ਘਰਿ ਆਵਹਿ ਆਪਣੈ ਇਕਿ ਮਿਲਿ ਮਿਲਿ ਪੁਛਹਿ ਸੁਖ॥ ਇਕਨ੍ਹਾ ਏਹੋ ਲਿਖਿਆ ਬਹਿ ਬਹਿ ਰੋਵਹਿ ਦੁਖ॥ ਜੋ ਤਿਸੁ ਭਾਵੈ ਸੋ ਥੀਐ ਨਾਨਕ ਕਿਆ ਮਾਨੁਖ॥੭॥੧੧॥*

*[ਰਾਗੁ ਆਸਾ ਮ: ੧ ਅਸਟਪਦੀਆ ਘਰੁ ੩ ਪੰਨਾ ੪੧੭]*

ਤਿਸਦਾ ਪ੍ਰਮਾਰਥ—ਗੁਰੂ ਜੀ ਫੁਰਮਾਉਂਦੇ ਹਨ, ਕਿੰਨੀ ਭਿਆਨਕ ਦਸ਼ਾ ਸੀ ਕਿ ਜਿੰਨਾ ਸੁੰਦਰ ਇਸਤਰੀਆਂ ਦੇ ਸਿਰਾਂ ਉਪਰ ਪੱਟੀਆਂ [ਵਹੇ ਹੋਏ ਨਾਲ] ਚੰਗੀਆਂ ਲਗਦੀਆਂ ਸਨ, ਮਾਂਗ ਇਹ ਸੁਹਾਗਾਂ ਦਾ ਨਿਸ਼ਾਨੀ ਸੰਧੂਰ ਸੀ। ਉਨ੍ਹਾਂ ਦੇ ਸਿਰ ਦੇ ਸੋਨੇ ਦੇ ਗਹਿਣੇ ਉਤਾਰਨ ਲਗਿਆਂ ਜ਼ਾਲਮ ਮੁਗਲਾਂ ਨੇ ਵਾਲ ਹੀ ਕੈਂਚੀਆਂ ਨਾਲ ਕਤਲ ਸੁਟੇ। ਰੌਲਾ ਪਾਉਣ ਤੇ ਚੁਪ ਕਰਾਉਣ ਬਦਲੇ

ਇਸਤਰੀਆਂ ਦੇ ਮੂੰਹ ਵਿਚ ਮਿੱਟੀ ਪਾਈ, ਜੇ ਮਿੱਟੀ ਸੰਘ ਵਿਚ ਫਸ ਗਈ। ਜੇਹੜੀਆਂ ਸੁੰਦਰੀਆਂ ਸ਼ੀਸ਼ ਮਹਿਲਾਂ ਵਿਚ ਰਹਿੰਦੀਆਂ ਸਨ, ਅੱਜ ਉਨ੍ਹਾਂ ਨੂੰ ਮਹਿਲਾਂ ਦੇ ਨੇੜੇ ਵੀ ਨਹੀਂ ਜਾਣ ਦਿਤਾ ਜਾਂਦਾ। ਓਹ ਧਾਹੀਂ ਮਾਰ ਕੇ ਰੋ ਵੀ ਨਹੀਂ ਸਕਦੀਆਂ। ਆਹ ! ਹੇ ਵਾਹਿਗੁਰੂ ! ਇਹ ਤੇਰੇ ਕੈਸੇ ਚੋਜ ਹਨ, ਤੇਰੇ ਚੋਜਾਂ ਦਾ ਅੰਤ ਨਹੀਂ ਪਾਇਆ ਜਾ ਸਕਦਾ। ਆਪੇ ਚੋਜ ਕਰਕੇ ਆਪ ਤੂੰ ਦੇਖਦਾ ਹੈਂ ਇਹ ਕੌਤਕ ਹੈ ? ਜਿੰਨ੍ਹਾਂ ਮੁਟਿਆਰ ਸੁੰਦਰੀਆਂ ਦੀ ਅੱਜ ਨਿਰਾਦਰੀ ਹੋ ਰਹੀ ਹੈ, ਕਦੀ ਇਹ ਸਜ ਵਿਆਹੀਆਂ ਸੈਦਪੁਰ ਆਈਆ ਸਨ, ਇਨ੍ਹਾਂ ਦੇ ਨੀਂਗਰ (ਪਤੀ) ਇਨ੍ਹਾਂ ਦੇ ਕੋਲ ਖਲੋਤ ਹੋਏ ਸੋਹਣੇ ਲਗਦੇ ਹਨ, ਇਹ ਡੋਲੀ ਚੜ੍ਹਕੇ ਆਈਆਂ ਸਨ ਤੇ ਮੂੰਹ ਖੰਡ ਲਾਈ ਗਈ ਸੀ, ਪਾਣੀ ਵਾਰ ਕੇ ਪੀਤਾ ਗਿਆ ਸੀ, ਅਨੇਕਾਂ ਪ੍ਰਕਾਰ ਦੇ ਸ਼ਗਨ ਕੀਤੇ ਗਏ ਸਨ, ਕਈਆਂ ਨੂੰ ਦਾਸੀਆਂ ਪਖੇ ਝੱਲਦੀਆਂ ਸਨ। ਉਨ੍ਹਾਂ ਇਸਤਰੀਆਂ ਵਿਚ ਐਸੀਆਂ ਵੀ ਅਮੀਰਾਂ ਦੀਆਂ ਜਾਈਆਂ ਤੇ ਅਮੀਰਾਂ ਦੀਆਂ ਨੂੰਹਾਂ ਸਨ ਜਿਨ੍ਹਾਂ ਦੇ ਸਿਰਾਂ ਦੇ ਉਪਰੋਂ ਦੀ ਵਾਰ ਕੇ ਲੱਖਾਂ ਰੁਪੈ ਲਾਗੀਆਂ ਤੇ ਦਾਸੀਆਂ ਨੂੰ ਦਿਤੇ ਜਾਂਦੇ ਸਨ। ਗਿਰੀ ਛੁਹਾਰੇ ਤੋਂ ਹੋਰ ਚੰਗੇ ਪਦਾਰਥ ਖਾਂਦੀਆਂ ਹੋਈਆਂ ਆਪਣੇ ਪਿਆਰੇ ਪਤੀਆਂ ਨਾਲ ਪ੍ਰੇਮ ਦੀਆਂ ਸੇਜਾਂ ਮਾਣ ਰਹੀਆਂ ਸਨ, ਪਰ ਅੱਜ ਦੇਖਣ ਵਾਲੀ ਹਾਲਤ ਹੈ ਉਨ੍ਹਾਂ ਦੇ ਗਲਾਂ ਵਿਚ ਰੱਸੀਆਂ ਪਾ ਕੇ ਮੁਗਲ ਧੂਹੀ ਲਈ ਜਾ ਰਹੇ ਹਨ ਮੌਲਸਰੀ ਦੀਆਂ ਮਾਲਾਂ ਪਹਿਲਾਂ ਤੋੜ ਲਈਆਂ ਹਨ। ਸਿਰੋਂ ਪੈਰੋਂ ਨੰਗੀਆਂ ਹਨ।

ਹਰ ਇਸਤਰੀ ਦੀ ਇੱਛਾ ਹੁੰਦੀ ਹੈ ਕਿ ਉਹ ਸੁੰਦਰ ਤੇ ਜਵਾਨ ਹੋਵੇ ਪਰ ਅੱਜ ਦੇਖ ਸੁੰਦਰਤਾ ਜਵਾਨੀ ਹੀ ਉਹਨਾਂ ਦੀ ਦੁਸ਼ਮਨ ਹੋ ਗਈ ਹੈ। ਭਾਵ ਕਿ ਸੁੰਦਰ ਤੇ ਜੋਬਨ ਮਤੀਆਂ ਸੁੰਦਰੀਆਂ ਨੂੰ ਹੀ ਮੁਗਲ ਫੜ ਫੜ ਕੇ ਲਈ ਜਾ ਰਹੇ ਸਨ। ਬਾਦਸ਼ਾਹ ਦੇ ਨਾਲ ਦੂਤ (ਸਿਪਾਹੀ) ਉਹਨਾਂ ਦੀ ਨਿਰਾਦਰੀ ਕਰਦੇ ਹੋਏ ਖਿਚੀ ਜਾ ਰਹੇ ਸਨ। ਇਹ ਵਾਹਿਗੁਰੂ ਦੇ ਚੋਜ ਹਨ, ਕਿਸੇ ਨੂੰ ਰਖਦਾ ਹੈ ਤੇ ਕਿਸੇ ਨੂੰ ਸਜ਼ਾ ਦੇਂਦਾ ਹੈ।

ਸ੍ਰੀ ਗੁਰੂ ਨਾਨਕ ਦੇਵ ਜੀ ਆਖਦੇ ਹਨ—ਹੇ ਮੂਰਖ ਬੰਦੇ ! ਜੋ ਦੁਖ ਆਉਣ ਤੋਂ ਪਹਿਲਾਂ ਪ੍ਰਮਾਤਮਾ ਨੂੰ ਚੇਤੇ ਕਰੇਂ ਤਾਂ ਐਡੇ ਵਡੇ ਦੁਖਾਂ ਦਾ ਸੈਹਣਾ ਕਿਉਂ ਕਰਨਾ ਪਵੇ। ਸੁਖ ਵੇਲੇ ਤਾਂ ਪਠਾਣਾਂ ਤੇ ਉਹਨਾਂ ਦੀਆਂ ਇਸਤਰੀਆਂ ਨੇ ਵੀ ਖੁਦਾ ਨੂੰ ਭੁਲਾ ਦਿਤਾ ਸੀ। ਅੱਜ ਬਾਬਰ ਦੀਆਂ ਸਖੀਆਂ ਰੋਟੀਆਂ ਵੀ ਨਹੀਂ

ਖਾਣ ਦੇਂਦੀਆਂ, ਨਵਾਬਾ ਦੀਆਂ ਬੇਟੀਆਂ ਭੁਖੀਆਂ ਮਰ ਰਹੀਆਂ ਹਨ।

ਉਹ ਹਿੰਦਣੀਆਂ ਜੋ ਸਵੇਰੇ ਇਸ਼ਨਾਨ ਕਰਕੇ ਟਿਕੇ ਲਾਕੇ ਚੌਂਕੇ ਉਪਰ ਬੈਠ ਕੇ ਰੋਟੀ ਖਾਂਦੀਆਂ ਸਨ, ਅੱਜ ਉਨ੍ਹਾਂ ਨੂੰ ਕੁਝ ਨਹੀਂ ਕਰਨ ਦਿਤਾ ਜਾਂਦਾ ਤੇ ਨਾ ਖੁਦਾ ਰਾਮ ਨੂੰ ਚੇਤੇ ਕਰ ਸਕਦੀਆਂ ਹਨ। ਅਸਚਰਜ ਹਾਲਤ ਹੈ, ਕੋਈ ਰੋਂਦਾ ਕੁਰਲਾਂਦਾ ਘਰ ਨੂੰ ਜਾ ਰਿਹਾ ਹੈ, ਕੋਈ ਘਰ ਵਲੋਂ ਆਉਂਦਾ ਹੈ, ਇਕ ਦੂਜੇ ਨੂੰ ਮਿਲ ਕੇ ਦੁਖ ਸੁਖ ਪੁਛਦੇ ਹਨ।

ਗੁਰੂ ਜੀ ਆਖਦੇ ਹਨ—ਮਨੁਖ ਵਿਚਾਰੇ ਦੇ ਵਸ ਦੀ ਗੱਲ ਨਹੀਂ ਸਭ ਕੁਝ ਉਹੋ ਹੁੰਦਾ ਹੈ ਜੋ ਵਾਹਿਗੁਰੂ ਕਰਦਾ ਹੈ। ਇਸ ਤਰ੍ਹਾਂ ਦੇ ਜ਼ੁਲਮਾਂ ਦੇ ਉਪੱਦਰਾਂ ਨੂੰ ਕਰਕੇ ਬਾਬਰ ਨੇ ਸੈਦ ਪੁਰ ਨੂੰ ਤਬਾਹ ਕੀਤਾ।

## ੧੧੩. ਗੁਰੂ ਜੀ ਬਾਬਰ ਦੇ ਕੈਦੀ

ਪਠਾਣ ਹਾਕਮਾਂ, ਅਮੀਰਾਂ ਤੇ ਸ਼ਹਿਰ ਦੇ ਚੌਧਰੀਆਂ ਨੂੰ ਗ੍ਰਿਫਤਾਰ ਕਰਨ ਦੇ ਨਾਲ ਬਾਬਰ ਦੇ ਆਦਮੀਆਂ ਨੇ ਸ਼ਹਿਰ ਵਿਚ ਤੇ ਸ਼ਹਿਰ ਦੇ ਚੌਗਿਰਦੇ ਰਹਿਣ ਵਾਲੇ ਸਾਧੂਆਂ, ਮਹੰਤਾਂ, ਪੰਡਤਾਂ ਤੇ ਫਕੀਰਾਂ ਨੂੰ ਵੀ ਫੜ ਕੇ ਅਗੇ ਲਾ ਲਿਆ। ਉਨ੍ਹਾਂ ਵਿਚ ਗੁਰੂ ਜੀ ਤੇ ਮਰਦਾਨਾ ਵੀ ਫੜੇ ਗਏ। ਬਾਬਰ ਦਾ ਡੇਰਾ ਸ਼ਹਿਰੋਂ ਬਹੁਤ ਦੂਰ ਸੀ। ਸ਼ਹਿਰ ਦੇ ਲੁਟ ਦੇ ਮਾਲ ਨੂੰ ਵੀ ਉਸ ਡੇਰੇ ਪਹੁੰਚਾਉਣਾ ਸੀ। ਸਾਰੇ ਕੈਦੀਆਂ ਦੇ ਸਿਰ ਉਪਰ ਭਾਰ ਦੀਆਂ ਪੰਡਾਂ ਰੱਖ ਦਿਤੀਆਂ। ਤਕੜੇ ਮਾੜੇ ਦਾ ਕੋਈ ਖਿਆਲ ਨਹੀਂ ਕੀਤਾ। ਕਿਸੇ ਉਚੀ ਸ਼ਖ਼ਸੀਅਤ ਦਾ ਵੀ ਖਿਆਲ ਨਹੀਂ ਕੀਤਾ। ਮਰਦਾਨੇ ਨੂੰ ਇਕ ਘੋੜੇ ਦੀ ਲਗਾਮ ਫੜਾ ਦਿਤੀ। ਉਹ ਘੋੜੇ ਸਮਾਨ ਲਦਿਆ ਹੋਇਆ ਸੀ। ਗੁਰੂ ਜੀ ਦੇ ਸਿਰ ਉਪਰ ਭਾਰੀ ਪੰਡ ਰੱਖ ਦਿਤੀ। ਆਪ ਪਰਮੇਸ਼ਰ ਜਗ ਦੇ ਵਿਚ ਆਏ ਸਨ। ਸ੍ਰੀ ਗੁਰੂ ਜੀ ਦੇ ਰੂਪ ਵਿਚ ਹੰਕਾਰੀ ਬਾਦਸ਼ਾਹਾਂ ਦੇ ਅਤਿਆਚਾਰਾਂ ਨੂੰ ਵੇਖ ਰਹੇ ਸਨ। ਮਨੁਖਤਾ ਦਾ ਖੂਨ ਹੋ ਰਿਹਾ ਸੀ। ਸੱਤ ਦੇ ਧਰਮ ਦੀ ਥਾਂ ਕੂਸਤ ਤੇ ਸ਼ੈਤਾਨ ਮਲ ਰਿਹਾ ਸੀ। ਗੁਰੂ ਜੀ ਦੇ ਨਾਲ ਨਾਲ ਜਾ ਰਹੇ ਮੁਗਲ ਸੈਨਿਕ ਨੇ ਦੇਖਿਆ ਕਿ ਗੁਰੂ ਜੀ ਸਿਰ ਉਤੇ ਜੋ ਭਾਰ ਦੀ ਪੰਡ ਰਖੀ ਸੀ, ਉਹ ਸਿਰ ਨਾਲੋਂ ਚੱਪਾ ਉਚੀ ਜਾ ਰਹੀ ਸੀ ਤੇ ਨਾ ਹੀ ਗੁਰੂ ਜੀ ਨੇ ਪੰਡ ਨੂੰ ਹੱਥ ਪਾਇਆ ਹੋਇਆ ਸੀ। ਇਕ ਹੱਥ ਵਿਚ ਮਾਲਾ ਸੀ ਤੇ ਦੂਸਰੇ ਵਿਚ ਕਾਸ਼ਾ। ਬੁਲ੍ਹਾਂ ਤੋਂ ਕੋਈ ਕਲਾਮ ਪੜ੍ਹਦੇ ਹੋਏ ਮਨ ਦੀ ਮੌਜ

ਨਾਲ ਤੁਰੇ ਜਾਂਦੇ ਸਨ। ਹੋਰ ਫਕੀਰਾਂ ਤੇ ਸੰਤਾਂ ਦੇ ਚੇਹਰਿਆਂ ਉਪਰ ਉਦਾਸੀ ਛਾਈ ਹੋਈ ਸੀ ਭਾਰ ਨਾਲ ਉਨ੍ਹਾਂ ਦੀਆਂ ਲੱਤਾਂ ਕੰਬ ਰਹੀਆਂ ਸਨ ਕਈ ਤਾਂ ਡਿਗ ਡਿਗ ਪੈਂਦੇ ਸੀ।

ਗੁਰੂ ਜੀ ਦੀ ਪੰਡ ਦਾ ਕੌਤਕ ਦੇਖ ਕੇ ਉਹ ਹੈਰਾਨ ਹੋਇਆ ਹੋਇਆ ਆਪਣੇ ਅਫਸਰ ਕੋਲ ਗਿਆ ਉਸ ਨੂੰ ਸਾਰਾ ਹਾਲ ਦੱਸਿਆ। ਅਫਸਰ ਨੇ ਵੀ ਗੁਰੂ ਜੀ ਦੇ ਕੋਲ ਆ ਕੇ ਪੰਡ ਨੂੰ ਧਿਆਨ ਨਾਲ ਦੇਖਿਆ ਤਾਂ ਸਚ ਮੁਚ ਪੰਡ ਸਿਰ ਨਾਲੋਂ ਉਚੀ ਸੀ। ਸਾਰਾ ਲਸ਼ਕਰ ਤੇ ਕੈਦੀਆਂ ਦਾ ਜਥਾ ਬਾਬਰ ਦੇ ਡੇਰੇ ਪਹੁੰਚ ਗਿਆ। ਡੇਰੇ ਵਿਚ ਇਕ ਬੰਦੀਖਾਨਾ ਬਨਾਇਆ ਹੋਇਆ ਸੀ। ਸਾਰੇ ਕੈਦੀਆਂ ਨੂੰ ਉਸ ਬੰਦੀਖਾਨੇ ਵਿਚ ਡੱਕ ਦਿਤਾ। ਚੱਕੀਆਂ ਰਾਹੀਂ ਆਟਾ ਪੀਹਣ ਵਾਸਤੇ ਦਾਣੇ ਦਿਤੇ। ਕੈਦੀ ਮੁਸ਼ੱਕਤ ਕਰਨ ਲਗੇ ਗੁਰੂ ਜੀ ਅਤੇ ਮਰਦਾਨੇ ਨੂੰ ਵੀ ਚੱਕੀ ਮਿਲੀ ਦਾਣੇ ਮਿਲੇ। ਗੁਰੂ ਜੀ ਤੇ ਮਰਦਾਨਾ ਚੱਕੀਆਂ ਲਾਗੇ ਬੈਠ ਗਏ।

ਗੁਰੂ ਜੀ ਨੇ ਕਿਹਾ—ਮਰਦਾਨਿਆਂ ! ਰਬਾਬ ਫੜ, ਕਰਤਾਰ ਦੇ ਗੁਣ ਗਾਈਏ। ਮਰਦਾਨੇ ਨੇ ਰਬਾਰ ਵਜਾਈ 'ਸਤਿ ਕਰਤਾਰ' ! ਸਤਿਨਾਮੁ !' ਦੀ ਧੁਨ ਉਤਪੰਨ ਹੋਈ। ਸਾਰੇ ਪਾਸੇ ਚੁਪ ਛਾ ਗਈ। ਦਾਤੇ ਨੇ ਸ਼ਬਦ ਉਚਾਰਿਆ—

*ਖੁਰਾਸਾਨ ਖਸਮਾਨਾ ਕੀਆ ਹਿੰਦੁਸਤਾਨੁ ਡਰਾਇਆ ॥*
*ਆਪੈ ਦੋਸੁ ਨ ਦੇਈ ਕਰਤਾ ਜਮੁ ਕਰਿ ਮੁਗਲੁ ਚੜਾਇਆ ॥*
*ਏਤੀ ਮਾਰ ਪਈ ਕਰਲਾਣੇ ਤੈਂ ਕੀ ਦਰਦੁ ਨ ਆਇਆ ॥੧॥*
*ਕਰਤਾ ਤੂੰ ਸਭਨਾ ਕਾ ਸੋਈ ॥*
*ਜੇ ਸਕਤਾ ਸਕਤੇ ਕਉ ਮਾਰੇ ਤਾ ਮਨਿ ਰੋਸੁ ਨ ਹੋਈ ॥੧॥ ਰਹਾਉ ॥*
*ਸਕਤਾ ਸੀਹੁ ਮਾਰੇ ਪੈ ਵਗੈ ਖਸਮੈ ਸਾ ਪੁਰਸਾਈ ॥*
*ਰਤਨ ਵਿਗਾੜਿ ਵਿਗੋਏ ਕੁਤੀਂ ਮੁਇਆ ਸਾਰ ਨ ਕਾਈ ॥*
*ਆਪੇ ਜੋੜਿ ਵਿਛੋੜੇ ਆਪੇ ਵੇਖੁ ਤੇਰੀ ਵਡਿਆਈ ॥੨॥*
*ਜੇ ਕੋ ਨਾਉ ਧਰਾਏ ਵਡਾ ਸਾਦ ਕਰੇ ਮਨਿ ਭਾਣੇ ॥*
*ਖਸਮੈ ਨਦਰੀ ਕੀੜਾ ਆਵੈ ਜੇਤੇ ਚੁਗੈ ਦਾਣੇ ॥*
*ਮਰਿ ਮਰਿ ਜੀਵੈ ਤਾ ਕਿਛੁ ਪਾਏ ਨਾਨਕ ਨਾਮੁ ਵਖਾਣੇ ॥੩॥੫॥*

*(ਆਸਾ ਮ: ੧)*

ਗੁਰੂ ਜੀ ਆਖਦੇ ਹਨ—ਹੇ ਵਾਹਿਗੁਰੂ ! ਇਹ ਤੇਰਾਂ ਕੀ ਚੋਜ ਹੈ ਮੁਗਲਾਂ

ਦਾ ਪੱਲਾ ਭਾਰਾ ਕਰਕੇ ਪਠਾਣਾਂ ਨੂੰ ਤਬਾਹ ਕੀਤਾ ਹੈ ਹਿੰਦੁਸਤਾਨ ਨੂੰ ਡਰਾਇਆ ਹੈ ਖੁਰਾਸਾਨ ਦੇ ਮੁਗਲ ਨੂੰ ਜਤਾਇਆ ਹੈ ਕਿਸੇ ਨੂੰ ਦੋਸ਼ ਕੀ ਦੇਣਾ ਹੈ, ਆਪੇ ਹੀ ਤੂੰ ਮੁਗਲ ਨੂੰ ਹਿੰਦ ਵਲ ਲਿਆਦਾ ਹੈ। ਪਰ ਇਹ ਦਸ ਨਿਰਦੋਸ਼ ਮਨੁਖਾਂ ਨੂੰ ਮਾਰਿਆ ਕੁਟਿਆ ਜਾ ਰਿਹਾ ਹੈ ਕੀ ਤੈਨੂੰ ਤਰਸ ਨਹੀਂ ਆਉਂਦਾ ਇਹ ਪੀੜ ਨੂੰ ਤੈਨੂੰ ਕਿਉਂ ਨਹੀਂ ਹੁੰਦੀ ? ਇਹ ਸੱਚ ਹੈ ਕਿ ਕਰਤਾਰ ! ਤੂੰ ਸਾਰੇ ਮਨੁਖਾਂ ਦਾ ਕਰਤਾਰ ਹੈਂ। ਵੇਖ ਤਕੜਾ ਮਾੜੇ ਨੂੰ ਮਾਰ ਰਿਹਾ, ਤੈਨੂੰ ਕ੍ਰੋਧ ਨਹੀਂ ਆ ਰਿਹਾ ਹੈ ਕਿ ਤਕੜੇ ਨੂੰ ਮਾਰ ਕੇ ਉਸ ਨੂੰ ਉਹਦੇ ਪਾਪ ਦੀ ਸਜ਼ਾ ਦੇਵੇ।

ਵੇਖੋ ਕਰਤਾਰ ! ਆਪ ਇਕ ਵਾਗੀ ਦੀ ਤਰ੍ਹਾਂ ਮਨੁਖਤਾ ਦੇ ਰਾਜੇ ਜੇ ਜੇ ਤਕੜਾ ਸ਼ੇਰ ਗਊਆਂ ਦੇ ਵਗ ਨੂੰ ਅਗੇ ਲਾ ਤੁਰੇ ਤਾਂ ਕੀ ਵਾਗੀ ਦਾ ਧਰਮ ਨਹੀਂ ਗਊਆਂ ਦੀ ਰਾਖੀ ਕਰੇ। ਜ਼ੋਰ ਨਾਲ ਸਾਰਿਆਂ ਨੂੰ ਵਿਛੋੜਿਆ ਹੈ ਆਪ ਹੀ ਮੇਲ। ਕਈ ਮੂਰਖ ਆਪਣੇ ਆਪ ਨੂੰ ਵੱਡੇ ਗਿਣਦੇ ਹਨ ਉਹ ਵੱਡੇ ਨਹੀਂ ਬਣਦੇ। ਰੋਜ਼ ਓਹੋ ਚੋਗ ਚੁਗਦੇ ਜੋ ਤੂੰ ਬਖਸ਼ਦਾ ਹੈਂ ਕੋਈ ਵਿਸ਼ੇ ਵਿਕਾਰਾਂ ਨੂੰ ਮਾਰੇ ਤਾਂ ਹੀ ਪ੍ਰਮਾਤਮਾ ਨੂੰ ਪਾ ਸਕਦਾ। ਵੈਰਾਗਮਈ ਸੁਰ ਵਿਚ ਉਪਰੋਕਤ ਸ਼ਬਦ ਗੁਰੂ ਜੀ ਮਹਾਰਾਜ ਨੇ ਗਾਇਆ ਤਾਂ ਗੁਰੂ ਜੀ ਤੇ ਮਰਦਾਨੇ ਦੀ ਚੱਕੀ ਆਪੇ ਚੱਲਣ ਲਗ ਪਈ। ਰਾਖੇ ਸਿਪਾਹੀ ਹੈਰਾਨ ਹੋਏ, ਉਨ੍ਹਾਂ ਜਾ ਕੇ ਆਪਣੇ ਅਫਸਰਾਂ ਨੂੰ ਕਿਹਾ ਤੇ ਅਫਸਰ ਦੇਖ ਕੇ ਬਾਬਰ ਕੋਲ ਗਏ। ਇਹ ਸੁਣ ਕੇ ਬਾਬਰ ਆਪਣੇ ਪਲੰਘ ਤੋਂ ਉਠਿਆ ਅਤੇ ਬੰਦੀਖਾਨੇ ਵਿਚ ਆਇਆ, ਚੱਕੀ ਚਲ ਰਹੀ ਸੀ ਦਾਣੇ ਪਿਸ ਰਹੇ ਸਨ। ਸ੍ਰੀ ਗੁਰੂ ਨਾਨਕ ਦੇਵ ਜੀ ਤੇ ਮਰਦਾਨਾ ਗਲਾ ਪਾਈ ਜਾਂਦੇ ਨੇ ਸਪਰ ਹੱਥੋ ਨੂੰ ਹੱਥ ਨਹੀਂ ਸਨ ਲਾਉਂਦੇ।

ਬਾਬਰ ਨੇ ਕਿਹਾ—ਹੇ ਬੰਦੇ ਖੁਦਾ ! ਤੂੰ ਕੌਣ ਹੈਂ ?

'ਬੰਦਾ ਖੁਦਾ ! ਹੋਰ ਮੈਂ ਕੌਣ ਹਾਂ।' ਸ੍ਰੀ ਗੁਰੂ ਜੀ ਨੇ ਉਤਰ ਦਿਤਾ।

'ਪਰ ਮੈਂ ਪੁਛਦਾ ਹਾਂ ਕੀ ਬਾਦਸ਼ਾਹ ਬਾਬਰ ਖੁਦਾ ਦਾ ਬੰਦਾ ਹੈ ?'

'ਹਾਂ ਬਾਬਰ ਖੁਦਾ ਦਾ ਬੰਦਾ ਹੈ।' ਬਾਬਰ ਦਾ ਉਤਰ ਸੀ।

'ਇਹ ਝੂਠ ! ਜੇ ਬਾਬਰ ਖੁਦਾ ਦਾ ਬੰਦਾ ਹੋਵੇ ਤਾਂ ਖੁਦਾ ਨੂੰ ਨਾ ਭੁਲੇ ਖੁਦਾ ਦੇ ਬੰਦਿਆਂ ਨੂੰ ਪਸ਼ੂਆਂ ਵਾਂਗ ਨਾ ਮਾਰੇ, ਲੁਟੇ ਤੇ ਨਿਰਾਦਰ ਨਾ ਕਰੇ, ਕਿਉਂਕਿ ਖੁਦਾ ਬੰਦੇ ਵਿਚ ਤੇ ਬੰਦਾ ਖੁਦਾ ਵਿਚ ਰਹਿੰਦਾ ਹੈ। ਦੋਵੇਂ ਇਕ ਹਨ ਬੰਦੇ ਨੂੰ ਦੁਖ ਦਿਤਿਆਂ ਖੁਦਾ ਨੂੰ ਦਰਦ ਹੁੰਦੀ ਹੈ। ਬਾਦਸ਼ਾਹ ਦੀ ਲੜਾਈ ਬਾਦਸ਼ਾਹ ਨਾਲ

ਹੋ ਸਕਦੀ ਹੈ, ਨਿਰਦੋਸ਼ ਪਰਜਾ ਨਾਲ ਕਿਉਂ ? ਕੀ ਬਾਬਰ ਲੁਟੇਰਾ ਤਾਂ ਨਹੀਂ ?

ਗੁਰੂ ਜੀ ਦੀ ਜ਼ਬਾਨੋਂ ਸੱਚੇ ਤੇ ਕੌੜੇ ਬਚਨ ਸੁਣ ਕੇ ਬਾਬਰ ਕ੍ਰੋਧਵਾਨ ਨਹੀਂ ਹੋਇਆ ਉਹ ਦਾ ਹਿਰਦਾ ਕੰਬ ਗਿਆ, ਉਹਦੇ ਪਾਪ ਉਸ ਦੀਆਂ ਅੱਖਾਂ ਅਗੇ ਆਏ। ਬਾਬਰ ਦੀ ਸੈਨਾ ਬਾਬਰ ਦੇ ਵਜ਼ੀਰ ਤੇ ਬਾਬਰ ਕੇ ਕੈਦੀ ਹੈਰਾਨ ਸਨ, ਦੋਸ਼ੀਆਂ ਦੀ ਤਰ੍ਹਾਂ ਬਾਬਰ ਨੇ ਗੁਰੂ ਜੀ ਅਗੇ ਸਿਰ ਝੁਕਾ ਦਿਤਾ 'ਮੈਂ ਭੁਲਿਆ ਮੈਨੂੰ ਬਖਸ਼ੋ ! ਮੈਂ ਬਾਦਸ਼ਾਹ ਨਹੀਂ ਰਿਹਾ ਸਚ ਮੁਚ ਲੁਟੇਰਾ ਬਣ ਗਿਆ ਹਾਂ। ਦੱਸੋ ਮੈਂ ਕੀ ਕਰਾਂ ? ਮੇਰੇ ਤੇ ਮੇਹਰ ਰਖਣੀ, ਕਿਤੇ ਮੈਨੂੰ ਸਰਾਪ ਨਾ ਦੇਣਾ। ਮੈਂ ਅਗੇ ਤੋਂ ਪਰਜਾ ਨੂੰ ਸੁਖੀ ਰਖਣ ਦਾ ਯਤਨ ਕਰਾਂਗਾ।'

'ਜੇ ਸਮਝ ਜਾਵੇਂ ਤਾਂ ਚੰਗਾ ਹੈ। ਸਾਰੇ ਕੈਦੀ ਛੱਡ ਦੇਹ। ਜਿਨ੍ਹਾਂ ਇਸਤਰੀਆਂ ਦੀ ਨਿਰਾਦਰੀ ਕੀਤੀ ਹੈ, ਉਨ੍ਹਾਂ ਕੋਲੋਂ ਖਿੰਮਾਂ ਮੰਗੋ। ਖੁਦਾ ਨੂੰ ਚੇਤੇ ਕਰੋ। ਸਾਧਾਂ ਫਕੀਰਾਂ ਅਗੇ ਸੀਸ ਨਿਵਾਓ ! ਸਦਾ ਬਰਤ ਲਾਓ, ਲੁਟ ਮਾਰ ਬੰਦ ਕਰੋ।

'ਸਭ ਕੁਝ ਹੁਣੇ ਹੋ ਜਾਂਦਾ ਹੈ।' ਇਹ ਆਖ ਕੇ ਬਾਬਰ ਨੇ ਸੈਨਾਪਤੀ ਨੂੰ ਹੁਕਮ ਦਿਤਾ, ਸਾਰੇ ਕੈਦੀ ਛੱਡ ਦਿਓ, ਇਸਤਰੀਆਂ ਨੂੰ ਸਤਿਕਾਰ ਨਾਲ ਘਰੋ ਘਰੀ ਛੱਡ ਆਓ। ਉਨ੍ਹਾਂ ਦੇ ਗਹਿਣੇ ਕੱਪੜੇ ਮੋੜ ਦੇਵੋ, ਸਦਾ ਬਰਤ ਸ਼ੁਰੂ ਕਰੋ, ਭੁਖਿਆਂ ਨੂੰ ਰੋਟੀ ਖਵਾਓ।

ਬਾਬਰ ਗੁਰੂ ਜੀ ਦੇ ਚਰਨੀਂ ਡਿਗ ਪਿਆ, ਗੁਰੂ ਜੀ ਦੇ ਚਰਨਾਂ ਦੀ ਧੂੜੀ ਲੈ ਕੇ ਮੱਥੇ ਨੂੰ ਲਾਈ ਗੁਰੂ ਜੀ ਨੇ ਉਸ ਨੂੰ ਸਤਯ ਧਰਮ, ਨਿਆਏ ਮਨੁਖੀ ਹਮਦਰਦੀ ਤੇ ਨੇਕੀ ਦਾ ਉਪਦੇਸ਼ ਦਿਤਾ। ਬਾਬਰ ਨੇ ਪ੍ਰੇਮ ਤੇ ਸ਼ਰਧਾ ਭਗਤੀ ਦੇ ਆਸਰੇ ਕਈ ਦਿਨ ਗੁਰੂ ਜੀ ਨੂੰ ਕੋਲ ਰੱਖ ਲਿਆ। ਗੁਰੂ ਜੀ ਸਤਿਸੰਗ ਕਰਕੇ ਉਪਦੇਸ਼ ਕਰਦੇ ਰਹੇ। ਉਜੜਿਆ ਸੈਦਪੁਰ ਮੁੜ ਵਸ ਪਿਆ। ਜਿਸ ਅਸਥਾਨ ਉਪਰ ਬੈਠ ਕੇ ਗੁਰੂ ਜੀ ਨੇ ਰੋੜਾਂ ਉਪਰ ਤਪਸਿਆ ਕੀਤੀ ਸੀ ਉਸ ਥਾਂ ਅੱਜ ਏਮਨਾਬਾਦ ਸ਼ਹਿਰ ਵਸਦਾ ਹੈ ਤੇ ਰੋੜੀ ਸਾਹਿਬ ਗੁਰਦੁਆਰਾ ਹੈ। ਪਾਕਿਸਤਾਨ ਬਣਨ ਤੇ ਉਸ ਗੁਰਦੁਆਰੇ ਦੇ ਦਰਸ਼ਨ ਹੋਣੇ ਅਸੰਭਵ ਹਨ।

## ੧੧੪. ਮਰਦਾਨੇ ਦਾ ਚਲਾਣਾ

ਬਚਪਨ ਦੇ ਸਾਥੀ ਬਹੁਤ ਪਿਆਰੇ ਹੁੰਦੇ ਹਨ। ਭਾਈ ਮਰਦਾਨਾ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਬਚਪਨ ਦਾ ਮਿੱਤਰ ਹੀ ਨਹੀਂ ਸੀ, ਸਗੋਂ ਜੀਵਨ ਸਾਥੀ।

ਜਿਸ ਨੇ ਸਾਰੀ ਆਯੂ ਗੁਰੂ ਜੀ ਦੇ ਨਾਲ ਫਿਰਦਿਆਂ ਬਤੀਤ ਕਰ ਦਿਤੀ। ਮੱਕੇ ਕਾਬਲ ਦੇ ਦੌਰੇ ਪਿਛੋਂ ਬਾਬਰ ਨੂੰ ਸਿਧੇ ਰਾਹ ਪਾ ਕੇ ਗੁਰੂ ਜੀ ਮਹਾਰਾਜ ਕਰਤਾਰਪੁਰ ਪੁਜੇ ਤਾਂ ਮਰਦਾਨਾ ਕੁਝ ਢਿੱਲਾ ਮਠਾ ਰਹਿਣ ਲਗਾ। ਬੁਢੇਪੇ ਨੇ ਗਲਬਾ ਪਾ ਲਿਆ। ਆਪਣਾ ਅੰਤ ਸਮਾਂ ਜਾਣ ਕੇ ਇਕ ਦਿਨ ਉਹ ਗੁਰੂ ਜੀ ਕੋਲ ਗਿਆ। ਚਰਨਾਂ ਉਪਰ ਮੱਥਾ ਟੇਕਕੇ ਆਖਣ ਲਗਾ 'ਹੇ ਦਾਤਾ ! ਮੇਰਾ ਹੁਣ ਅੰਤ ਸਮਾਂ ਨੇੜੇ ਆ ਪੁਜਾ ਹੈ ਮੇਰੇ ਤੇ ਦਇਆ ਕਰੋ। ਮੇਰਾ ਦਮ ਸੁਖ ਨਾਲ ਨਿਕਲੇ। ਜੇ ਕੋਈ ਭੁਲ ਹੋਈ ਹੋਵੇ ਤਾਂ ਉਹ ਵੀ ਬਖਸ਼ ਦੇਣੀ।

ਗੁਰੂ ਜੀ ਨੇ ਮਰਦਾਨੇ ਨੂੰ ਜੱਫੀ ਵਿਚ ਘੁਟ ਕੇ ਆਖਿਆ—'ਮਰਦਾਨਿਆਂ ! ਤੂੰ ਨਿਹਾਲ ਹੈਂ। ਕਰਤਾਰ ਤੇਰੇ ਤੇ ਖੁਸ਼ ਹੈ, ਕਿਉਂਕਿ ਤੂੰ ਸਾਰਾ ਜੀਵਨ ਸੱਤਯ ਧਰਮ ਦੇ ਪ੍ਰਚਾਰ ਵਿਚ ਲਾ ਦਿਤਾ ਹੈ। ਤੇਰਾ ਨਿਵਾਸ ਕਰਤਾਰ ਦੇ ਚਰਨਾਂ ਵਿਚ ਹੋਵੇਗਾ।'

ਮਰਦਾਨਾ ਆਪਣੇ ਘਰ ਚਲਿਆ ਗਿਆ। ਉਹ ਦਾ ਸਾਰਾ ਪਰਵਾਰ ਓਹਦੇ ਕੋਲ ਸੀ। ਪਰਵਾਰ ਦੇ ਦੇਖਦਿਆਂ ਦੇਖਦਿਆਂ ਤੇ ਗੱਲਾਂ ਕਰਦਿਆਂ ਹੋਇਆ 'ਸਤਿ ਕਰਤਾਰ' ਆਖ ਕੇ ਸਰੀਰ ਤਿਆਗ ਦਿਤਾ। ਆਤਮਾ ਬੈਕੁੰਠ ਧਾਮ ਨੂੰ ਚਲੀ ਗਈ ਤੇ ਸਰੀਰ ਦਾ ਧਰਮ ਰੀਤੀ ਅਨੁਸਾਰ ਸੰਸਕਾਰ ਕੀਤਾ ਗਿਆ ਜੋ ਗੁਰੂ ਜੀ ਨੇ ਆਪ ਕੀਤਾ। ਸਸਕਾਰ ਦੇ ਪਿਛੋਂ ਕੜਾਹ ਪ੍ਰਸ਼ਾਦਿ ਕਰ ਕੇ ਸੰਗਤਾਂ ਵਿਚ ਵੰਡ ਦਿਤਾ। ਮਰਦਾਨੇ ਦਾ ਦਿਹਾਂਤ ੧੩ ਮੱਘਰ ਸੰਮਤ ੧੫੮੧ ਬਿਕ੍ਰਮੀ ਨੂੰ ਹੋਇਆ।

ਆਪ ਦੇ ਪਿਤਾ ਦਾ ਨਾਮ ਬਾਦਰਾ ਤੇ ਮਾਤਾ ਦਾ ਨਾਮ ਲਖੋ ਸੀ। ਉਸ ਦੀ ਔਲਾਦ 'ਰਬਾਬੀ' ਅਖਵਾਉਣ ਲਗ ਪਈ। ਗੁਰੂ ਘਰ ਵਿਚ ਕੀਰਤਨ ਕਰਦੇ ਰਹੇ। ਇਨ੍ਹਾਂ ਰਬਾਬੀਆਂ ਦੇ ਨਾਮ ਨਾਲ 'ਭਾਈ' ਪਦ ਵਰਤਿਆ ਜਾਂਦਾ ਰਿਹਾ ਹੈ।

## ੧੧੫. ਕਰਤਾਰਪੁਰ ਵਿਚ ਗੁਰਮਤਿ ਪ੍ਰਚਾਰ

ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਪੂਰਬ ਪੱਛਮ, ਉਤਰ ਤੇ ਦੱਖਣ ਦੀਆਂ ਫੇਰੀਆਂ ਪੂਰੀਆਂ ਕਰ ਲਈਆਂ। ਬੱਤੀ ਸਾਲ ਦੀ ਜਵਾਨ ਆਯੂ ਵਿਚ ਸੱਚ ਦਾ ਪ੍ਰਚਾਰ ਕਰਨਾ ਸ਼ੁਰੂ ਕੀਤਾ। ਚੌਥੀ ਫੇਰੀ ਪੱਛਮੀ ਦੇਸ਼ਾ ਦੀ ਸੀ, ਜਿਸ ਦਾ ਪੰਧ ਸਭ ਉਦਾਸੀਆਂ ਨਾਲੋਂ ਲੰਮੇਰਾ ਤੇ ਕਠਿਨ ਸੀ। ਉਮਰ ਵਡੇਰੀ ਹੋ

ਚੁਕੀ ਸੀ। ਫਿਰ ਵੀ ਉਤਸ਼ਾਹ ਵਿਚਾਰ ਤੇ ਹਿੰਮਤ ਵਿਚ ਕਮੀ ਦੀ ਥਾਂ ਵਾਧਾ ਹੋਇਆ। ਥਕੇਵੇਂ ਤੇ ਅਕੇਵੇਂ ਨੂੰ ਅਨੁਭਵ ਨਹੀਂ ਕੀਤਾ। ਚਿਤ ਵਿਚ ਅਜੇ ਵੀ ਤੀਬਰ ਤਾਂਘ ਸੀ ਕਿ ਹੋਰ ਦੇਸ਼ਾਂ ਸਤਯ ਧਰਮ ਦਾ ਪ੍ਰਚਾਰ ਕੀਤਾ ਜਾਵੇ, ਜਿਨ੍ਹਾਂ ਨੂੰ ਜੀਵਨ ਦਾ ਸਿਧਾ ਰਾਹ ਦੱਸਿਆ ਹੈ, ਉਨ੍ਹਾਂ ਦੀ ਦੇਖ ਭਾਲ ਕਰਨ ਦੀ ਲੋੜ ਹੈ, ਪਰ ਕਰਤਾਰਪੁਰ ਦੀ ਧਰਮਸ਼ਾਲਾ ਧਰਮ ਪ੍ਰਚਾਰ ਦਾ ਵੱਡਾ ਕੇਂਦਰ ਬਣ ਚੁਕਾ ਸੀ। ਗੁਰੂ ਦੇ ਸਿਖਾਂ ਵਾਸਤੇ ਤੀਰਥ ਬਣ ਚੁੱਕਾ ਸੀ। ਸੈਂਕੜੇ ਜੀਊੜੇ ਲੰਮੇਰਾ ਪੰਧ ਕਰ ਕੇ ਜੀਵਨ ਦਾਨ ਲੈਣ, ਤਨ ਮਨ ਦੇ ਦੁਖਾਂ ਨੂੰ ਦੂਰ ਕਰਨ ਅਤੇ ਬ੍ਰਹਮ ਗਿਆਨ ਹਾਸਲ ਕਰਨ ਵਾਸਤੇ ਰੋਜ਼ ਆਉਂਦੇ ਸਨ। ਲੰਗਰ ਵੱਡਾ ਹੋ ਚੁਕਾ ਸੀ। ਮਕਾਨ ਹੋਰ ਬਣ ਕੇ ਖੁਲ੍ਹੇ ਮੁਸਾਫਰ ਖਾਨੇ ਤਿਆਰ ਹੋ ਚੁਕੇ ਸਨ। ਸੇਵਕਾਂ ਦੀ ਗਿਣਤੀ ਵਿਚ ਵਾਧਾ ਹੋ ਗਿਆ ਸੀ। ਸਵੇਰੇ ਤੇ ਸ਼ਾਮ ਨੂੰ ਸਤਿਸੰਗ ਵਿਚ ਚੰਗੀ ਰੌਣਕ ਹੋ ਜਾਂਦੀ ਸੀ। ਇਹ ਕੁਝ ਦੇਖਕੇ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਕੁਝ ਸਮੇਂ ਵਾਸਤੇ ਕਰਤਾਰਪੁਰੋਂ ਬਾਹਰ ਜਾਣ ਦਾ ਖਿਆਲ ਛੱਡ ਦਿਤਾ।

ਉਸ ਸਮੇਂ ਹਿੰਦੂ ਤੇ ਮੁਸਲਮਾਨ ਰੱਬ ਭਗਤਾਂ ਸਾਧਾਂ ਜੋਗੀਆਂ ਤੇ ਫਕੀਰਾਂ ਦੀ ਰੀਤ ਹੁੰਦੀ ਸੀ ਕਿ ਕਿਸੇ ਫਕੀਰੀ ਬਾਣੇ ਨੂੰ ਜੇ ਕੋਈ ਇਕ ਵਾਰ ਧਾਰਨ ਕਰ ਲਵੇ ਤਾਂ ਉਸ ਦਾ ਉਤਾਰਾ ਨਹੀਂ ਸੀ ਕਰਦਾ, ਪਰ ਸੁਤੰਤਰ ਸੁਭਾ ਗੁਰੂ ਜੀ ਨੇ ਇਸ ਰੀਤੀ ਦੀ ਵੀ ਉਲੰਘਣਾ ਕਰ ਦਿਤੀ। ਕਰਤਾਰਪੁਰ ਬੈਠ ਕੇ ਆਪਣੇ ਫਕੀਰੀ ਬਾਣੇ ਦਾ ਤਿਆਗ ਕਰ ਦਿਤਾ ਤੇ ਗ੍ਰਿਹਸਤੀ ਸਧਾਰਨ ਕਪੜੇ ਪਹਿਨ ਲਏ ਪਰ ਭਗਤੀ ਮਾਰਗ ਵਿਚ ਕੋਈ ਨੇਮ ਨਹੀਂ ਕੀਤਾ ਅੰਮ੍ਰਿਤ ਵੇਲੇ ਤੇ ਰਾਤ ਤਕ 'ਸਤਿ ਕਰਤਾਰ' ਨੂੰ ਆਪ ਚੇਤੇ ਕਰਨਾ ਅਤੇ ਹੋਰਨਾਂ ਨੂੰ ਕਰਾਉਣਾ, ਕਿਉਂਕਿ ਜਿਸ ਮਤ ਦਾ ਆਪ ਪ੍ਰਚਾਰ ਕਰਦੇ ਰਹੇ ਤੇ ਕਰਦੇ ਸਨ ਉਸ ਮਤ ਦੇ ਅਸੂਲਾਂ ਅਨੁਸਾਰ ਮਨੁਖ ਜੀਵਨ ਨੂੰ ਢਾਲਣਾ ਸੀ। ਇਸ ਵਾਸਤੇ ਆਪਣੇ ਗਿਆਨ ਨੂੰ ਅਮਲ ਵਿਚ ਢਾਲਣਾ ਸ਼ੁਰੂ ਕੀਤਾ। ਭਜਨ ਬੰਦਗੀ ਤੋਂ ਵੇਹਲੇ ਹੋ ਕੇ ਆਪ ਖੁਦ ਲੰਗਰ ਵਿਚ ਸੇਵਾ ਕਰਦੇ। ਖੇਤਾਂ ਵਿਚ ਜਾਂਦੇ ਤੇ ਖੇਤੀ ਦਾ ਕੋਈ ਨਾ ਕੋਈ ਕੰਮ ਕਰਦੇ। ਆਪ ਨੂੰ ਕੰਮ ਕਰਦਿਆਂ ਦੇਖਕੇ ਸਿਖਾਂ ਦੇ ਹਿਰਦਿਆਂ ਵਿਚ ਦੂਣਾ ਉਤਸ਼ਾਹ ਪੈਦਾ ਹੁੰਦਾ। ਉਹ ਵੀ ਲੰਗਰ, ਖੇਤੀ ਵਾੜੀ ਇਮਾਰਤ ਤੇ ਆਏ ਸੰਗਤ ਦੀ ਸੇਵਾ ਕਰਦੇ ਹੋਏ ਨਾ ਥਕਦੇ। ਗੁਰੂ ਜੀ ਦੇ ਇਸ ਜੀਵਨ ਬਾਰੇ ਭਾਈ ਗੁਰਦਾਸ ਜੀ ਫੁਰਮਾਉਂਦੇ ਹਨ—

ਫਿਰਿ ਬਾਬਾ ਆਇਆ ਕਰਤਾਰਪੁਰਿ ਭੇਖੁ ਉਦਾਸੀ ਸਗਲ ਉਤਾਰਾ।
ਪਹਿਰਿ ਸੰਸਾਰੀ ਕਪੜੇ ਮੰਜੀ ਬੈਠਿ ਕੀਆ ਅਵਤਾਰਾ।
ਉਲਟੀ ਗੰਗ ਵਹਾਈਓਨ ਗੁਰ ਅੰਗਦੁ ਸਿਰਿ ਉਪਰਿ ਧਾਰਾ।
ਪੁਤਰੀ ਕਉਲੁ ਨ ਪਾਲਿਆ ਮਨਿ ਖੋਟੇ ਆਕੀ ਨਸਿਆਰਾ।
ਬਾਣੀ ਮੁਖਹੁ ਉਚਾਰੀਐ ਹੁਇ ਰੁਸਨਾਈ ਮਿਟੈ ਅੰਧਾਰਾ।
ਗਿਆਨੁ ਗੋਸਟਿ ਚਰਚਾ ਸਦਾ ਅਨਹਦਿ ਸਬਦੁ ਉਠੇ ਧੁਨਕਾਰਾ।
ਸੋ ਦਰੁ ਆਰਤੀ, ਗਾਵੀਐ ਅੰਮ੍ਰਿਤ ਵੇਲੇ ਜਾਪੁ ਉਚਾਰਾ।
ਗੁਰਮੁਖਿ ਭਾਰਿ ਅਥਰਬਣਿ ਤਾਰਾ ॥੩੮॥

ਏਸ ਸਮੇਂ ਹੀ ਗੁਰੂ ਜੀ ਕੋਲ ਸਿਆਣੇ ਸਿਆਣੇ ਜਵਾਨ ਵਿਦਵਾਨ ਆ ਕੇ ਕਹਿਣ ਲਗੇ ਉਹਨਾਂ ਸ਼ਰਧਾਲੂ ਵਿਦਵਾਨਾਂ ਦੇ ਆਸਰੇ ਗੁਰੂ ਜੀ ਨੇ ਇਕ ਗੁਰਮਤ ਵਿਦਿਆਲਾ ਸ਼ੁਰੂ ਕੀਤਾ, ਭਾਈ ਮਰਦਾਨੇ ਦਾ ਪੁੱਤਰ ਕੀਰਤਨ ਕਰਦਾ ਤੇ ਸਿਖਾਂ ਨੂੰ ਰਾਗ ਵਿਦਿਆ ਦੱਸਦਾ, ਸੰਸਕ੍ਰਿਤ ਤੇ ਭਾਸ਼ਾ ਦੇ ਵਿਦਵਾਨ ਸਿਖਾਂ ਨੂੰ ਪੜਾਉਂਦੇ, ਬਾਬਾ ਬੁਢਾ ਜੀ, ਮੋਖਾ, ਪੈੜਾ ਤੇ ਬਾਲਾ ਜੀ ਆਦਿਕ ਸਿਖ ਪੜ੍ਹਨ ਤੇ ਗੁਰਮਤ ਦੇ ਸਿਧਾਂਤਾ ਨੂੰ ਸਿਖਣ ਲਗੇ। ਸ਼ੇਖ ਸ਼ਾਲੋ, ਉਬਾਰੇ ਖਾਂ ਅਤੇ ਪੀਰ ਰਹਿਮਾਨ ਜਿਹੇ ਮੁਸਲਮਾਨਾਂ ਪੀਰਾਂ ਨੂੰ ਪ੍ਰੇਮ ਖਿਚ ਨਾਲ ਆਪਣੇ ਵਲ ਖਿਚਿਆ। ਉਨ੍ਹਾਂ ਦੇ ਹਿਰਦਿਆਂ ਵਿਚੋਂ ਭਰਮ, ਅਗਿਆਨ ਤੇ ਕੂੜ ਦੀ ਮੈਲ ਨੂੰ ਧੋਕੇ ਹਿਰਦੇ ਨਿਰਮਲ ਕੀਤੇ। ਜਦੋਂ ਹਿਰਦੇ ਨਿਰਮਲ ਹੋ ਕੇ ਹਰਿ ਮੰਦਰ ਬਣ ਗਏ ਤਾਂ ਹਰੀ ਆਪਣੇ ਆਪ ਉਹਨਾਂ ਹਿਰਦਿਆਂ ਵਿਚ ਆ ਬਿਰਾਜਿਆ। ਉਹ ਅਸਲ ਮਨੁਖ ਬਣ ਗਏ। ਉਨ੍ਹਾਂ ਕੋਲ ਮਨੁਖਤਾ ਵਾਸਤੇ ਹਮਦਰਦੀ, ਸੇਵਾ ਤੇ ਪਿਆਰ ਅਥਾਹ ਆ ਗਿਆ।

ਗੁਰੂ ਜੀ ਦਾ ਆਪਣਾ ਪਰਵਾਰ ਤਾਂ ਸੀ ਦੋ ਸਾਹਿਬਜ਼ਾਦੇ ਅਤੇ ਇਕ ਧਰਮ ਪਤਨੀ ਪਰ ਗੁਰੂ ਜੀ ਦੀ ਨਿਗਾਹ ਵਿਚ ਇਹਨਾਂ ਵਾਸਤੇ ਕੋਈ ਉਚੇਚੀ ਸ਼ਰਧਾ ਨਹੀਂ ਸੀ, ਉਹ ਜਗਤ ਦੇ ਸਿਖਾਂ ਸੇਵਕਾਂ ਨੂੰ ਪਰਵਾਰ ਸਮਝਦੇ ਸਨ ਉਹਨਾਂ ਦਾ ਧਰਮੀ ਪਰਵਾਰ ਬਹੁਤ ਵਧ ਗਿਆ ਸੀ। ਉਸ ਪਰਵਾਰ ਦੀਆਂ ਜੀਵਨ ਲੋੜਾਂ ਦਾ ਪੂਰਿਆਂ ਕਰਨ ਉਨ੍ਹਾਂ ਵਾਸਤੇ ਜ਼ਰੂਰੀ ਹੋ ਗਿਆ ਸੀ। ਵੈਸ਼ਾਲ ਪਰਵਾਰ ਦੇ ਧਰਮ ਪਿਤਾ ਬਣ ਕੇ ਕਰਤਾਰ ਪੁਰ ਵਿਚ ਰਹਿਣ ਲਗੇ। ਬਹੁਤ ਸਾਰੇ ਸੇਵਕ ਆਪ ਨੂੰ 'ਬਾਬਾ ਜੀ' ਆਖਦੇ। ਬੁਢੇਪੇ ਵਿਚ ਚੇਹਰਾ ਨੂਰੋ ਨੂਰ ਸੀ। ਚਿੱਟਾ

ਦਾਹੜਾ ਚੇਹਰੇ ਦੀ ਸੋਭਾ ਨੂੰ ਚਾਰ ਚੰਨ ਲਾਉਂਦਾ ਸੀ, ਉਸ ਪ੍ਰਭਾਵਸ਼ਾਲੀ ਚੇਹਰੇ ਨੂੰ ਜੋ ਵੀ ਦੇਖਦਾ ਓਹੋ ਹੀ ਮੋਹਿਆਂ ਜਾਂਦਾ ਹੈ। ਚਰਨੀਂ ਡਿਗ ਕੇ ਜੀਵਨ ਸਫਲ ਕਰਦਾ। ਕਿਸੇ ਦੀ ਜ਼ਾਤ ਨਾ ਪੁਛੀ ਜਾਂਦੀ, ਗੋਤਾਂ ਦਾ ਖਿਆਲ ਨਾ ਕੀਤਾ ਜਾਂਦਾ ਸਭ ਮਨੁਖ ਸਮਝ ਕੇ ਸਵਾਗਤ ਕੀਤਾ ਜਾਂਦਾ।

*'ਜਾਤਿ ਜਨਮੁ ਨਹ ਪੂਛੀਐ, ਸਚ ਘਰੁ ਲੇਹੁ ਬਤਾਇ॥*
*ਸਾ ਜਾਤਿ ਸਾ ਪਤਿ ਹੈ ਜੇਹੇ ਕਰਮ ਕਮਾਇ॥*

*(ਪ੍ਰਭਾਤੀ ਮ: ੧)*

ਇਕ ਪੰਗਤ ਤੇ ਇਕ ਲੰਗਰ ਵਿਚ ਪ੍ਰਸ਼ਾਦਿ ਛਕਾਇਆ ਜਾਂਦਾ।

## ੧੧੬. ਅਚਲ ਵਟਾਲੇ ਸਿਧਾਂ ਨਾਲ ਗੋਸ਼ਟ

ਬਟਾਲਾ ਸ਼ਹਿਰ (ਜ਼ਿਲਾ ਗੁਰਦਾਸਪੁਰ) ਦੇ ਪੂਰਬ ਵਲ ਦੋ ਕੋਹ ਦੀ ਦੂਰੀ ਤੇ ਮਹਾਂਦੇਵ ਦਾ ਮੰਦਰ ਹੈ। ਇਸ ਮੰਦਰ ਦਾ ਨਾਮ 'ਅਚਲ ਵਟਾਲਾ' ਪ੍ਰਸਿੱਧ ਹੋ ਚੁਕਾ ਹੈ। ਵੱਡੇ ਸਾਰੇ ਤਲਾਬ ਤੇ ਵਿਚਾਲੇ ਮਹਾਂਦੇਵ ਦੇ ਲਿੰਗ ਦੀ ਮੂਰਤੀ ਹੈ। ਹਜ਼ਾਰਾਂ ਵਟੇ ਦੇ ਰੂਪ ਵਿਚ ਮੂਰਤੀਆਂ ਹੋਰ ਹਨ, ਇਸ ਮੰਦਰ ਉਪਰ ਕਦੀ ਗੋਰਖ ਨਾਥ ਦੇ ਚੇਲਿਆਂ ਦਾ ਬਹੁਤ ਜ਼ੋਰ ਹੁੰਦਾ ਸੀ। ਨਾਥ, ਜੋਗੀ, ਤੇ ਸਾਧ ਆਦਿਕ ਬਹੁਤ ਰਹਿੰਦੇ ਸਨ। ਸ਼ਿਵਰਾਤਰੀ (ਸ਼ਿਵਾ ਦੀ ਪਿਆਰੀ ਦੁਰਗਾ ਦੀ ਰਾਤ) ਦਾ ਤਿਉਹਾਰ ਮੇਲੇ ਰੂਪ ਵਿਚ ਮਨਾਇਆ ਜਾਂਦਾ ਸੀ। ੧੫੮੬ ਬਿਕ੍ਰਮੀ ਦਾ ਸ਼ਿਵਰਾਤਰੀ ਦਾ ਮੇਲਾ ਆਇਆ ਤਾਂ ਉਸ ਮੇਲੇ ਨੂੰ ਦੇਖਣ ਵਾਸਤੇ ਸਤਿਗੁਰੂ ਜੀ ਚਲੇ ਗਏ। ਆਪ ਦੇ ਬਾਲ ਸੇਵਕ ਵੀ ਸਨ। ਭਾਈ ਗੁਰਦਾਸ ਜੀ ਫੁਰਮਾਉਂਦੇ ਹਨ—

*ਮੇਲਾ ਸੁਣਿ ਸ਼ਿਵਰਾਤਿ ਦਾ ਬਾਬਾ ਅਚਲ ਵਟਾਲੇ ਆਈ।*
*ਦਰਸਨੁ ਵੇਖਣਿ ਕਾਰਨੇ ਸਗਲੀ ਉਲਟਿ ਪਈ ਲੋਕਾਈ।*
*ਲਗੀ ਬਰਸਣਿ ਲਛਮੀ ਰਿਧਿ ਸਿਧਿ ਨਉ ਨਿਧਿ ਸਵਾਈ।*
*ਜੋਗੀ ਦੇਖਿ ਚਲਿਤ੍ਰ ਨੋ ਮਨ ਵਿਚਿ ਰਿਸਕਿ ਘਨੇਰੀ ਖਾਈ।*

ਅਚਲ ਪਹੁੰਚ ਕੇ ਤਲਾਬ ਵਿਚ ਇਕ ਬੇਰੀ ਹੇਠ ਗੁਰੂ ਜੀ ਨੇ ਆਸਣ ਜਮਾ ਦਿਤਾ ਗੁਰੂ ਜੀ ਦੀ ਮਸ਼ਹੂਰੀ ਤਾਂ ਪਹਿਲੋਂ ਹੋ ਚੁਕੀ ਸੀ, ਜੋ ਸਿਖ ਸੇਵਕ ਕਰਤਾਰਪੁਰ ਜਾ ਕੇ ਦਰਸ਼ਨ ਕਰ ਆਏ ਸਨ ਉਨ੍ਹਾਂ ਨੇ ਗੁਰੂ ਜੀ ਨੂੰ ਪਛਾਣ

ਲਿਆ, ਉਹਨਾਂ ਅਗੇ ਹੋਰਨਾਂ ਨੂੰ ਦੱਸਿਆ—'ਇਹੋ ਨਾਨਕ ਨਿਰੰਕਾਰੀ ਹੈ, ਦਰਸ਼ਨ ਕਰੋ ਤੇ ਨਿਹਾਲ ਹੋਵੋ।' ਇਸ ਤਰ੍ਹਾਂ ਇਕ ਦੂਸਰੇ ਕੋਲੋਂ ਜਾਣ ਕੇ ਸੈਂਕੜਿਆਂ ਦੀ ਗਿਣਤੀ ਵਿਚ ਨਰ ਨਾਰੀ ਗੁਰ ਚਰਨਾਂ ਉਪਰ ਮੱਥਾ ਟੇਕਣ ਲਗੇ। ਮੱਥਾ ਟੇਕਣ ਦੇ ਨਾਲ ਸਰਦੀ ਬਣਦੀ ਮਾਇਆ ਦਾ ਚੜ੍ਹਾਵਾ ਵੀ ਭੇਟਾ ਕਰਨ ਲਗੇ। ਦੇਖੋ ਦੇਖੀ ਤੇ ਗੁਰੂ ਜੀ ਦੇ ਨਿਰੰਕਾਰੀ ਨੂਰੀ ਪ੍ਰਭਾਵਸ਼ਾਲੀ ਚੇਹਰੇ ਦੀ ਖਿਚ ਦੇ ਕਾਰਨ ਸਾਰਾ ਮੇਲਾ ਹੀ ਉਧਰ ਉਲਟ ਪਿਆ। ਗੁਰੂ ਜੀ ਦੇ ਮੋਹਰੇ ਚਾਂਦੀ ਦੇ ਦਮੜਿਆਂ ਦਾ ਢੇਰ ਲਗ ਗਿਆ। ਸਮਝੋ ਰਿੱਧੀਆਂ ਸਿੱਧੀਆਂ ਤੇ ਨੌ ਨਿਧੀਆਂ ਗੁਰੂ ਜੀ ਕੋਲ ਆ ਗਈਆਂ।

ਕੰਨ ਪਾਟੇ ਜੋਗੀਆਂ ਨੂੰ ਜਦੋਂ ਇਹ ਪਤਾ ਲੱਗਾ ਤਾਂ ਈਰਖਾ ਦੀ ਜਵਾਲਾ ਨਾਲ ਸੜ ਕੇ ਆਪੇ ਤੋਂ ਬਾਹਰ ਹੋ ਗਏ। ਆਸਣ ਛੱਡ ਕੇ ਸ੍ਰੀ ਗੁਰੂ ਜੀ ਦੇ ਕੋਲ ਆਏ। ਧਕੇ ਤੇ ਕਿਲਕਾਂ ਮਾਰ ਕੇ ਗੁਰੂ ਜੀ ਮਹਾਰਾਜ ਦੇ ਨੇੜੇ ਖਲੋਤੇ ਲੋਕਾਂ ਨੂੰ ਪਿਛੇ ਧੱਕ ਦਿਤਾ। ਭੋਲੇ ਲੋਕ ਜੋਗੀਆਂ ਦੀਆਂ ਕਰਾਮਾਤਾਂ ਕੋਲੋਂ ਬਹੁਤ ਡਰਦੇ ਹੁੰਦੇ ਸੀ ਉਹਨਾਂ ਕਰਾਮਾਤਾਂ ਨੂੰ ਰੱਬੀ ਸ਼ਕਤੀ ਸਮਝਦੇ ਸਨ। ਲੋਕ ਦੂਰ ਦੂਰ ਹੋ ਕੇ ਖਲੋ ਗਏ, ਵਿਚਾਲੇ ਖੁਲ੍ਹੀ ਥਾਂ ਵੇਹਲੀ ਹੋ ਗਈ। ਕਈ ਕਈ ਰੂਪ ਧਾਰ ਕੇ ਜੋਗੀ ਗੁਰੂ ਜੀ ਦੇ ਕੋਲ ਪਹੁੰਚ ਕੇ ਲਗੇ ਗਿਆਨ ਚਰਚਾ ਕਰਨ। ਸਮੇਂ ਜੋਗੀ ਕਾਹਲੇ ਸਨ ਕਿ ਉਹ ਕੁਝ ਨਾ ਕੁਝ ਗੁਰੂ ਜੀ ਕੋਲੋਂ ਜ਼ਰੂਰ ਪੁਛਣ ਲੋਕਾਂ ਦੇ ਸਾਹਮਣੇ ਗੁਰੂ ਜੀ ਨੂੰ ਝੂਠਿਆਂ ਕਰਨ। ਇਹ ਵੀ ਦੱਸਣ ਕਿ ਗੁਰੂ ਜੀ ਨਾਲੋਂ ਜੋਗੀ ਬਹੁਤੇ ਕਰਾਮਾਤੀ ਤੇ ਰੱਬ ਸ਼ਕਤੀ ਨੂੰ ਰੱਖਣ ਵਾਲੇ ਹਨ। ਕਿਸੇ ਪੁਛਿਆ—'ਸਾਧੂ ਹੋ ਕੇ ਗ੍ਰਿਹਸਤੀ ਬਾਣਾ ਮੁੜ ਕੇ ਕਿਉਂ ਧਾਰਨ ਕੀਤਾ ਜੇ? ਕੋਈ ਕਰਾਮਾਤ ਦਿਖਾਓ !

ਗੁਰੂ ਜੀ ਨੇ ਕਿਹਾ—'ਕਰਾਮਾਤ ਦਿਖਾਉਣੀ ਚੰਗੀ ਨਹੀਂ। ਪਰ ਜੋਗੀ ਨਾ ਟਲੇ, ਉਨ੍ਹਾਂ ਨੇ ਗੁਰੂ ਜੀ ਦੇ ਕੋਲ ਕੀਰਤਨ ਕਰਨ ਵਾਲਿਆਂ ਦੇ ਚੜ੍ਹਾਵੇ ਦਾ ਲੋਟਾ ਲੁਕਾ ਲਿਆ। ਗੁਰੂ ਜੀ ਨੂੰ ਕਹਿਣ ਲਗੇ ਕਿ ਲੋਟਾ ਲਭੋ। ਗੁਰੂ ਜੀ ਨੇ ਲੋਟਾ ਲਭ ਲਿਆ। ਭਾਈ ਗੁਰਦਾਸ ਜੀ ਲਿਖਦੇ ਹਨ—

*ਭਗਤੀਆ ਪਾਈ ਭਗਤਿ ਆਣਿ ਲੋਟਾ ਜੋਗੀ ਲਇਆ ਛਪਾਈ।*
*ਭਗਤੀਆ ਗਈ ਭਗਤਿ ਭੁਲਿ ਲੋਟੇ ਅੰਦਰਿ ਸੁਰਤਿ ਭੁਲਾਈ।*
*ਬਾਬਾ ਜਾਣੀ ਜਾਣ ਪੁਰਖ ਕਢਿਆ ਲੋਟਾ ਜਹਾ ਲੁਕਾਈ।*

*ਵੇਖਿ ਚਲਿਤ੍ਰਿ ਜੋਗੀ ਖੁਣਿਸਾਈ॥੩੯॥*

*(ਭਾਈ ਗੁਰਦਾਸ ਜੀ)*

ਜੋਗੀ ਬਹੁਤ ਹੈਰਾਨ ਹੋਏ ਤੇ ਉਨ੍ਹਾਂ ਨੂੰ ਚਿੰਤਾ ਲਗੀ ਕਿ ਇਹ ਵੱਡੇ ਗੁਰੂ ਜ਼ਰੂਰ ਉਨ੍ਹਾਂ ਨੂੰ ਜਿਤ ਲੈਣਗੇ। ਕਈ ਤਰ੍ਹਾਂ ਦੀਆਂ ਕਰਾਮਾਤਾਂ ਦਿਖਾਲ ਕੇ ਭੁਲੜ ਤੇ ਹੰਕਾਰੀ ਜੋਗੀਆਂ ਨੇ ਗੁਰੂ ਜੀ ਮਹਾਰਾਜ ਨਾਲ ਗਿਆਨ ਚਰਚਾ ਕਰਨੀ ਸ਼ੁਰੂ ਕਰ ਦਿੱਤੀ। ਗੁਰੂ ਜੀ ਨੇ ਭਾਰਤ, ਲੰਕਾ ਚੀਨ ਤੇ ਅਰਬ ਦੇ ਹੰਕਾਰੀ ਵਿਦਵਾਨਾਂ ਤੇ ਕਰਾਮਾਤੀਆਂ ਨੂੰ ਜਿਤ ਲਿਆ ਸੀ, ਜੋਗੀ ਵਿਚਾਰੇ ਕਿਹੜੇ ਬਾਗ ਦੀ ਮੂਲੀ ਸਨ। ਕਈ ਘੰਟੇ ਗਿਆਨ ਚਰਚਾ ਕਰਦੇ ਰਹੇ। ਜੋਗੀਆਂ ਨੂੰ ਉਤਰ ਦੇਣ ਖਾਤਰ ਹੀ ਗੁਰੂ ਮਹਾਰਾਜ ਜੀ ਨੇ 'ਸਿਧ ਗੋਸਟਿ' ਨਾਮ ਦੀ ਬਾਣੀ ਦਾ ਉਚਾਰਨ ਕੀਤਾ। ਆਖਰ ਜੋਗੀ ਹਾਰ ਕੇ ਗੁਰੂ ਜੀ ਦੀ ਚਰਨੀਂ ਲਗੇ ਤੇ ਸਤਯ ਧਰਮ ਨੂੰ ਧਾਰਨ ਕਰਨ ਦਾ ਉਹਨਾਂ ਨੇ ਬਚਨ ਦਿਤਾ। ਇਸ ਜਿਤ ਨਾਲ ਗੁਰੂ ਜਨੀ ਦੀ ਕੀਰਤੀ ਵਿਚ ਬਹੁਤ ਵਾਧਾ ਹੋਇਆ। ਅਚਲ ਵਟਾਲੇ ਦੇ ਚੌਗਿਰਦੇ ਦੇ ਚਾਹਲ ਜਟ ਜੋ ਪਹਿਲਾਂ ਦੇ ਪੁਜਾਰੀ ਸਨ, ਗੁਰੂ ਜੀ ਦੇ ਸਿਖ ਬਣੇ।

## ੧੧੭. ਮੁਲਤਾਨ ਦੇ ਪੀਰ ਤੇ ਗੁਰੂ ਜੀ

ਦੁਖੀ ਰੂਹਾਂ ਦੀ ਪੁਕਾਰ ਗੁਰੂ ਜੀ ਨੂੰ ਸ਼ਾਂਤੀ ਨਾਲ ਇਕ ਥਾਂ ਨਹੀਂ ਸੀ ਬਹਿਣ ਦੇਂਦੀ। ਗੁਰੂ ਜੀ ਅਚਲ ਵਟਾਲੇ ਹੀ ਸਨ ਕਿ ਗੁਰੂ ਜੀ ਨੇ ਮੁਲਤਾਨ ਦੇ ਲੋਕਾਂ ਦੀ ਪੁਕਾਰ ਸੁਣੀ ਕਿ ਮੁਸਲਮਾਨ ਦੇ ਪੀਰ ਲੋਕਾਂ ਨੂੰ ਬਹੁਤ ਤੰਗ ਕਰਦੇ ਹਨ। ਪੁਕਾਰ ਸੁਣਦੇ ਸਾਰ ਕਰਤਾਰਪੁਰ ਨੂੰ ਆਉਣ ਦੀ ਥਾਂ ਗੁਰੂ ਜੀ ਮੁਲਤਾਨ ਨੂੰ ਤੁਰ ਪਏ। ਭਾਈ ਗੁਰਦਾਸ ਜੀ ਲਿਖਦੇ ਹਨ—

*ਵਡਾ ਪੁਰਖੁ ਪਰਗਟਿਆ ਕਲਿਜੁਗਿ ਅੰਦਰਿ ਜੋਤਿ ਜਗਾਈ। ਮੇਲਿਓ ਬਾਬਾ ਉਠਿਆ ਮੁਲਤਾਨੇ ਦੀ ਜਾਰਤਿ ਜਾਈ। ਅਗੋਂ ਪੀਰ ਮੁਲਤਾਨ ਦੇ ਦੁਧਿ ਕਟੋਰਾ ਭਰਿ ਲੈ ਆਈ। ਬਾਬੇ ਕਢਿ ਕਰਿ ਬਗਲ ਤੇ ਚੰਬੇਲੀ ਦੁਧਿ ਵਿਚਿ ਮਿਲਾਈ। ਜਿਧਿ ਸਾਗਰਿ ਵਿਚਿ ਗੰਗ ਸਮਾਈ॥੪੪॥*

ਗੁਰੂ ਜੀ ਜੋ ਸੰਸਾਰ ਦੇ ਵਡੇ ਮਹਾਂ ਪੁਰਖ ਤੇ ਕਲਜੁਗ ਦੇ ਅਵਤਾਰ ਸਨ, ਜਿਨ੍ਹਾਂ ਨੇ ਕਲਜੁਗ ਵਿਚ ਗਿਆਨ ਤੇ ਸੱਤਯ ਧਰਮ ਦੀ ਜੋਤ ਜਗਾਈ ਉਹ

ਮੇਲਿਓਂ ਉਠ ਕੇ ਮੁਲਤਾਨ ਜਾ ਪੁਜੇ। ਮੁਲਤਾਨ ਵਿਚ ਪੀਰਾਂ ਦਾ ਬਹੁਤ ਭਾਰੀ ਇਕੱਠ ਸੀ ਗੁਰੂ ਜੀ ਨੂੰ ਜਦੋਂ ਪੀਰਾਂ ਨੇ ਦਸਿਆ ਤਾਂ ਉਹ ਦੁਧ ਦਾ ਕਟੋਰਾ ਭਰ ਕੇ ਗੁਰੂ ਜੀ ਕੋਲ ਲੈ ਆਏ, ਉਨ੍ਹਾਂ ਦਾ ਮਨੋਭਾਵ ਸੀ ਕਿ ਇਹ ਤਾਂ ਅਗੇ ਹੀ ਪੀਰਾਂ ਨਾਲ ਭਰਿਆ ਪਿਆ ਹੈ, ਤੁਸੀਂ ਕੀ ਲੈਣ ਆਏ ਹੋ।

ਅੰਤਰਜਾਮੀ ਗੁਰੂ ਜੀ ਨੇ ਉਨ੍ਹਾਂ ਦੇ ਦਿਲ ਦੀ ਗੱਲ ਸਮਝਦੇ ਚੰਬੇਲੀ ਦਾ ਫੁਲ ਲਿਆ ਤੇ ਦੁੱਧ ਦੇ ਭਰੇ ਕਟੋਰੇ ਵਿਚ ਛੱਡ ਦਿਤਾ। ਉਹ ਫੁਲ ਉਪਰ ਤਰਨ ਲਗਾ।

ਗੁਰੂ ਜੀ ਨੇ ਨਾਲ ਹੀ ਕਿਹਾ—ਜਿਵੇਂ ਫੁਲ ਦੇ ਭਾਰ ਨਾਲ ਦੁੱਧ ਉਤੇ ਕੋਈ ਅਸਰ ਨਹੀਂ ਹੋਇਆ ਤਿਵੇਂ ਮੇਰੇ ਆਉਣ ਤੇ ਤੁਸਾਂ ਨੂੰ ਕੋਈ ਹਰਜ ਨੁਕਸਾਨ ਨਹੀਂ ਹੁੰਦਾ। ਗੰਗਾ ਦਾ ਜਲ ਸਾਗਰ ਨਾਲ ਜਾ ਮਿਲਦਾ ਹੈ। ਇਸ ਗੱਲ ਤੋਂ ਚਰਚਾ ਸ਼ੁਰੂ ਹੋ ਪਈ ਤਾਂ ਗੁਰੂ ਜੀ ਨੇ ਉਨ੍ਹਾਂ ਨੂੰ ਸਤਯ ਮਾਰਗ ਦੱਸਿਆ ਫਕੀਰ ਹੋ ਕੇ ਜਗਤ ਵਾਸਤੇ ਭਾਰ ਬਣਨ ਤੇ ਰੋਕਿਆ। ਖੁਦਾ ਨਾਲ ਮਿਲਣ ਦਾ ਸਹੀ ਰਸਤਾ ਦੱਸ ਕੇ ਵਾਪਸ ਕਰਤਾਰਪੁਰ ਆ ਪਹੁੰਚੇ।

## ੧੧੮. ਗੁਰੂ ਜੀ ਦਾ ਜੋਤੀ ਜੋਤਿ ਸਮਾਉਣਾ

ਮੁਲਤਾਨ ਦੀ ਫੇਰੀ ਗੁਰੂ ਜੀ ਦੀ ਅੰਤਮ ਪ੍ਰਚਾਰ ਫੇਰੀ ਸੀ। ਇਸ ਦੇ ਪਿਛੋਂ ਆਪ ਕਰਤਾਰਪੁਰੋਂ ਬਾਹਰ ਨਹੀਂ ਗਏ। ਅੰਤਰਯਾਮੀ ਆਪ ਪ੍ਰਮੇਸ਼ਰ ਤੇ ਘਟ ਘਟ ਦੀ ਜਾਣਹਾਰ ਸਤਿਗੁਰੂ ਜੀ ਨੇ ਜਾਣ ਲਿਆ ਕਿ ਹੁਣ ਉਨ੍ਹਾਂ ਨੇ ਉਸ ਪ੍ਮਾਤਮਾ ਕੋਲ ਚਲੇ ਜਾਣਾ ਹੈ, ਜਿਸ ਨੇ ਹੁਕਮ ਨਾਲ ਜਿਸ ਕੋਲੋਂ ਕਲਜੁਗ ਦੇ ਜੀਵਾਂ ਨੂੰ ਤਾਰਨ ਆਏ ਸਨ। ਆਪਣੇ ਜੀਵਨ ਦਾ ਮਿਥਿਆ ਕਰਨ ਨੇਮ ਖਤਮ ਕਰ ਚੁਕੇ ਸਨ। ਜਗਤ ਵਿਚ ਸਤਯ ਧਰਮ ਦਾ ਸਿਖੀ ਮਾਰਗ ਪ੍ਰਚੱਲਤ ਕਰ ਦਿਤਾ ਸੀ। ਜਿਸ ਗਾਡੀ ਰਾਹ ਰਾਹੀਂ ਲੱਖਾਂ ਜੀਵ ਉਸ ਅਨੰਤ ਬ੍ਰਹਿਮੰਡ ਦੇ ਵਾਸੀ ਪਾਰਬ੍ਰਹਮ ਨਾਲ ਸੌਖੇ ਜਾ ਮਿਲਣਗੇ। ਗੁਰੂ ਜੀ ਨੇ ਸੋਚਿਆ ਕਿ ਗੁਰੂ ਗੱਦੀ ਕਾਇਮ ਰਹੇ। ਸਤਯ ਧਰਮ ਨੂੰ ਦਰਸਾਉਣ ਤੇ ਪ੍ਰਚਾਰਨ ਵਾਲੀ ਪ੍ਰਭ ਜੋਤ, ਅਮਰ ਰੌਸ਼ਨੀ ਕਾਇਮ ਰਹੇ। ਜਗਤ ਵਿਚੋਂ ਅਗਿਆਨਤਾ ਦਾ ਹਨ੍ਹੇਰਾ ਦੂਰ ਹੋਵੇ। ਗੁਰੂ ਜੀ ਨੇ ਆਪਣੇ ਚਲਾਣੇ ਮਿਸ਼ਨ ਨੂੰ ਸੁਰਜੀਤ ਰੱਖਣ ਵਾਸਤੇ ਆਪਣੇ ਸਿਖ ਲਹਿਣਾ ਜੀ ਨੂੰ ਆਪਣਾ ਜਾਂ-ਨਸ਼ੀਨ ਚੁਣਿਆਂ। ਪੁੱਤਰਾਂ ਨੂੰ ਗੁਰ

ਗੱਦੀ ਉਪਰ ਨਹੀਂ ਬਿਠਾਇਆ, ਕਿਉਂਕਿ ਉਹ ਗੁਰ ਗੱਦੀ ਉਪਰ ਬੈਠਣ ਦੇ ਯੋਗ ਨਹੀਂ ਸਨ। ਭਾਈ ਗੁਰਦਾਸ ਜੀ ਫੁਰਮਾਉਂਦੇ ਹਨ—

*ਉਲਟੀ ਗੰਗ ਵਹਾਈਓਨ ਗੁਰ ਅੰਗਦੁ ਉਪਰਿ ਧਾਰਾ।*
*ਪੁਤਰੀ ਕਉਲੁ ਨ ਪਾਲਿਆ ਮਨਿ ਖੋਟੇ ਆਕੀ ਨਸਿਆਰਾ।*

ਭਾਵ ਗੁਰੂ ਜੀ ਨੇ ਉਲਟੀ ਗੰਗਾ ਚਲਾਈ, ਪੁੱਤਰਾਂ ਨੂੰ ਛੱਡ ਕੇ (ਲਹਿਣੇ) ਨੂੰ ਗੱਦੀ ਦੇ ਕੇ 'ਗੁਰੂ ਅੰਗਦ' ਦੇ ਸਿਰ ਛਤਰ ਧਰਿਆ, ਪੁੱਤਰਾਂ ਨੇ ਗੁਰੂ ਮਹਾਰਾਜ ਜੀ ਦਾ ਬਚਨ ਨਹੀਂ ਸੀ ਮੰਨਿਆਂ, ਉਨ੍ਹਾਂ ਅੰਦਰ ਹੰਕਾਰ ਆ ਗਿਆ ਸੀ। ਉਹ ਗੁਰੂ ਨਾਨਕ ਜੀ ਦੇ ਮਿਸ਼ਨ ਤੋਂ ਬਾਗੀ ਹੋ ਗਏ ਸਨ। (ਪੂਰਾ ਵੇਰਵਾ ਸ੍ਰੀ ਗੁਰੂ ਅੰਗਦ ਦੇਵ ਜੀ ਦੇ ਜੀਵਨ ਵਿਚ ਦਿਤਾ ਜਾਵੇਗਾ)।

ਗੁਰ ਗੱਦੀ ਦਾ ਤਿਲਕ ਦੇਣ ਵਾਸਤੇ ਦਿਨ ਮਿਥਿਆ। ਦੂਰ ਨੇੜਿਓਂ ਸਿਖ ਸੰਗਤ ਨੂੰ ਸੱਦ ਕੇ ਇਕੱਠਿਆਂ ਕੀਤਾ। ਦੀਵਾਨ ਲਾਇਆ, ਭਾਰੀ ਸੰਗਤ ਦੀ ਹਾਜ਼ਰੀ ਵਿਚ ਆਪਣੇ ਆਸਣ ਤੋਂ ਉਠ ਕੇ ਪਾਸੇ ਹੋ ਗਏ ਤੇ ਆਪਣੇ ਸਿਖ ਲਹਿਣਾ ਜੀ ਨੂੰ ਸੱਦ ਦੇ ਆਪਣੇ ਆਸਣ ਉਪਰ ਬੈਠ ਦਿਤਾ। ਬਾਬੇ ਬੁਢਾ ਜੀ ਨੂੰ ਆਗਿਆ ਕੀਤੀ ਕਿ ਓਹ ਗੁਰਿਆਈ ਦਾ ਟਿੱਕਾ ਭਾਈ ਲਹਿਣਾ ਜੀ ਨੂੰ ਲਾਉਣ।

ਜਦੋਂ ਬਾਬਾ ਬੁਢਾ ਜੀ ਨੇ ਟਿੱਕਾ ਲਾ ਦਿਤਾ ਤਾਂ ਜਗਤ ਦੇ ਮਾਲਕ ਸ੍ਰੀ ਗੁਰੂ ਨਾਨਕ ਦੇਵ ਜੀ ਆਪ ਉਠ ਕੇ ਪੰਜ ਪੈਸੇ ਤੇ ਨਰੇਲ ਅਗੇ ਰਖ ਕੇ ਭਾਈ ਲਹਿਣਾ ਜੀ ਦੇ ਚਰਨਾਂ ਉਪਰ ਮੱਥਾ ਟੇਕ ਦਿਤਾ। ਮੱਥਾ ਟੇਕ ਕੇ ਆਖਯਾ ਭਾਈ ਲਹਿਣਾ ਜੀ ! ਅੱਜ ਤੋਂ ਆਪ ਮੇਰੇ ਅੰਗ ਲਗ ਕੇ 'ਅੰਗਦ' ਹੋਏ। ਮੈਂ ਆਪਣੀ ਜੋਗੁ ਜੁਗਤ ਆਪ ਨੂੰ ਸੌਂਪਦਾ ਹਾਂ। ਸਿਖ ਸੰਗਤ ਦੀ ਅਗਵਾਈ ਕਰਨੀ, ਸੱਤਯ ਧਰਮ ਤੇ ਸੇਵਾ ਦਾ ਪ੍ਰਚਾਰ ਕਰਨਾ। ਇਹ ਦਿਹਾੜਾ ੧੪ ਜੂਨ ਸੰਮਤ ੧੫੩੯ ਮੁਤਾਬਿਕ ਅਸਾੜ ਵਦੀ ਤੇਰਾਂ ਸੰਮਤ ੧੫੯੬ ਬਿਕ੍ਰਮੀ ਸੀ।

ਗੁਰੂ ਨਾਨਕ ਦੇਵ ਜੀ ਪ੍ਰਭੂ ਦੀ ਯਾਦ ਵਿਚ ਜੀਊਂਦੇ ਸਨ। ਉਹਦੀ ਯਾਦ ਵਿਚ ਬੈਠਿਆਂ ਨੂੰ ਪ੍ਰਭੂ ਪਾਰਬ੍ਰਹਮ ਪ੍ਰਮਾਤਮਾ ਨੇ ਅਵਾਜ਼ ਦਿਤੀ—'ਮੇਰੇ ਪਾਸ ਆ ਜਾ। ਤੇਰੀ ਸੇਵਾ ਕਬੂਲ।' ਉਸੇ ਵੇਲੇ ਗੁਰੂ ਜੀ ਨੇ ਸਭ ਨੂੰ ਆਖ ਦਿਤਾ ਅਸੀਂ ਜਾ ਰਹੇ ਹਾਂ। ਹਿੰਦੂ ਤੇ ਮੁਸਲਮਾਨ ਸਿਖ ਇਕੱਠੇ ਹੋ ਗਏ। ਦੋਹਾਂ (ਹਿੰਦੂ ਤੇ ਮੁਸਲਮਾਨ ਸੇਵਕਾਂ) ਨੇ ਸ਼ੋਰ ਮਚਾ ਦਿਤਾ। ਗੁਰੂ ਜੀ ਦੀ ਦੇਹ ਨੂੰ ਕੋਈ

ਆਖੇ ਓਹ 'ਦਬੇਗਾ' ਤੇ ਕੋਈ ਪੁਕਾਰੇ ਨਹੀਂ ਸਸਕਾਰ ਕੀਤਾ ਜਾਵੇਗਾ।

ਇਹ ਸੁਣਕੇ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਕਿਹਾ ਕਿ ਰੌਲਾ ਨਾ ਪਾਓ ਅਸੀਂ ਅੰਦਰ ਲੇਟਣ ਲਗੇ ਹਾਂ। ਮੇਰੇ ਪੈਰਾਂ ਤੇ ਸਿਰ ਵਲ ਫੁਲ ਰਖ ਦਿਓ ਜਿਸ ਦੇ ਫੁਲ ਨਹੀਂ ਕਮਲਾਉਣਗੇ ਓਹ ਮੇਰਾ ਸਿਖ ਮੇਰੀ ਦੇਹ ਨੂੰ ਜਿਵੇਂ ਚਾਹੁਣ ਸਾਂਭ ਲੈਣ। ਇਹ ਬਚਨ ਦੋਹਾਂ ਧਿਰਾਂ ਨੇ ਮੰਨ ਲਿਆ। ਗੁਰੂ ਜੀ ਆਪਣੇ ਪ੍ਰਮਾਤਮਾ ਦੇ ਅੰਗ ਸਮਾਉਣ ਵਾਸਤੇ ਅੰਦਰ ਚਲੇ ਗਏ। ਚਿੱਟੀ ਚਾਦਰ ਓੜਕ (ਉਤੇ ਲੈ ਕੇ) ਲੇਟ ਗਏ। 'ਜੈ ਘਰਿ ਕੀਰਤਿ ਆਖੀਐ' ਵਾਲਾ ਸ਼ਬਦ ਪੜ੍ਹਿਆ ਜਪੁ ਜੀ ਸਾਹਿਬ ਬਾਣੀ ਦੇ ਅੰਤਮ ਸਲੋਕ ਨੂੰ ਪੜ੍ਹ ਕੇ ਭੋਗ ਪਾਇਆ ਤਾਂ ਪ੍ਰਮਾਤਮਾ ਵਲੋਂ ਦੇਵਤੇ ਬਿਬਾਣ ਲੈ ਕੇ ਪੁਜੇ, ਉਸ ਤੇ ਸਵਾਰ ਹੋ ਕੇ ਗੁਰੂ ਜੀ ਪ੍ਰਮਾਤਮਾ ਦੇ ਦੇਸ਼ ਨੂੰ ਚਲੇ ਗਏ। ਆਪ ਦੇ ਜਾਣ ਦਾ ਦਿਹਾੜਾ ਅੱਸੂ ਸਦੀ ੧੦ ਸੰ: ੧੫੯੬ (੨੨ ਸਤੰਬਰ ੧੫੩੯ ਈ:) ਸੀ।

ਕੁਝ ਸਮਾਂ ਉਡੀਕ ਕੇ ਸਿਖ ਸੰਗਤ ਨੇ ਕੋਠੜੀ ਦਾ ਬੂਹਾ ਖੋਹਲਿਆ ਆਪੋ ਆਪਣੇ ਫੁਲਾਂ ਵਲ ਵੇਖਿਆ। ਦੋਹਾਂ ਦੇ ਫੁਲ ਹਰੇ ਤੇ ਖਿੜੇ ਹੋਏ ਸਨ ਪਰ ਜਦੋਂ ਚਾਦਰ ਚੁਕੀ ਤਾਂ ਹੇਠਾਂ ਕੁਝ ਨਹੀਂ ਸੀ, ਹੈਂ ! ਸਨਦੇਹੀ ਪਰਲੋਕ ਗਮਨ ਕਰ ਗਏ ?

ਇਹ ਸਵਾਲ ਸਾਰਿਆਂ ਦੇ ਬੁਲ੍ਹਾਂ ਉਪਰ ਸੀ ਚਾਦਰ ਦੇ ਦੋ ਹਿਸੇ ਕੀਤੇ ਗਏ, ਇਕ ਹਿਸੇ ਨੂੰ ਮੁਸਲਮਾਨਾਂ ਨੇ ਦਬ ਦਿਤਾ ਤੇ ਦੂਸਰੇ ਅੱਧ ਦਾ ਹਿੰਦੂ ਸਿਖਾਂ ਨੇ ਸਸਕਾਰ ਕੀਤਾ। ਦੋ ਸਮਾਧਾਂ ਬਣਾ ਕੇ ਦੋਹਾਂ ਦੀ ਪੂਜਾ ਕਰਨ ਲਗੇ ਪਤਾ ਨਹੀਂ ਪ੍ਰਭੂ ਦੀ ਕੀ ਇੱਛਾ ਸੀ ਦਰਿਆ ਰਾਵੀ ਦਾ ਹੜ੍ਹ ਆਇਆ ਤੇ ਦੋਹਾਂ ਦੀ ਸਮਾਧਾਂ ਨੂੰ ਸਾਫ ਕਰ ਗਿਆ। ਦੋਹਾਂ ਦਾ ਕੋਈ ਨਿਸ਼ਾਨ ਨਾ ਰਿਹਾ। ਤੀਸਰੀ ਸਮਾਧ ਜੋ ਗੁਰਦੁਆਰੇ ਦੇ ਰੂਪ ਵਿਚ ਅਜੇ ਤਕ ਕਾਇਮ ਹੈ ਕਿਸੇ ਹੋਰ ਸਿਖ ਨੇ ਤਿਆਰ ਕਰਵਾਈ। ਗੁਰੂ ਜੀ ਦੀ ਅਮਰ ਯਾਦ ਗੁਰੂ ਜੀ ਦਾ ਨਾਮ ਤੇ ਗੁਰੂ ਖਾਲਸਾ ਪੰਥ (ਸਿਖ ਪ੍ਰਵਾਰ) ਹੈ ਜਿਸ ਦੀ ਗਿਣਤੀ ਅੱਜ ਕਈ ਲੱਖ ਹੈ। ਗੁਰੂ ਜੀ ਦਾ ਨਾਮ ਚੇਤੇ ਕਰਨ ਵਾਲੇ ਕਈ ਕਰੋੜ ਹਨ।

*'ਜੋਤੀ ਜੋਤਿ ਮਿਲਾਇ ਕੈ ਸਤਿਗੁਰ ਨਾਨਕਿ ਰੂਪੁ ਵਟਾਇਆ।'*

* * *

# ਸ੍ਰੀ ਗੁਰੂ ਅੰਗਦ ਦੇਵ ਜੀ

## ੧੧੯. ਗੁਰੂ ਜੀ ਦਾ ਜਨਮ ਤੇ ਬਚਪਨ

ਪਠਾਣਾਂ ਤੇ ਮੁਗਲਾਂ ਨੇ ਹਿੰਦੁਸਤਾਨ ਨੂੰ ਗੁਲਾਮ ਬਣਾ ਕੇ ਕਾਫੀ ਹਿੰਦ ਤੇ ਰਾਜ ਕੀਤਾ ਹੈ। ਆਪਣੇ ਰਾਜ ਦੇ ਸਮੇਂ ਦੋਹਾਂ ਹੀ ਪਰਦੇਸੀਆਂ ਤੇ ਅਨਮਤੀਆਂ ਨੇ ਹਿੰਦੂਆਂ ਨੂੰ ਲੁਟਿਆ ਮਾਰਿਆ ਤੇ ਤੰਗ ਵੀ ਰਜ ਕੇ ਕੀਤਾ ਸੀ। ਹਿੰਦੂ ਨੂੰ ਦੁਸ਼ਮਣ ਸਮਝਦੇ ਹੋਇਆਂ ਵੀ ਹਰ ਹਾਕਮ ਹਰ ਬਾਦਸ਼ਾਹ ਕੋਲ ਹਿੰਦੂ ਵਿਦਵਾਨ ਨੌਕਰ ਰਹਿੰਦੇ ਚਲੇ ਆਏ ਹਨ। ਮਹਿਕਮਾ ਮਾਲ ਤੇ ਮਹਿਕਮਾ ਖਜ਼ਾਨਾ ਤਾਂ ਹਿੰਦੂ ਤੋਂ ਬਿਨਾਂ ਕਿਸੇ ਹੋਰ ਨੂੰ ਸੌਂਪਿਆਂ ਨਹੀਂ ਸੀ ਜਾਂਦਾ। ਹਿੰਦੂ ਅਫਸਰਾਂ ਉਤੇ ਭਰੋਸਾ ਕੀਤਾ ਜਾਂਦਾ ਸੀ।

ਸਕੰਦਰ ਲੋਧੀ ਦੇ ਸਮੇਂ ਪੰਜਾਬ ਵਿਚ ਪਠਾਣਾਂ ਦਾ ਰਾਜ ਸੀ ਹਰ ਜ਼ਿਲੇ ਵਿਚ ਪਠਾਣ ਹਾਕਮ ਸਨ। ਫਿਰੋਜ਼ਪੁਰ ਦੇ ਪਠਾਣ ਹਾਕਮ ਦੇ ਕੋਲ ਫੇਰੂਮਲ ਖੱਤਰੀ (ਤ੍ਰੇਹਣ) ਖਜ਼ਾਨਚੀ ਸੀ, ਇਹ ਪੁਰਸ਼ ਧਰਮੀ ਨੇਕ, ਈਮਾਨਦਾਰ, ਮਿੱਠ ਬੋਲੜਾ ਸੀ ਆਪ ਇਸ ਹਾਕਮ ਕੋਲ ਰਹਿੰਦਾ ਪਰ ਇਸ ਦਾ ਪਰਵਾਰ ਮੱਤੇ ਦੀ ਸਰਾਇ ਪਿੰਡ ਵਿਚ ਰਹਿੰਦਾ ਸੀ ਮਤੇ ਦੀ ਸਰਾਇ ਮੁਕਤਸਰ ਦੀ ਪੂਰਬ ਦਿਸ਼ਾ ਵਲ ਤਿੰਨ ਕੋਹ ਤੇ ਸੀ ਅੱਜ ਕਲ ਇਸ ਪਿੰਡ ਦਾ ਨਾਂ 'ਨਾਂਗੇ ਦੀ ਸਰਾਇ' ਹੈ। ਮੁਕਤਸਰ ਸ਼ਹਿਰ ਵੀ ਉਸ ਵੇਲੇ ਅਜੇ ਹੋਂਦ ਵਿਚ ਨਹੀਂ ਸੀ ਆਇਆ ਇਹ ਸਾਰਾ ਇਲਾਕਾ ਮਾਰੂ ਥਲ ਤੇ ਬਰਾਨ ਸੀ। ਇੰਦਰ ਦੇਵਤਾ ਦੀ ਦਇਆ ਆਸਰੇ ਹੀ ਸਾਰੀ ਵਸੋਂ ਜੀਊਂਦੀ ਸੀ। ਫੇਰੂਮਲ ਦੀ ਸੁਪਤਨੀ ਦਾ ਨਾਮ ਸਭਰਾਈ (ਨਿਹਾਲ ਕੌਰ) ਸੀ। ਉਹ ਗੁਣਵੰਤੀ, ਸਤਵੰਤੀ, ਭਾਗਵਾਨ ਭਗਤੀ ਵਾਲੀ ਇਸਤਰੀ ਸੀ। ਪਤੀ ਦੇਵਤਾ ਨੂੰ ਈਸ਼ਵਰ ਸਮਝ ਕੇ ਉਸ ਦੀ ਸੇਵਾ ਕਰਦੀ ਰਹਿੰਦੀ ਉਸਦੀ ਆਗਿਆ ਵਿਚ ਰਹਿੰਦੀ।

ਸੋਮਵਾਰ ਵੈਸਾਖ ਸੁਦੀ ਇਕਾਦਸੀ ਸੰਮਤ ੧੫੬੧ ਬਿਕ੍ਰਮੀ (੧੫੦੪ ਈ:) ਨੂੰ ਮਾਤਾ ਸਭਰਾਈ ਦੀ ਪਵਿਤਰ ਕੁਖੋਂ ਸੁੰਦਰ ਬਾਲਕ ਨੇ ਜਨਮ ਲਿਆ। ਪਹਿਲਾ ਬਾਲਕ ਹੋਣ ਕਰਕੇ ਦੇਸ਼ ਤੇ ਸਮਾਜ ਦੇ ਰਿਵਾਜ ਅਨੁਸਾਰ ਰਜ ਕੇ ਖੁਸ਼ੀਆਂ ਕੀਤੀਆਂ।

ਫੇਰੂਮਲ ਜੀ ਹਾਕਮ ਕੋਲੋਂ ਛੁਟੀ ਲੈ ਕੇ ਪਿੰਡ ਪੁਜੇ ਪੁੱਤਰ ਗੁਲਾਬ ਦੇ ਫੁਲ ਵਰਗਾ ਮੁਖੜਾ ਦੇਖਕੇ ਅਤਿਅੰਤ ਖੁਸ਼ ਹੋਇਆ। ਪਿੰਡ ਦੇ ਬ੍ਰਾਹਮਣ ਨੂੰ ਸਦ ਕੇ ਪਤ੍ਰੀ ਦੇਖੀ ਤੇ ਨਾਮ ਰਖਾਇਆ। ਜਨਮ ਸਮੇਂ ਦੇ ਲਗਨ ਦਾ ਖਿਆਲ ਰਖ ਕੇ ਪੰਡਤ ਨੇ ਨਾਮ ਲਹਿਣਾ ਰਖਿਆ। ਮੰਨ ਆਈ ਖੁਸ਼ੀ ਕਰਕੇ ਫੇਰੂਮਲ ਜੀ ਮੁੜ ਆਪਣੀ ਨੌਕਰੀ ਤੇ ਚਲੇ ਗਏ, ਸਾਰੇ ਬੈਗਰ ਵਿਚ ਭਾਈ ਫੇਰੂਮਲ ਦਾ ਪਰਵਾਰ ਬਹੁਤ ਸਤਿਕਾਰਿਆ ਜਾਂਦਾ ਸੀ। ਲਹਿਣਾ ਜੀ ਬਾਲਕ ਨਾਲ ਸਾਰੇ ਨਰ ਨਾਰੀ ਲਾਡ ਪਿਆਰ ਕਰਨ ਲਗੇ। ਬਾਲਕ ਪਨ ਲੰਘ ਕੇ ਲਹਿਣਾ ਜੀ ਬਚਪਨ ਵਿਚ ਆਏ ਤਾਂ ਆਪ ਨੂੰ ਪੰਡਤ ਕੋਲ ਪੜ੍ਹਨੇ ਪਾ ਦਿਤਾ ਗਿਆ। ਜਿਥੋਂ ਆਪ ਨੇ ਥੋੜ੍ਹੀ ਜਿਹੀ ਵਿਦਿਆ ਹਾਸਲ ਕੀਤੀ।

ਖਤ੍ਰੀਆਂ ਦੇ ਪੁੱਤਰਾਂ ਨੂੰ ਹੱਟੀ ਤੇ ਸ਼ਾਹੂਕਾਰੇ ਦੇ ਕੰਮ ਚਲਾਉਣ ਵਾਸਤੇ ਲੰਡੇ ਹਿੰਦੀ ਤੇ ਫਾਰਸੀ ਜ਼ਰੂਰ ਪੜ੍ਹਨੀ ਪੈਂਦੀ ਸੀ। ਜੇ ਬੱਚਾ ਫਾਰਸੀ ਤੇ ਹਿੰਦੀ ਨਾ ਪੜ੍ਹ ਸਕੇ ਫਿਰ ਵੀ ਲੰਡੇ ਜ਼ਰੂਰ ਪੜਣੇ ਪੈਂਦੇ ਸਨ। ਜੋ ਲਹਿਣਾ ਜੀ ਨੇ ਦੁਕਾਨਦਾਰੀ ਤੇ ਕਾਰ ਵਿਹਾਰ ਚਲਾਉਣ ਯੋਗ ਵਿਦਿਆ ਹਾਸਲ ਕਰ ਲਈ। ਸੂਝ-ਬੂਝ ਕੁਦਰਤ ਵਲੋਂ ਚੰਗੇਰੀ ਸੀ ਬਚਪਨ ਵਿਚ ਦੇਵੀ ਦੀਆਂ ਭੇਟਾਂ ਬਹੁਤ ਗਾਇਆ ਕਰਦੇ ਸਨ !

## ੧੨੦. ਭਾਈ ਲਹਿਣਾ ਜੀ ਦਾ ਵਿਆਹ

ਤਹਿਸੀਲ ਤਰਨ ਤਾਰਨ (ਅੰਮ੍ਰਿਤਸਰ) ਵਿਚ ਪੁਰਾਣਾ ਇਤਿਹਾਸਕ ਨਗਰ 'ਖਡੂਰ' ਹੈ। ਗੁਰੂ ਸਾਹਿਬ ਜੀ ਦੀ ਮੇਹਰ ਨਾਲ ਅੱਜ ਇਸ ਦਾ ਨਾਮ ਸਤਿਕਾਰ ਨਾਲ 'ਖਡੂਰ ਸਾਹਿਬ' ਕਰ ਕੇ ਲਿਆ ਜਾਂਦਾ ਹੈ। ਪਹਿਲਾਂ ਇਸ ਨਗਰ ਦਾ ਨਾਮ 'ਖਹਿਰਿਆਂ ਦੀ ਖਡੂਰ' ਸੀ। ਕਿਉਂਕਿ ਖਹਿਰਾ ਗੋਤ ਦੇ ਜੱਟ ਇਸ ਨਗਰ ਵਿਚ ਬਹੁਤੇ ਰਹਿੰਦੇ ਸਨ। ਇਸ ਨਗਰ ਵਿਚ ਫੇਰੂ ਮਲ ਦੀ ਭੈਣ ਬੀਬੀ ਫਿਰਾਈ ਜੀ ਵਿਆਹੇ ਹੋਏ ਸਨ, ਬੀਬੀ ਜੀ ਦਾ ਭਰਾ ਹਾਕਮ ਦਾ ਖਜ਼ਾਨਚੀ ਸੀ, ਇਸ ਵਾਸਤੇ ਸੁਹਰੇ ਘਰ ਬੀਬੀ ਦਾ ਬੜਾ ਸਤਿਕਾਰ ਸੀ, ਬੀਬੀ ਜੀ ਵੀ ਵਾਹਿਗੁਰੂ ਦੀ ਭਗਤੀ ਭਾਵ ਵਾਲੇ ਸਨ। ਉਨ੍ਹਾਂ ਦੇ ਗੁਣਾਂ ਤੇ ਚੰਗੇ ਸੁਭਾਉ ਨੇ ਉਹਦੇ ਮਾਂ ਬਾਪ ਤੇ ਭਰਾ ਦੀ ਬਹੁਤ ਸ਼ੋਭਾ ਬਣਾਈ ਹੋਈ ਸੀ। ਇਸੇ ਨਗਰ ਵਿਚ ਭਾਈ ਦੇਵੀ ਚੰਦ ਜੀ ਖੱਤਰੀ ਰਹਿੰਦੇ ਸਨ, ਮਾੜਾ ਮੋਟਾ ਸ਼ਾਹੂਕਾਰਾ ਕਰਕੇ ਜੀਵਨ

ਦੇ ਚੰਗੇ ਦਿਨ ਕੱਟ ਰਹੇ ਸਨ। ਉਨ੍ਹਾਂ ਦੀ ਪੁੱਤਰੀ ਖੀਵੀ ਜੀ ਵਿਆਹ ਦੇ ਕਾਬਲ ਮੁਟਿਆਰ ਹੋਈ ਤਾਂ ਉਨ੍ਹਾਂ ਨੇ ਬੀਬੀ ਫਿਰਾਈ ਜੀ ਨੂੰ ਖੀਵੀ ਜੀ ਦਾ ਸਾਕ ਦੇ ਦਿਤਾ ਕਿ ਉਹ ਆਪਣੇ ਭਾਈ ਵਾਸਤੇ ਸਾਕ ਲੈ ਜਾਵੇ ! ਧੀਆਂ ਦੇ ਰਿਸ਼ਤੇ ਕਿਸੇ ਦੀ ਜ਼ੁੰਮੇਵਾਰੀ ਤੇ ਕੀਤੇ ਜਾਂਦੇ ਸਨ। ਬੀਬੀ ਨੇ ਸ਼ਗਨ ਲਿਆ ਕੇ ਲਹਿਣਾ ਜੀ ਦੀ ਝੋਲੀ ਪਾ ਦਿਤਾ, ਲਹਿਣਾ ਜੀ ਦੀ ਮੰਗਣੀ ਰਸਮ ਸੰਪੂਰਣ ਕੀਤੀ ਗਈ, ਉਸ ਵੇਲੇ ਜਨਮ ਨਾਲੋਂ ਵੀ ਬਹੁਤ ਖੁਸ਼ੀ ਕੀਤੀ ਗਈ।

ਮੰਗਣੀ (ਛੁਹਾਰਾ ਪੈਣ) ਦੇ ਪਿਛੋਂ ਵਿਆਹ ਦੀ ਤਿਆਰੀ ਆਰੰਭ ਦਿਤੀ। ੧੬ ਮਘਰ ਸੰਮਤ ੧੫੭੬ ਬਿਕ੍ਰਮੀ ਨੂੰ ਭਾਈ ਲਹਿਣਾ ਜੀ ਅਤੇ ਬੀਬੀ ਖੀਵੀ ਜੀ ਦਾ ਵਿਆਹ ਕਰ ਦਿਤਾ ਗਿਆ। ਵਿਆਹ ਉਤੇ ਦੋਹਾਂ ਧਿਰਾਂ ਵਲੋਂ ਬਹੁਤ ਸਾਰਾ ਧਨ ਖਰਚ ਕੀਤਾ ਗਿਆ ਸੀ।

## ੧੨੧. ਭਾਈ ਫੇਰੂ ਮਲ ਦੇ ਪਰਵਾਰ ਨੇ ਮਤੇ ਦੀ ਸਰਾਇ ਨੂੰ ਛਡਣਾ ਤੇ ਖਡੂਰ ਆਉਣਾ

ਸੰਮਤ ੧੫੭੮ ਬਿਕ੍ਰਮੀ ਵਿਚ ਬਾਬਰ ਬਾਦਸ਼ਾਹ ਨੇ ਭਾਰਤ ਉਤੇ ਹਮਲਾ ਕਰ ਦਿਤਾ, ਉਸ ਹਮਲੇ ਨਾਲ ਪਠਾਣਾਂ ਦੀ ਹਕੂਮਤ ਦਾ ਖਾਤਮਾ ਹੋ ਗਿਆ। ਦੇਸ਼ ਵਿਚ ਬਦਅਮਨੀ ਫੈਲ ਗਈ। ਇਕ ਹਕੂਮਤ ਖਤਮ ਹੋ ਰਹੀ ਸੀ ਤੇ ਦੂਸਰੀ ਪੈਰ ਜਮਾਉਣ ਦਾ ਯਤਨ ਕਰ ਰਹੀ ਸੀ। ਐਸੇ ਸਮੇਂ ਭੱਟੀ ਮੁਸਲਮਾਨਾਂ (ਜੋ ਜਥੇਬੰਦ ਡਾਕੂ ਸਨ) ਨੇ ਦਿੱਲੀ ਤੇ ਲਾਹੌਰ ਤੋਂ ਦੂਰ ਦੇ ਇਲਾਕਿਆਂ ਨੂੰ ਲੁਟਣਾ ਸ਼ੁਰੂ ਕਰ ਦਿਤਾ। ਅਮੀਰਾਂ ਤੇ ਭਲੇਮਾਨਸਾਂ ਨੂੰ ਪਿੰਡਾਂ ਵਿਚ ਰਹਿਣਾ ਔਖਾ ਹੋ ਗਿਆ ਅਜੇ ਮੁਸਲਮਾਨ ਉਤੇ ਤਾਂ ਮਾੜਾ ਮੋਟਾ ਤਰਸ ਹੋ ਸਕਦਾ ਸੀ, ਪਰ ਹਿੰਦੂ ਵਾਸਤੇ ਜਾਨ ਮਾਲ ਬਚਾਉਣਾ ਕਠਨ ਹੋ ਗਿਆ ਸੀ। ਇਹਨਾਂ ਖੱਤਰਿਆਂ ਨੂੰ ਅਨੁਭਵ ਕਰਕੇ ਭਾਈ ਫੇਰੂ ਮਲ ਜੀ ਨੇ ਮਤੇ ਦੀ ਸਰਾਇ ਵਿਚੋਂ ਆਪਣੇ ਪਰਵਾਰ ਨੂੰ ਫਿਰੋਜ਼ਪੁਰ ਲੈ ਆਂਦਾ ਤੇ ਹਰੀਕੇ ਪੱਤਣ ਲਾਗੇ ਡੇਰੇ ਲਾਏ। ਉਥੇ ਵੀ ਚਿਤ ਨਾ ਲਗਾ, ਨਾਲੇ ਪਠਾਣਾਂ ਦੀ ਹਕੂਮਤ ਦੇ ਖਾਤਮੇ ਨਾਲ ਆਪ ਦੀ ਨੌਕਰੀ ਨਾ ਰਹੀ ਵੇਹਲੇ ਸਨ। ਇਸ ਵਾਸਤੇ ਐਸੇ ਨਗਰ ਵਿਚ ਰਿਹਾਇਸ਼ ਕਰਨ ਦੀ ਲੋੜ ਸੀ, ਜਿਸ ਨਗਰ ਵਿਚ ਕਾਰੋਬਾਰ ਹੋ ਸਕੇ। ਆਪਣੀ ਭੈਣ ਦੇ ਆਖਣ ਤੇ ਭਾਈ ਫੇਰੂ ਮਲ ਜੀ ਖਹਿਰਿਆਂ ਦੀ ਖਡੂਰ ਆ ਵਸੇ। ਇਥੇ ਹੱਟੀ ਪਾ ਲਈ

ਤੇ ਮਾੜਾ ਮੋਟਾ ਸ਼ਾਹੂਕਾਰਾ ਕਰਨਾ ਆਰੰਭ ਕਰ ਦਿਤਾ, ਇਥੇ ਆ ਕੇ ਭਾਈ ਫੇਰੂ ਮਲ ਜੀ ਦਾ ਦਿਹਾਂਤ ਹੋ ਗਿਆ।

ਬਾਪ ਦੇ ਚਲਾਣੇ ਪਿਛੋਂ ਭਾਈ ਲਹਿਣਾ ਜੀ ਘਰ ਦੇ ਸਰਪਰਸਤ ਬਣੇ। ਚੰਗੇ ਸਿਆਣੇ ਕਾਰੋਬਾਰੀ ਨਿਕਲੇ। ਹਰ ਇਕ ਨਾਲ ਸਾਫ ਵਿਹਾਰ ਕਰਨ ਦੇ ਕਾਰਨ ਸਾਰਿਆਂ ਨਾਲ ਮਿਤ੍ਰਤਾ ਹੋ ਗਈ ਵਿਹਾਰ ਚੰਗਾ ਚਮਕ ਪਿਆ। ਸਮੇਂ ਅਨੁਸਾਰ ਆਪ ਦੇ ਘਰ ਬਾਲ ਖੇਡਣ ਲਗੇ। ਚੌਦਾਂ ਸਾਲ ਦੇ ਅੰਦਰ ਚਾਰ ਬੱਚਿਆਂ ਦੇ ਬਾਪ ਬਣ ਗਏ। ਇਹਨਾਂ ਦੇ ਜਨਮ ਦਿਹਾੜੇ ਦਾ ਵੇਰਵਾ ਇਸ ਤਰ੍ਹਾਂ ਹੈ—

੯ ਭਾਦਰੋਂ ੧੫੮੧ ਬਿ: ਨੂੰ ਦਾਸੂ ਜੀ ਨੇ ਜਨਮ ਲਿਆ। ੨ ਪੋਹ ਸੰਮਤ ੧੫੮੯ ਨੂੰ ਬੀਬੀ ਅਮਰੋ ਜੀ ਪ੍ਰਗਟੇ। ੨੯ ਜੇਠ ਸੰਮਤ ੧੫੯੧ ਬਿ: ਨੂੰ ਬੀਬੀ ਅਨੋਖੀ ਜੀ ਦਾ ਜਨਮ ਹੋਇਆ ਤੇ ੧ ਵੈਸਾਖ ੧੫੯੪ ਬਿ: ਸਾਹਿਬਜ਼ਾਦਾ ਦਾਤੂ ਜੀ ਨੇ ਅਵਤਾਰ ਧਾਰਿਆ। ਇਹਨਾਂ ਚੌਹਾਂ ਬਾਲਾਂ ਨੂੰ ਗੋਦ ਖਿਡਾ ਕੇ ਮਾਤਾ ਖੀਵੀ ਜੀ ਨਿਹਾਲ ਹੋ ਗਏ। ਚੰਗੇ ਭਾਗਾਂ ਵਾਲੀ ਮਾਤਾ ਬਣ ਗਈ।

## ੧੨੨. ਦੇਵੀ ਦਾ ਭਗਤ ਭਾਈ ਲਹਿਣਾ ਜੀ

ਪੰਦਰਵੀਂ ਤੇ ਸੋਲਵ੍ਹੀਂ ਸਦੀ ਦੇ ਲੋਕ ਬਹੁਤੇ ਆਸਤਕ ਸਨ। ਜਿੰਨੀ ਕਿਸੇ ਦੀ ਸੂਝ ਸੀ ਉਤਨੀ ਹੀ ਉਸ ਦੀ ਇਸ਼ਟ ਪੂਜਾ ਸੀ। ਭਾਰਤ ਦੇ ਲੋਕ ਮੂਰਤੀ ਪੂਜਕ ਬਹੁਤੇ ਸਨ। ਦੇਵੀ ਦੇਵਤੇ, ਮੜ੍ਹੀ ਮਸਾਨ, ਸੰਤ ਸਾਧੂ ਤੇ ਮੱਠਾਂ ਦੀ ਪੂਜਾ ਹੁੰਦੀ ਸੀ। ਸਮੇਂ ਦੇ ਪ੍ਰਭਾਵ ਕਾਰਨ ਭਾਈ ਫੇਰੂ ਮਲ ਜੀ ਵੈਸ਼ਨੋ ਦੇਵੀ ਦੇ ਪਕੇ ਭਗਤ ਸਨ। ਪਰਵਾਰ ਦੇ ਸੁਖਾ ਤੇ ਆਤਮਾ ਦੀ ਕਲਿਆਣ ਬਦਲੇ ਦੇਵੀ ਪੂਜਾ ਕਰਨ ਵਿਚ ਕੋਈ ਢਿਲ ਨਹੀਂ ਸਨ ਕਰਦੇ। ਸਭ ਕੰਮ ਛੱਡ ਕੇ ਵੀ ਸਾਲ ਦੇ ਸਾਲ ਸੰਗ ਲੈ ਕੇ ਦੇਵੀ ਦੇ ਦਰਸ਼ਨਾਂ ਵਾਸਤੇ ਜਾਇਆ ਕਰਦੇ ਸਨ। ਸਿਰ ਤੇ ਲਾਲ ਪਗ ਬੰਨ ਕੇ ਹੱਥ ਵਿਚ ਤ੍ਰਿਸ਼ੂਲ ਤੇ ਝੰਡਾ ਫੜ ਕੇ ਗਲ ਵਿਚ ਖਪਣੀ ਪਾਉਂਦੇ ਝੂਮ ਝੂਮ ਕੇ ਦੇਵੀ ਦੀਆਂ ਭੇਟਾਂ ਗਾਇਆਂ ਕਰਦੇ ਸਨ। ਇਸ ਇਸ਼ਟ ਦੇ ਉਪਾਸ਼ਨਾ ਵਿਚ ਆਪ ਦੀ ਮੌਤ ਹੋ ਗਈ।

ਭਾਈ ਫੇਰੂ ਮਲ ਨੇ ਆਪਣਾ ਅੰਤਮ ਸਮਾਂ ਜਾਣ ਕੇ ਆਪਣੇ ਪੁੱਤਰ ਲਹਿਣਾ ਜੀ ਨੂੰ ਕੋਲ ਸਦ ਕੇ ਆਖਿਆ—'ਬੇਟਾ ! ਵੈਸ਼ਨੋ ਦੇਵੀ ਦੀ ਯਾਤਰਾ ਕਰਨ ਵਾਸਤੇ ਜ਼ਰੂਰ ਜਾਇਆ ਕਰੀਂ। ਸੰਗ ਨਾਲ ਖੜੀਂ ਤੇ ਭੇਟਾਂ ਗਾਇਆ ਕਰੀਂ।

ਇਹ ਆਖ ਕੇ ਆਪ ਹੱਥੀ ਦੇਵੀ ਪੱਗ, ਖਪਣੀ ਤ੍ਰਸੂਲ ਝੰਡਾ ਤੇ ਹੋਰ ਸਮਾਨ ਭਾਈ ਲਹਿਣਾ ਜੀ ਦੇ ਹਵਾਲੇ ਕਰ ਦਿਤਾ। ਭਾਈ ਲਹਿਣਾ ਜੀ ਦੇਵੀ ਸੰਗ ਦੇ ਮੁਖੀ ਬਣ ਗਏ। ਇਨ੍ਹਾਂ ਨੂੰ ਦੇਵੀ ਦਾ ਪ੍ਰੇਮ ਬਹੁਤਾ ਜਾਗਿਆ। ਰਸੀਲੇ ਗਲੇ ਨਾਲ ਦੇਵੀ ਦੀ ਉਸਤਤ ਦੀਆਂ ਭੇਟਾਂ ਨੂੰ ਜਦੋਂ ਗਾਉਂਦੇ ਤਾਂ ਲੋਕ ਹੈਰਾਨ ਹੋ ਜਾਂਦੇ। ਕਈ ਵਾਰ ਨੇਤਰਾਂ ਵਿਚੋਂ ਜਲ ਵਗਣ ਲਗ ਪੈਂਦਾ। ਜਦੋਂ ਆਪ ਯਾਤਰਾਂ ਨੂੰ ਤੁਰਦੇ ਤਾਂ ਸੰਗ ਦੀ ਗਿਣਤੀ ਬਹੁਤ ਵਧ ਜਾਂਦੀ। ਆਪ ਦੀ ਸ਼ਰਧਾ ਤੇ ਪ੍ਰੇਮ ਦੇ ਕਾਰਨ ਆਪ ਨਾਲ ਜਾਣ ਵਾਸਤੇ ਬਹੁਤੇ ਲੋਕ ਤਿਆਰ ਹੁੰਦੇ। ਇਸ ਤਰ੍ਹਾਂ ਦੇਵੀ ਦੇ ਦਰਸ਼ਨ ਕਰਦਿਆਂ ਹੋਇਆਂ ਕਈ ਸਾਲ ਬੀਤ ਗਏ !

## ੧੨੩. ਭਾਈ ਜੋਧਾ ਜੀ

ਖਡੂਰ ਵਿਚ ਇਕ ਭਾਈ ਜੋਧਾ ਜੀ ਸੀ, ਉਹ ਗੁਰੂ ਨਾਨਕ ਦੇਵ ਜੀ ਦਾ ਸਿਖ ਸੀ ਉਸ ਨੇ ਕਈ ਵਾਰ ਕਰਤਾਰਪੁਰ ਜਾ ਕੇ ਗੁਰੂ ਜੀ ਦੇ ਦਰਸ਼ਨ ਕੀਤੇ ਸਨ। ਉਹ ਸਭ ਕੁਝ ਲੁਟਾਕੇ, ਛੱਡ ਕੇ ਗੁਰੂ ਜੀ ਦੇ ਲੜ ਲਗਾ ਸੀ। ਗੁਰੂ ਜੀ ਦੀ ਸਿਖਿਆ ਅਨੁਸਾਰ ਰੋਜ਼ ਸਵੇਰੇ ਉਠਕੇ ਗੁਰਬਾਣੀ ਦਾ ਪਾਠ ਕਰਦਾ ਤੇ ਸਤਿਨਾਮ ! ਸਤਿ ਕਰਤਾਰ ! ਦਾ ਸਿਮਰਨ ਕਰਿਆ ਕਰਦਾ ਸੀ। ਇਕ ਪਹਿਰ ਰਹਿੰਦੀ ਰਾਤ ਉਠਦਾ ਤੇ ਖੂਹੀ ਉਤੇ ਇਸ਼ਨਾਨ ਕਰਦਾ ਇਕ ਦਿਨ ਓਹ ਇਸ਼ਨਾਨ ਕਰਦਾ ਹੋਇਆ ਗੁਰੂ ਨਾਨਕ ਜੀ ਦਾ ਸ਼ਬਦ ਪੜ੍ਹ ਰਿਹਾ ਸੀ—

*ਭਿੰਨੀ ਰੈਨੜੀਏ ਚਮਕਨ ਤਾਰੇ॥*
*ਜਾਗਹਿ ਸੰਤ ਜਨਾ ਮੇਰੇ ਰਾਮ ਪਿਆਰੇ॥*

ਇਹ ਸ਼ਬਦ ਪੂਰੇ ਦਾ ਪੂਰਾ ਭਾਈ ਲਹਿਣਾ ਜੀ ਨੇ ਸੁਣਿਆ। ਉਹ ਵੀ ਖੂਹੀ ਉਤੇ ਇਸ਼ਨਾਨ ਕਰਨ ਵਾਸਤੇ ਆਏ ਹੋਏ ਸਨ। ਜਦੋਂ ਸ਼ਬਦ ਦਾ ਭੋਗ ਪਿਆ ਤਾਂ ਭਾਈ ਲਹਿਣਾ ਜੀ ਨੇ ਭਾਈ ਜੋਧਾ ਜੀ ਨੂੰ ਪੁਛਿਆ—'ਗੁਰਮੁਖਾ ! ਇਹ ਬਾਣੀ ਕਿਸ ਦੀ ਪੜ੍ਹਦਾ ਹੈਂ ?'

ਭਾਈ ਜੋਧਾ ਜੀ—ਇਹ ਬਾਣੀ ਜਗਤ ਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਹੈ।

ਭਾਈ ਲਹਿਣਾ ਜੀ—ਉਹ ਕਿਥੇ ਰਹਿੰਦੇ ਹਨ ?

ਭਾਈ ਜੋਧਾ ਜੀ—ਕਰਤਾਰਪੁਰ ਨਾਮ ਦਾ ਨਗਰ ਉਨ੍ਹਾਂ ਆਪ ਦਰਿਆ ਰਾਵੀ

ਦੇ ਕਿਨਾਰੇ ਵਸਾਇਆ ਹੈ। ਗੁਰੂ ਨੌਂ ਨਿਧਾਂ ਤੇ ਬਾਰਾਂ ਸਿਧਾਂ ਦੇ ਮਾਲਕ ਹਨ।

ਭਾਈ ਲਹਿਣਾ ਜੀ—ਕੀ ਮੈਂ ਦਰਸ਼ਨ ਕਰ ਸਕਦਾ ਹਾਂ ?

ਭਾਈ ਜੋਧਾ ਜੀ—ਜ਼ਰੂਰ ਦਰਸ਼ਨ ਕਰ ਸਕਦੇ ਹੋ। ਹਜ਼ਾਰਾਂ ਪਾਪੀ ਲੋਕ ਗੁਰੂ ਜੀ ਦੇ ਦਰਸ਼ਨ ਕਰਕੇ ਨਿਹਾਲ ਹੁੰਦੇ ਹਨ। ਉਹ ਪਾਪਾਂ ਦਾ ਨਾਸ਼ ਕਰਨ ਵਾਲੇ ਮੇਹਰਾਂ ਦੇ ਦਾਤੇ ਹਨ। ਮੈਂ ਤਾਂ ਜਦੋਂ ਦਾ ਉਹਨਾਂ ਦੀ ਚਰਨੀਂ ਢੱਠਾ ਹਾਂ, ਤਦੋਂ ਤੋਂ ਸਾਰੀ ਭਟਕਣਾ ਮਿਟ ਗਈ ਹੈ। ਹਿਰਦਾ ਸ਼ਾਂਤ ਹੋ ਗਿਆ ਹੈ।

ਭਾਈ ਲਹਿਣਾ ਜੀ—ਇਸ ਵਾਰ ਦੇਵੀ ਦੀ ਯਾਤਰਾ ਕਰਨ ਗਿਆ ਕਰਤਾਪੁਰ ਤੋਂ ਜ਼ਰੂਰ ਹੋ ਕੇ ਆਵਾਂਗਾਂ। ਮਹਾਂਪੁਰਸ਼ਾਂ ਦੇ ਦਰਸ਼ਨ ਕਰਨੇ ਚੰਗੇ ਹਨ।

ਭਾਈ ਲਹਿਣਾ ਜੀ ਖੂਹੀ ਤੋਂ ਇਸ਼ਨਾਨ ਕਰਕੇ ਘਰ ਆ ਪੁਜੇ। ਜੋ ਦੇਵੀ ਦੀ ਉਸਤਤ ਦਾ ਸਲੋਕ ਪੜ੍ਹਿਆ ਕਰਦੇ ਸਨ, ਉਹ ਤਾਂ ਭੁਲ ਗਏ ਤੇ ਗੁਰੂ ਜੀ ਦੀ ਬਾਣੀ ਦੀਆਂ ਇਹ ਦੋ ਤੁਕਾਂ ਯਾਦ ਰਹਿ ਗਈਆਂ, ਜੋ ਭਾਈ ਜੋਧਾ ਜੀ ਦੀ ਜ਼ਬਾਨੀ ਸੁਣੀਆਂ ਸਨ—

*ਜਿਤੁ ਸੇਵਿਐ ਸੁਖੁ ਪਾਈਐ ਸੋ ਸਾਹਿਬੁ ਸਦਾ ਸਮ੍ਾਲੀਐ ॥*
*ਜਿਤੁ ਕੀਤਾ ਪਾਈਐ ਆਪਣਾ ਸਾ ਘਾਲ ਬੁਰੀ ਕਿਉ ਘਾਲੀਐ ॥*

ਇਹਨਾਂ ਦੋਹਾਂ ਤੁਕਾਂ ਤੇ ਮਨ ਵਿਚ ਵਿਚਾਰ ਕਰਨ ਲਗਾ—ਜਿਸ ਦੀ ਸੇਵਾ ਕੀਤਿਆਂ ਸੁਖ ਮਿਲਦਾ ਹੈ, ਸੋ ਸਾਹਿਬ ਸਦਾ ਸਿਮਰਨਾ ਚਾਹੀਦਾ ਹੈ, 'ਕਿਹੜਾ ਸਾਹਿਬ ?' ਇਹ ਮਨ ਵਿਚ ਸ਼ੰਕਾ ਫੁਰੀ। ਠੀਕ ਹੈ, ਜਿਸ ਕਰਮ ਦਾ ਫਲ ਬੁਰਾ ਆਪ ਨੂੰ ਭੁਗਤਣਾ ਪੈਣਾ ਹੈ, ਉਹ ਕਰਮ ਕਿਉਂ ਕਰਨਾ ਚਾਹੀਏ ? ਐਸੀ ਸਿਖਿਆ ਦੇਣ ਵਾਲਾ ਗੁਰੂ ! ਐਸੇ ਗੁਰੂ ਜੀ ਦੇ ਜ਼ਰੂਰ ਦਰਸ਼ਨ ਕਰਨ ਦੀ ਇੱਛਾ ਇਕ ਤੀਬਰ ਤਾਂਘ ਬਣ ਗਈ।

## ੧੨੪. ਭਾਈ ਲਹਿਣਾ ਜੀ ਦਾ ਕਰਤਾਰਪੁਰ ਪੁਜਣਾ

ਸੰਮਤ ੧੫੮੯ ਬਿ: ਦਾ ਅੱਸੂ ਮਹੀਨਾ ਸੀ, ਭਾਈ ਲਹਿਣਾ ਜੀ ਆਪਣੇ ਨੇਮ ਅਨੁਸਾਰ ਦੇਵੀ ਦੇ ਦਰਸ਼ਨ ਕਰਨ ਵਾਸਤੇ ਘਰੋਂ ਤੁਰੇ। ਸਵਾ ਸੌ ਨਰ ਨਾਰੀ ਦਾ ਆਪ ਦੇ ਸਾਥ ਸੰਗ ਸੀ। ਸਾਰੇ ਹੀ ਦੇਵੀ ਅਨਿਨ ਭਗਤ ਸਨ। ਭਾਈ ਲਹਿਣਾ ਜੀ ਦੇ ਸਿਰ ਤੇ ਲਾਲ ਪਗ, ਗਲ ਵਿਚ ਲਾਲ ਖਪਣੀ, ਪੈਰਾਂ ਤੋਂ

ਨੰਗੇ, ਗਲ ਵਿਚ ਰੁਦਰਾਛ ਦੇ ਮਣਕਿਆਂ ਦੀ ਮਾਲਾ, ਹੱਥ ਵਿਚ ਤਰਸ਼ੂਲ ਝੁਕ ਝੁਕ, ਘੁੰਮ ਘੁੰਮ, ਲੇਟ ਲੇਟ, ਸਿਰ ਮਾਰ ਦੇਵੀ ਦੀ ਉਸਤਤੀ ਦੀਆਂ ਭੇਟਾਂ ਗਾਉਂਦੇ ਹੋਏ ਵੈਸ਼ਨੋ ਦੇਵੀ ਦੇ ਮੰਦਰ ਨੂੰ ਜਾ ਰਹੇ ਸਨ।

ਦਰਿਆ ਰਾਵੀ ਨੂੰ ਡਲੇ ਕੇ ਪੱਤਨ ਤੋਂ ਪਾਰ ਕਰਦੇ ਸਨ, ਜਦੋਂ ਪੱਤਨ ਤੇ ਸੰਗ ਪਹੁੰਚਿਆ ਤਾਂ ਅਗੇ ਇਕ ਸੰਗ ਗੁਰੂ ਨਾਨਕ ਦੇਵ ਜੀ ਦੇ ਦਰਸ਼ਨ ਕਰਨ ਵਾਸਤੇ ਜਾ ਰਿਹਾ ਸੀ, ਉਸ ਸੰਗ ਵਿਚ ਕਈ ਗੁਰਮੁਖ ਪਿਆਰੇ ਐਸੇ ਸਨ, ਜੋ ਗੁਰੂ ਨਾਨਕ ਦੀ ਮਹਿਮਾ ਕਰਦੇ ਸਨ। ਉਸ ਮਹਿਮਾ ਨੂੰ ਸੁਣ ਕੇ ਗੁਰ ਦਰਸ਼ਨ ਕਰਨ ਦਾ ਵਲਵਲਾ ਭਾਈ ਲਹਿਣਾ ਜੀ ਦੇ ਹਿਰਦੇ ਵਿਚ ਉਤਪੰਨ ਹੋਇਆ। ਉਹਨਾਂ ਨੇ ਆਪਣੇ ਸਾਰੇ ਸੰਗ ਨੂੰ ਪਰੇਰਨਾ ਕੀਤੀ ਕਿ 'ਚਲੋ ਰਾਹ ਵਿਚ ਕਰਤਾਰਪੁਰ ਤੋਂ ਵੀ ਹੋ ਚਲੀਏ। ਓਥੇ ਮਹਾਂ ਪੁਰਸ਼ ਗੁਰੂ ਨਾਨਕ ਦੇਵ ਜੀ ਰਹਿੰਦੇ ਹਨ, ਉਹਨਾਂ ਦੇ ਦਰਸ਼ਨ ਕਰੀ ਜਾਈਏ।' ਭਾਈ ਲਹਿਣਾ ਜੀ ਦਾ ਇਹ ਬਚਨ ਸਾਰਿਆਂ ਮੰਨ ਲਿਆ ਤੇ ਦੂਸਰੇ ਸੰਗ ਦੇ ਨਾਲ ਉਹ ਵੀ ਕਰਤਾਰਪੁਰ ਨੂੰ ਤੁਰ ਪਏ।

ਹਰ ਯਾਤਰਾ ਵੇਲੇ ਭਾਈ ਲਹਿਣਾ ਜੀ ਸੰਗ ਸਾਥ ਆਪਣਾ ਘੋੜਾ ਲੈ ਜਾਇਆ ਕਰਦੇ ਸਨ। ਓਹ ਇਸ ਵਾਸਤੇ ਕਿ ਜਦੋਂ ਕਦੀ ਤੁਰੇ ਜਾਂਦੇ ਥਕ ਜਾਂਦੇ ਤਾਂ ਉਸ ਘੋੜੇ ਉਪਰ ਚੜ੍ਹ ਕੇ ਪੰਧ ਕਰ ਲੈਂਦੇ। ਅਕਾਲ ਪੁਰਖ ਦੀ ਮਹਿਮਾ ਅਲੱਖ ਹੈ। ਕਰਤਾਰਪੁਰ ਦੇ ਨੇੜੇ ਪੁਜ ਕੇ ਭਾਈ ਲਹਿਣਾ ਜੀ ਸਬੰਧੀ ਸੰਗ ਨਾਲੋਂ ਵਿਛੜ ਗਏ। ਸੰਗ ਅਗੇ ੨ ਚਲਿਆ ਗਿਆ ਤੇ ਉਹ ਇਕਲੇ ਪਿਛੇ ਰਹਿ ਗਏ। ਘੋੜੇ ਉਤੇ ਚੜੇ ਹੋਏ ਸਨ ਸੰਗ ਦੇ ਪਿਛੇ ੨ ਤੁਰ ਆਏ।

ਉਧਰੋਂ ਗੁਰੂ ਨਾਨਕ ਦੇਵ ਜੀ ਜੰਗਲ ਬੈਠਕੇ ਆ ਰਹੇ ਸਨ, ਰਾਹ ਵਿਚ ਦੋਹਾਂ ਦਾ ਮੇਲ ਹੋ ਗਿਆ ਪਰ ਦੋਹਾਂ ਨੂੰ ਇਕ ਦੂਸਰੇ ਦੀ ਪਛਾਣ ਨਹੀਂ ਸੀ। ਭਾਈ ਲਹਿਣਾ ਜੀ ਨੇ ਬਜ਼ੁਰਗ ਸੰਤ ਮਹਾਤਮਾ ਸਮਝਕੇ ਸਤਿਕਾਰ ਕੀਤਾ ਤੇ ਪੁਛਿਆ—ਮਹਾਤਮਾ ਜੀ ! ਇਹ ਦਸੋ ਜੋ ਗੁਰੂ ਨਾਨਕ ਜੀ ਇਸ ਕਰਤਾਰ ਪੁਰ ਆਪਣੇ ਡੇਰੇ ਵਿਚ ਰਹਿੰਦੇ ਹਨ, ਉਹ ਇਥੇ ਹੀ ਹਨ ?

'ਹਾਂ ਪੁਰਸ਼ਾ ! ਡੇਰੇ ਹੀ ਹਨ, ਆ ਮੇਰੇ ਨਾਲ ਮੈਂ ਵੀ ਉਥੇ ਹੀ ਜਾ ਰਿਹਾ ਹਾਂ।' ਗੁਰੂ ਜੀ ਨੇ ਅਗੋਂ ਉਤਰ ਦਿਤਾ।

'ਮੈਂ ਉਹਨਾਂ ਦੀ ਸੋਭਾ ਬਹੁਤ ਸੁਣੀ। ਦੇਵੀ ਦੇ ਦਰਸ਼ਨ ਕਰਨ ਜਾ ਰਿਹਾ

ਹਾਂ, ਚਿਤ ਆਈ ਹੈ ਗੁਰੂ ਜੀ ਦੇ ਦਰਸ਼ਨ ਵੀ ਕਰ ਚਲੀਏ।'

'ਕਿਸ ਪਰਗਣੇ ਵਿਚੋਂ ਆ ਰਿਹਾ ਹੈ ?'

'ਜੀ ਜਲਾਲਾਬਾਦ ਦੇ ਪ੍ਰਗਣੇ ਵਿਚ ਖਡੂਰ ਪਿੰਡ ਹੈ ਉਥੇ ਰਹਿੰਦਾ ਹਾਂ, ਪਹਿਲਾਂ ਮਤੇ ਦੀ ਸਰਾਇ ਸਾਂ।'

'ਦੇਵੀ ਦੇ ਦਰਸ਼ਨ ਕਰਨ ਹਰ ਸਾਲ ਜਾਂਦਾ ਹੈਂ ?'

'ਹਾਂ ਜੀ ! ਹਰ ਸਾਲ।'

'ਕੀ ਨਾਮ ਹੈ ?'

'ਜੀ ਲਹਿਣਾ

'ਨਾਮ ਤਾਂ ਸੋਹਣਾ ਹੈ ! ਗੁਰੂ ਨਾਨਕ ਜੀ ਨੇ ਇਕ ਨਿਰਾਲੀ ਮੁਸਕ੍ਰਾਹਟ ਨਾਲ ਆਖਿਆ।

ਗੁਰੂ ਜੀ ਪੈਦਲ ਤੁਰੇ ਜਾਂਦੇ ਸਨ ਤੇ ਲਹਿਣਾ ਜੀ ਘੋੜੇ ਉਤੇ ਚੜ੍ਹੇ ਹੋਏ ਸੀ ਗੱਲਾਂ ਕਰਦੇ ੨ ਧਰਮਸ਼ਾਲਾ ਲਾਗੇ ਆ ਪੁਜੇ। ਲਹਿਣਾ ਜੀ ਨੂੰ ਧਰਮਸ਼ਾਲਾ ਵਲ ਭੇਜਕੇ ਆਪ ਘਰ ਵਲ ਚਲੇ ਗਏ।

## ੧੨੫. ਭਾਈ ਲਹਿਣਾ ਜੀ ਦਾ ਗੁਰੂ ਨਾਨਕ ਜੀ ਨਾਲ ਮੇਲ

ਭਾਈ ਲਹਿਣਾ ਜੀ ਨੂੰ ਗੁਰੂ ਨਾਨਕ ਦੇਵ ਜੀ ਦੇ ਦਰਸ਼ਨ ਰਾਹ ਵਿਚ ਹੀ ਹੋ ਗਏ ਪਰ ਪੜਦਾ ਅੱਖਾਂ ਅਗੋਂ ਨਾ ਹਟਿਆ । ਕੋਈ ਵਿਚੋਲਾ ਕੋਲ ਨਹੀਂ ਸੀ ਜੋ ਦਸਦਾ ਕਿ ਭਾਈ ਲਹਿਣਿਆਂ ਇਹੋ ਹੀ ਸੁਖਾਂ ਦੇ ਸਾਗਰ ਗੁਰੂ ਨਾਨਕ ਜੀ ਹਨ। ਇਹਨਾਂ ਦੀ ਚਰਨੀਂ ਡਿਗ ਪਓ। ਚੋਜੀ ਪ੍ਰੀਤਮ ਨੇ ਵੀ ਨਾ ਆਖਿਆ ਕਿ ਮੈਂ ਹੀ (ਗੁਰੂ) ਨਾਨਕ ਹਾਂ।

ਧਰਮਸ਼ਾਲਾ ਦੇ ਖੁਲੇ ਹਾਤੇ ਦੀ ਇਕ ਨੁਕਰੇ ਘੋੜਾ ਬੰਨ੍ਹ ਕੇ ਭਾਈ ਲਹਿਣਾ ਜੀ ਸਤਿਸੰਗ ਅਸਥਾਨ ਤੇ ਆ ਪਹੁੰਚੇ। ਅਗੇ ਸੰਗਤ ਬੈਠੀ ਸੀ ਪਰ ਗੁਰੂ ਨਾਨਕ ਜੀ ਦੇ ਬੈਠਣ ਵਾਲਾ ਆਸਣ ਖਾਲੀ ਸੀ। ਲਹਿਣਾ ਸੰਗਤ ਵਿਚ ਬੈਠ ਗਿਆ।

ਭਾਈ ਲਹਿਣਾ ਜੀ ਨੂੰ ਬੈਠਿਆਂ ਅਜੇ ਬਹੁਤਾ ਚਿਰ ਨਹੀਂ ਸੀ ਹੋਯਾ ਕਿ ਗੁਰੂ ਜੀ ਬਸਤ੍ਰ ਬਦਲਕੇ ਆਸਣ ਉਤੇ ਆ ਬੈਠੇ। ਭਾਈ ਲਹਿਣਾ ਜੀ ਇਹ ਜਾਣ ਗਏ ਕਿ ਓਹੋ ਪੁਰਸ਼ ਹਨ, ਜੋ ਉਨ੍ਹਾਂ ਦੇ ਨਾਲ ਤੁਰੇ ਆਏ ਸਨ ਤਾਂ ਉਹ ਬਹੁਤ

ਹੈਰਾਨ ਤੇ ਸ਼ਰਮਿੰਦੇ ਹੋਏ। ਉਹ ਮਨ ਹੀ ਮਨ ਮਹਿਸੂਸ ਕਰਨ ਲੱਗੇ—'ਕਿੰਨੀ ਭੁਲ ਹੋਈ, ਗੁਰੂ ਜੀ ਪੈਦਲ ਤੇ ਮੈਂ ਘੋੜੇ ਤੇ ਚੜ੍ਹਿਆ ਆਇਆ। ਮਹਾਂ ਪੁਰਸ਼ਾਂ ਦੀ ਨਿਰਾਦਰੀ ਹੋਈ, ਪਾਪ ਹੋਇਆ। ਛੇਤੀ ਨਾਲ ਉਠੇ ਤੇ ਅਗੇ ਹੋ ਕੇ ਗੁਰੂ ਜੀ ਦੇ ਚਰਨਾਂ ਉਪਰ ਮੱਥਾ ਟੇਕਿਆ, ਮੱਥਾ ਟੇਕਦੇ ਸਾਰੇ ਮਨ ਦੇ ਭਰਮ ਦੂਰ ਹੋ ਗਏ, ਅਗਿਆਨਤਾ ਦੇ ਦਰਵਾਜ਼ੇ ਟੁਟ ਗਏ, ਗਿਆਨ ਹੋ ਗਿਆ, ਗੁਰੂ ਜੀ ਦੇ ਅਲਾਹੀ ਨੂਰ ਵਾਲੇ ਚਿਹਰੇ ਵਲ ਦੇਖਕੇ ਐਨੇ ਖਿਚੇ ਗਏ ਕਿ ਆਪਣੇ ਆਪ ਦੀ ਹੋਸ਼ ਨਾ ਰਹੀ। ਉਹ ਸਭ ਕੁਝ ਭੁਲ ਗਏ। ਭਾਈ ਲਹਿਣਿਆਂ ਕਹੋ—'ਸਤਿ ਕਰਤਾਰ ! ਗੁਰੂ ਨਾਨਕ ਦੇਵ ਜੀ ਨੇ ਆਖਿਆ।

'ਸਤਿ ਕਰਤਾਰ !' ਭਾਈ ਲਹਿਣਾ ਜੀ ਦੀ ਜ਼ਬਾਨੋਂ ਨਿਕਲਿਆ। ਜ਼ਬਾਨ ਪਵਿਤਰ ਹੋ ਗਈ, ਜਨਮ ਜਨਮ ਦੀ ਮੈਲ ਉਤਰ ਗਈ। 'ਮੈਨੂੰ ਬਖਸ਼ ਲਵੋ, ਮੈਥੋਂ ਭੁਲ ਹੋ ਗਈ। ਮੈਂ ਆਪ ਦੇ ਨਾਲ ਘੋੜੇ ਉਤੇ ਚੜ੍ਹਿਆ ਆਇਆ।'

ਇਸ ਜਗਤ ਵਿਚ ਇਹ ਛੋਟੀਆਂ ਗੱਲਾਂ ਹਨ। ਤੇਰੇ ਅਰ ਮੇਰੇ ਵਿਚ ਕੋਈ ਫਰਕ ਨਹੀਂ। ਪੁਰਸ਼ਾ ! ਜੋ ਤੇਰੇ ਅੰਦਰ ਹੈ ਸੋ ਮੇਰੇ ਅੰਦਰ, ਤੂੰ ਲਹਿਣਾ ਹੈਂ ਕੁਝ ਲੈ ਕੇ ਰਹੇਂਗਾ। ਗੁਰੂ ਜੀ ਦਾ ਬਚਨ ਸੀ। ਗੁਰੂ ਦੀ ਜਿੰਨੀ ਵਡਿਆਈ ਸੁਣੀ ਸੀ ਉਸ ਤੋਂ ਬਹੁਤੀ ਮਹਿਮਾ ਦੇਖੀ, ਬੁਲਾਂ ਤੋਂ ਨਿਕਲ ਗਿਆ—'ਮੈਂ ਸੋਭਾ ਸੁਣਕੇ ਆਇਆ, ਉਚਾ ਦਰ ਬਾਬੇ ਨਾਨਕ ਦਾ। ਦਰਸ਼ਨ ਕੀਤੇ, ਦਰਸ਼ਨ ਕਰਦਾ ਕਰਦਾ ਨਿਹਾਲ ਹੋ ਗਿਆ। ਸੁਧ ਬੁਧ ਹੀ ਭੁਲ ਗਿਆ !

ਰਾਤ ਪਈ ਧਰਮਸ਼ਾਲਾ ਵਿਚ ਸੁਤੇ। ਸੁਤੇ ਪਿਆਂ ਭਾਈ ਲਹਿਣਾ ਜੀ ਨੂੰ ਇਕ ਸੁਪਨਾ ਆਇਆ, ਸੁਪਨੇ ਵਿਚ ਕੀ ਦੇਖਦੇ ਹਨ ਕਿ ਵੈਸ਼ਨੋ ਦੇਵੀ ਝਾੜੂ ਫੜ ਕੇ ਆਈ। ਗੁਰੂ ਜੀ ਦੇ ਸਤਿਸੰਗ ਵਾਲੇ ਅਸਥਾਨ ਦੀ ਉਸ ਦੇਵੀ ਨੇ ਸਫਾਈ ਕੀਤੀ। ਪਰੇਮ ਨਾਲ ਸੇਵਾ ਕਰਕੇ ਅਲੋਪ ਹੋ ਗਈ। ਦੇਵੀ ਅਲੋਪ ਹੋਣ ਤੇ ਭਾਈ ਲਹਿਣਾ ਜੀ ਦੀਆਂ ਅੱਖਾਂ ਖੁਲ੍ਹ ਗਈਆਂ। ਉਹ ਉਠ ਕੇ ਬੈਠ ਗਿਆ। ਹੈਂ ! ਵੈਸ਼ਨੋ ਦੇਵੀ ਵੀ ਇਹਨਾਂ ਦੀ ਸੇਵਾ ਕਰਨ ਆਉਂਦੀ ਹੈ। ਪ੍ਰਮਾਤਮਾ ਦਾ ਪ੍ਰਤੱਖ ਸਰੂਪ ਹਨ। ਹੱਛਾ ! ਮੈਂ ਵੀ ਇਥੋਂ ਅਗੇ ਨਹੀਂ ਜਾਂਵਾਗਾ।

ਇਹ ਆਖ ਕੇ ਉਸ ਨੇ ਦੇਵੀ ਦੇ ਲਾਲ ਬਸਤਰ ਉਦਾਲਿਓਂ ਉਤਾਰ ਦਿਤੇ। ਗ੍ਰਹਿਸਤੀ ਚਿੱਟੇ ਬਸਤਰ ਪਹਿਨ ਲਏ। ਤਰਸ਼ੂਲ ਹੱਥੋਂ ਸੁਟ ਦਿਤਾ।

ਸਵੇਰ ਹੋਈ ਸਾਥੀ ਸੰਗ ਵਾਲਿਆਂ ਨੇ ਕਿਹਾ—ਭਾਈ ਲਹਿਣਾ ਜੀ ! ਚਲੋ

ਅਗੇ ਚਲੀਏ, ਮੇਲੇ ਦਾ ਦਿਹਾੜਾ ਨੇੜੇ ਆ ਪੁਜਾ।

ਤੁਸੀਂ ਜਾਓ ! ਮੈਂ ਤਾਂ ਇਥੋਂ ਅਗੇ ਨਹੀਂ ਜਾ ਸਕਦਾ। ਭਗਤੀ ਦਾ ਸੱਚਾ ਮਾਰਗ ਮੈਨੂੰ ਦਿਸ ਪਿਆ। ਇਹੋ ਹੀ ਅੱਜ ਤੋਂ ਸਾਡੇ ਸਤਿਗੁਰੂ ਤੇ ਮੈਂ ਇਹਨਾਂ ਦਾ ਚੇਲਾ, ਪੱਥਰ ਦੀ ਪੂਜਾ ਕਰਦਿਆਂ ਜੋ ਪਿਛਲੀ ਉਮਰ ਗਵਾਈ ਹੈ ਉਸ ਦਾ ਪਛਤਾਵਾ ਲਗ ਗਿਆ ਹੈ। ਮੈਂ ਤਾਂ ਇਥੇ ਬੈਠਕੇ ਗਾਵਾਂਗਾ—

*'ਭਾਈ ਰੇ ਸੰਤ ਜਨਾ ਕੀ ਰੇਣੁ ॥ ਸੰਤ ਸਭਾ ਗੁਰੁ ਪਾਈਐ ਮੁਕਤਿ ਪਦਾਰਥੁ ਧੇਣੁ ॥'*

ਸਾਥੀਆਂ ਨੇ ਬਹੁਤ ਸਮਝਾਇਆ ਪਰ ਭਾਈ ਲਹਿਣਾ ਜੀ ਨੇ ਇਕ ਨਾ ਸੁਣੀ। ਉਹ ਕਰਤਾਰਪੁਰ ਤੋਂ ਅਗੇ ਨਾ ਗਏ। ਉਹਨਾਂ ਦੇ ਸਾਥੀ ਵੈਸ਼ਨੋ ਦੇਵੀ ਵਲ ਤੁਰ ਗਏ। ਭਾਈ ਲਹਿਣਾ ਜੀ ਸਤ ਕੁ ਦਿਨ ਕਰਤਾਰਪੁਰ ਰਹਿ ਕੇ ਵਾਪਸ ਆਪਣੇ ਪਿੰਡ ਖਡੂਰ ਆ ਪੁੱਜੇ। ਸਰੀਰ ਘਰ ਮੁੜ ਆਇਆ ਪਰ ਮਨ ਗੁਰੂ ਜੀ ਦੇ ਚਰਨਾਂ ਵਿਚ ਕਰਤਾਰਪੁਰ ਹੀ ਰਿਹਾ। ਹੱਟੀ ਪੱਟੀ ਦਾ ਧਿਆਨ ਉਪਟ ਗਿਆ। ਘਰ ਦੇ ਧੰਦੇ ਨਹੀਂ ਸੁਝੇ। ਇਸਤ੍ਰੀ ਤੇ ਬਚਿਆਂ ਦੇ ਮੋਹ ਨੇ ਨਹੀਂ ਸਤਇਆ। ਬਸ ਅੱਖਾਂ ਤੇ ਦਿਲ ਵਿਚ ਸੀ 'ਪਿਆਰਾ ਗੁਰੂ ਨਾਨਕ ! ਮਾਲਕ, ਪ੍ਰਮਾਤਮਾ।'

## ੧੨੬. ਭਾਈ ਲਹਿਣਾ ਜੀ ਮੁੜ ਕਰਤਾਰਪੁਰ

ਭਾਈ ਲਹਿਣਾ ਜੀ ਦੇਖ ਆਏ ਸਨ ਕਿ ਗੁਰੂ ਨਾਨਕ ਦੇਵ ਜੀ ਮਹਾਰਾਜ ਦੇ ਡੇਰੇ ਸੈਂਕੜਿਆਂ ਦੀ ਗਿਣਤੀ ਵਿਚ ਸਿੱਖ ਆਉਂਦੇ ਤੇ ਨਾਮ ਦਾਨ ਹਾਸਲ ਕਰਦੇ ਹਨ। ਦੋਵੇਂ ਵੇਲੇ ਗੁਰੂ ਜੀ ਦਾ ਲੰਗਰ ਚਲਦਾ ਹੈ। ਭਾਈ ਜੀ ਦਾ ਚਿਤ ਨਾ ਲਗਾ। ਮਾਲਕ ਵਲ ਤੁਰ ਪਏ। ਖਾਲੀ ਹੱਥ ਜਾਣਾ ਚੰਗਾ ਨਾ ਸਮਝਿਆ। ਗੁਰੂ ਦੇ ਲੰਗਰ ਵਾਸਤੇ ਲੂਣ ਦੀ ਪੰਡ ਬੰਨ੍ਹ ਲਈ ਤੇ ਸਿਰ ਤੇ ਚੁਕੀ ਕਰਤਾਰਪੁਰ ਪੁਜੇ ਮਾਤਾ ਸੁਲੱਖਣੀ ਜੀ ਦੇ ਕੋਲ ਲੂਣ ਸੁਟ ਕੇ ਪੁਛਿਆ ਗੁਰੂ ਜੀ ਕਿਥੇ ਹਨ ? ਤਾਂ ਪਤਾ ਲਗਾ ਕਿ ਬਾਹਰ ਖੇਤਾਂ ਵਿਚ ਹਨ। ਝੋਨੇ ਦੇ ਖੇਤ ਵਿਚੋਂ ਡੀਲਾ ਪੁਟ ਰਹੇ ਹਨ। ਓਹੋ ਡੀਲਾ ਡੰਗਰਾਂ ਦੇ ਚਾਰੇ ਦੇ ਕੰਮ ਆ ਜਾਂਦਾ ਹੈ। ਏਨਾਂ ਪਤਾ ਪੁਛਣ ਪਿਛੋਂ ਘਰ ਨਹੀਂ ਖਲੋਤੇ, ਪਾਣੀ ਨਹੀਂ ਪੀਤਾ ਨਸੇ ਹੀ ਖੇਤਾਂ ਵਿਚ ਪਹੁੰਚ ਕੇ ਗੁਰੂ ਜੀ ਦੇ ਚਰਨਾਂ ਉਪਰ ਮੱਥਾ ਟੇਕਿਆ।

ਝੋਨੇ ਦੇ ਖੇਤ ਵਿਚੋਂ ਜੋ ਪੱਠੇ ਪੁਟੇ ਉਹ ਇਕ ਚਾਦਰ ਵਿਚ ਬੰਨ੍ਹ ਲਏ। ਪਾਣੀ ਨੁਚੜਦੇ ਪੱਠਿਆਂ ਦੀ ਭਾਰੀ ਪੰਡ ਹੋ ਗਈ। ਗੁਰੂ ਜੀ ਨੇ ਭਾਈ ਲਹਿਣਾ ਜੀ ਵਲ ਇਸ਼ਾਰਾ ਕੀਤਾ ਕਿ ਉਹ ਪੰਡ ਨੂੰ ਚੁਕ ਕੇ ਲੈ ਚਲਣ। ਗੁਰੂ ਮਹਾਰਾਜ ਦਾ ਇਸ਼ਾਰਾ ਪਾਉਂਦੇ ਸਾਰ ਭਾਈ ਲਹਿਣਾ ਜੀ ਨੇ ਪੰਡ ਸਿਰ ਤੇ ਚੁਕ ਲਈ।

ਭਾਈ ਲਹਿਣਾ ਜੀ ਦੇ ਉਦਾਲੇ ਚਿੱਟੇ ਤੇ ਨਵੇਂ ਕੱਪੜੇ ਸਨ। ਜਦ ਪਾਣੀ ਨੁਚੜਦੀ ਪੱਠਿਆਂ ਦੀ ਪੰਡ ਚੁਕੀ ਤਾਂ ਉਹ ਲੀੜੇ ਖਰਾਬ ਹੋ ਗਏ। ਭਾਈ ਲਹਿਣਾ ਜੀ ਨੇ ਇਸ ਗੱਲ ਦਾ ਕੋਈ ਖਿਆਲ ਨਹੀਂ ਕੀਤਾ ਪਰ ਜਦੋਂ ਪੰਡ ਲਿਆ ਕੇ ਘਰ ਸੁਟੀ ਤਾਂ ਸ੍ਰੀ ਮਾਤਾ ਸੁਲੱਖਣੀ ਜੀ ਭਾਈ ਲਹਿਣਾ ਜੀ ਦੇ ਲੀੜੇ ਖਰਾਬ ਹੋਏ ਦੇਖਕੇ ਬੋਲੇ ਇਨ੍ਹਾਂ ਨੂੰ ਪੰਡ ਕਿਉਂ ਚੁਕਾਉਣੀ ਸੀ। ਇਨ੍ਹਾਂ ਦੇ ਲੀੜੇ ਖਰਾਬ ਹੋ ਹਏ ਹਨ। ਮਿਟੀ ਦੇ ਦਾਗ ਧੋਤਿਆਂ ਵੀ ਨਹੀਂ ਲਥਣੇ। ਕੋਈ ਹੋਰ ਸੇਵਕ ਚੁਕ ਲਿਆਉਂਦਾ ਬੰਦਾ ਕੁ ਬੰਦਾ ਤਾਂ ਦੇਖ ਲਿਆ ਕਰੋ।

ਸੱਚੇ ਸਤਿਗੁਰੂ ਜੀ ਇਹ ਬਚਨ ਸੁਣ ਕੇ ਮੁਸਕਰਾ ਪਏ। ਮੁਸਕਰਾਉਂਦਿਆਂ ਹੋਇਆਂ ਉਹਨਾਂ ਬਚਨ ਕੀਤਾ—'ਭਾਰੀਆਂ ਪੰਡਾਂ ਉਨ੍ਹਾਂ ਨੂੰ ਚੁਕਾਈਆਂ ਜਾਂਦੀਆਂ ਹਨ ਜੋ ਚੁਕਣ ਯੋਗ ਹੁੰਦੇ ਹਨ। ਇਨ੍ਹਾਂ ਦੇ ਲੀੜਿਆਂ ਉਪਰ ਗਾਰਾ ਨਹੀਂ ਸਗੋਂ ਅਤਰ ਅਤੇ ਕੇਸਰ ਛਿਣਕਿਆ ਗਿਆ ਹੈ। ਸੇਵਾ ਤੋਂ ਮੇਵਾ ਮਿਲਦਾ ਹੈ। ਭਾਈ ਲਹਿਣਾ ਜੀ ਸ੍ਰੀ ਗੁਰੂ ਜੀ ਕੋਲ ਰਹਿ ਕੇ ਸੇਵਾ ਕਰਨ ਲਗੇ। ਅਠੇ ਪਹਿਰ ਸੇਵਾ ਵਿਚ ਰਹਿੰਦੇ।

## ੧੨੭. ਗੁਰੂ ਨਾਨਕ ਦੇਵ ਜੀ ਨੇ ਭਾਈ ਲਹਿਣਾ ਜੀ ਦੀ ਪ੍ਰੀਖਿਆ ਕਰਨੀ

ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਗੁਰ-ਗੱਦੀ ਵਾਸਤੇ ਆਪਣੇ ਪਿਛੋਂ ਗੁਰੂ ਬਣਨ ਲਈ ਨਿਕਟਵਰਤੀ ਸਿਖਾਂ ਔਰ ਦੋਹਾਂ ਸਾਹਿਬਜ਼ਾਦਿਆਂ ਦਾ ਇਮਤਿਹਾਨ ਲੈਣਾ ਸ਼ੁਰੂ ਕੀਤਾ। ਗੁਰੂ ਜੀ ਦੇ ਇਮਤਿਹਾਨ ਦੇ ਪਰਚੇ ਬਹੁਤ ਕਠਨ ਸਨ। ਗਿਆਨ, ਸਿਦਕ (ਭਰੋਸਾ) ਸੇਵਾ ਤੇ ਸਿਮਰਨ ਦੇ ਚਾਰ ਪਰਚੇ ਸਨ ਇਨ੍ਹਾਂ ਸਾਰਿਆਂ ਪਰਚਿਆਂ ਵਿਚੋਂ ਪਾਸ ਹੋਣ ਵਾਲੇ ਨੂੰ ਗੁਰਿਆਈ ਮਿਲਣੀ ਸੀ। ਜਿਵੇਂ ੨ ਪਰਚੇ ਪਾ ਕਰ ਗੁਰੂ ਜੀ ਨੇ ਭਾਈ ਲਹਿਣਾ ਜੀ ਦੀ ਪ੍ਰੀਖਿਆ ਕੀਤੀ ਉਹ ਸਾਰਾ ਵੇਰਵਾ ਇਸ ਤਰ੍ਹਾਂ ਹੈ—

(੧) ਕਰਤਾਰਪੁਰ ਦਾ ਇਲਾਕਾ ਪਹਾੜਾਂ ਦੇ ਪੈਰਾਂ ਵਿਚ ਹੋਣ ਕਰਕੇ ਬਾਰਸ਼ ਬਹੁਤ ਹੁੰਦੀ ਸੀ। ਇਕ ਦਿਨ ਬਹੁਤ ਬਾਰਸ਼ ਆਈ। ਧਰਮਸ਼ਾਲਾ ਦੀ ਕੰਧ ਢਠ ਗਈ। ਜਦੋਂ ਕੰਧ ਢਠ ਰਹੀ ਸੀ ਤਦੋਂ ਭਾਈ ਲਹਿਣਾ ਜੀ ਤੋਂ ਬਿਨਾਂ ਹੋਰ ਕਿਸੇ ਨੂੰ ਪਤਾ ਨਹੀਂ ਸੀ। ਗੁਰੂ ਜੀ ਸੁਤੇ ਹੋਏ ਸਨ। ਭਾਈ ਲਹਿਣਾ ਜੀ ਨੇ ਰੌਲਾ ਪਾ ਕਰ ਹੋਰ ਕਿਸੇ ਨੂੰ ਸੱਦਣ ਦੀ ਥਾਂ ਆਪ ਹੀ ਛਤੀਰ ਥਲੇ ਸਿਰ ਦੇ ਦਿਤਾ ਤੇ ਛਤ ਦਾ ਪੱਖਾ ਡਿਗਣ ਨਾ ਦਿਤਾ। ਉਹ ਸੱਚਾ ਪ੍ਰੇਮੀ ਬਣ ਚੁਕਾ ਸੀ। ਸੱਚੇ ਪ੍ਰੇਮੀਆਂ ਦੀ ਪਰਮੇਸ਼ਰ ਆਪ ਸਹਾਇਤਾ ਕਰਦਾ ਹੈ। ਉਨ੍ਹਾਂ ਨੂੰ ਭਾਰ ਨਾ ਲਗਾ। ਸਾਰੀ ਰਾਤ ਖਲੋਤੇ ਰਹੇ ਗੁਰੂ ਜੀ ਨੇ ਦੇਖਿਆ ਤਾਂ ਨਿਹਾਲ ਕੀਤਾ !

(੨) ਉਸੇ ਸਾਲ ਦੀ ਬਾਰਸ਼ ਨਾਲ ਇਕ ਹੋਰ ਕੰਧ ਮੀਂਹ ਨਾਲ ਖੁਰ ਕੇ ਰਾਤ ਨੂੰ ਢਹਿ ਢੇਰੀ ਹੋ ਗਈ। ਉਸ ਵੇਲੇ ਰਾਤ ਅਜੇ ਅਧੀ ਸੀ। ਮੀਂਹ ਵਰ੍ਹ ਰਿਹਾ ਸੀ। ਗੁਰੂ ਜੀ ਨੇ ਸਿਖਾਂ ਤੇ ਪੁੱਤਰਾਂ ਦਾ ਸਿਦਕ ਤੇ ਭਰੋਸਾ ਪਰਖਣ ਵਾਸਤੇ ਹੁਕਮ ਕੀਤਾ, ਇਸ ਕੰਧ ਨੂੰ ਏਸੇ ਵੇਲੇ ਉਸਾਰਿਆ ਜਾਵੇ। ਸਭ ਨੇ ਇਹੋ ਉਤਰ ਦਿਤਾ ਜੀ ਮੀਂਹ ਵਰ੍ਹ ਰਿਹਾ ਹੈ। ਰਾਤ ਸਮੇਂ ਕੰਧ ਨਹੀਂ ਉਸਰ ਸਕਦੀ ਸਵੇਰੇ ਉਸਾਰਾਂਗੇ।

ਪੁੱਤਰਾਂ ਦਾ ਉਤਰ ਸੀ-ਪਿਤਾ ਜੀ ! ਰਾਜ ਮਜ਼ਦੂਰ ਜਾਂ ਸੇਵਕ ਲਗ ਕੇ ਕੰਧ ਕਢ ਦੇਣਗੇ, ਅਸੀਂ ਰਾਤ ਕਿਵੇਂ ਕੰਧ ਬਣਾ ਸਕਦੇ ਹਾਂ। ਪਰ ਭਾਈ ਲਹਿਣਾ ਜੀ ਨੇ ਲਕ ਬੰਨ੍ਹ ਲਿਆ। ਟੋਕਰੀ ਅਰ ਕਹੀ ਲੈ ਕੇ ਗਾਰੇ ਦੀ ਕੰਧ ਬਨਾਉਣੀ ਸ਼ੁਰੂ ਕਰ ਦਿਤੀ। ਰਾਤੋ ਰਾਤ ਚੋਖੀ ਕੰਧ ਬਣਾ ਲਈ।

ਗੁਰੂ ਜੀ ਨੇ ਕਿਹਾ—'ਪੁਰਸ਼ਾ ਇਹ ਕੰਧ ਵਿੰਗੀ ਹੈ, ਚੰਗੀ ਨਹੀਂ, ਢਾਹ ਕੇ ਹੋਰ ਬਣਾ।'

'ਸਤਿ ਬਚਨ ਆਖ ਕੇ ਲਹਿਣਾ ਜੀ ਨੇ ਕੰਧ ਢਾਹ ਸੁਟੀ ਤੇ ਨਵੇਂ ਸਿਰੇ ਕੱਢੀ, ਭਾਈ ਲਹਿਣਾ ਜੀ ਨੇ ਉਸ ਕੰਧ ਦਾ ਟੋਟਾ ਤਿੰਨ ਵਾਰ ਢਾਹਿਆ ਤੇ ਤਿੰਨ ਵਾਰ ਉਸਾਰਿਆ, ਨਾ ਅੱਕ ਕੇ ਛਿਥੇ ਪਏ ਤੇ ਨਾ ਥੱਕੇ। ਜੇ ਕੋਈ ਪੁਛਦਾ ਤਾਂ ਆਖਦੇ—ਸੇਵਕ ਨੇ ਸੇਵਾ ਕਰਨੀ ਹੈ, ਕੰਧ ਉਸਰੇ ਜਾਂ ਨਾ ਉਸਰੇ।

(੩) ਚੋਜੀ ਪ੍ਰੀਤਮ ਗੁਰੂ ਨਾਨਕ ਦੇਵ ਜੀ ਇਕ ਰਾਤ ਜਾਗਦੇ ਹੋਏ ਅਵਾਜ਼ ਦੇ ਕਰ ਆਖਣ ਲਗੇ—'ਪੁੱਤਰ ਸ੍ਰੀ ਚੰਦ ! ਦਿਨ ਚੜ੍ਹਿਆ ਹੈ ਬਾਹਰ ਧੁਪ ਲਗੀ ਹੋਈ ਹੈ, ਮੇਰੇ ਲੀੜੇ ਤਾਂ ਦਰਿਆਂ ਤੋਂ ਸਾਫ ਕਰ ਲਿਆਓ। ਸ੍ਰੀ ਚੰਦ ਨੇ ਬੜੇ

ਕ੍ਰੋਧ ਨਾਲ ਉਤਰ ਦਿਤਾ—ਬੁਢੇਪਾ ਔਣ ਪਰ ਮਤ ਟਿਕਾਣੇ ਨਹੀਂ ਰਹੀ ਅਜੇ ਅੱਧੀ ਰਾਤ ਹੈ ਆਖਦੇ ਜੇ ਦਿਨ ਚੜ੍ਹ ਗਿਆ ਹੈ। ਸੱਚਾ ਬਣਨ ਵਾਸਤੇ ਸ੍ਰੀ ਚੰਦ ਨੇ ਬਾਬਾ ਬੁਢਾ ਜੀ ਵਰਗੇ ਮੁਖੀ ਸਿਖਾਂ ਨੂੰ ਜਗਾ ਕਰ ਗੁਰੂ ਜੀ ਕੋਲ ਲੈ ਜਾਂਦਾ।

ਸਾਰਿਆਂ ਨੇ ਕਿਹਾ—ਗੁਰੂ ਜੀ ! ਅਜੇ ਅੱਧੀ ਰਾਤ ਹੈ ਦਿਨ ਚੜੇਗਾ ਤਾਂ ਬਸਤਰ ਧੁਪ ਜਾਣਗੇ। ਗੁਰੂ ਜੀ ਮਹਾਰਾਜ ਨੇ ਫਿਰ ਵੀ ਇਹੋ ਆਖਿਆ—'ਦਿਨ ਚੜ੍ਹਿਆ ਹੋਇਆ ਹੈ, ਲੀੜੇ ਹੁਣੇ ਧੁਪਣੇ ਚਾਹੀਦੇ ਹਨ। ਇਹ ਸੁਣ ਕੇ ਭਾਈ ਲਹਿਣਾ ਜੀ ਅਗੇ ਵਧੇ ਉਨ੍ਹਾਂ ਕਿਹਾ—ਹੇ ਮਾਲਕ ਜੀ ! ਜੋ ਆਪ ਆਕਧੇ ਜੇ ਸੋ ਸਤਯ ਹੈ, ਲਿਆਓ ਬਸਤਰ ਮੈਂ ਧੋ ਲਿਆਵਾ।

ਭਾਈ ਲਹਿਣਾ ਵੀ ਸੁਦਾਈ ਹੋ ਗਿਆ ਹੈ ਜੋ ਆਖਦੇ ਹਨ ਸੋ ਇਹ ਸੱਤ ਕਰਕੇ ਮੰਨ ਲੈਂਦਾ ਹੈ। ਸਰੀਰ ਤੇ ਕਸ਼ਟ ਉਠਾਈ ਜਾਂਦਾ ਹੈ। ਇਹ ਆਖ ਕੇ ਸ੍ਰੀ ਚੰਦ ਜੀ ਜਾ ਸੁਤੇ ਪਰ ਭਾਈ ਲਹਿਣਾ ਜੀ ਗੁਰੂ ਜੀ ਦੇ ਬਸਤਰ ਚੁਕ ਕੇ ਦਰਿਆ ਵਲ ਚਲੇ ਗਏ। ਪਾਰਬ੍ਰਹਮ ਦਾ ਹੁਕਮ ਸੀ, ਮੰਨਣ ਵਾਲਾ ਸਚਾ ਪ੍ਰੇਮੀ ਸਿਦਕੀ ਸਿਖ ਭਾਈ ਲਹਿਣਾ ਸੀ। ਆਖਦੇ ਹਨ ਭਾਈ ਲਹਿਣਾ ਜੀ ਨੂੰ ਸਚਮੁਚ ਦਿਨ ਚੜ੍ਹਿਆ ਹੋਇਆ ਪ੍ਰਤੀਤ ਹੋਇਆ। ਸਾਬਨ ਨਾਲ ਬਸਤਰ ਧੋ ਕੇ ਅਰ ਸੁਕਣੇ ਪਾ ਦਿਤੇ। ਐਸੀ ਹਵਾ ਆਈ ਕਿ ਇਕ ਦਮ ਬਸਤਰ ਸੁਕ ਗਏ, ਭਾਈ ਲਹਿਣਾ ਜੀ ਨੇ ਬਸਤਰ ਜੋੜੇ। ਜੋੜ ਠੱਪ ਕੇ ਗੁਰੂ ਜੀ ਅਗੇ ਲਿਆ ਰਖੇ—'ਧੰਨ ਹੈਂ ਭਾਈ ਲਹਿਣਾ ਜੀ ਤੂੰ ਧੰਨ ਹੈਂ !' ਗੁਰੂ ਮਹਾਰਾਜ ਜੀ ਦਾ ਬਚਨ ਸੀ।

(੪) ਗੁਰੂ ਜੀ ਜਦੋਂ ਅਰਬ ਦੇਸ਼ਾਂ ਨੂੰ ਗਏ ਸਨ, ਤਦੋਂ ਇਕ ਅਮੀਰ ਨੇ ਸੁਲੇਮਾਨੀ ਪੱਥਰ ਦਾ ਕਟੋਰਾ ਗੁਰੂ ਮਹਾਰਾਜ ਜੀ ਦੀ ਭੇਟਾ ਕੀਤਾ ਸੀ, ਜਦੋਂ ਗੁਰੂ ਜੀ ਕੇਸੀ ਇਸ਼ਨਾਨ ਕਰਦੇ ਤਾਂ ਉਸ ਕਟੋਰੇ ਵਿਚ ਦਹੀਂ ਪਾ ਕੇ ਖੂਹ ਉਪਰ ਇਸ਼ਨਾਨ ਕਰਨ ਜਾਇਆ ਕਰਦੇ ਸਨ। ਗੁਰੂ ਜੀ ਇਸ਼ਨਾਨ ਕਰਨ ਗਏ। ਸਬਬ ਨਾਲ ਦੋਨੋਂ ਪੁੱਤਰ ਤੇ ਸਿਖ ਉਸ ਖੂਹ ਪਰ ਖਲੋਤੇ ਸਨ। ਇਸ਼ਨਾਨ ਕਰਨ ਪਿਛੋਂ ਜਾਣ ਬੁਝ ਕੇ ਗੁਰੂ ਜੀ ਨੇ ਉਹ ਕਟੋਰਾ ਇਕ ਚਿੱਕੜ ਵਾਲੇ ਡੂੰਘੇ ਚੁਬਚੇ ਵਿਚ ਸੁਟ ਦਿਤਾ। ਸੁਟ ਕੇ ਪੁੱਤਰਾਂ ਨੂੰ ਕਿਹਾ—'ਕਟੋਰਾ ਕਢੋ।'

ਪੁੱਤਰ ਹੱਸ ਕੇ ਪਾਸੇ ਹੋ ਗਏ—'ਚਿਕੜ ਵਿਚੋਂ ਕਟੋਰਾ ਅਸੀਂ ਕਢੀਏ ਪਤਾ ਨਹੀਂ ਪਿਤਾ ਜੀ ਨੂੰ ਦਿਨੋਂ ਦਿਨ ਕੀ ਹੋ ਗਿਆ ਹੈ, ਅਨ-ਹੋਣੀਆਂ ਗੱਲਾਂ ਕਰਦੇ

ਹਨ।' ਕਿਸੇ ਹੋਰ ਸਿਖ ਨੇ ਵੀ ਚੁਬਚੇ ਵਿਚੋਂ ਕੋਟਰਾ ਕਢਣ ਦਾ ਯਤਨ ਨਾ ਕੀਤਾ ਜਦੋਂ ਦਾਤੇ ਨੇ ਭਾਈ ਲਹਿਣਾ ਜੀ ਵਲ ਇਸ਼ਾਰਾ ਕੀਤਾ ਤਾਂ ਭਾਈ ਲਹਿਣਾ ਜੀ ਨੇ ਸਣੇ ਕਪੜਿਆਂ ਚੁਬਚੇ ਵਿਚ ਛਾਲ ਮਾਰ ਦਿਤੀ, ਕਟੋਰਾ ਬਾਹਰ ਕਢਿਆ, ਉਸ ਨੂੰ ਧੋ ਕੇ ਸਾਫ ਕੀਤਾ ਅਰ ਗੁਰੂ ਮਹਾਰਾਜ ਨੂੰ ਫੜਾ ਆਪ ਆਪਣੇ ਲੀੜੇ ਧੋਣ ਤੇ ਇਸ਼ਨਾਨ ਕਰਨ ਵਾਸਤੇ ਦਰਿਆ ਤੇ ਚਲੇ ਗਏ।

(੫) ਭਾਈ ਲਹਿਣਾ ਜੀ ਦੀ ਪ੍ਰੀਖਿਆ ਦੀਆਂ ਅਨੇਕ ਸਾਖੀਆਂ ਹਨ, ਕਿਉਂਕਿ ਗੁਰੂ ਜੀ ਆਪ ਨੂੰ ਤਿੰਨ ਚਾਰ ਸਾਲ ਪ੍ਰਖਦੇ ਰਹੇ ਸਨ, ਪਰ ਸਭ ਤੋਂ ਵਡੀ ਘਟਨਾ ਇਹ ਹੈ ਜਿਸ ਨੂੰ ਲਿਖਣਾ ਜ਼ਰੂਰੀ ਹੈ, ਕਈ ਦਿਨ ਬਾਰਸ਼ ਹੁੰਦੀ ਰਹੀ। ਧਰਮਸ਼ਾਲਾ ਵਿਚ ਸੰਤ ਬਹੁਤ ਸੀ ਪਰ ਅੰਨ ਦਾਣਾ ਮੁਕ ਗਿਆ ਗੁਰੂ ਜੀ ਨੇ ਸ਼ਾਇਦ ਆਪ ਖੇਲ ਵਰਤਾਇਆ, ਸੰਗਤ ਨੂੰ ਭੁਖ ਅਨੁਭਵ ਹੋਈ। ਬਾਰਸ਼ ਖਲੋਤੀ ਤਾਂ ਸਾਰਿਆਂ ਨੇ ਕਿਹਾ—'ਗੁਰੂ ਜੀ ਲੰਗਰ ਵਾਸਤੇ ਰਸਦ ਦੀ ਲੋੜ ਹੈ।' ਗੁਰੂ ਜੀ ਇਹ ਗੱਲ ਅਨਸੁਣੀ ਕਰ ਕੇ ਧਰਮਸ਼ਾਲਾ ਤੋਂ ਬਾਹਰ ਚਲੇ ਗਏ। ਇਕ ਕਿਕਰ ਕੋਲ ਖਲੋ ਕੇ ਆਖਣ ਲਗੇ, ਕੋਈ ਇਸ ਉਪਰ ਚੜ੍ਹੇ ਤੇ ਮਠਿਆਈ ਝਾੜੇ। ਸਾਰੇ ਹੈਰਾਨ ਹੋਏ ਕਿ ਕੰਡਿਆਂ ਤੇ ਤੁਕਲਿਆਂ ਤੋਂ ਬਿਨਾਂ ਕਿੱਕਰ ਉਤੇ ਕਥ ਨਹੀਂ ਮਿਠਆਈ ਕਿਥੋਂ ਝੜੇਗੀ। ਪਰ ਜਦੋਂ ਗੁਰੂ ਜੀ ਨੇ ਨੇਤ੍ਰ ਭਰਕੇ ਭਾਈ ਲਹਿਣਾ ਜੀ ਵਲ ਦੇਖਿਆ ਤਾਂ ਉਹ ਝਟ ਪਟ ਕਿਕਰ ਉਤੇ ਚੜ੍ਹ ਗਏ ਤੇ ਹਲੂਣੇ ਮਾਰੇ ਤਾਂ ਸਚ ਮੁਚ ਕਿਕਰ ਉਤੇ ਕਈ ਪ੍ਰਕਾਰ ਦੀਆਂ ਮਠਿਆਈਆਂ ਝੜੀਆਂ ਜੋ ਸੰਗਤ ਨੂੰ ਛਕਾਈਆਂ ਗਈਆਂ।

(੬) ਇਕ ਦਿਨ ਗੁਰੂ ਜੀ ਨਿਰਾਲਾ ਹੀ ਸਾਂਗ ਵਰਤਾ ਬੈਠੇ। ਸਵੇਰੇ ਤਾਰਿਆਂ ਦੀ ਛਾਵੇਂ ਇਕਲੇ ਘਰੋਂ ਨਿਕਲੇ ਜਦੋਂ ਬਾਰਾਂ ਕੁ ਵਜੇ ਤਾਂ ਪੰਜ ਸੱਤ ਕੁਤੀਆਂ ਤੇ ਕੁਤੇ ਰਸੀਆਂ ਪਾ ਕੇ ਫੜੇ ਹੋਏ ਸਨ। ਕਛਹਿਰੇ ਪਹਿਨੇ ਉਦਾਲੇ ਬਸਤਰ ਮੈਲੇ ਤੇ ਲੀਰੋ ਲੀਰ ਸਨ। ਚਿਹਰੇ ਉਤੇ ਕ੍ਰੋਧ ਦੇ ਨਿਸ਼ਾਨ ਸਨ ਤੇ ਸ਼ਰਾਬੀਆਂ ਦੀ ਤਰ੍ਹਾਂ ਅੱਖਾਂ ਵਿਚ ਲਾਲ ਸੀ, ਹੱਥ ਵਿਚ ਲੰਮਾ ਤੇ ਮੋਟਾ ਸੋਟਾ ਸੀ ਧਰਮਸ਼ਾਲਾ ਦੇ ਲਾਗੇ ਅਏ ਤੇ ਜੋ ਵੀ ਸਿਖ ਲਾਗੇ ਗਿਆ ਉਸ ਨੂੰ ਸੋਟੇ ਮਾਰਨ ਲਗ ਪਏ।

ਇਹ ਦੇਖਕੇ ਗੁਰੂ ਜੀ ਦੇ ਸਾਹਿਬਜ਼ਾਦਿਆਂ ਤੇ ਅਗਿਆਨੀ ਸਿਖਾਂ ਨੇ ਇਹ ਅਨੁਭਵ ਕੀਤਾ ਕਿ ਗੁਰੂ ਜੀ ਪਾਗਲ ਹੋ ਗਏ ਹਨ। ਗੁਰੂ ਜੀ ਦੇ ਚੋਜ ਦਾ ਕੋਈ ਭੇਤ ਨਹੀਂ ਸੀ। ਅੱਧਾ ਕੁ ਘੰਟਾ ਧਰਮਸ਼ਾਲਾ ਦੇ ਬੂਹੇ ਅਗੇ ਖਲੋਣ ਪਿਛੋਂ

ਗੁਰੂ ਮਹਾਰਾਜ ਜੀ ਕੁਤਿਆਂ ਨੂੰ ਖਿਚਦੇ ਹੋਏ ਬਾਹਰ ਨੂੰ ਤੁਰ ਪਏ। ਸਿੱਖ ਮਗਰ ਨੱਸੇ ਜੋ ਨੇੜੇ ਜਾਂਦੇ ਉਨ੍ਹਾਂ ਨੂੰ ਗੁਰੂ ਜੀ ਸੋਟੇ ਮਾਰਦੇ। ਗੁਰੂ ਜੀ ਦੇ ਸਪੁੱਤਰ ਤੇ ਕਚੇ ਪਿਲੇ ਸਿਖ ਸਭ ਪਿਛੇ ਰਹਿ ਗਏ। ਸ਼ਿਰਫ ਪੰਜ ਸਿਖ ਨਿਤਰੇ ਉਹ ਗੁਰੂ ਜੀ ਤੇ ਪੂਰਨ ਭਰੋਸਾ ਰਖਦੇ ਸਨ ਉਨ੍ਹਾਂ ਦਾ ਵਿਸ਼ਵਾਸ ਸੀ ਕਿ ਗੁਰੂ ਜੀ ਸਿਖਾਂ ਦਾ ਸਿਦਕ ਪ੍ਰਖਣ ਵਾਸਤੇ ਚੋਜ ਕਰ ਰਹੇ ਹਨ ਉਨ੍ਹਾਂ ਸਿਖਾਂ ਵਿਚ ਬਾਬਾ ਬੁਢਾ ਜੀ ਅਤੇ ਭਾਈ ਲਹਿਣਾ ਜੀ ਮੁਖੀ ਸਨ। ਸਭ ਤੋਂ ਮੋਹਰੇ ਭਾਈ ਲਹਿਣਾ ਜੀ ਸਨ। ਗੁਰੂ ਜੀ ਨੇ ਭਾਈ ਲਹਿਣਾ ਜੀ ਨੂੰ ਸੋਟਿਆਂ ਨਾਲ ਕੁਟਿਆ ਪਰ ਭਾਈ ਲਹਿਣਾ ਜੀ ਨੇ ਪਿਛਾ ਨਾ ਛਡਿਆ। ਆਖਰ ਗੁਰੂ ਜੀ ਖਲੋ ਗਏ। ਕੁਤੇ ਛੱਡ ਦਿਤੇ ਅਰ ਭਾਈ ਲਹਿਣਾ ਜੀ ਨੂੰ ਘੁਟ ਕੇ ਛਾਤੀ ਨਾਲ ਲਾ ਕੇ ਹਿ—'ਭਾਈ ਲਹਿਣਾ ਜੀ ! ਤੂੰ ਲੈਣਾ ਤੇ ਅਸਾਂ ਦੇਣਾ। ਅੱਜ ਤੋਂ ਤੂੰ ਅਸਾਡੇ ਅੰਗ ਨਾਲ ਲਗ ਕੇ 'ਅੰਗਦ ਹੋਇਆ। ਮੈਂ ਬਹੁਤ ਪ੍ਰਸੰਨ ਹਾਂ। ਮੈਂ ਪਰਖ ਲਿਆ। ਆਗਯਾ ਪਾਲਣ ਕਰਨ ਵਿਚ ਸਿਰਫ ਤੂੰ ਹੀ ਪਾਸ ਹੋਇਆ ਹੈਂ। ਸਿਖੀ ਵਾਲੋਂ ਤਿੱਖੀ ਹੈ। ਕੋਈ ਹੀ ਇਸ ਨੂੰ ਸਮਝ ਸਕਦਾ ਹੈ।

ਇਸ ਤਰ੍ਹਾਂ ਦੀ ਕਠਨ ਪ੍ਰੀਖਿਆ ਕਰਨ ਦੇ ਪਿਛੋਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਗੁਰ ਗੱਦੀ ਭਾਈ ਲਹਿਣਾ ਜੀ ਨੂੰ ਬਖਸ਼ੀ ਅਰ ਨਾਮ ਬਦਲ ਕੇ 'ਗੁਰੂ ਅੰਗਦ ਜੀ' ਰੱਖ ਦਿਤਾ। ਨਿਰਾ ਨਾਮ ਹੀ ਨਾ ਬਦਲਿਆ ਸਗੋਂ ਜੀਵਨ ਵੀ ਬਦਲ ਦਿਤਾ ਤੇ ਸਿਖੀ ਦੇ ਬੇੜੇ ਦੇ ਪ੍ਰਧਾਨ ਮਲਾਹ ਬਣਾ ਦਿਤੇ ਜੋ ਪਾਪੀਆਂ ਅਗਿਆਨੀਆਂ ਤੇ ਭੁਲੜਾਂ ਨੂੰ ਕੁਰਾਹੇ ਤੁਰਨ ਤੋਂ ਰੋਕ ਕੇ ਸਤਿ ਮਾਰਗ ਦੇ ਰਸਤੇ ਤੋਰਨ ਲਗੇ। ਗੁਰਿਆਈ ਦੇ ਤਿਲਕ ਦਾ ਹਾਲ ਪਿਛੇ ਲਿਖ ਆਏ ਹਾਂ।

## ੧੨੯. ਗੁਰੂ ਅੰਗਦ ਦੇਵ ਦਾ ਕਰਤਾਰਪੁਰ ਛਡਣਾ

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਭਾਈ ਲਹਿਣਾ ਜੀ ਨੂੰ ਜਦੋਂ ਸ਼ੁਧ ਕੁੰਦਨ ਸਮਝਕੇ ਗੁਰ-ਗੱਦੀ ਬਖਸ਼ੀ ਤਾਂ ਗੁਰੂ ਜੀ ਦੇ ਦੋਨੋਂ ਸਾਹਿਬਜ਼ਾਦੇ ਤੇ ਗੁਰੂ ਜੀ ਦੇ ਮਹਿਲ ਮਾਤਾ ਸੁਲੱਖਣੀ ਜੀ ਗੁਸੇ ਹੋ ਗਏ। ਵਡੇ ਸਪੁੱਤਰ ਸ੍ਰੀ ਚੰਦ ਜੀ ਨੇ ਤਾਂ ਬਹੁਤ ਵਿਰੋਧਤਾ ਕੀਤੀ। ਚੋਖਾ ਰੌਲਾ ਪਾ ਕੇ ਆਪਣੇ ਪਿਤਾ ਜੀ ਨੂੰ ਮੰਦੇ ਬੋਲ ਬੋਲ ਕੇ ਉਸ ਨੇ ਅਮੀਰ ਬਸਤਰਾਂ ਦਾ ਤਿਆਗ ਕਰ ਦਿਤਾ ਤੇ ਲੰਗੋਟ ਬੰਨ ਕੇ ਸਿਰ ਵਿਚ ਭਭੂਤ ਪਾ ਲਈ ਤੇ ਸਾਧ ਹੋ ਕੇ ਧਰਮਸ਼ਾਲਾ ਦੇ ਬਾਹਰ ਇਹ ਟਾਹਲੀ

ਹੇਠਾਂ ਬੈਠ ਗਏ। ਮੁਕਾਬਲੇ ਦੀ ਗੁਰ-ਗੱਦੀ ਚਲਾਉਣ ਦੀ ਧਮਕੀ ਦਿਤੀ। ਪੁੱਤਰਾਂ ਦੀ ਬਗਾਵਤ ਤੋਂ ਗੁਰੂ ਨਾਨਕ ਦੇਵ ਜੀ ਘਬਰਾਏ ਨਹੀਂ ਪਰ ਗੁਰੂ ਅੰਗਦ ਦੇਵ ਜੀ ਨੂੰ ਇਹ ਜ਼ਰੂਰ ਆਖਿਆ—

ਹੇ ਪੁਰਸ਼ਾ ! 'ਮੈਂ ਆਪਣੀ ਕਮਾਈ, ਸ਼ਕਤੀ ਅਕਾਲ ਪੁਰਖ ਦੀ ਬਖਸ਼ੀਸ਼ ਸਭ ਤੈਨੂੰ ਬਖਸ਼ੀ ਹੈ। ਆਪਣੇ ਪਿੰਡ ਖਡੂਰ ਜਾ ਕੇ ਰਹੋ। ਇਥੇ ਆਉਣ ਦੀ ਲੋੜ ਨਹੀਂ, ਮੈਂ ਆਪ ਆ ਕੇ ਮਿਲਾਂਗਾ। ਸਿਖੀ ਵਿਦਿਆ ਤੇ ਕਰਤਾਰ ਦੇ ਸਿਮਰਨ ਦਾ ਪ੍ਰਚਾਰ ਕਰਨਾ।'

ਆਪਣੇ ਗੁਰੂ ਤੇ ਜੀਵਨ ਦਾਤਾ ਦੇ ਹੁਕਮ ਨੂੰ ਮੰਨਣਾ ਸ੍ਰੀ ਗੁਰੂ ਅੰਗਦ ਦੇਵ ਜੀ ਦੇ ਜੀਵਨ ਦਾ ਮੁਖ ਧਰਮ ਸੀ। ਹੁਕਮ ਮੰਨਣ ਦੇ ਕਾਰਨ ਹੀ ਗੁਰਿਆਈ ਮਿਲੀ ਸੀ। ਗੁਰ ਚਰਨਾਂ ਕੋਲੋਂ ਦੂਰ ਹੋਣ ਨੂੰ ਚਿਤ ਨਹੀਂ ਸੀ ਕਰਦਾ, ਪਰ ਮਾਲਕ ਦਾ ਹੁਕਮ ਮੋੜ ਨਾ ਸਕੇ। ਮਨ ਚਿਤ ਵੈਰਾਗ ਲੈ ਕੇ ਉਸੇ ਵੇਲੇ ਉਠੇ, ਗੁਰ ਚਰਨਾਂ ਤੇ ਮੱਥਾ ਟੇਕ ਕੇ ਨੈਣ ਭਰੇ ਤੇ ਵੈਰਾਗੀ ਚਿਤ ਕਰਤਾਰਪੁਰ ਨੂੰ ਛੱਡ ਕੇ ਆਪਣੇ ਨਗਰ ਖਡੂਰ ਸਾਹਿਬ ਆ ਪੁਜੇ। ਆਪਣੇ ਘਰ ਨਹੀਂ ਗਏ ਨਾ ਆਪਣੇ ਪਰਵਾਰ ਨੂੰ ਪਿੰਡ ਆਉਣ ਦੀ ਖਬਰ ਹੀ ਦਿਤੀ, ਸਗੋਂ ਨਿਹਾਲੇ ਜਟ ਦੇ ਘਰ ਚਲੇ ਗਏ। ਰਾਤ ਦਾ ਸਮਾਂ ਸੀ, ਕਿਸੇ ਨਾ ਦੇਖਿਆ ਤੇ ਨਾ ਪਛਾਣਿਆ। ਨਿਹਾਲੇ ਦੀ ਧਰਮ ਪਤਨੀ ਦੇਵੀ ਭਿਰਾਈ ਬਹੁਤ ਭਗਤੀ ਸਿਮਰਨ ਵਾਲੀ ਸੀ। ਉਸ ਨੇ ਜਦੋਂ ਗੁਰੂ ਅੰਗਦ ਦੇਵ ਜੀ ਦੇ ਦਰਸ਼ਨ ਕੀਤੇ ਤਾਂ ਨਿਹਾਲ ਹੋ ਗਈ। ਉਸ ਨੇ ਅਨੰਦ ਨਾਲ ਬਾਗੋ ਬਾਗ ਹੋ ਕੇ ਪਿਆਰ ਅਤੇ ਸ਼ਰਧਾ ਨਾਲ ਭਰੇ ਦਿਲ ਨਾਲ ਚਰਨਾਂ ਉਪਰ ਮੱਥਾ ਟੇਕਿਆ।

## ੧੨੯. ਗੁਰੂ ਜੀ ਦਾ ਗੁਪਤ ਵਾਸ

ਗੁਰੂ ਜੀ ਬੀਬੀ ਭਿਰਾਈ ਨੂੰ ਕਿਹਾ—'ਹੇ ਪੁੱਤਰੀ ! ਮੈਨੂੰ ਇਕ ਇਕਾਂਤ ਕੋਠੜੀ ਦਸ, ਮੈਂ ਕੁਝ ਸਮੇਂ ਵਾਸਤੇ ਇਕਾਂਤ ਵਾਸ ਕਰਨਾ ਹੈ। ਬਾਹਰੋਂ ਜਿੰਦਰਾ ਮਾਰ ਛਡਣਾ, ਕਿਸੇ ਨੂੰ ਦੱਸਣਾ ਨਹੀਂ। ਅਠੀਂ ਪਹਿਰੀ ਪਾ ਦੁੱਧ ਤੇ ਛੋਟਾ ਜਿਹਾ ਫੁਲਕਾ ਖਾਇਆ ਕਰਾਂਗਾ। ਹੋਰ ਕਿਸੇ ਚੀਜ਼ ਦੀ ਲੋੜ ਨਹੀਂ।'

ਮਾਈ ਭਿਰਾਈ ਨੇ ਇਕ ਕੋਠੇ ਨੂੰ ਸਾਫ ਕਰਕੇ ਉਸ ਵਿਚ ਗੁਰੂ ਜੀ ਦਾ ਆਸਣ ਲਵਾ ਦਿਤਾ। ਬਾਹਰੋਂ ਜਿੰਦਰਾ ਮਾਰ ਕੇ ਕੁੰਜੀ ਆਪਣੇ ਕੋਲ ਰੱਖ ਲਈ। ਗੁਰੂ

ਜੀ ਨੇ ਬਾਹਰੋਂ ਰੋੜ ਲਿਆ ਕੇ ਹੇਠ ਵਛਾਏ ਤੇ ਉਨ੍ਹਾਂ ਉਪਰ ਆਸਣ ਕੀਤਾ। ਪਿਆਰੇ ਗੁਰੂ ਨਾਨਕ ਜੀ ਦਾ ਧਿਆਨ ਧਰ ਕੇ ਤਪਸਿਆ ਕਰਨ ਲਗੇ। ਜਦੋਂ ਰਾਤ ਪੈਂਦੀ, ਹਨ੍ਹੇਰਾ ਹੋ ਜਾਂਦਾ ਤਾਂ ਬਾਹਰ ਨਿਕਲਦੇ। ਤਾਰਿਆਂ ਦੀ ਛਾਵੇਂ ਖੁਲੇ ਅਤੇ ਇਕਾਂਤ ਵਾਯੂ ਮੰਡਲ ਵਿਚ ਕਾਦਰ ਦੀ ਕੁਦਰਤ ਨੂੰ ਦੇਖਦੇ ਹੋਏ ਕਾਦਰ (ਕਰਤਾਰ) ਦਾ ਸਿਮਰਨ ਕਰਦੇ ਰਹਿੰਦੇ। ਪਹਿਰ ਰਾਤ ਰਹਿੰਦੀ ਨਾਲ ਫਿਰ ਕੋਠੜੀ ਵਿਚ ਆ ਬੈਠਦੇ।

ਇਸ ਤਰ੍ਹਾਂ ਤਪਸਿਆ ਕਰਦਿਆਂ ਨੂੰ ਅੱਠ ਮਹੀਨੇ ਲੰਘ ਗਏ। ਗੁਰੂ ਨਾਨਕ ਦੇਵ ਜੀ ਦੇ ਵਿਛੋੜੇ ਨੂੰ ਆਪ ਨੇ ਬਹੁਤ ਅਨੁਭਵ ਕੀਤਾ। ਜਿਵੇਂ ਨੀਰ ਬਿਨਾਂ ਮੱਛੀ ਤੜਫਦੀ ਹੈ, ਤਿਵੇਂ ਗੁਰ ਦਰਸ਼ਨ ਵਾਸਤੇ ਉਨ੍ਹਾਂ ਦੀ ਆਤਮਾ ਵੈਰਾਗਵਾਨ ਹੋ ਰਹੀ ਸੀ। ਗੁਰ ਚਰਨਾਂ ਦਾ ਧਿਆਨ ਧਰ ਕੇ ਗੁਰੂ ਜੀ ਨੂੰ ਯਾਦ ਕੀਤਾ ਉਸ ਯਾਦ ਨੇ ਐਨੀ ਖਿਚ ਪਾਈ ਕਿ ਧੀਰੂ ਨਾਮ ਦੇ ਸਿਖ ਨੂੰ ਨਾਲ ਲੈ ਕੇ ਗੁਰੂ ਨਾਨਕ ਦੇਵ ਜੀ ਖਡੂਰ ਸਾਹਿਬ ਪਹੁੰਚ ਗਏ। ਅੰਤਰਯਾਮੀ ਘਟ ਘਟ ਦੇ ਜਾਣਨਹਾਰ ਜਗਤ ਗੁਰੂ ਸਿਧੇ ਮਾਈ ਭਿਰਾਈ ਦੇ ਘਰ ਜਾ ਪੁਜੇ। ਕੋਠੜੀ ਅਗੇ ਖਲੋ ਕੇ ਅਵਾਜ਼ ਦਿਤੀ—'ਪੁਰਸ਼ਾ ਬੂਹਾ ਖੋਹਲ ਮੈਂ ਆਇਆ ਹਾਂ।'

ਜਿਸ ਵੇਲੇ ਗੁਰੂ ਨਾਨਕ ਜੀ ਨੇ ਅਵਾਜ਼ ਦਿਤੀ ਸੀ, ਉਸ ਵੇਲੇ ਗੁਰੂ ਅੰਗਦ ਦੇਵ ਜੀ ਦੀ ਸਮਾਧੀ ਲਗੀ ਹੋਈ ਸੀ। ਗੁਰੂ ਨਾਨਕ ਦੇਵ ਜੀ ਦੀ ਅਵਾਜ਼ ਨਾਲ ਸਮਾਧੀ ਆਪਣੇ ਆਪ ਖੁਲ੍ਹ ਗਈ। ਮਾਈ ਨੇ ਬੂਹਾ ਖੋਹਲ ਦਿਤਾ। ਗੁਰੂ ਜੀ ਅਗੇ ਹੋਏ ਤਾਂ ਗੁਰੂ ਅੰਗਦ ਦੇਵ ਜੀ ਉਨ੍ਹਾਂ ਦੇ ਚਰਨਾਂ ਉਪਰ ਡਿਗ ਪਏ ਚਰਨਾਂ ਨੂੰ ਫੜ ਕੇ ਆਪਣੇ ਨੈਣਾਂ ਦੇ ਹੰਝੂਆਂ ਨਾਲ ਧੋ ਸੁਟਿਆ। ਪ੍ਰੇਮ ਦਾ ਹੜ੍ਹ ਆਇਆ ਠਲਿਆ ਨਾ ਗਿਆ। ਗੁਰੂ ਨਾਨਕ ਜੀ ਨੇ ਆਪਣੇ ਅੰਗ ਨੂੰ ਚੁਕ ਕੇ ਮੁੜ ਹਿੱਕ ਨਾਲ ਲਾ ਕੇ ਘੁਟਦੇ ਹੋਏ ਬੋਲੇ—ਪੁਰਸ਼ਾ ! ਤੈਨੂੰ ਕਠਨ ਤਪਸਿਆ ਕਰਨ ਦੀ ਲੋੜ ਨਹੀਂ। ਜਗਤ ਦੇ ਦੁਖੀ ਮਨੁਖਾਂ ਦੇ ਦੁਖ ਦੂਰ ਕਰਨ ਦਾ ਯਤਨ ਕਰਨਾ। ਹੁਣ ਗੁਪਤ ਵਾਸ ਕਰਕੇ ਮਨ ਨੂੰ ਬਹੁਤਾ ਵੈਰਾਗੀ ਨਹੀਂ ਕਰਨਾ ਚਾਹੀਦਾ। ਸਿਖੀ ਗਿਆਨ ਦੇ ਹਠ ਦਾ ਨਾਮ ਨਹੀਂ। ਸਿਖੀ ਅਮਲ ਹੈ, ਮੈਂ ਧਰਮ ਚਲਾਇਆ ਹੈ ਦੂਸਰਿਆਂ ਨੂੰ ਲਾਭ ਪਹੁੰਚਾਣ ਵਾਸਤੇ। ਸਤਯ ਧਰਮ ਦਾ ਪ੍ਰਚਾਰ ਕਰੋ।

ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਕਈ ਦਿਨ ਸ੍ਰੀ ਗੁਰੂ ਅੰਗਦ ਦੇਵ ਜੀ ਕੋਲ ਰਹੇ ਤੇ ਬ੍ਰਹਮ ਵਿਦਿਆ ਦੇ ਨਾਲ ਨਾਲ ਕਰਮ ਜੋਗ ਦੀ ਵੀ ਸਿਖਿਆ

ਦੇਂਦੇ ਰਹੇ। ਜਿਸ ਦਿਨ ਤੁਰਨ ਲਗਣ ਉਸੇ ਦਿਨ ਹੀ ਗੁਰੂ ਅੰਗਦ ਦੇਵ ਜੀ ਦੇ ਨੈਣਾਂ ਵਿਚ ਹੜ੍ਹ ਆ ਜਾਵੇ, ਹਿਰਦੇ ਧੀ ਧੜਕਣ ਵਧ ਜਾਵੇ। ਆਖਰ ਹੌਂਸਲਾ ਦੇ ਕੇ ਸ੍ਰੀ ਗੁਰੂ ਨਾਨਕ ਦੇਵ ਜੀ ਵਾਪਸ ਕਰਤਾਰਪੁਰ ਚਲੇ ਗਏ। ਮਾਈ ਭਿਰਾਈ ਨੇ ਸ੍ਰੀ ਗੁਰੂ ਅੰਗਦ ਦੇਵ ਜੀ ਮਿਲਾਪ ਨੂੰ ਪ੍ਰਗਟ ਨਹੀਂ ਕੀਤਾ।

ਆਪਣੇ ਪਤੀ ਭਾਈ ਨਿਹਾਲੇ ਦੀ ਜ਼ਬਾਨੀ ਮਾਈ ਭਿਰਾਈ ਨੇ ਸੁਣ ਲਿਆ ਕਿ ਗੁਰੂ ਨਾਨਕ ਦੇਵ ਜੀ ਜੋਤੀ ਜੋਤਿ ਸਮਾ ਗਏ ਹਨ ਉਸ ਨੇ ਇਹ ਵੀ ਸੁਣਿਆ ਕਿ ਸਨਦੇਹੀ ਪ੍ਲੋਕ ਗਮਨ ਕਰ ਗਏ ਹਨ। ਇਹ ਖਬਰ ਸੁਣ ਕੇ ਮਾਈ ਚੁਪ ਨਾ ਰਹਿ ਸਕੀ, ਕੋਠੇ ਦਾ ਬੂਹਾ ਖੋਲ੍ਹ ਕੇ ਉਸ ਨੇ ਗੁਰੂ ਅੰਗਦ ਦੇਵ ਜੀ ਨੂੰ ਦੱਸ ਦਿਤਾ ਕਿ ਗੁਰੂ ਨਾਨਕ ਦੇਵ ਜੀ ਅਰੂਪ ਹੋ ਗਏ ਹਨ। ਹੁਣ ਉਨ੍ਹਾਂ ਤੇ ਕਰਤਾਰ ਵਿਚ ਕੋਈ ਅੰਤਰ ਨਹੀਂ ਰਿਹਾ। ਆਪ ਨੂੰ ਦੇਹ ਰੂਪ ਵਿਚ ਨਹੀਂ ਮਿਲ ਸਕਦੇ ਤਾਂ ਗੁਰੂ ਅੰਗਦ ਦੇਵ ਜੀ ਦਾ ਮਨ ਵੈਰਾਗ ਵਿਚ ਆ ਗਿਆ। ਆਸਨ ਉਤੇ ਬੈਠਕੇ ਉਹਨਾਂ ਕਿਹਾ—

*ਜਿਸੁ ਪਿਆਰੇ ਸਿਉ ਨੇਹੁ ਤਿਸੁ ਆਗੈ ਮਰਿ ਚਲੀਐ॥*
*ਧ੍ਰਿਗੁ ਜੀਵਣੁ ਸੰਸਾਰਿ ਤਾ ਕੈ ਪਾਛੈ ਜੀਵਣਾ॥੨॥*

ਪਰ ਇਹ ਫੈਸਲਾ ਕਰਨ ਲਗਿਆਂ ਚੇਤਾ ਆ ਗਿਆ ਕਿ ਗੁਰੂ ਨਾਨਕ ਜੀ ਉਨ੍ਹਾਂ ਨੂੰ ਕੁਝ ਕਰਨ ਵਾਸਤੇ ਆਖ ਗਏ ਹਨ। ਜੋਤੀ ਜੋਤਿ ਸਮਾਉਣ ਵਾਸਤੇ ਨਹੀਂ ਸਗੋਂ ਜੀਊਣ ਵਾਸਤੇ ਪੱਕੀ ਕਰ ਗਏ ਹਨ। ਉਨ੍ਹਾਂ ਦਾ ਹੁਕਮ ਮੰਨਣਾ ਜ਼ਰੂਰੀ ਹੈ, ਮਾਲਕ ਦੇ ਹੁਕਮ ਅਗੇ ਕਿੰਤੂ ਨਹੀਂ ਹੋ ਸਕਦਾ। ਆਪ ਨੇ ਆਪਣੇ ਮਨ ਦੇ ਸਮਝਾਵਣ ਕਾਰਨ ਇਹ ਫੁਰਮਾਇਆ—

*ਸਲਾਮੁ ਜਬਾਬੁ ਦੋਵੈ ਕਰੇ ਮੁੰਢਹੁ ਘੁਥਾ ਜਾਇ॥*
*ਨਾਨਕ ਦੋਵੈ ਕੂੜੀਆ ਥਾਇ ਨ ਕਾਈ ਪਾਇ॥੨॥*

ਗੁਰੂ ਨਾਨਕ ਜੀ ਦੀ ਸਿਖਿਆ ਅਨੁਸਾਰ ਆਪ ਕਰਤਾ ਪੁਰਖ ਦੇ ਸਿਮਰਨ ਵਿਚ ਜੁੜ ਗਏ। ਦੇਹ ਤਿਆਗਣ ਦਾ ਵਿਚਾਰ ਹਵਾ ਰੂਪ ਹੋ ਕੇ ਉਡ ਗਿਆ।

## ੧੩੦. ਗੁਰੂ ਜੀ ਦਾ ਸੁਤੰਤਰ ਗੁਰੂ ਬਣਨਾ

*ਜੇ ਸਉ ਚੰਦਾ ਉਗਵਹਿ ਸੂਰਜ ਚੜਹਿ ਹਜਾਰ॥*
*ਏਤੇ ਚਾਨਣ ਹੋਦਿਆਂ ਗੁਰ ਬਿਨੁ ਘੋਰ ਅੰਧਾਰ॥*

ਸ੍ਰੀ ਗੁਰੂ ਨਾਨਕ ਦੇਵ ਜੀ ਦੇ ਜੋਤੀ ਜੋਤਿ ਸਮਾਉਣ ਪਿਛੋਂ ਗੁਰੂ ਜੀ ਦੇ ਸਾਹਿਬਜ਼ਾਦਿਆਂ ਨੇ ਗੁਰ ਗੱਦੀ ਨੂੰ ਆਪਣੇ ਵਿਰਸੇ ਦੀ ਮਾਲਕੀ ਸਮਝਕੇ ਗੱਦੀ ਲਾ ਬੈਠੇ ਤੇ ਸਿੱਖ ਸੰਗਤਾਂ ਨੂੰ ਪ੍ਰੇਰਣ ਲਗੇ ਕਿ ਗੁਰੂ ਨਾਨਕ ਦੇਵ ਜੀ ਦੇ ਪਿਛੋਂ ਓਹੀ (ਸ੍ਰੀ ਚੰਦ ਜੀ) ਗੁਰੂ ਹਨ ਗੁਰੂ ਜੀ ਦੇ ਸਿਦਕੀ ਸਿਖ ਭਾਈ ਲਾਲੋ, ਭਾਈ ਸਾਧਾਰਣ, ਅਜਿਤੇ, ਧੀਰੂ ਬੜੇ ਭਗਰਥੀਏ ਤੇ ਬਾਬੇ ਬੁਢਾ ਜੀ ਨੂੰ ਇਕੱਠਿਆ ਕਰਕੇ ਸਾਹਿਬਜ਼ਾਦਿਆਂ ਨੂੰ ਸਮਝਾਉਣ ਦਾ ਯਤਨ ਕੀਤਾ ਕਿ ਗੁਰੂ ਅੰਗਦ ਦੇਵ ਜੀ ਥਾਂ ਸ੍ਰੀ ਚੰਦ ਜੀ ਗੁਰੂ ਪ੍ਰਗਟ ਕਰੋ ਕਈਆਂ ਨੂੰ ਲਾਲਚ ਦੇਣ ਦਾ ਯਤਨ ਵੀ ਕੀਤਾ ਪਰ ਸੱਚੇ ਸਿਖ ਨਾ ਮੰਨੇ ਸੱਚੇ ਗੁਰੂ ਤੋਂ ਬਿਨਾਂ ਉਨ੍ਹਾਂ ਦੇ ਭਾਅ ਦਾ ਹਨ੍ਹੇਰ ਪੈ ਗਿਆ ਸੀ ਭਾਵੇਂ ਹਜ਼ਾਰਾਂ ਸੂਰਜ ਹੋਣ ਫਿਰ ਵੀ ਗੁਰੂ ਤੋਂ ਬਿਨਾਂ ਹਨ੍ਹੇਰਾ ਹੀ ਹਨ੍ਹੇਰਾ ਸੀ। ਗੁਰੂ ਨਾਨਕ ਜੀ ਦੇ ਬਚਨਾਂ ਅਨੁਸਾਰ ਗੁਰੂ ਅੰਗਦ ਦੇਵ ਜੀ ਦੇ ਵਿਚ ਕੋਈ ਫਰਕ ਨਹੀਂ ਸੀ ਰਿਹਾ ਜਿਵੇਂ ਲਿਖਿਆ ਹੈ—

*ਕਹੁ ਕੀਰਤਿ ਕਲ ਸਹਾਰ ਸਪਤ ਦੀਪ ਮਝਾਰ॥*
*ਲਹਣਾ ਜਗਤ੍ਰ ਗੁਰੁ ਪਰਸਿ ਮੁਰਾਰਿ॥੨॥*

ਭਾਈ ਲਹਿਣਾ (ਗੁਰੂ ਅੰਗਦ ਦੇਵ ਜੀ) ਮੁਰਾਰੀ ਗੁਰੂ ਨਾਨਕ ਜੀ ਨੂੰ ਮਿਲ ਕੇ ਸਭਾਂ ਦੀਪਾਂ ਵਿਚ ਸਾਰੇ ਜਗਤ ਦੇ ਗੁਰੂ ਹੋਏ ਹਨ।

*ਕਲਿਪ ਤਰੁ ਰੋਗ ਬਿਦਾਰੁ ਸੰਸਾਰ ਤਾਪ ਨਿਵਾਰੁ ਆਤਮਾ ਤ੍ਰਿਬਿਧਿ*
*ਤੇਰੈ ਏਕ ਲਿਵ ਤਾਰ॥*

*(ਸਵਈਏ ਮ: ੨)*

ਗੁਰੂ ਅੰਗਦ ਦੇਵ ਜੀ ਕਲਪ ਬ੍ਰਿਛ ਵਾਂਗ ਆਪ ਸਾਰੀਆਂ ਇਛਾਂ ਪੂਰੀਆਂ ਕਰਕੇ ਰੋਗਾਂ ਨੂੰ ਨਸ਼ਟ ਕਰਦੇ ਸਨ। ਸਾਰੇ ਸੰਸਾਰ ਦੇ ਤਾਪਾਂ (ਦੁਖਾਂ) ਦੇ ਨਾਸ ਕਰਨਹਾਰ ਹਨ। ਸਭ ਨੂੰ ਰਜੋ ਤਪੋ ਸਤੋ ਦੀ ਲਗਨ ਹੈ, ਪਰ ਗੁਰੂ ਜੀ ਦਾ ਮਨ ਇਕ ਵਾਹਿਗੁਰੂ ਦੀ ਸਚੀ ਪ੍ਰੀਤ ਵਿਚ ਇਸ ਤਰ੍ਹਾਂ ਇਕ ਸਾਰ ਜੁੜਿਆ ਹੈ, ਜਿਵੇਂ ਤੇਲ ਦੀ ਧਾਰ। ਇਸ ਵਾਸਤੇ ਸਾਰੇ ਸਿਖਾਂ ਨੇ ਦੋਹਾਂ ਸਾਹਿਬਜ਼ਾਦਿਆਂ ਨੂੰ ਸਾਰ ਜਵਾਬ ਦਿਤਾ ਕਿ ਕੋਈ ਸਿਖ ਉਨ੍ਹਾਂ ਨੂੰ ਗੁਰੂ ਮੰਨਣ ਵਾਸਤੇ ਤਿਆਰ ਨਹੀਂ, ਉਹ ਨਿਰਾਸ਼ ਹੋ ਕੇ ਬੈਠ ਗਏ।

ਦੂਸਰੇ ਪਾਸੇ ਸਿਖ ਦੀ ਕਲਪਨ ਲਗੇ ਤੇ ਉਹ ਗੁਰੂ ਅੰਗਦ ਦੇਵ ਜੀ ਨੂੰ ਭਾਲਣ ਲਗੇ ਪਰ ਕਿਤੇ ਪਤਾ ਨਾ ਲਗਾ। ਗੁਰੂ ਜੀ ਨੂੰ ਲਭਣ ਵਾਸਤੇ ਦੋ

ਸਿਖ ਖਡੂਰ ਸਾਹਿਬ ਵੀ ਆਏ, ਗੁਰੂ ਜੀ ਦੇ ਪਰਵਾਰ ਨੂੰ ਪੁਛਿਆ ਪਰ ਕਿਸੇ ਨੇ ਕੋਈ ਪਤਾ ਨਾ ਦਿਤਾ। ਉਹ ਨਿਰਾਸ਼ ਹੋ ਕੇ ਮੁੜ ਗਏ। ਸਿਖ ਖਡੂਰ ਵੀ ਆਏ ਆਖਰ ਸਿਖਾਂ ਨੇ ਬਾਬਾ ਬੁਢਾ ਜੀ ਅਗੇ ਪ੍ਰਾਰਥਨਾ ਕੀਤੀ—'ਬਾਬਾ ਜੀ, ਅਪ ਬ੍ਰਹਮ ਗਿਆਨੀ ਜੇ ਧਿਆਨ ਧਰ ਕੇ ਦੇਖੋ ਗੁਰੂ ਜੀ ਕਿਥੇ ਹਨ, ਉਨ੍ਹਾਂ ਨੂੰ ਲਭੀਏ ਗੁਰੂ ਜੀ ਦੇ ਦਰਸ਼ਨ ਕੀਤੇ ਬਿਨਾਂ ਅਸੀਂ ਤੜਫ ਰਹੇ ਹਾਂ।

ਬਾਬਾ ਬੁਢਾ ਜੀ ਗੁਰ ਸਿਖਾਂ ਦੀ ਬੇਨਤੀ ਦਾ ਵਿਚਾਰ ਕਰਕੇ ਗੁਰੂ ਨਾਨਕ ਜੀ ਦੇ ਚਰਨ ਕਮਲਾਂ ਦਾ ਧਿਆਨ ਧਰ ਕੇ ਅਰਦਾਸ ਕੀਤੀ। ਸਮਾਧੀ ਲਾ ਕੇ ਬੈਠੇ ਜਦੋਂ ਸਮਾਧੀ ਖੁਲ੍ਹੀ ਤਾਂ ਸਿਖਾਂ ਨੂੰ ਨਾਲ ਲੈ ਕੇ ਨਗਰ ਖਡੂਰ ਵਲ ਚਲ ਪਏ, ਚਲੋ ਚਲੀ ਮਾਈ ਭਿਰਾਈ ਦੇ ਘਰ ਪਹੁੰਚੇ। ਮਾਈ ਨੂੰ ਪੁਛਿਆ—'ਹੇ ਮਾਤਾ ! ਦਸ ਗੁਰੂ ਜੀ ਕਿਥੇ ਹਨ।'

ਮਾਈ ਦਸ ਵੀ ਨਾ ਸਕੇ ਤੇ ਝੂਠ ਵੀ ਨਾ ਬੋਲੇ, ਆਖਰ ਮਾਈ ਨੇ ਅਨ ਬੋਲੇ ਹੀ ਕੋਠੇ ਵਲ ਇਸ਼ਾਰਾ ਕੀਤਾ ਗੁਰੂ ਜੀ ਦਾ ਹੁਕਮ ਸੀ ਜਿੰਦਰਾ ਕੋਈ ਨਾ ਖੋਹਲ ਮਾਈ ਭਿਰਾਈ ਕਿਸੇ ਨੂੰ ਕੁੰਜੀ ਨਾ ਦੇਵੇ। ਇਸ ਬਚਨ ਦੀ ਉਲੰਘਣਾ ਵੀ ਨਹੀਂ ਸੀ ਕਰਨੀ। ਇਸ ਵਾਸਤੇ ਬਾਬਾ ਬੁਢਾ ਜੀ ਨੇ ਬੂਹੇ ਚੂਥੀ ਪੁੱਟ ਕੇ ਬੂਹਾ ਪਾਸੇ ਕਰ ਦਿਤਾ ਬੂਹਾ ਪਾਸੇ ਕਰ ਕੇ ਸਾਰੇ ਸਿਖ ਕੀ ਦੇਖਦੇ ਹਨ ਕਿ ਗੁਰੂ ਜੀ ਰੋੜਾਂ ਦੇ ਬਿਸਤਰੇ ਉਤੇ ਬਿਰਾਜਮਾਨ ਹਨ ਸਾਰੇ ਅੰਦਰ ਪ੍ਰਕਾਸ਼ ਹੀ ਪ੍ਰਕਾਸ਼ ਹੈ ਚਿਤ ਕਰਤਾਰ ਨਾਲ ਜੁੜਿਆ ਹੋਇਆ ਹੈ। ਅੱਗ ਨਾਲ ਮਿਲ ਕੇ ਲੋਹਾਂ ਜਿਵੇਂ ਅੱਗ ਰੂਪ ਹੋ ਜਾਂਦਾ ਹੈ। ਤਿਵੇਂ ਨਿਰੰਕਾਰ ਨਾਲ ਜੁੜ ਕੇ ਗੁਰੂ ਅੰਗਦ ਜੀ ਨਿਰੰਕਾਰ ਦਾ ਰੂਪ ਹੋਏ ਹੋਏ ਸਨ ਸਾਰੇ ਸਿੱਖਾਂ ਨੇ ਕਈ ਵਾਰੀ ਗੁਰਚਰਨਾਂ ਉਪਰ ਮੱਥਾ ਟੇਕਿਆ। ਉਨ੍ਹਾਂ ਨੂੰ ਗੁਰੂ ਜੀ ਗੁਰੂ ਨਾਨਕ ਜੀ ਦਾ ਰੂਪ ਦਿਸੇ।

ਜੋਤਿ ਓਹਾ ਜੁਗਤਿ ਸਾਇ ਸਹ ਕਾਇਆ ਫੇਰਿ ਪਲਟੀਐ ॥

ਗੁਰ ਸਿਖਾਂ ਨੂੰ ਦੇਖਕੇ ਗੁਰੂ ਅੰਗਦ ਜੀ ਨੂੰ ਗੁਰੂ ਨਾਨਕ ਜੀ ਯਾਦ ਆ ਗਏ। ਵੈਰਾਗ ਨਾਲ ਨੇਤ੍ਰ ਵਹਿ ਤੁਰੇ। ਬਾਬਾ ਬੁਢਾ ਜੀ ਨੂੰ ਗੁਰੂ ਜੀ ਨੇ ਪੁਛਿਆ ਬਾਬਾ ਜੀ ! ਦਸੋ ਮੈਂ ਕੀ ਸੇਵਾ ਕਰਾਂ ਮੈਂ ਤਾਂ ਸੇਵਾ ਦਾ ਪੁਤਲਾ ਹਾਂ। ਸੇਵਾ ਸਾਧ ਸੰਗਤ ਦੀ ਕਰਨੀ ਹੈ।

ਬਾਬਾ ਬੁਢਾ ਜੀ ਨੇ ਕਿਹਾ, 'ਹੇ ਸਤਿਗੁਰੂ ! ਪਾਪੀ ਜੀਵਾਂ ਉਪਰ ਦਇਆ

ਕਰੋ, ਸੰਗਤ ਨੂੰ ਖੁਲੇ ਦਰਸ਼ਨ ਬਖਸ਼ੋ।' ਸਤਿਨਾਮੁ ਦ੍ਰਿੜਾ ਕੇ ਜਗਤ ਦਾ ਉਧਾਰ ਕਰੋ, ਗੁਰੂ ਸੰਗਤ ਵਿਆਕੁਲ ਹੋਈ ਫਿਰ ਰਹੀ ਹੈ। ਨੀਰ ਬਿਨਾਂ ਜੈਸੇ ਮਛਲੀ ਨਹੀਂ ਰਹਿ ਸਕਦੀ ਤਿਵੇਂ ਗੁਰੂ ਬਿਨਾਂ ਸਿਖ ਨਹੀਂ ਰਹਿ ਸਕਦੇ।

ਬਾਬਾ ਬੁਢਾ ਜੀ ਦੀ ਇਸ ਬੇਨਤੀ ਨੂੰ ਪ੍ਰਵਾਨ ਕਰਕੇ ਗੁਰੂ ਜੀ ਨੇ ਪ੍ਰਗਟ ਹੋਣਾ ਮੰਨ ਲਿਆ। ਕੋਠੇ ਵਿਚੋਂ ਉਠੇ ਤੇ ਬਾਹਰ ਖੁਲੇ ਦਰਸ਼ਨ ਦੇਣ ਲਗੇ। ਉਸ ਵੇਲੇ ਦੂਰ ਨੇੜੇ ਖਬਰਾਂ ਪਹੁੰਚ ਪਈਆਂ ਕਿ ਗੁਰੂ ਜੀ ਲਭ ਪਏ ਹਨ। ਗੁਰ ਸੰਗਤ ਵਹੀਰਾਂ ਘਤ ਕੇ ਆਉਣ ਲਗੀ ਗੁਰੂ ਕਾ ਲੰਗਰ ਚਲਣਾ ਸ਼ੁਰੂ ਹੋ ਗਿਆ। ਦੋ ਵੇਲੇ ਲੰਗਰ ਪਕਦਾ, ਜੋ ਅੰਨ ਦਾਣਾ ਆਉਂਦਾ ਉਹ ਲੰਗਰ ਵਿਚ ਪਹੁੰਚਦਾ। ਦੂਰੋਂ-ਦੂਰੋਂ ਸੰਗਤਾਂ ਆਉਣ ਲਗੀਆਂ। ਗੁਰੂ ਜੀ ਦੇ ਘਰ ਭੀੜ ਰਹਿਣ ਲਗੀ।

ਸਿਖ ਸੰਗਤਾਂ ਦੀ ਭੀੜ ਭਾਵੇਂ ਵਧ ਗਈ ਫਿਰ ਵੀ ਗੁਰੂ ਜੀ ਨੇ ਤਪ ਕਰਨਾ ਨਾ ਛਡਿਆ ਤਪਿਆਣੇ ਸਰੋਵਰ ਦੇ ਕਿਨਾਰੇ ਰੋੜਾਂ ਉਪਰ ਬੈਠ ਕੇ ਤਪ ਕਰਨ ਵਾਸਤੇ ਚਲੇ ਜਾਂਦੇ। ਸਤਿਸੰਗ ਕਰਨਾ ਸ਼ੁਰੂ ਕਰ ਦਿਤਾ ਭਾਈ ਮਰਦਾਨੇ ਦੇ ਦੋ ਪੋਤਰੇ ਸਾਧੂ ਤੇ ਬਾਧੂ ਗੁਰੂ ਜੀ ਦੀ ਹਜ਼ੂਰੀ ਵਿਚ ਬਾਣੀ ਤੇ ਆਸਾ ਦੀ ਵਾਰ ਦਾ ਕੀਰਤਨ ਕਰਨ ਲਗੇ। ਇਸ ਤੋਂ ਬਿਨਾਂ ਗੁਰੂ ਜੀ ਆਪ ਸਤਿਨਾਮ ਦਾ ਸਿਮਰਨ ਤੇ ਪ੍ਰਮਾਤਮਾ ਦੀ ਮਹਿਮਾ ਵਰਣਨ ਕਰਦੇ।

ਸ੍ਰੀ ਗੁਰੂ ਅੰਗਦ ਦੇਵ ਜੀ ਮਹਾਰਾਜ ਦੇ ਨਿਤਨੇਮ ਤੇ ਆਚਰਣ ਬਿਆਨ ਕਰਦੇ ਹੋਏ ਗਿਆਨੀ ਗਿਆਨ ਸਿੰਘ ਜੀ ਲਿਖਦੇ ਹਨ ਸਵਾ ਪਹਿਰ ਰਾਤ ਰਹੀ ਉਠ ਕੇ ਦਾਤਨ ਇਸ਼ਨਾਨ ਠੰਢੇ ਜਲ ਨਾਲ ਬਾਰਾਂ ਮਹੀਨੇ ਰੋਜ਼ ਕਰਕੇ ਇਕਾਂਤ ਬੈਠ ਅੰਤਰ ਮੁਖ ਬ੍ਰਿਤੀ ਆਤਮਾ ਦੇ ਧਿਆਨ ਵਿਚ ਜੋੜ ਕੇ ਸਤਘੜੀ ਬ੍ਰਹਮ ਨੰਦ ਦਾ ਰਸ ਲੈਂਦੇ ਤੇ ਫੇਰ ਦੋ ਘੜੀ ਤੜਕੇ ਅੰਮ੍ਰਿਤ ਵੇਲੇ ਦੀਵਾਨ ਵਿਚ ਜਿਥੇ ਪੰਗ ਘੜੀ ਤੜਕੇ ਤੋਂ ਰਾਹੀ ਰਬਾਬੀ ਆਸਾ ਦੀ ਵਾਰ ਪੜ੍ਹਦੇ, ਉਥੇ ਸਿੰਘਾਸਨ ਯਾ ਮੰਜੀ ਉਤੇ ਆ ਬੈਠਦੇ। ਦਿਨ ਚੜ੍ਹੇ ਆਸਾ ਦੀ ਵਾਰ ਦਾ ਭੋਗ ਪਿਛੋਂ ਆਪ ਕੋਈ ਨਾ ਕੋਈ ਸ਼ਬਦ ਉਚਾਰਨ ਕਰਕੇ ਸਤਿਗੁਰਾਂ ਵਲੋਂ ਉਪਦੇਸ਼ ਕਰਦੇ ਅਤੇ ਜੋ ਨਵੀਨ ਸਿਖ ਹੋਣ ਵਾਸਤੇ ਆਏ ਹੁੰਦੇ ਉਨ੍ਹਾਂ ਨੂੰ ਪਗ ਪਹੁਲ ਦੇ ਕੇ ਗੁਰ ਮੰਤਰ ਦਾ ਉਪਦੇਸ਼ ਕਰਦੇ। ਕੜਾਹ ਪ੍ਰਸ਼ਾਦ ਵਰਤਣ ਤੋਂ ਬਾਅਦ ਗੁਰੂ ਸਾਹਿਬ ਇਕ ਦੋ ਘੜੀ ਕੁਝ ਸਿਖਾਂ ਨੂੰ ਨਾਲ ਲੈ ਕੇ ਬਾਹਰ ਚਲੇ ਜਾਂਦੇ

ਤੇ ਲੰਗਰ ਤਿਆਰ ਹੁੰਦੇ ਤਕ ਆ ਜਾਂਦੇ। ਫੇਰ ਪੰਗਤ ਲਾਗਾ ਕੇ ਸਭ ਨੂੰ ਇਕੋ ਜੇਹੀ ਵਰਤਾਈ ਜਾਂਦੀ। ਦੋ ਚਾਰ ਘੜੀਆਂ ਆਰਾਮ ਕਰਦੇ ਦਿਨ ਢਲੇ ਸੁਚੇਤ ਹੋ ਦੀਵਾਨ ਵਿਚ ਬੈਠ ਕੇ ਕਥਾ ਸੁਣਦੇ ਸੁਣਾਉਂਦੇ ਜਾਂ ਗੁਰੂ ਨਾਨਕ ਦੇਵ ਜੀ ਦੇ ਜੀਵਨ ਚਰਿਤਰਾਂ ਦਾ ਪ੍ਰਸੰਗ ਸੁਣਦੇ ਤੇ ਰਾਗੀਆਂ ਰਬਾਬੀਆਂ ਦੇ ਸ਼ਬਦ ਹੁੰਦੇ ਰਹਿੰਦੇ। ਰਹਿਰਾਸ ਦੀ ਅਰਦਾਸ ਤੋਂ ਗੁਰੂ ਜੀ ਦੋ ਘੜੀ ਇਕਾਂਤ ਜਾ ਬੈਠਣਾ ਤੇ ਸਰਬ ਪ੍ਰਕਾਰ ਦੇ ਕਾਰੋਬਾਰ ਝਗੜੇ ਨਬੇੜਨ ਤੇ ਵਿਹਾਰ ਦੀ ਸਿਧੀ ਵਾਸਤੇ ਤਜਵੀਜ਼ ਕਰਨੀ। ਇਤਨੇ ਨੂੰ ਫੇਰ ਲੰਗਰ ਤਿਆਰ ਹੋ ਜਾਣਾ ਤਾਂ ਪ੍ਰਸ਼ਾਦਿ ਸਭ ਨੂੰ ਸਮ ਵਰਤਾ ਕੇ ਗੁਰੂ ਨਾਨਕ ਦੇਵ ਜੀ ਦੇ ਜੀਵਨ ਬ੍ਰਿਤਾਂਤ ਸੁਣਨ ਤੇ ਫਿਰ ਬਿਰਾਜ ਕੇ ਨਿੰਦਰਾ ਦਾ ਰਸ ਲੈਣਾ।

# ੧੩੧. ਗੁਰੂ ਜੀ ਦਾ ਵਿਦਿਆ ਤੇ ਇਤਿਹਾਸ ਨਾਲ ਪਿਆਰ

ਸੰਸਾਰ ਦੀਆਂ ਮਹਾਨ ਸ਼ਖਸੀਅਤਾਂ ਮਹਾਨ ਕੰਮ ਕਰਦੀਆਂ ਹਨ। ਸ੍ਰੀ ਗੁਰੂ ਅੰਗਦ ਦੇਵ ਜੀ ਜੋ ਆਪਣੇ ਗੁਰੂ ਦੀ ਸੇਵਾ ਕਰਨ ਤੇ ਆਗਿਆ ਪਾਲਣ ਵਿਚ ਅਸਲ ਸੰਤ ਕੁੰਦਨ ਸਮਾਨ ਰਹੇ ਸਨ। ਸੈਂਕੜੇ ਕੁਠਾਲੀਆਂ ਵਿਚ ਗਰਮ ਹੋਣ ਤੇ ਵੀ 'ਸਤ ਸਰੂਪ' ਨੂੰ ਨਹੀਂ ਛਡਿਆ ਸੀ ਗੁਰਿਆਈ ਦੀ ਉਚੀ ਪਦਵੀ ਪਾਈ ਸੀ, ਉਹ ਵਿਦਿਆ ਤੇ ਗੁਰੂ ਦੀਆਂ ਜੀਵਨ ਸਾਖੀਆਂ ਨਾਲ ਬਹੁਤ ਪਿਆਰ ਕਰਦੇ ਸਨ। ਆਪਣੇ ਪਿਆਰੇ ਦੀਆਂ ਸਾਖੀਆਂ ਸੁਣਦੇ ਹੋਏ ਬੇਅੰਤ ਖੁਸ਼ੀ ਮਹਿਸੂਸ ਕਰਦੇ ਸਨ। ਗੁਰੂ ਨਾਨਕ ਜੀ ਦੀ ਬਾਣੀ ਨਾਲ ਅਟੁਟ ਪ੍ਰੀਤ ਸੀ। ਆਪਣੇ ਮਾਲਕ ਦੀ ਹਰ ਚੀਜ਼ ਸਾਂਭ ਕੇ ਰਖਣਾ ਚਾਹੁੰਦੇ ਸਨ ਇਸ ਅਟੁਟ ਲਗਨ ਨੇ ਗੁਰੂ ਜੀ ਨੂੰ ਬਹੁਤ ਵਡੇ ਕੰਮ ਕਰਨ ਵਲ ਪ੍ਰੇਰਿਆ। ਉਹ ਕੰਮ ਸਨ ਗੁਰਮੁਖੀ ਲਿਪੀ ਦਾ ਪ੍ਰਚਾਰ ਤੇ ਗੁਰਬਾਣੀ ਤੇ ਗੁਰ ਇਤਿਹਾਸ ਦੇ ਲਿਖਣ ਦਾ ਰਿਵਾਜ ਪ੍ਰਚਲਤ ਕਰਨਾ।

ਗੁਰਮੁਖੀ ਲਿਪੀ ਦੀ ਰਚਨਾ ਤਾਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਕੀਤੀ ਸੀ। ਇਸ ਭਾਵ ਦਾ ਵਿਦਿਆਲਾ ਵੀ ਕਰਤਾਰਪੁਰ ਸ਼ੁਰੂ ਕੀਤਾ ਸੀ, ਪਰ ਉਨ੍ਹਾਂ ਦੇ ਬਾਹਰ ਦੇ ਦੌਰਿਆਂ ਨੇ ਇਸ ਮਹਾਨ ਕਾਰਜ ਨੂੰ ਸਿਰੇ ਨਹੀਂ ਸੀ ਚਾੜ੍ਹਿਆ। ਬਾਬਾ ਬੁਢਾ ਜੀ ਵਰਗੇ ਜੋ ਉਸ ਵਿਦਿਆਲੇ ਤੇ ਵਿਦਿਆਰਥੀ ਸਨ, ਉਹ ਹੁਣ ਕੁਝ ਉਸਤਾਦ ਬਣ ਗਏ ਸਨ ਪੈੜਾ ਤੇ ਮੋਖਾ ਵੀ ਉਸੇ ਸਕੂਲ ਵਿਚ ਹੀ ਪੜ੍ਹੇ ਸਨ।

ਗੁਰੂ ਅੰਗਦ ਦੇਵ ਜੀ ਨੇ ੧੫੯੯ ਬਿ: ਵਿਚ ਮੁੜ ਉਹੋ ਵਿਦਿਆਲਾ ਸ੍ਰੀ ਖਡੂਰ ਸਾਹਿਬ ਵਿਚ ਚਾਲੂ ਕੀਤਾ। ਗੁਰਮੁਖੀ ਅੱਖਰਾਂ ਦੀ ਹੋਰ ਸੁਧਾਈ ਕੀਤੀ। ਜਦੋਂ ਸਾਰੀ ਸੁਧਾਈ ਹੋ ਗਈ ਤਾਂ ਸਿਖਾਂ ਨੂੰ ਪੜ੍ਹਾਉਣੀ ਸ਼ੁਰੂ ਕੀਤੀ। ਆਪ ਵਿਦਿਆ ਨਾਲ ਬਹੁਤ ਪਿਆਰ ਕਰਦੇ ਸਨ। ਉਸ ਸਮੇਂ ਸਿਖ ਸੰਗਤ ਅਨਪੜ੍ਹ ਤੇ ਪੇਂਡੂ ਸੀ। ਪਿੰਡਾਂ ਦੇ ਸਿਧੇ ਸਾਧੇ ਲੋਕਾਂ ਵਾਸਤੇ ਸਰਲਕਲਿਪੀ ਹੀ ਲਾਭਵੰਦ ਹੋ ਸਕਦੀ ਸੀ। ਨਾਗਰੀ, ਫਾਰਸੀ ਤੇ ਟਾਕਰੇ ਲਿਪੀਆਂ ਪੰਜਾਬੀ ਬੋਲੀ ਵਾਸਤੇ ਠੀਕ ਨਹੀਂ ਸਨ। ਫਾਰਸੀ ਦੇ ਟਾਕਰਿਆਂ ਵਿਚ ਅੱਖਰ ਘਟ ਸਨ ਤੇ ਨਾਗਰੀ ਵਿਚ ਬਹੁਤੇ ਸਨ। ਆਪ ਨੇ ਪੈਂਤੀ ਅੱਖਰਾਂ ਤੇ ਦਸ ਮਾਤਰਾਂ ਦੀ ਲਿਪੀ ਤਿਆਰ ਕੀਤੀ। ਸੰਸਾਰ ਦੀਆਂ ਲਿਪੀਆਂ ਵਿਚ ਸਭ ਤੋਂ ਸੋਖੀ ਤੇ ਪੂਰਨ ਲਿਪੀ ਹੈ। ਹਰ ਕੰਠ ਤੇ ਜ਼ਬਾਨ ਦੇ ਉਚਾਰੇ ਹੋਏ ਸ਼ਬਦ ਭਾਵੇਂ ਉਹ ਕਿਸੇ ਭਾਸ਼ਾ ਵਿਚ ਹੋਣ ਸੌਖੇ ਤੇ ਸਾਫ ਲਿਖੇ ਜਾ ਸਕਦੇ ਹਨ। ਬਾਬਾ ਬੁਢਾ ਜੀ ਭਾਈ ਪੈੜਾ ਮੋਖਾ ਤੇ ਸਿਖ ਆਮ ਸੰਗਤਾਂ ਨੂੰ ਪੜ੍ਹਾਉਣ ਲਗੇ। ਇਸ ਲਿਪੀ ਦਾ ਨਾਮ 'ਗੁਰਮੁਖੀ' ਪਕਾ ਹੋ ਗਿਆ, ਜਿਸ ਦਾ ਅੱਖਰੀ ਅਰਥ ਹੈ, ਗੁਰੂ ਜੀ ਦੇ ਮੁਖੋਂ ਉਚਾਰੀ ਹੋਈ।

ਜਦ ਗੁਰਮੁਖੀ ਲਿਪੀ ਨੂੰ ਚੰਗੀ ਤਰ੍ਹਾਂ ਸਿਖ ਗਏ ਤੇ ਸਮਝਣ ਲਗ ਪਏ ਤਾਂ ਗੁਰੂ ਜੀ ਨੇ ਉਸੇ ਵਿਦਿਆਲੇ ਦੇ ਉਸਤਾਦਾਂ ਨੂੰ ਆਖਿਆ—ਗੁਰੂ ਨਾਨਕ ਜੀ ਦੀ ਉਚਾਰੀ ਹੋਈ ਬਾਣੀ ਨੂੰ ਗੁਰਮੁਖੀ ਅੱਖਰਾਂ ਵਿਚ ਲਿਖਣਾ ਸ਼ੁਰੂ ਕਰੋ। ਪਹਿਲਾਂ ਗੁਰੂ ਨਾਨਕ ਜੀ ਦੀ ਬਾਣੀ ਦੇਵ ਨਾਗਰੀ ਫਾਰਸੀ ਦੇ ਟਾਕਰੇ ਲਿਪੀ ਵਿਚ ਲਿਖੀ ਮਿਲਦੀ ਸੀ, ਜੋ ਅੱਡ ਅੱਡ ਸ਼ਬਦ ਤੇ ਬਾਣੀਆਂ ਦੇ ਰੂਪ ਵਿਚ ਪ੍ਰੇਮੀ ਤੇ ਸ਼ਰਧਾਵਾਨ ਸਿਖਾਂ ਕੋਲ ਸੀ। ਗੁਰੂ ਜੀ ਨੇ ਸਾਰੇ ਸਿਖਾਂ ਵਿਚ ਇਹ ਪ੍ਰਗਟ ਕਰਾ ਦਿਤਾ ਕਿ ਜਿਸ ਸਿਖ ਕੋਲ ਗੁਰੂ ਨਾਨਕ ਜੀ ਦਾ ਕੋਈ ਸ਼ਬਦ ਲਿਖਿਆ ਹੋਇਆ ਜਾਂ ਜ਼ਬਾਨੀ ਕੰਠ ਹੈ ਤਾਂ ਉਹ ਗੁਰੂ ਜੀ ਦੇ ਹਜ਼ੂਰ ਹਾਜ਼ਰ ਹੋ ਕੇ ਉਹ ਸ਼ਬਦ ਲਿਖਵਾ ਦੇਵੇ ਜਾਂ ਲਿਖਤ ਦੇ ਜਾਵੇ। ਇਸ ਯਤਨ ਦੇ ਨਾਲ ਗੁਰੂ ਜੀ ਦੀ ਬਾਣੀ ਇਕਤਰ ਹੋਈ।

ਭਾਈ ਮਰਦਾਨੇ ਦੇ ਪੋਤਰਿਆਂ ਤੇ ਭਾਈ ਬਾਲੇ ਜੀ ਕੋਲੋਂ ਗੁਰੂ ਨਾਨਕ ਦੇਵ ਜੀ ਦਾ ਇਤਿਹਾਸ ਸੁਣ ਕੇ ਭਾਈ ਪੈੜੇ ਤੇ ਮੋਖੇ ਕੋਲੋਂ ਲਿਖਵਾਉਣਾ ਸ਼ੁਰੂ ਕੀਤਾ। ਇਹ ਮਹਾਨ ਗ੍ਰੰਥ ਗੁਰਮੁਖੀ ਲਿਪੀ ਤੇ ਉਸ ਸਮੇਂ ਪ੍ਰਚਲਤ ਪੰਜਾਬੀ ਬੋਲੀ ਦਾ ਪਹਿਲਾ ਗ੍ਰੰਥ ਹੈ। ਇਹ ੧੬੦੨ ਬਿਕ੍ਰਮੀ ਵਿਚ ਭਾਈ ਮੋਖੇ ਨੇ ਲਿਖ ਕੇ ਸਮਾਪਤ

ਕੀਤਾ। ਇਸ ਦੀ ਜਿਲਦ ਬੰਨੀ ਗਈ। ਪਿਛੋਂ ਹੋਰ ਕਾਪੀਆਂ (ਨਕਲਾਂ) ਹੋਣੀਆਂ ਸ਼ੁਰੂ ਹੋਈਆਂ।

## ੧੩੨. ਹਮਾਯੂ ਬਾਦਸ਼ਾਹ ਦਾ ਗੁਰੂ ਜੀ ਦੇ ਦਰਸ਼ਨ ਕਰਨ ਆਉਣਾ

ਗੁਰੂ ਜੀ ਦੇ ਪ੍ਰਤਾਪ ਨਾਲ ਛੋਟਾ ਜਿਹਾ ਨਗਰ ਖਡੂਰ ਸਾਹਿਬ ਇਕ ਤਕੜਾ ਕਸਬਾ ਬਣ ਗਿਆ। ਸੈਂਕੜੇ ਯਾਤਰੂ ਹਰ ਰੋਜ਼ ਗੁਰੂ ਜੀ ਦੇ ਦਰਸ਼ਨ ਕਰਨ ਆਉਣ ਲਗੇ। ਬਾਜ਼ਾਰ ਬਣ ਗਏ ਹਟੀਆਂ ਖੁਲ ਗਈਆਂ। ਸਵੇਰ ਤੋਂ ਅੱਧੀ ਰਾਤ ਤਕ ਰੌਣਕ ਰਹਿਣ ਲਗੀ। ਦਰਸ਼ਕਾਂ (ਯਾਤਰੂਆਂ) ਤੇ ਸਿਖਾਂ ਦੀ ਗਿਣਤੀ ਵਿਚ ਵਾਧਾ ਹੋ ਜਾਣ ਤੇ ਗੁਰੂ ਜੀ ਦੇ ਲੰਗਰ ਦਾ ਪ੍ਰਬੰਧ ਵਡੇ ਖਲਾਰ ਵਾਲਾ ਹੋ ਗਿਆ। ਖਡੂਰ ਦਾ ਜਟ ਤਖਤ ਮਲ ਚੋਧਰੀ ਸੀ। ਕਰਤਾਰ ਨੇ ਉਸ ਨੂੰ ਦੁਧ ਤੇ ਅੰਨ ਬਹੁਤ ਦਿਤਾ ਹੋਇਆ ਸੀ ਉਹ ਮਹਾਰਾਜ ਦਾ ਅਨਿਨ ਭਗਤ ਬਣ ਗਿਆ। ਮਹਾਰਾਜ ਜੀ ਦੇ ਕੋਲ ਜੋ ਵੀ ਸਗਾ ਰਤਾ ਆਉਂਦਾ ਉਸ ਦੇ ਪ੍ਰਸ਼ਾਦ ਤੇ ਜਲ ਪਾਣੀ ਦਾ ਪ੍ਰਬੰਧ ਚੌਧਰੀ ਘਰ ਹੁੰਦਾ ਸੀ। ਚੌਧਰੀ ਵਲੋਂ ਗੁਰੂ ਕੇ ਲੰਗਰ ਲਈ ਦੁੱਧ ਆਉਂਦਾ। ਹੋਰ ਵੀ ਪਿੰਡ ਵਾਲੇ ਦੁੱਧ ਭੇਜਦੇ ਮਹਾਰਾਜ ਦੇ ਲੰਗਰ ਵਿਚ ਖੀਰ ਨਿਤ ਰਿਝਦੀ। ਗੁਰੂ ਜੀ ਦੇ ਲੰਗਰ ਦੇ ਪ੍ਰਸ਼ਾਦੇ ਨੂੰ ਬਹੁਤ ਮਹਾਨਤਾ ਦਿਤੀ। ਸਾਹਿਬਾਂ ਨੇ ਹੁਕਮ ਕੀਤਾ—

ਜਿਸ ਨੇ ਮੇਰੇ ਦਰਸ਼ਨ ਕਰਨੇ ਹੋਣ ਪਹਿਲਾਂ ਸੰਗਤ ਵਿਚ ਬੈਠ ਕੇ ਗੁਰੂ ਨਾਨਕ ਜੀ ਦੇ ਲੰਗਰ ਵਿਚੋਂ ਪ੍ਰਸ਼ਾਦ ਛਕੇ, ਉਸ ਨੂੰ ਮੇਰੇ ਦਰਸ਼ਨ ਹੋਣਗੇ।

ਇਸ ਹੁਕਮ ਦੀ ਪਾਲਨਾ ਕਰਦੇ ਹੋਏ ਸਭ ਸਿਖ ਮਹਾਰਾਜ ਦੇ ਲੰਗਰ 'ਚੋਂ ਪ੍ਰਸ਼ਾਦਿ ਛਕਦੇ ਸਨ ਤੇ ਲੰਗਰ ਦੀ ਸੇਵਾ ਕਰਦੇ ਸਨ। ਸੰਗਤ ਨੂੰ ਪੱਖਾ ਝਲਣਾਂ ਜੂਠੇ ਭਾਂਡੇ ਮਾਂਜਣ ਲੰਗਰ ਵਾਸਤੇ ਰਸਦ ਲਿਔਣੀ ਲੰਗਰ ਤਿਆਰ ਕਰਨ ਵਿਚ ਸਹਾਇਤਾ ਕਰਨੀ ਤੇ ਸੰਗਤਾਂ ਦੇ ਜੋੜੇ ਝਾੜਨੇ ਇਹ ਵੱਡੀਆਂ ਸੇਵਾ ਸਨ। ਇਨ੍ਹਾਂ ਵਿਚੋਂ ਕੋਈ ਇਕ ਸੇਵਾ ਕਰਦਾ ਹੋਇਆ ਪੁਰਸ਼ ਨਿਰਮਾਣ ਹੋ ਜਾਂਦਾ ਸੀ। ਧਨ ਦਾ ਹੰਕਾਰ ਉਚੀ ਕੁਲ ਦਾ ਅਭਿਮਾਨ ਸਭ ਨਸ਼ਟ ਹੁੰਦਾ ਸੀ ਹੱਥ ਪੈਰ ਪਵਿਤਰ ਹੁੰਦੇ ਹਨ। ਹੰਕਾਰ ਹੀ ਸਭ ਪਾਪਾਂ, ਕੁਕਰਮਾਂ ਦਾ ਮੂਲ ਹੈ। ਬ੍ਰਹਮਣ ਵੈਸ਼, ਸ਼ੂਦਰ ਤੇ ਖੱਤਰੀ ਇਕ ਪੰਗਤ ਵਿਚ ਬੈਠਕੇ ਪ੍ਰਸ਼ਾਦਿ ਛਕਦੇ ਸੀ। ਉਸ ਸਮੇਂ ਐਸਾ

ਕਦਮ ਚੁਕਣਾ ਹਿੰਦੂ ਸਮਾਜ ਵਿਚ ਇਕ ਵਡੀ ਬਗਾਵਤ ਦਾ ਨਿਸ਼ਾਨ ਸੀ।

ਜਿਸ ਸਮੇਂ ਸ੍ਰੀ ਗੁਰੂ ਅੰਗਦ ਦੇਵ ਜੀ ਧਰਮ ਦੀ ਪਾਤਸ਼ਾਹੀ ਕਾਇਮ ਕਰ ਰਹੇ ਸਨ ਉਸ ਵਕਤ ਸਾਰੇ ਹਿੰਦੁਸਤਾਨ ਵਿਚ ਰਾਜਸੀ ਬਗਾਵਤ ਹੋ ਰਹੀ ਸੀ। ਮੁਗਲ ਤੇ ਪਠਾਣ ਰਾਜ ਸ਼ਕਤੀ ਵਾਸਤੇ ਲੜ ਰਹੇ ਸਨ। ੧੫੩੦ ਈ: ਬਾਬਰ ਬਾਦਸ਼ਾਹ ਮਰ ਗਿਆ। ਉਸ ਦਾ ਪੁੱਤਰ ਹਮਾਯੂ ਤਖਤ ਉਤੇ ਬੈਠਾ। ਹਮਾਯੂ ਇਨਾਂ ਦਲੇਰ ਦ੍ਰਿੜ੍ਹ ਵਿਸ਼ਵਾਸੀ ਤੇ ਚਲਾਕ ਨੀਤੀਵੇਤਾ ਨਹੀਂ ਸੀ। ਹਮਾਯੂ ਦੇ ਤਖਤ ਉਪਰ ਬੈਠਣ ਸਾਰ ਸਾਰੇ ਦੇਸ਼ ਵਿਚ ਬਗਾਵਤ ਹੋ ਗਈ। ਪਠਾਣ ਨਵਾਬ ਤੇ ਹਿੰਦੂ ਰਾਜੇ ਥਾਂ ਥਾਂ ਆਕੀ ਹੋ ਗਏ। ਗੁਜਰਾਤ ਵਿਚ ਬਹਾਦਰ ਸ਼ਾਹ ਨਾਲ ਲੜਾਈ ਲੜਨੀ ਪਈ। ਦੂਸਰੇ ਪਾਸੇ ਬਿਹਾਰ ਤੇ ਬੰਗਾਲ ਵਿਚ ਸ਼ੇਰ ਸ਼ਾਹ ਸੂਰੀ ਪਠਾਣ ਪੁੱਤਰ ਬਾਗੀ ਹੋ ਗਿਆ। ਇਸ ਦੀ ਬਗਾਵਤ ਪਿਛੇ ਤੂਫਾਨੀ ਸ਼ਕਤੀ ਸੀ। ਸ਼ੇਰ ਸ਼ਾਹ ਨੇ ਕਨੌਜ ਦੇ ਮੁਕਾਮ ਉਪਰ ਹਮਾਯੂ ਨੂੰ ਕਰਾਰੀ ਹਾਰ ਦਿਤੀ। ਹਮਾਯੂ ਨੇ ਲੁਕ ਕੇ ਜਾਨ ਬਚਾਈ ਤੇ ਮੈਦਾਨੇ ਜੰਗ ਵਿਚੋਂ ਨਸ ਕੇ ਦਿੱਲੀ ਆਇਆ। ਦਿੱਲੀ ਵੀ ਪੈਰ ਨਾ ਲਗੇ ਤੇ ਲਾਹੌਰ ਆਪਣੇ ਭਰਾ ਕਾਮਰਾਨ ਵਲ ਆਇਆ। ਕਾਮਰਾਨ ਸ਼ੇਰਸ਼ਾਹ ਸੂਰੀ ਕੋਲੋਂ ਡਰਦਾ ਸੀ ਉਸ ਨੇ ਸਹਾਇਤਾ ਕਰਨ ਤੋਂ ਉਕੀ ਨਾਂਹ ਕਰ ਦਿਤੀ। ਲਾਹੌਰ ਨੂੰ ਛੱਡ ਕੇ ਹਮਾਯੂ ਸਿੰਧ ਦੇ ਰਾਜਿਆਂ ਵਲ ਪਨਾਹ ਲੈਣ ਵਾਸਤੇ ਗਿਆ ਪਰ ਕਿਸੇ ਨੇ ਆਸਰਾ ਨਾ ਦਿਤਾ। ਇਸੇ ਖਾਨਾ ਬਦੋਸ਼ੀ ਦੀ ਹਾਲਤ ਵਿਚ ਆਪ ਦੇ ਘਰ ਪੁੱਤਰ ਅਕਬਰ ਜੰਮਿਆ। ਜਿਸ ਨੇ ਮੁੜ ਕੇ ਹਿੰਦ ਨੂੰ ਫਤਹ ਕਰ ਕੇ ਮੁਗਲ ਰਾਜ ਦੀਆਂ ਨੀਹਾਂ ਪੱਕੀਆਂ ਕੀਤੀਆਂ।

ਹਮਾਯੂ ਜਦੋਂ ਦਿੱਲੀ ਤੋਂ ਲਾਹੌਰ ਨੂੰ ਜਾ ਰਿਹਾ ਸੀ ਤੇ ਬਿਆਸ ਦਰਿਆ ਨੂੰ ਪਾਰ ਕਰਨ ਲਗਾ ਤਾਂ ਸੁਤੇ ਸਿਧ ਉਸ ਦੇ ਮਨ ਵਿਚ ਵਿਚਾਰ ਆਇਆ ਕਿ ਕਿਸੇ ਰੱਬੀ ਸ਼ਕਤੀ ਵਾਲੇ ਸਾਧੂ ਫਕੀਰ ਕੋਲੋਂ ਆਤਮਕ ਸ਼ਕਤੀ ਦੀ ਸਹਾਇਤਾ ਹਾਸਲ ਕੀਤੀ ਜਾਵੇ, ਸ਼ਾਇਦ ਕੋਈ ਖੁਦਾ ਦਾ ਭਗਤ ਵਿਗੜੀ ਹੋਈ ਸਵਾਰ ਦੇਵੇ। ਉਸ ਨੇ ਆਪਣੇ ਸਾਥੀ ਤੇ ਵਜ਼ੀਰ ਕੋਲੋਂ ਪੁਛਿਆ—ਕੋਈ ਸਾਧੂ ਫਕੀਰ ਐਸਾ ਨਹੀਂ ਹੈ ਜੋ ਮੇਰੀ ਮਦਦ ਕਰ ਸਕੇ। ਹਮਾਯੂ ਨਾਲ ਉਸ ਦਾ ਮਾਮਾ ਮ੍ਰਿਜ਼ਾ ਕਾਸਮ ਸੀ, ਉਸ ਨੇ ਕਿਹਾ—ਸੁਣਿਆ ਹੈ ਪੀਰ ਨਾਨਕ ਸ਼ਾਹ ਗੱਦੀ ਤੇ ਪੀਰ ਗੁਰੂ ਅੰਗਦ ਸ਼ਾਹ ਹਨ, ਉਨ੍ਹਾਂ ਦਾ ਡੇਰਾ ਖਡੂਰ ਹੈ। ਖਡੂਰ ਪਿੰਡ ਇਥੋਂ ਨੇੜੇ ਹੀ ਹੈ। ਉਥੋਂ ਦੀ ਹੋ ਚਲੋ ਸ਼ਾਇਦ ਉਹ ਤਕਦੀਰ ਬਦਲ ਦੇਣ।

ਜ਼ਰੂਰ ਚਲੋ, ਮੈਂ ਉਨ੍ਹਾਂ ਦੇ ਦਰਸ਼ਨ ਕਰਨਾ ਚਾਹੁੰਦਾ ਹਾਂ। ਹਮਾਯੂ ਦਾ ਹੁਕਮ ਸੀ, ਦੁਖ ਵੇਲੇ ਮਨੁਖ ਤਰਲੇ ਲੈਂਦਾ ਹੈ, ਸੁਖ ਵੇਲੇ ਚੇਤੇ ਨਹੀਂ ਕਰਦਾ। ਬਾਦਸ਼ਾਹ ਹਮਾਯੂ ਹਾਰ ਖਾ ਕੇ ਖਾਲੀ ਹੱਥ ਪਰਵਾਰ ਸਮੇਤ ਮਿਥੀ ਥਾਂ ਨੂੰ ਜਾ ਰਿਹਾ ਸੀ।

ਲਾਹੌਰ ਦਾ ਰਾਹ ਬਦਲ ਕੇ ਹਮਾਯੂ ਖਡੂਰ ਵਲ ਆ ਗਿਆ ਲੋਕਾਂ ਕੋਲੋਂ ਪੁਛ ਕੇ ਗੁਰੂ ਜੀ ਵਲ ਆਇਆ ਤਾਂ ਬਾਬੇ ਬੁਢੇ ਵਰਗੇ ਸਿਆਣੇ ਸਿਖਾਂ ਨੇ ਅਗੇ ਹੋ ਕੇ ਬਚਨ ਕੀਤਾ ਕਿ ਬਾਦਸ਼ਾਹ ਪਹਿਲਾਂ ਗੁਰੂ ਕੇ ਲੰਗਰ ਵਿਚ ਪ੍ਰਸ਼ਾਦਿ ਛਕੀ, ਪਰ ਹੰ ਰੀ ਹਮਾਯੂ ਨੇ ਸਿਖਾਂ ਦੇ ਬਚਨ ਦੀ ਕੋਈ ਪਰਵਾਹ ਨਾ ਕੀਤੀ। ਦਬਾ ਦਬ ਉਸ ਅਸਥਾਨ ਪਰ ਜਾ ਪਹੁੰਚਿਆ ਜਿਥੇ ਮਹਾਰਾਜ ਸਮਾਧੀ ਲਾ ਕੇ ਬੈਠੇ ਸਨ। ਤਿੰਨ ਕੁ ਮਿੰਟ ਖਲੋਤੇ ਬਾਦਸ਼ਾਹ ਨੇ ਕ੍ਰੋਧ ਨਾਲ ਤਲਵਾਰ ਮਿਆਨ ਵਿਚੋਂ ਕਢੀ, ਉਸ ਨੂੰ ਗੁਸਾ ਸੀ ਕਿ ਗੁਰੂ ਜੀ ਨੇ ਅਗੋਂ ਉਠ ਕੇ ਉਸ ਦਾ ਸਵਾਗਤ ਕਿਉਂ ਨਹੀਂ ਕੀਤਾ। ਕਿਉਂਕਿ ਉਹ ਆਪਣੇ ਆਪ ਨੂੰ ਮੁਗਲ ਸਮਰਾਟ ਸਮਝਦਾ ਸੀ। ਨਾਨਕ ਪਾਤਸ਼ਾਹ ਦੀ ਗੱਦੀ ਉਤੇ ਸੱਚਾ ਪਾਤਸ਼ਾਹ ਕਿਉਂ ਦੁਨਿਆਵੀ ਬਾਦਸ਼ਾਹ ਦੀ ਗੁਲਾਮੀ ਕਰੇ ? ਮਹਾਰਾਜ ਦੇ ਦਰ ਉਤੇ ਤਾਂ ਕੰਗਾਲ ਤੇ ਬਾਦਸ਼ਾਹ ਸਭ ਨੂੰ ਸਤਿਕਾਰਿਆ ਜਾਂਦਾ ਸੀ। ਗੁਰੂ ਜੀ ਦਾ ਰਾਖਾ ਆਪ ਕਰਤਾਰ ਸੀ। ਜਿਉਂ ਹੀ ਤਲਵਾਰ ਉਪਰ ਕਰਕੇ ਹੇਠਾਂ ਉਲਾਰਨ ਲਗਾ ਤਾਂ ਬਾਂਹ ਹੇਠਾਂ ਨਾ ਹੋਈ, ਮੋਢਾ ਸੌਂ ਗਿਆ। ਬਾਂਹ ਤਲਵਾਰ ਸਮੇਤ ਇਸ ਤਰ੍ਹਾਂ ਆਕੜ ਗਈ ਜਿਵੇਂ ਲੱਕੜ ਹੁੰਦੀ ਹੈ। ਬਾਦਸ਼ਾਹ ਹੈਰਾਨ ਤੇ ਸ਼ਰਮਿੰਦਾ ਹੋਇਆ।

ਏਨੇ ਨੂੰ ਗੁਰੂ ਜੀ ਦੀ ਸਮਾਧੀ ਖੁਲ੍ਹ ਗਈ, ਕਮਲ ਨੈਣਾਂ ਨੂੰ ਖੋਲ ਕੇ ਹਮਾਯੂ ਵਲ ਦੇਖਿਆ, ਉਸ ਦੀ ਉਪਰ ਖਲੋਤੀ ਬਾਂਹ ਦੇ ਹੱਥ ਵਿਚ ਨੰਗੀ ਤਲਵਾਰ ਵੇਖ ਕੇ ਗੁਰੂ ਜੀ ਮੁਸਕਰਾਏ। ਅੰਤਰਯਾਮੀ ਮੁਸਕਰਾਉਂਦੇ ਹੋਏ ਬੋਲੇ—'ਆਪਣੇ ਆਪ ਨੂੰ ਮੁਗਲ ਸਮਰਾਟ ਅਖਵਾਉਣ ਵਾਲੇ ਹਮਾਯੂ ! ਸੰਤਾਂ ਫਕੀਰਾਂ ਉਪਰ ਤਲਵਾਰ ਖਿਚਣ ਦਾ ਕੀ ਮਤਲਬ, ਜਦ ਕਿ ਇਹੋ ਤਲਵਾਰ ਸ਼ੇਰ ਸ਼ਾਹ ਸੂਰੀ ਕੋਲੋਂ ਹਾਰ ਖਾ ਕੇ ਆਈ ਹੈ। ਬਲ ਵਾਲੇ ਦਾ ਮੁਕਾਬਲਾ ਨਹੀਂ ਕਰ ਸਕਿਆ !

ਗੁਰੂ ਜੀ ਦੇ ਬਚਨ ਸੁਣ ਕੇ ਹਮਾਯੂ ਬਹੁਤ ਸ਼ਰਮਿੰਦਾ ਹੋਇਆ। ਗੁਰੂ ਜੀ ਦੇ ਪ੍ਰਭਾਵਸ਼ਾਲੀ ਚਿਹਰੇ ਵਲ ਉਹ ਨਹੀਂ ਦੇਖ ਸਕਿਆ। ਸਿਰ ਨੀਵਾਂ ਕਰਕੇ ਕਹਿਣ ਲਗਾ— ਹੇ ਵਲੀ ਅੱਲਾ ! ਫਜ਼ਲ ਕਰ, ਮੈਂ ਮੂਰਖ ਨੇ ਭੁਲ ਕੀਤੀ, ਮੇਰੀ ਭੁਲ ਦੀ ਮੈਨੂੰ ਮੁਆਫੀ ਬਖਸ਼ੀ ਜਾਵੇ ਮੇਰੀ ਬਾਂਹ !

ਗੁਰੂ ਜੀ ਨੇ ਬਾਂਹ ਵਲ ਨੇਤਰ ਕੀਤੇ ਬਾਂਹ ਠੀਕ ਹੋ ਕੇ ਹੇਠਾਂ ਆ ਗਈ। ਤਲਵਾਰ ਨੂੰ ਗੁਰੂ ਜੀ ਦੇ ਚਰਨਾਂ ਵਿਚ ਸੁਟ ਕੇ ਆਪ ਗੋਡਿਆਂ ਭਾਰ ਹੋ ਕੇ ਭੁਲ ਬਖਸ਼ਾਉਣ ਲਗਾ। ਦਇਆ ਦੇ ਘਰ ਪ੍ਰਤਾਪ ਦੇ ਸੂਰਜ ਸੱਚੇ ਪਾਤਿਸ਼ਾਹ ਗੁਰੂ ਜੀ ਨੇ ਬਚਨ ਕੀਤਾ—'ਮਿਆਨ ਵਿਚੋਂ ਤਲਵਾਰ ਨਾ ਖਿਚਦਾ ਤਾਂ ਹੁਣੇ ਤੈਨੂੰ ਬਾਦਸ਼ਾਹੀ ਮਿਲ ਜਾਣੀ ਸੀ, ਹੁਣ ਤੇਰਾਂ ਚੌਦਾਂ ਸਾਲ ਪਿਛੋਂ ਤੇਰਾ ਤੇ ਤੇਰੀ ਵੰਸ਼ ਦਾ ਰਾਜ ਹੋਵੇਗਾ, ਤੇਰੇ ਘਰ ਪ੍ਰਤਾਪੀ ਪੁੱਤਰ ਜਨਮੇਗਾ ਜੋ ਸਾਰੇ ਭਾਰਤ ਨੂੰ ਫਤਹ ਕਰੇਗਾ।

ਇਹ ਬਚਨ ਸੁਣ ਕੇ ਹਮਾਯੂ ਨੂੰ ਖੁਸ਼ੀ ਵੀ ਹੋਈ ਤੇ ਚਿੰਤਾ ਵੀ ਉਹ ਗੰਭੀਰ ਜਿਹਾ ਹੋਇਆ ਹੋਇਆ ਗੁਰੂ ਜੀ ਦੇ ਚਰਨਾਂ ਉਪਰ ਮੱਥਾ ਟੇਕ ਕੇ ਗੁਰੂ ਜੀ ਦੇ ਲੰਗਰ ਵਿਚ ਮਾਯਾ ਦੇ ਗਫੇ ਚੜ੍ਹਾ ਕੇ ਚਲਾ ਗਿਆ। ਹਮਾਯੂ ਦੇ ਖਡੂਰ ਸਾਹਿਬ ਆਉਣ ਤੇ ਗੁਰੂ ਜੀ ਦੇ ਲੰਗਰੋਂ ਪ੍ਰਸ਼ਾਦ ਛਕਣ ਤੇ ਗੁਰੂ ਜੀ ਦੇ ਚਰਨਾਂ ਉਪਰ ਮੱਥਾ ਟੇਕਣ ਨਾਲ ਅਨਮਤੀਆਂ ਉਤੇ ਬਹੁਤ ਅਸਰ ਹੋਇਆ, ਉਹ ਗੁਰੂ ਜੀ ਦੇ ਹਜ਼ੂਰ ਆ ਕੇ ਸਿਖ ਬਣਨ ਲਗੇ।

## ੧੩੩. ਭਾਈ ਮਾਣੇ ਦੀ ਸਾਖੀ

ਗੁਰੂ ਜੀ ਦੀ ਹਜ਼ੂਰੀ ਵਿਚ ਜਿਥੇ ਗੁਰਮੁਖ, ਭਗਤ ਤੇ ਸਚੇ ਸੇਵਕ ਸਿਖ ਰਹਿੰਦੇ ਸਨ, ਉਥੇ ਐਸੇ ਸਿਖ ਵੀ ਆ ਰਹੇ ਸੀ ਜੋ ਸਿਰਫ ਖੀਰ ਕੜਾਹ ਪ੍ਰਸ਼ਾਦ ਦੇ ਗੱਫੇ ਲਾ ਕੇ ਪੇਟ ਵਧਾਈ ਜਾਂਦੇ ਸਨ। ਪੇਟ ਵਧਾਉਣ ਵਾਲੇ ਸਿਖਾਂ ਦਾ ਮੁਖੀ ਮਾਣਾ ਸੀ। ਇਹ ਜਾਤ ਦਾ ਅਰੋੜਾ ਸੀ। ਇਸ ਕਰਕੇ ਇਹਦਾ ਨਾਮ ਮਾਣਾ ਅਰੋੜਾ ਪ੍ਰਚਲਤ ਹੋ ਗਿਆ ਸੀ।

ਭਾਈ ਮਾਣੇ ਦੇ ਹੱਡ ਪੈਰ ਖੁਲੇ ਸਨ ਛੇ ਫੁਟ ਉਚਾ ਕਦ ਸੀ। ਚੰਗੀ ਖੁਰਾਕ ਬੇਫਿਕਰਾ ਤੇ ਵੇਹਲਾ ਪਨ ਤੇ ਉਸ ਦੀ ਦੇਹ ਨੂੰ ਪਹਿਲਵਾਨਾ ਵਾਂਗ ਮੋਟਾ ਕਰ ਦਿਤਾ ਸੀ। ਗੁਰੂ ਕੇ ਲੰਗਰ ਵਿਚੋਂ ਉਹ ਖਾਂਦਾ ਬਹੁਤਾ ਤੇ ਕੰਮ ਕੋਈ ਨਾ ਕਰਦਾ। ਖਾਣ ਪੀਣ ਤੋਂ ਉਹ ਵੇਹਲਾ ਹੋ ਕੇ ਕੰਮ ਦੇ ਸਮੇਂ ਗੁਰੂ ਜੀ ਕੋਲ ਜਾ ਕੇ ਬੈਠਾ ਰਹਿੰਦਾ। ਸਾਰੇ ਉਸ ਕੋਲੋਂ ਡਰਦੇ ਸਨ ਕਿਉਂਕਿ ਉਹ ਮਾਰ ਕੁਟਾਈ ਕਰਨ ਤੇ ਵੀ ਤੁਲ ਪੈਂਦਾ ਸੀ। ਲੰਗਰ ਵਿਚ ਸੇਵਾ ਕਰਨ ਵਾਲਿਆਂ ਨੇ ਗੁਰੂ ਜੀ ਦੇ ਹਜ਼ੂਰ ਭਾਈ ਮਾਣੇ ਦੀ ਸ਼ਿਕਾਇਤ ਕੀਤੀ ਹੇ ਸੱਚੇ ਪਾਤਸ਼ਾਹ ! ਸੇਵਾ ਕੋਈ ਨਹੀਂ

ਕਰਦਾ, ਖਾਂਦਾ ਬਹੁਤੀ ਹੈ ਤੇ ਖਾਂਦਾ ਪੀਂਦਾ ਹੋਇਆ ਸਗੋਂ ਘੂਰਦਾ ਹੈ।

ਸੇਵਕਾਂ ਦੀ ਬੇਨਤੀ ਸੁਣ ਕੇ ਗੁਰੂ ਜੀ ਨੇ ਭਾਈ ਮਾਣਾ ਜੀ ਨੂੰ ਕੋਲ ਸਦਿਆ ਤੇ ਆਖਿਆ—'ਗੁਰਮੁਖਾ ! ਗੁਰੂ ਕੇ ਸਿਖਾਂ ਦੀ ਸੇਵਾ ਕਰਿਆ ਕਰ। ਕਿਸੇ ਨਾਲ ਲੜਿਆ ਨਾ ਕਰ।'

ਮੈਂ ਕਿਸੇ ਸਿਖ ਦੀ ਸੇਵਾ ਨਹੀਂ ਕਰਨੀ ਮੈਂ ਗੁਲਾਮ ਨਹੀਂ ਮੈਂ ਸਿਰਫ ਆਪ ਦੀ ਸੇਵਾ ਕਰਾਂਗਾ ਤੇ ਆਪ ਦੀ ਆਗਿਆ ਦਾ ਪਾਲਨ ਕਰਾਂਗਾ। ਮੈਂ ਆਪ ਦਾ ਸਿਖ ਹਾਂ, ਬਾਕੀ ਸਾਰੇ ਜਗਤ ਦਾ ਨਹੀਂ ਭਾਈ ਮਾਣੇ ਦਾ ਉਤਰ ਸੀ।

ਸੱਚੇ ਪਾਤਿਸ਼ਾਹ ਭਾਈ ਮਾਣੇ ਦਾ ਇਹ ਹੰਕਾਰ ਭਰਿਆ ਜਵਾਬ ਸੁਣ ਕੇ ਗੰਭੀਰ ਹੋ ਗਏ। ਇਕ ਵਾਰ ਮਾਣੇ ਨੂੰ ਹੋਰ ਸਮਝਾਉਣ ਖਾਤਰ ਸੱਚੇ ਪਾਤਿਸ਼ਾਹ ਨੇ ਬਚਨ ਕੀਤਾ—ਮਾਣਿਆ ! ਹਰ ਬਾਪ ਨੂੰ ਪੁੱਤਰ ਪਿਆਰੇ ਹੁੰਦੇ ਹਨ। ਹਰ ਗੁਰੂ ਆਪਣੇ ਸਿਖਾਂ ਸੇਵਕਾਂ ਨੂੰ ਪੁੱਤਰਾਂ ਨਾਲੋਂ ਬਹੁਤਾ ਪਿਆਰ ਕਰਦਾ ਹੈ। ਜੇ ਕੋਈ ਕਿਸੇ ਬਾਪ ਨੂੰ ਇਹ ਕਹੇ ਕਿ 'ਤੇਰੇ ਨਾਲ ਤਾਂ ਪਿਆਰ ਹੈ ਤੇਰੀ ਸੇਵਾ ਕਰਾਂਗਾ, ਪਰ ਤੇਰੇ ਪੁੱਤਰਾਂ ਨਾਲ ਦੁਸ਼ਮਣੀ ਹੈ।' ਤਾਂ ਚੰਗਾ ਬਾਪ ਕਿਵੇਂ ਖੁਸ਼ ਰਹਿ ਸਕਦਾ ਹੈ ਮੇਰੇ ਸਿਖ ਮੇਰੇ ਰੂਪ ਹਨ। ਸਿਖਾਂ ਦੀ ਸੇਵਾ ਮੇਰੀ ਸੇਵਾ ਹੈ।'

ਹੰਕਾਰੀ ਮਾਣਾ—ਮੈਂ ਨਹੀਂ ਮੰਨਦਾ। ਮੈਂ ਤਾਂ ਗੁਰੂ ਜੀ ਆਪ ਦਾ ਸਿਖ ਹਾਂ ਆਪ ਦੀ ਸੇਵਾ ਕਰਾਂਗਾ, ਆਪ ਜੋ ਹੁਕਮ ਦੇਵੋ ਉਹ ਕਰਨ ਨੂੰ ਤਿਆਰ ਹਾਂ।

ਗੁਰੂ ਜੀ—'ਗੁਰੂ ਘਰ ਤੂੰ ਆਇਆ ਹੈਂ, ਸਵਰਗ ਜਾਣ ਵਾਸਤੇ। ਇੰਜ ਕਰ ਬਨ ਵਿਚ ਜਾ ਕੇ ਸੁਕੀਆਂ ਲੱਕੜੀਆਂ ਇਕੱਠੀਆਂ ਕਰ ਕੇ ਆਪਣੀ ਚਿਖਾ ਆਪ ਚਿਣ। ਜੀਊਂਦਾ ਉਸ ਚਿਖਾ ਸੜ ਕੇ ਮਰ, ਇਹ ਤੇਰੇ ਗੁਰੂ ਦਾ ਹੁਕਮ ਹੈ। ਗੁਰੂ ਜੀ ਨੇ ਭਾਈ ਮਾਣੇ ਦਾ ਇਮਤਿਹਾਨ ਲੈਣ ਵਾਸਤੇ ਆਖਿਆ ਸੀ।

ਉਸ ਵੇਲੇ ਪਤਾ ਨਹੀਂ ਭਾਈ ਮਾਣੇ ਦੇ ਚਿੱਤ ਕੀ ਖਿਆਲ ਆਇਆਮ ਉਹ ਗੁਰੂ ਜੀ ਦੇ ਚਰਨਾਂ ਉਪਰ ਮੱਥਾ ਟੇਕ ਕੇ ਚੁਪ ਚਾਪ ਬਾਹਰ ਨੂੰ ਚਲਾ ਗਿਆ। ਖਡੂਰ ਤੋਂ ਅੱਧ ਕੁ ਮੀਲ ਦੂਰ ਕਿੱਕਰਾਂ ਟਾਲੀਆਂ ਦਾ ਬਨ ਸੀ, ਉਸ ਸੁਕੀਆਂ ਲੱਕੜਾਂ ਇਕੱਠੀਆਂ ਕੀਤੀਆਂ ਤੇ ਚਿਖਾ ਚਿਣ ਲਈ। ਚਿਖਾ ਚਿਣ ਕੇ ਸੋਚ ਰਿਹਾ ਸੀ ਹੁਣੇ ਸੜ ਮਰੇ ਕਿ ਦੋ ਦਿਨ ਠਹਿਰ ਕੇ। ਇਕ ਪੁਰਸ਼ ਓਹਦੇ ਲਾਗੇ ਆ ਖਲੋਤਾ। ਉਸ ਓਪਰੋ ਪੁਰਸ਼ ਨੇ ਭਾਈ ਮਾਣੇ ਨੂੰ ਪੁਛਿਆ—'ਇਹ ਕੀ ਕਰਨ ਲਗਾ ਹੈਂ ?'

ਭਾਈ ਮਾਣਾ—'ਮੈਂ ਮਰ ਕੇ ਸਵਰਗ ਵਿਚ ਜਾਣਾ ਚਾਹੁੰਦਾ ਹਾਂ।'

ਕਿਉਂਕਿ ਸਵਰਗ ਵਿਚ ਮਨੁਖ ਨੂੰ ਕੋਈ ਕੰਮ ਨਹੀਂ ਕਰਨਾ ਪੈਂਦਾ ਪਰ ਖਾਣ ਨੂੰ ਚੰਗੇ ਪਦਾਰਥ ਮਿਲਦੇ ਹਨ। ਪਰੀਆਂ ਸੇਵਾ ਕਰਦੀਆਂ ਹਨ, ਰਾਗ ਰੰਗ ਹੁੰਦੇ ਹਨ, ਮੇਰੇ ਗੁਰੂ ਨੇ ਬਚਨ ਕੀਤਾ, ਜੀਉਂਦਾ ਸੜ ਮਰੇ ਤਾਂ ਸਿਧਾ ਸਵਰਗਾਂ ਵਿਚ ਜਾਵੇਂਗਾ, ਮੈਂ ਸੜਨ ਲਗਾ ਹਾਂ।'

ਜੋ ਪੁਰਸ਼ ਭਾਈ ਮਾਹਣੇ ਕੋਲ ਆ ਖਲੋਤਾ ਸੀ ਉਹ ਚੋਰ ਸੀ, ਕਿਸੇ ਦੇ ਘਰ ਚੋਰੀ ਕਰਕੇ ਸੋਨੇ ਚਾਂਦੀ ਦੇ ਗਹਿਣੇ ਤੇ ਰੁਪੈ ਕਢ ਕੇ ਲਿਆਇਆ ਸੀ, ਵਾਹਰ ਉਸ ਦੇ ਪਿਛੇ ਆਉਂਦੀ ਸੀ, ਉਸ ਨੇ ਸੋਚਿਆ ਸਾਰੀ ਉਮਰ ਖੋਟੇ ਕਰਮ ਕੀਤੇ ਹਨ ਕਈ ਚੋਰੀਆਂ ਕੀਤੀਆਂ ਤੇ ਇਕ ਖੂਨ ਵੀ ਕੀਤਾ ਹੈ। ਜਿਸ ਦਿਨ ਫੜਿਆ ਗਿਆ ਉਸ ਦਿਨ ਸਰਕਾਰ ਨੇ ਮੌਤ ਡੰਨ ਦੇਣਾ ਹੈ। ਮਰਨ ਪਿਛੋਂ ਨਰਕ ਵਿਚ ਵਾਸ ਹੋਵੇਗਾ ਗ੍ਰੰਥ ਏਹੋ ਆਖਦੇ ਹਨ ਕਿਉਂ ਨਾ ਚੋਰੀ ਦਾ ਮਾਲ ਦੇ ਕੇ ਗੁਰੂ ਜੀ ਦਾ ਬਚਨ ਖਰੀਦ ਲਵਾਂ ਤੇ ਚਿਖਾ ਵਿਚ ਸੜ ਮਰਾਂ। ਇਕ ਰਾਜ ਡੰਨ ਨਾ ਮਿਲੇਗਾ ਦੂਸਰੇ ਸਵਰਗ ਦੀ ਪ੍ਰਾਪਤੀ ਹੋਵੇਗੀ।

ਆਪਣੇ ਮਨ ਨਾਲ ਇਹ ਫੈਸਲਾ ਕਰਕੇ ਚੋਰ ਨੇ ਭਾਈ ਮਾਣੇ ਨੂੰ ਆਖਿਆ—'ਮੇਰੇ ਕੋਲੋਂ ਸੋਨਾ ਚਾਂਦੀ ਤੇ ਨਗਦ ਰੁਪੈ ਲੈ ਕੇ ਆਪਣੇ ਗੁਰੂ ਦੀ ਆਗਿਆ ਦੇ ਦੇਹ।'

ਚੋਰ ਦੇ ਬਚਨ ਸੁਣ ਕੇ ਭਾਈ ਮਾਣਾ ਬਹੁਤ ਪ੍ਰਸੰਨ ਹੋਇਆ ਉਹ ਲਾਲਚੀ, ਹੰਕਾਰੀ ਤੇ ਮੂਰਖ ਮਾਣਾ ਮਨ ਹੀ ਮਨ ਕਹਿਣ ਲਗਾ 'ਗੁਰੂ ਜੀ ਬਹੁਤ ਚੰਗੇ ਹਨ ਮੇਰੇ ਗੁਜ਼ਾਰੇ ਵਾਸਤੇ ਧਨ ਦੀ ਪ੍ਰਾਪਤੀ ਦਾ ਕੈਸਾ ਢੰਗ ਬਣਾਇਆ ਨੇ।' ਇਸ ਦੇ ਬਾਅਦ ਉਸ ਨੇ ਚੋਰ ਨੂੰ ਕਿਹਾ 'ਲਿਆ ਸੁਟ ਝੋਲੀ ਜੇਵਰ ਤੇ ਰੁਪਿਆ।'

ਚੋਰ ਨੇ ਸਭ ਕੁਝ ਮਾਣੇ ਦੀ ਝੋਲੀ ਪਾਇਆ। ਮਾਣਾ ਗੁਰੂ ਜੀ ਦੀ ਆਗਿਆ ਨੂੰ ਵੇਚ ਕੇ ਅਗੇ ਤੁਰ ਗਿਆ ਤੇ ਚੋਰ ਚਿਖਾ ਵਿਚ ਸੜਨ ਲਗਾ। ਕਰਨਾ ਮਹਾਰਾਜ ਦਾ ਚੋਰ ਨੇ ਅਜੇ ਅੱਗ ਨਹੀਂ ਸੀ ਬਾਲੀ ਕਿ ਇਕ ਅਮੀਰ ਸਰਦਾਰ ਉਧਰ ਆ ਨਿਕਲਿਆ ਉਹ ਸ਼ਿਕਾਰ ਖੇਡਦਾ ਫਿਰਦਾ ਸੀ। ਉਸ ਨੇ ਚੋਰ ਨੂੰ ਪੁਛਿਆ, ਹੇ ਪੁਰਸ਼ਾ ਇਹ ਲੱਕੜਾਂ ਦਾ ਢੇਰ ਕਿਉਂ ਇਕੱਠਾ ਕੀਤਾ ਹੈ?'

ਚੋਰ ਨੇ ਭਾਈ ਮਾਣੇ ਤੇ ਆਪਣੇ ਫੈਸਲੇ ਦੀ ਵਾਰਤਾ ਸੁਣਾਂਦਿਆਂ ਹੋਇਆ ਆਖਿਆ 'ਗੁਰੂ ਜੀ ਦੀ ਆਗਿਆ ਦਾ ਪਾਲਨ ਕੀਤਿਆਂ ਜ਼ਰੂਰ ਸਵਰਗ

ਦੀ ਪ੍ਰਾਪਤੀ ਹੋਵੇਗੀ।'

ਉਹ ਅਮੀਰ ਆਦਮੀ ਬਹੁਤ ਸਿਆਣਾ ਸੀ ਉਸ ਨੇ ਸੋਚ ਕੇ ਆਖਿਆ 'ਕੋਈ ਗੁਰੂ ਆਪਣੇ ਸਿਖ ਨੂੰ ਆਤਮਘਾਤ ਕਰਨ ਵਾਸਤੇ ਹੁਕਮ ਨਹੀਂ ਦੇ ਸਕਦਾ, ਇਸ ਵਿਚ ਕੋਈ ਭੇਤ ਜ਼ਰੂਰ ਹੈ। ਅਜੇ ਨਾ ਸੜ, ਆ ਉਸ ਗੁਰੂ ਜੀ ਦੇ ਕੋਲ ਚਲੀਏ, ਜਿਸ ਦਾ ਹੁਕਮ ਹੈ ਤੇ ਪਤਾ ਕਰੀਏ।'

ਚੋਰ ਮੰਨ ਗਿਆ ਦੋਵੇਂ ਅਗਲੇ ਦਿਨ ਗੁਰੂ ਜੀ ਦੀ ਹਜ਼ੂਰੀ ਵਿਚ ਪਹੁੰਚੇ। ਗੁਰੂ ਜੀ ਦੇ ਚਰਨਾਂ ਉਪਰ ਮੱਥਾ ਟੇਕ ਕੇ ਉਨ੍ਹਾਂ ਨੇ ਭਾਈ ਮਾਣੇ ਦੀ ਸਾਰੀ ਵਾਰਤ ਸੁਣਾ ਦਿਤੀ। ਉਸ ਦੇ ਉਤਰ ਵਿਚ ਗੁਰੂ ਜੀ ਨੇ ਬਚਨ ਕੀਤਾ 'ਓਹ (ਮਾਣਾ) ਜੋ ਕੁਝ ਸੀ, ਸੋ ਕੁਝ ਰਿਹਾ। ਸੜ ਕੇ ਮਰਨ ਦੀ ਲੋੜ ਨਹੀਂ ਕਰਤਾਰ ਦਾ ਸਿਮਰਨ ਤੇ ਸੰਗਤਾਂ ਦੀ ਸੇਵਾ ਕਰਨੀ ਚਾਹੀਦੀ ਹੈ।'

ਅਮੀਰ ਤੇ ਚੋਰ ਦੋਵੇਂ ਗੁਰੂ ਜੀ ਦੇ ਸਿਦਕੀ ਸਿਖ ਬਣ ਗਏ।

ਉਧਰ ਮਾਣਾ ਜਦੋਂ ਚੋਰੀ ਦੇ ਮਾਲ ਨੂੰ ਬਜ਼ਾਰ ਵਿਚ ਵੇਚਣ ਲਗਾ ਤਾਂ ਸਰਕਾਰੀ ਕਰਮਚਾਰੀਆਂ ਨੇ ਉਹਨੂੰ ਗ੍ਰਿਫ਼ਤਾਰ ਕਰ ਕੇ ਬੰਦੀਖਾਨੇ ਵਿਚ ਡੱਕ ਦਿਤਾ। ਉਹ ਬੰਦੀ ਖਾਨੇ ਵਿਚ ਹੀ ਭੁਖਾ ਤ੍ਰਿਹਾਇਆ ਰਹਿ ਕੇ ਕਸ਼ਟ ਉਠਾਉਂਦਾ ਹੋਇਆ ਮਰ ਗਿਆ। ਮਰਨ ਦੇ ਪਿਛੋਂ ਉਹਦੀ ਰੂਹ ਨਰਕਾਂ ਵਿਚ ਸੜਦੀ ਰਹੀ, ਗੁਰੂ ਦੀ ਆਗਿਆ ਨੂੰ ਖਰੀਦਣ ਵਾਲਾ ਚੋਰ ਸਚਾ ਸਿਖ ਬਣ ਕੇ ਸਵਰਗਾਂ ਨੂੰ ਗਿਆ।

## ੧੩੪. ਮਲੂਕਾ ਸ਼ਰਾਬੀ

ਖਡੂਰ ਦੇ ਵਿਚ ਕੰਨ ਪਾਟੇ ਨਾਥਾਂ ਦਾ ਡੇਰਾ ਸੀ, ਉਸ ਡੇਰੇ ਵਿਚ ਚੋਖੇ ਨਾਥ ਰਹਿੰਦੇ ਸਨ, ਡੇਰੇ ਨਾਲ ਜ਼ਮੀਨ ਵੀ ਸੀ ਤੇ ਆਮਦਨ ਚੰਗੀ ਹੋਣ ਕਰਕੇ ਡੇਰੇ ਵਿਚ ਰੌਣਕ ਰਹਿੰਦੀ ਸੀ। ਗੁਰੂ ਜੀ ਦਾ ਪ੍ਰਤਾਪ ਦੇਖਕੇ ਨਾਥ ਈਰਖਾ ਕਰਨ ਲਗੇ, ਗੁਰੂ ਜੀ ਤੋਂ ਪਹਿਲਾਂ ਜੋ ਉਹ ਜਨਤਾ ਨੂੰ ਲੁਟਦੇ ਸਨ, ਉਨ੍ਹਾਂ ਦੀ ਲੁਟ ਬੰਦ ਹੋਣ ਲਗੀ। ਨਾਥਾਂ ਦਾ ਚਾਲ ਚਲਨ ਚੰਗਾ ਨਹੀਂ ਸੀ ਸ਼ਰਾਬੀ ਕਬਾਬੀ ਨਾਥਾਂ ਦੇ ਡੇਰੇ ਵਿਚ ਰਹਿੰਦੇ ਸਨ, ਸ਼ਰਾਬੀਆਂ ਵਿਚ ਮਲੂਕਾ ਜਟ ਵੀ ਸੀ ਜੋ ਪੁਜ ਕੇ ਮੂਰਖ ਸੀ। ਗੁਰੂ ਜੀ ਦਾ ਨਿਰਾਦਰ ਕਰਨ ਵਾਸਤੇ ਨਾਥ ਮਲੂਕੇ ਦੀ ਮੂਰਖਤਾ ਤੋਂ ਲਾਭ ਉਠਾਉਂਦੇ। ਉਸ ਨੂੰ ਸ਼ਰਾਬ ਪਿਆ ਦੇਂਦੇ। ਜਦੋਂ ਸ਼ਰਾਬ ਦੇ ਨਸ਼ੇ ਨਾਲ ਮਲੂਕਾ ਮਦਹੋਸ਼ ਹੋ ਜਾਂਦਾ ਤਾਂ ਕੋਠੇ ਤੇ ਚੜ੍ਹਕੇ ਗੁਰੂ ਘਰ ਦੀ

ਨਿੰਦਿਆ ਕਰਦਾ ਤੇ ਮੰਦੇ ਸ਼ਬਦ ਬੋਲਦਾ। ਪਰਦੇਸੀ ਸਿਖਾਂ ਦੇ ਰਾਹ ਰੋਕ ਕੇ ਉਨ੍ਹਾਂ ਦੀ ਨਿਰਾਦਰੀ ਕਰਦਾ ਤੇ ਕਈ ਵਾਰ ਹੋਰ ਬਦਮਾਸ਼ ਨਾਲ ਲੈ ਕੇ ਸਿਖਾਂ ਨੂੰ ਲੁਟ ਵੀ ਲੈਂਦਾ। ਸਿਖਾਂ ਨੇ ਗੁਰੂ ਜੀ ਨੂੰ ਆਖਿਆ। ਗੁਰੂ ਜੀ ਨੇ ਵੀ ਮੂਰਖ ਦੀ ਜ਼ਬਾਨੋਂ ਗੁਰੂ ਘਰ ਦੀ ਨਿੰਦਾ ਸੁਣੀ ਪਰ ਗੁਰੂ ਜੀ ਨੇ ਜ਼ਬਾਨੋਂ ਕੋਈ ਬਚਨ ਨਹੀਂ ਕੀਤਾ। ਜਦੋਂ ਵੀ ਕੋਈ ਸ਼ਿਕਾਇਤ ਕਰਦਾ ਤਦੋਂ ਹੀ ਗੁਰੂ ਜੀ ਚੁਪ ਰਹਿੰਦੇ।

ਕਰਤਾਰ ਦਾ ਭਾਣਾ ਐਸਾ ਹੋਇਆ ਕਿ ਮਲੂਕੇ ਨੂੰ ਮਿਰਗੀ ਪੈਣ ਲਗ ਲਈ। ਜਦੋਂ ਉਹ ਸ਼ਰਾਬ ਪੀ ਕੇ ਗੁਰੂ ਘਰ ਦੀ ਨਿੰਦਾ ਕਰਦਾ ਤਦੋਂ ਹੀ ਮਿਰਗੀ ਆ ਘੇਰਦੀ ਤੇ ਤਿੰਨ ਤਿੰਨ ਘੰਟੇ ਤੜਫਾਉਂਦੀ ਰਹਿੰਦੀ। ਘਰ ਦੇ ਬਹੁਤ ਤੰਗ ਆ ਗਏ ਮਲੂਕੇ ਦੇ ਘਰ ਦਿਆਂ ਨੂੰ ਲੋਕਾਂ ਕਿਹਾ—'ਮਲੂਕੇ ਨੂੰ ਜੋ ਮਿਰਗੀ ਰੋਗ ਲਗਾ ਹੈ ਇਹ ਗੁਰੂ ਘਰ ਦੀ ਨਿੰਦਾ ਕਰਨ ਤੇ ਲਗਾ ਹੈ। ਗੁਰੂ ਜੀ ਕੋਲੋਂ ਭੁਲ ਬਖਸ਼ਾਏ ਤਾਂ ਹਟ ਸਕਦਾ ਹੈ, ਨਹੀਂ ਤੇ ਵਿਲਕ ਵਿਲਕ ਕੇ ਮਰ ਜਾਵੇਗਾ।'

ਮਲੂਕਾ ਭਾਵੇਂ ਨਹੀਂ ਸੀ ਮੰਨਦਾ ਕਿਉਂਕਿ ਨਾਥ ਉਸ ਨੂੰ ਚੁਕਣਾ ਦੇਂਦੇ ਸਨ ਕਿ ਉਹ ਗੁਰੂ ਦੇ ਵਿਰੁਧ ਹੀ ਰਹੇ ਪਰ ਮੌਤ ਬੁਰੀ ਚੀਜ਼ ਹੈ ਮੌਤ ਦੇ ਭੈ ਨੇ ਪਰਵਾਰ ਸਮੇਤ ਮਲੂਕੇ ਨੂੰ ਗੁਰੂ ਜੀ ਦੇ ਦਰਬਾਰ ਵਿਚ ਲੈ ਆਂਦਾ। ਗੁਰੂ ਜੀ ਦੇ ਚਰਨਾਂ ਤੇ ਮੱਥਾ ਟੇਕਣ ਪਿਛੋਂ ਮਲੂਕੇ ਦੀ ਮਾਤਾ ਨੇ ਗੁਰੂ ਜੀ ਅਗੇ ਬਹੁਤ ਪ੍ਰਾਰਥਾਨਾ ਕੀਤੀਆਂ, ਪੁੱਤਰ ਦੀਆਂ ਕੀਤੀਆਂ ਭੁਲਾਂ ਨੂੰ ਬਖਸ਼ਾਉਣ ਲਗੀ। ਦਇਆ ਦੇ ਘਰ ਨਿਰਵੈਰ ਆਤਮਾ ਗੁਰੂ ਜੀ ਨੇ ਮਲੂਕੇ ਦੀ ਮਾਤਾ ਦੇ ਤਰਲੇ ਸੁਣ ਕੇ ਦਇਆ ਕੀਤੀ ਤੇ ਬਚਨ ਕੀਤਾ 'ਮਲੂਕਾ ਹੋਸ਼ ਕਰੇ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦੀ ਉਸਤਤ ਕਰੇ, ਸ਼ਰਾਬ ਨਾ ਪੀਵੇ, ਜਿੰਨਾ ਚਿਰ ਸ਼ਰਾਬ ਨਹੀਂ ਪੀਵੇਗਾ ਤੇ ਗੁਰੂ ਘਰ ਦੀ ਨਿੰਦਾ ਨਹੀਂ ਕਰੇਗਾ ਉਨ੍ਹਾਂ ਚਿਰ ਮਿਰਗੀ ਨੇੜੇ ਨਹੀਂ ਆਵੇਗੀ। ਅੱਠ ਦਿਨ ਸੰਗਤਾਂ ਦੇ ਜੋੜੇ ਤੇ ਜੂਠ ਬਰਤਨ ਸਾਫ ਕਰੇ।

ਮਰਦਾ ਕੀ ਨਹੀਂ ਕਰਦਾ ਦੇ ਕਥਨ ਅਨੁਸਾਰ ਮਲੂਕਾ ਸ਼ਰਾਬੀ ਸਾਰੀਆਂ ਸ਼ਰਤਾਂ ਮੰਨ ਕੇ ਗੁਰੂ ਚਰਨਾਂ ਉਪਰ ਮੱਥਾ ਟੇਕ ਕੇ ਚਲਾ ਗਿਆ। ਦੋ ਸਾਲ ਲੰਘ ਗਏ ਮਿਰਗੀ ਦਾ ਦੌਰਾ ਨਾ ਪਿਆ। ਕਦੀ ਕਦਾਈਂ ਗੁਰੂ ਦੀਆਂ ਸੰਗਤਾਂ ਦੀ ਸੇਵਾ ਵੀ ਕਰਦਾ ਰਿਹਾ। ਪਰ ਦੋ ਸਾਲਾਂ ਪਿਛੋਂ ਇਕ ਦਿਨ ਨਾਥਾਂ ਨੇ ਮਲੂਕੇ ਨੂੰ ਘੇਰ ਲਿਆ ਉਸ ਨੂੰ ਸ਼ਰਾਬ ਪਿਲਾ ਕੇ ਆਖਿਆ—'ਸਿਖਾਂ ! ਗੁਰੂ ਨੂੰ ਗਾਹਲਾਂ ਕੱਢ।' ਮੂਰਖ ਮਲੂਕਾ ਨਾਥਾਂ ਦੇ ਆਖੇ ਲਗ ਗਿਆ। ਆਖੇ ਕੀ ਲਗਾ ਕਿ ਉਹਦੀ

ਮੌਤ ਨੇੜੇ ਆ ਗਈ। ਜਗਤ ਤੋਂ ਅੰਨ ਜਲ ਮੁਕ ਗਿਆ।

ਮੂਰਖ ਮਲੂਕੇ ਨੇ ਰੱਜ ਕੇ ਸ਼ਰਾਬ ਪੀ ਲਈ। ਉਹ ਸ਼ਰਾਬ ਦੇ ਨਸ਼ੇ ਵਿਚ ਅੰਨ੍ਹਾਂ ਹੋ ਕੇ ਉਪਰ ਚੜ੍ਹ ਬੈਠਾ। ਕੋਠੇ ਕੋਠੇ ਗੁਰੂ ਜੀ ਦੇ ਡੇਰੇ ਵਾਲੀ ਕੰਧ ਤੇ ਜਾ ਕੇ ਮੰਦੇ ਬੋਲ ਬੋਲਣ ਲਗਾ। ਗੁਰੂ ਘਰ ਦੀ ਨਿੰਦਾ ਕਰਦਾ ਹੋਇਆ ਐਨਾਂ ਅਗੇ ਵੱਧ ਗਿਆ ਕਿ ਗੁਰੂ ਜੀ ਦਾ ਨਾਮ ਲੈ ਕੇ ਹੰਕਾਰ ਨਾਲ ਆਖਣ ਲਗਾ—'ਮੈਂ ਤੇਰੇ ਬਚਨਾਂ ਦੀ ਉਲੰਘਨਾ ਕਰ ਦਿਤੀ ਹੈ ਮੈਂ ਨਾਥਾਂ ਦਾ ਚੇਲਾ ਹਾਂ। ਨਾਥ ਮੇਰੀ ਜਾਨ ਦੀ ਰਾਖੀ ਕਰਨਗੇ। ਇਹ ਦੁਰਬਚਨ ਉਸ ਨੇ ਗੁਰੂ ਜੀ ਨੂੰ ਸੰਬੋਧਨ ਕਰਕੇ ਬੋਲਿਆ। ਗੁਰੂ ਜੀ ਨੇ ਅਗੋਂ ਉਤਰ ਦਿਤਾ—'ਲੈ ਫੇਰ ਮਿਰਗੀ ਵੀ ਆਈ ਊ।'

ਇਹ ਸੁਣ ਕੇ ਮਲੂਕਾ ਹੋਰ ਗੁਸੇ ਵਿਚ ਆ ਗਿਆ ਤੇ ਹੋਰ ਮੰਦੇ ਸ਼ਬਦ ਬੋਲੇ। ਗੁਰੂ ਦੇ ਸਿਖਾਂ ਨੂੰ ਕ੍ਰੋਧ ਆਇਆ, ਉਨ੍ਹਾਂ ਨੇ ਫੈਸਲਾ ਕੀਤਾ ਕਿ ਮਲੂਕੇ ਨੂੰ ਘੁਟਿਆ ਜਾਵੇ, ਕਿਉਂਕਿ ਸਿਖ ਗੁਰੂ ਦੀ ਨਿੰਦਿਆ ਜੀਊਂਦੇ ਜੀ ਨਹੀਂ ਸੁਣ ਸਕਦੇ। ਪਰ ਭਾਣਾ ਰੱਬ ਦਾ ਮਲੂਕੇ ਨੂੰ ਮਿਰਗੀ ਨੇ ਆਨ ਘੇਰਿਆ ਦੌਰਾ ਪੈਂਦੇ ਸਾਰ ਧੌਣ ਪਰਨੇ ਕੋਠੇ ਤੋਂ ਹੇਠ ਡਿਗ ਪਿਆ। ਡਿਗਦੇ ਸਾਰ ਧੌਣ ਟੁਟ ਗਈ। ਸਰੀਰ ਦੀਆਂ ਹੱਡੀਆਂ ਚੂਰ ਚੂਰ ਹੋ ਗਈਆਂ ਉਹ ਮਰ ਗਿਆ। ਮਲੂਕੇ ਘਰਦੇ ਰੋਂਦੇ ਪਿਟਦੇ ਹੋਏ ਉਹਦੀ ਲੋਥ ਨੂੰ ਚਕ ਕੇ ਘਰ ਨੂੰ ਲੈ ਗਏ ਤੇ ਮੜੀਆਂ ਵਿਚ ਲਿਜਾ ਕੇ ਸਾੜ ਸੁਟੀ। ਉਸ ਦਿਨ ਤੋਂ ਗੁਰੂ ਘਰ ਦੀ ਨਿੰਦਾ ਕਰਨ ਦਾ ਕਿਸੇ ਨੂੰ ਹੌਂਸਲਾ ਨਾ ਪਿਆ।

## ੧੩੫. ਗੁਰੂ ਜੀ ਦਾ ਧਰਮ ਪ੍ਰਚਾਰ ਦੌਰਾ

*ਪਾਰਸੁ ਪਥਰੁ ਆਖੀਐ ਲੁਕਿਆ ਰਹੈ ਨ ਆਪੁ ਜਣਾਏ। ਵਿਰਲਾ ਕੋਇ ਸਿਵਾਣਦਾ ਖੋਜੀ ਖੋਜਿ ਲਏ ਸੋ ਪਾਏ। ਪਾਰਸੁ ਪਰਸਿ ਅਪਰਸੁ ਹੋਇ ਅਸਟ ਧਾਤੁ ਇਕ ਧਾਤੁ ਕਰਾਏ। ਬਾਰਹ ਵੰਨੀ ਹੋਇ ਕੈ ਕੰਚਨੁ ਮੁਲਿ ਅਮੁਲਿ ਵਿਕਾਏ। ਗੁਰਮੁਖਿ ਸੁਖਫਲ ਸਾਧਸੰਗੁ ਸਬਦ ਸੁਰਤਿ ਲਿਵ ਅਘੜ ਘੜਾਏ। ਚਰਣਿ ਸਰਣਿ ਲਿਵ ਲੀਣੁ ਹੋਇ ਸੈਂਸਾਰੀ ਨਿਰੰਕਾਰੀ ਭਾਏ। ਘਰ ਬਾਰੀ ਹੋਇ ਨਿਜ ਘਰ ਜਾਏ॥੯॥*

*[ਭਾਈ ਗੁਰਦਾਸ ਜੀ]*

ਭਾਈ ਗੁਰਦਾਸ ਜੀ ਫੁਰਮਾਉਂਦੇ ਹਨ—ਪਾਰਸ ਇਕ ਪੱਥਰ ਹੁੰਦਾ ਹੈ, ਉਹ ਪਹਾੜਾਂ ਵਿਚ ਲੁਕਿਆ ਰਹਿੰਦਾ ਹੈ। ਉਹ ਆਪਣੇ ਆਪ ਨੂੰ ਪ੍ਰਗਟ ਨਹੀਂ ਕਰਨਾ ਚਾਹੁੰਦਾ ਪਰ ਲੋਕ ਉਸ ਨੂੰ ਲੱਭਣ ਚੜ੍ਹਦੇ ਹਨ ਉਹ ਇਸ ਕਰਕੇ ਕਿ ਉਹਦੇ ਵਿਚ ਹਰ ਚੀਜ਼ ਨੂੰ ਸੋਨਾ ਬਨਾਉਣ ਦਾ ਮਹਾਨ ਗੁਣ ਹੁੰਦਾ ਹੈ। ਪਾਰਸ, ਅੱਠ ਧਾਤਾਂ (ਲੋਹਾ ਪਿੱਤਲ, ਤਾਬਾਂ ਗਿਲਟ ਆਦਿਕ) ਵਿਚੋਂ ਲੋਹਾ ਮਾੜੀ ਧਾਤ ਹੈ ਉਸ ਨੂੰ ਵੀ ਸੋਨਾ ਕਰ ਦਿੰਦਾ ਹੈ। ਉਹੋ ਲੋਹਾ ਬਾਰਾਂ ਵੰਨੀਆਂ ਸੋਨਾ ਬਣ ਕੇ ਬਹੁ ਮੁਲਾ ਹੋ ਜਾਂਦਾ ਹੈ। ਏਸੇ ਤਰ੍ਹਾਂ ਜੋ ਗੁਰਮੁਖ ਹਨ, ਜੋ ਸੱਚੇ ਗੁਰੂ ਹਨ, ਜਿੰਨ੍ਹਾਂ ਕੋਲ ਰਿੱਧੀਆਂ ਸਿੱਧੀਆਂ ਤੇ ਨੌਂ ਨਿਧਾਂ ਹਨ ਉਹ ਗੁਪਤ ਰਹਿਣਾ ਚਾਹੁੰਦੇ ਹਨ। ਪਰ ਆਤਮਿਕ ਖੁਰਾਕ ਗਿਆਨ ਤੇ ਮੁਕਤੀ ਹਾਸਲ ਕਰਨ ਵਾਲੇ ਲੋਕ ਉਨ੍ਹਾਂ ਗੁਰਮੁਖਾਂ ਤੇ ਗੁਰੂ ਸਾਹਿਬਾਂ ਨੂੰ ਲੱਭ ਕੇ ਪ੍ਰਗਟ ਕਰਦੇ ਹਨ ਤਾਂ ਕਿ ਪਾਪ, ਅਗਿਆਨਤਾ, ਲਾਲਚ, ਕਾਮ ਤੇ ਹੰਕਾਰ ਗ੍ਰਸਿਆ ਪੁਰਸ਼ ਇਨ੍ਹਾਂ ਬੁਰਿਆਈਆਂ ਤੋਂ ਸੁਤੰਤਰ ਹੋ ਜਾਵੇ।

ਮਹਾਰਾਜ ਭਾਵੇਂ ਆਪ ਗ੍ਰਿਹਸਤੀ ਸਨ, ਉਨ੍ਹਾਂ ਨੇ ਗ੍ਰਿਹਸਤ ਵਿਚ ਹੀ ਨਿਜ ਘਰ ਵਾਸਾ ਕਰ ਲਿਆ ਸੀ। ਪਾਰਸ ਦੀ ਤਰ੍ਹਾਂ ਸਭ ਨੂੰ ਸਵਰਨ ਰੂਪ ਚੰਗੇ ਮਨੁਖ ਤੇ ਸੰਤ ਮਹਾਤਮਾ ਬਣਾਈ ਜਾਂਦੇ ਸਨ। ਗੁਰੂ ਸਾਹਿਬਾਂ ਦੀ ਸੰਗਤ ਕਰਕੇ ਅਨੇਕਾਂ ਪਾਪੀ ਤੇ ਮੂਰਖ ਤੇ ਦੁਸ਼ਟ ਤਰ ਗਏ ਸਨ। ਕਈ ਡਾਕੂ ਗੁਰਮੁਖ ਬਣ ਕੇ ਸਤਿ ਮਾਰਗ ਦਾ ਉਪਦੇਸ਼ ਕਰਨ ਲਗ ਪਏ ਸਨ।

ਸ੍ਰੀ ਗੁਰੂ ਅੰਗਦ ਜੀ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਰੂਪ ਸਨ ਪਾਰਸ ਨਾਲੋਂ ਗੁਣਾਂ ਦੇ ਮਾਲਕ ਸਨ। ਬਾਬਾ ਬੁਢਾ ਜੀ ਤੇ ਮਾਲਵੇ ਦੀ ਸੰਗਤ ਨੇ ਬੇਨਤੀ ਕੀਤੀ ਕਿ ਖਡੂਰ ਸਾਹਿਬ ਤੋਂ ਬਾਹਰ ਨਗਰਾਂ ਤੇ ਸ਼ਹਿਰਾਂ ਦਾ ਦੌਰਾ ਕਰਕੇ ਸੰਗਤਾਂ ਨੂੰ ਖੁਲ੍ਹੇ ਦਰਸ਼ਨ ਦਿਓ। ਅਨੇਕਾਂ ਪਾਪੀ ਜੀਵ ਹਨ ਜੋ ਖਡੂਰ ਪਹੁੰਚ ਕੇ ਦਰਸ਼ਨ ਨਹੀਂ ਕਰ ਸਕਦੇ। ਨਾਲ ਹੀ ਗੁਰੂ ਜੀ ਦੇ ਪਿਛਲੇ ਨਗਰ ਮਤੇ ਦੀ ਸਰਾਂ ਦੇ ਵਸਨੀਕ ਵੀ ਚਾਹੁੰਦੇ ਸਨ ਕਿ ਗੁਰੂ ਜੀ ਦਰਸ਼ਨ ਦੇਣ ਤੇ ਨਗਰੀ ਦੀ ਧਰਤੀ ਪਵਿਤਰ ਕਰਨ। ਗੁਰੂ ਨਾਨਕ ਦੇਵ ਜੀ ਜੋ ਸਿਖੀ ਦਾ ਬੀਜ ਬੀਜ ਗਏ ਸਨ, ਉਸ ਨੂੰ ਪ੍ਰਫੁਲਤ ਕਰਨ। ਭਾਵੇਂ ਮਹਾਰਾਜ ਜੀ ਨੇ ਗੁਰੂ ਨਾਨਕ ਦੇਵ ਜੀ ਦੀਆਂ ਕਾਇਮ ਕੀਤੀਆਂ ਧਰਮ ਪ੍ਰਚਾਰ ਮੰਜੀਆਂ ਨੂੰ ਹੋਰ ਮਜਬੂਤ ਕੀਤਾ ਗੁਰੂ ਜੀ ਦੀ ਬਾਣੀ ਦੀਆਂ ਪੋਥੀਆਂ ਲਿਖਵਾ-ਲਿਖਵਾ ਕੇ ਸਾਰੇ ਪ੍ਰਚਾਰ ਕੇਂਦਰਾਂ ਵਿਚ

ਭੇਜੀਆਂ, ਫਿਰ ਲੋੜ ਸੀ ਕਿ ਗੁਰੂ ਦੀ ਖਡੂਰ ਤੋਂ ਬਾਹਰ ਜਾ ਕੇ ਪ੍ਰਚਾਰ ਕਰਨ। ਪਰ ਸਮੇਂ ਨੇ ਆਪ ਨੂੰ ਦੂਰ ਦੁਰਾਡੇ ਦਾ ਚੱਕਰ ਨਹੀਂ ਸੀ ਲਾਉਣ ਦਿਤਾ।

ਸੰਮਤ ੧੬੦੪ ਬਿ: ਵਿਚ ਗੁਰੂ ਜੀ ਖਡੂਰ ਸਾਹਿਬ ਤੋਂ ਪ੍ਰਚਾਰ ਵਾਸਤੇ ਤੁਰੇ। ਆਪ ਦੇ ਸਾਥ ਦੋ ਚੌਕੀਆਂ ਰਬਾਬੀਆਂ ਦੀਆਂ, ਪੰਜਾਹ ਸਿਦਕੀ ਸਿਖ ਤੇ ਚਾਰ ਊਠ ਭਾਰ ਵਾਸਤੇ ਸਨ। ਦਰਿਆ ਦੇ ਨਾਲ ਨਾਲ ਦੀ ਹਰੀ ਕੇ ਪੱਤਣ ਪਹੁੰਚੇ, ਉਥੋਂ ਦਰਿਆ ਨੂੰ ਪਾਰ ਕੀਤਾ। ਰਾਹ ਵਿਚ ਜੋ ਵੀ ਨਗਰ ਆਉਂਦਾ ਤੇ ਨਗਰ ਵਾਸੀ ਜੋ ਮਹਾਰਾਜ ਨੂੰ ਰੋਕਦੇ ਤਾਂ ਆਪ ਰੁਕ ਜਾਂਦੇ। ਸ਼ਬਦ ਚੌਂਕੀ ਕਥਾ ਉਪਦੇਸ਼ ਹੁੰਦਾ ਤੇ ਫਿਰ ਨਵੇਂ ਸਿਖਾਂ ਨੂੰ ਪਹੁਲ ਦੇ ਕੇ ਪ੍ਰਸ਼ਾਦਿ ਵੰਡ ਕੇ ਅਗਲੇ ਨਗਰ ਨੂੰ ਚਲੇ ਗਏ। ਹਰੀਕੇ ਪੱਤਣ ਤੇ ਦੋ ਦਿਨ ਗੁਰਮਤਿ ਦਾ ਪ੍ਰਚਾਰ ਹੁੰਦਾ ਰਿਹਾ। ਫਿਰੋਜ਼ਪੁਰ ਦੇ ਵਿਚ ਦੀ ਹੁੰਦੇ ਹੋਏ ਮਹਾਰਾਜ ਆਪਣੇ ਪਿੰਡ ਮੱਤੇ ਦੀ ਸਰਾਏ ਜਾ ਪੁਜੇ। ਮਨੁਖ ਹਿਰਦੇ ਵਿਚ ਇਹ ਕੁਦਰਤੀ ਵਲਵਲਾ ਹੈ ਕਿ ਉਹ ਆਪਣੀ ਜਨਮ ਭੂਮੀ ਨਹੀਂ ਭੁਲਦਾ ਸਾਰੇ ਜਗਤ ਨਾਲੋਂ ਉਸ ਨੂੰ ਚੰਗਾ ਸਮਝਦਾ ਤੇ ਸਦਾ ਚੇਤੇ ਰਖਦਾ ਹੈ। ਮਹਾਰਾਜ ਜਦੋਂ ਆਪਣੇ ਨਗਰ ਵਿਚ ਪੁਜੇ। ਆਪਣੇ ਢਠੇ ਹੋਏ ਕੋਠਿਆਂ ਨੂੰ ਦੇਖਿਆ। ਬਚਪਨ ਦੀਆਂ ਕਈ ਯਾਦਾਂ ਚੇਤੇ ਆਈਆਂ ਤੇ ਕਈ ਬਜ਼ੁਰਗ ਯਾਦ ਆਏ। ਸਾਰਾ ਪਿੰਡ ਹੁਮ ਹੁਮਾ ਕੇ ਦਰਸ਼ਨ ਕਰਨ ਲਈ ਆਇਆ। ਸੱਚੇ ਪਾਤਿਸ਼ਾਹ ਦਾ ਸ਼ਾਹੀ ਪ੍ਰਤਾਪ ਦੇਖਕੇ ਹੈਰਾਨ ਹੋਏ। ਨਗਰ ਵਾਸੀਆਂ ਨੇ ਅੱਠ ਚੌਂਕੀਆਂ ਸ਼ਬਦ ਕੀਰਤਨ ਦੀਆਂ ਕਰਾਈਆਂ। ਗੁਰੂ ਜੀ ਨੇ ਸਤਯ ਧਰਮ ਦਾ ਉਪਦੇਸ਼ ਦਿਤਾ। ਮਤੇ ਦੀ ਸਰਾਇ ਦਾ ਚੌਗਿਰਦੇ ਵੈਸ਼ਨੋ ਦੇਵੀ ਦੇ ਭਗਤਾਂ ਦਾ ਸੀ। ਬਹੁਤੇ ਗੁਰੂ ਜੀ ਨੂੰ ਜਾਤੀ ਤੌਰ ਤੇ ਜਾਣਦੇ ਸਨ। ਉਨ੍ਹਾਂ ਨੂੰ ਪੁਰਾਣੇ ਮਿਤਰ ਮਿਲੇ, ਗੁਰੂ ਜੀ ਦੀ ਪ੍ਰੇਰਨਾ ਨਾਲ ਉਹ ਸਾਰੇ ਸਿਖ ਬਣ ਗਏ। ਸਭ ਨੇ ਵੈਸ਼ਨੋ ਦੇਵੀ ਦੇ ਜਾਣ ਦਾ ਖਿਆਲ ਛੱਡ ਦਿਤਾ ਤੇ ਗੁਰਮਤਿ ਨੂੰ ਗ੍ਰਹਿਣ ਕੀਤਾ।

ਮਤੇ ਦੀ ਸਰਾਇ ਨਗਰ ਤਾਂ ਥੇਹ ਹੋ ਗਿਆ। ਉਸ ਥੇਹ ਦੇ ਨੇੜੇ ਹੀ ਨਵਾਂ ਨਗਰ ਵਸਿਆ, ਜਿਸ ਦਾ ਨਾਮ ਨਾਂਗੇ ਦੀ ਸਰਾਇ ਹੈ। ਜਿਸ ਅਸਥਾਨ ਤੇ ਗੁਰੂ ਜੀ ਬਿਰਾਜ ਕੇ ਪ੍ਰਚਾਰ ਕਰਦੇ ਰਹੇ ਸੀ, ਉਸ ਅਸਥਾਨ ਉਪਰ ਗੁਰਦੁਆਰਾ ਹੈ ਜਿਸ ਨੂੰ ਦੀਵਾਨ ਮੋਹਕਮ ਚੰਦ ਜੀ ਨੇ ਤਿਆਰ ਕਰਵਾਇਆ ਸੀ।

ਆਪਣੇ ਨਗਰ ਵਿਚ ਉਪਦੇਸ਼ ਕਰਕੇ ਗੁਰੂ ਜੀ ਵਾਪਸ ਮੁੜ ਪਏ। ਛੋਟੇ

ਪਿੰਡਾਂ ਦੇ ਵਿਚ ਦੀ ਹੁੰਦੇ ਹੋਏ ਗੁਰੂ ਜੀ ਹਰੀਕੇ ਪਿੰਡ ਆ ਬਿਰਾਜੇ। ਪਿੰਡ ਦੇ ਸਿਖ ਬੜੇ ਸ਼ਰਧਾਲੂ ਸਨ। ਉਨ੍ਹਾਂ ਨੇ ਗੁਰ ਕੀਰਤਨ ਦੀਆਂ ਕਈ ਚੌਂਕੀਆਂ ਕਰਵਾਈਆਂ। ਬੇਅੰਤ ਧਨ, ਕੱਪੜਾ, ਤੇ ਸੋਨਾ ਚਾਂਦੀ ਗੁਰੂ ਜੀ ਦੀ ਭੇਟਾ ਕੀਤਾ ਅਨਮਤ ਦਾ ਤਿਆਗ ਕਰਕੇ ਗੁਰਮਤਿ ਨੂੰ ਗ੍ਰਹਿਣ ਕੀਤਾ।

ਹਰੀਕੇ ਨਗਰ ਵਿਚ ਹੀ ਭਾਈ ਰਣ ਸਿੰਘ ਸਿਧ ਰਹਿੰਦਾ ਸੀ। ਉਸ ਦਾ ਪ੍ਰੇਮ ਦੇਖਕੇ ਗੁਰੂ ਜੀ ਉਸ ਦੇ ਕੋਲ ਸਤਾਰਾਂ ਦਿਨ ਰਹੇ। ਸਤਾਰਾਂ ਦਿਨ ਹੀ ਗਿਆਨ ਚਰਚਾ ਹੁੰਦੀ ਰਹੀ।

# ੧੩੯. ਚੌਧਰੀ ਬਖਤਾਵਰ ਨੂੰ ਉਪਦੇਸ਼

ਹਰੀਕੇ ਪਿੰਡ ਵਿਚ ਚੌਧਰੀ ਬਖਤਾਵਰ ਸੀ। ਵਰਤਮਾਨ ਜਗੀਰਦਾਰਾਂ ਦੀ ਤਰ੍ਹਾਂ ਸੀ ਤੇ ਬਹੱਤ੍ਰ ਪਿੰਡਾਂ ਦੇ ਟਕੇ ਦਿੱਲੀ ਭੇਜਿਆ ਕਰਦਾ ਸੀ। ਸਰਕਾਰੇ ਦਰਬਾਰੇ ਉਸ ਦਾ ਚੰਗਾ ਸਤਿਕਾਰ ਸੀ। ਸਰਕਾਰੀ ਸਤਿਕਾਰ ਤੇ ਖੁਲ੍ਹੀ ਆਮਦਨ ਨੇ ਉਸ ਨੂੰ ਹੰਕਾਰੀ ਬਣਾ ਦਿਤਾ ਸੀ। ਬਹੱਤਰ ਪਿੰਡਾਂ ਵਿਚ ਉਸ ਦਾ ਰੋਅਬ ਦਾਬ ਸੀ। ਕੋਈ ਉਸ ਦੇ ਅਗੇ ਉਭਾਰਦਾ ਨਹੀਂ ਸੀ।

ਚੌਧਰੀ ਬਖਤਾਵਰ ਨੇ ਗੁਰੂ ਜੀ ਦੀ ਮਹਿਮਾਂ ਸੁਣੀ। ਦਰਸ਼ਨ ਕਰਨ ਵਾਸਤੇ ਆਇਆ। ਆਮ ਲੋਕਾਂ ਤੇ ਸ਼ਰਧਾਲੂ ਸਿਖਾਂ ਵਾਂਗ ਉਸ ਨੇ ਗੁਰੂ ਜੀ ਦਾ ਸਤਿਕਾਰ ਨਹੀਂ ਕੀਤਾ ਨਾ ਮੱਥਾ ਟੇਕਿਆ ਤਾਂ ਨਾ ' ਰਾਮ ਸਤਿ' ਆਖੀ ਸਗੋਂ ਜਿਸ ਮੰਜੇ ਉਤੇ ਗੁਰੂ ਜੀ ਬੈਠੇ ਸਨ, ਉਸ ਮੰਜੇ ਦੇ ਸਰਹਾਣੇ ਵਲ ਬੈਠ ਗਿਆ ਨਿਮਰਤਾ ਦੇ ਸਾਗਰ ਸੀਤਲ ਸੁਭਾ ਦਿਆਲੂ ਗੁਰੂ ਜੀ ਨੇ ਤਾਂ ਕੋਈ ਖਿਆਲ ਨਾ ਕੀਤਾ ਪਰ ਗੁਰੂ ਜੀ ਦੇ ਸਿਖ ਤੇ ਪਿੰਡ ਵਾਸੀ ਉਸ ਦੀ ਮੂਰਖਤਾ ਉਤੇ ਕ੍ਰੋਧਵਾਨ ਹੋ ਗਏ। ਉਨ੍ਹਾਂ ਨੇ ਚਾਹਿਆ ਕਿ ਉਹ ਚੌਧਰੀ ਨੂੰ ਧੌਣੋਂ ਫੜ ਕੇ ਉਹਦੇ ਹੰਕਾਰ ਦਾ ਫਲ ਉਸ ਨੂੰ ਚਖਾ ਦੇਣ ਪਰ ਗੁਰੂ ਜੀ ਨੇ ਸਭ ਨੂੰ ਸ਼ਾਂਤ ਕਰ ਦਿਤਾ ਗੁਰੂ ਜੀ ਨੇ ਫੁਰਮਾਇਆ—

*ਜਿਸ ਨੋ ਸਾਹਿਬੁ ਵਡਾ ਕਰੇ ਸੋਈ ਵਡ ਜਾਣੀ॥*
*ਜੇ ਕੋ ਓਸ ਦੀ ਰੀਸ ਕਰੇ ਸੋ ਮੂੜ ਅਜਾਣੀ॥*

ਚੌਧਰੀ ਪਕਾ ਢੀਠ ਤੇ ਹੰਕਾਰੀ ਸੀ। ਸਿਖਾਂ ਦੇ ਕਹਿਣ ਤੇ ਵੀ ਉਹ ਮੰਜੇ ਤੋਂ ਨਾ ਉਠਿਆ ਸਗੋਂ ਗੁਰੂ ਜੀ ਨਾਲ ਚਰਚਾ ਕਰਨ ਲਗ ਪਿਆ। ਉਸ ਨੇ

ਕਿਹਾ—'ਮੈਂ ਮਾਮੂਲੀ ਆਦਮੀ ਨਹੀਂ ਸਗੋਂ ਬਹੱਤਰ ਪਿੰਡਾਂ ਦਾ ਮੁਖੀ ਚੌਧਰੀ ਹਾਂ। ਮੇਰੀ ਗੋਤ ਦੇ ਸੈਂਕੜੇ ਸੂਰਮੇ ਹਨ, ਸਾਨੂੰ ਰਾਜ ਦਾ ਡਰ ਨਹੀਂ। ਜੇ ਮੈਂ ਮੰਜੇ ਉਪਰ ਬੈਠ ਗਿਆ ਤਾਂ ਕੀ ਹੋ ਗਿਆ?

'ਹੇ ਭਲੇ ਪੁਰਸ਼ਾ! ਇਥੇ ਤਾਂ ਜਾਤ ਦਾ ਤੇ ਬਾਹੀਂ ਦਾ ਮਾਣ ਕਰ ਲਿਆ, ਪਰ ਅਗੇ ਜਾਤ ਕਿਸ ਪੁਛਣੀ ਹੈ? ਪਰਵਾਰ ਸੇਵਕ ਇਹ ਸਭ ਇਥੇ ਰਹਿ ਜਾਣੇ ਹਨ। ਮਨੁਖ ਇਕੱਲਾ ਆਉਂਦਾ ਹੈ ਤੇ ਇਕੱਲਾ ਜਾਂਦਾ ਹੈ, ਅਮਲਾਂ ਦੇ ਨਬੇੜੇ ਹੁੰਦੇ ਹਨ। ਇਥੇ ਹਮਾਯੂ ਵਰਗੇ ਬਾਦਸ਼ਾਹ ਅਜ ਨਿਥਾਵੇਂ ਹੋਏ ਤੁਰੇ ਫਿਰਦੇ ਹਨ। ਪਾਤਸ਼ਾਹੀ ਅਤੇ ਪਰਗਣੇ ਦਾ ਹੰਕਾਰ ਨਹੀਂ ਕਰਨਾ ਚਾਹੀਦਾ, ਪੁਰਸ਼ ਕਰਤਾਰ ਦਾ ਸਿਮਰਨ ਕਰੇ। ਕਿਸੇ ਦਾ ਸਤਿਕਾਰ ਕਰੇ ਤੇ ਲੋਕ ਸੇਵਾ ਕਰੇ, ਗੁਰੂ ਪੀਰ ਫਕੀਰ ਤੇ ਸੰਤ ਮਲਾਹ ਹੁੰਦੇ ਹਨ। ਇਹ ਭਵਸਾਗਰ ਤੋਂ ਪਾਰ ਹੋਣ ਦੇ ਸਾਧਨ ਦਸਦੇ ਹਨ।

ਗੁਰੂ ਜੀ ਦੀ ਨਿਮਰਤਾ ਤੇ ਸ਼ਾਂਤੀ ਨੂੰ ਦੇਖਕੇ ਅਤੇ ਅਮੋਲਕ ਬਚਨ ਸੁਣ ਕੇ ਚੌਧਰੀ ਬਖਤਾਵਰ ਦਾ ਹੰਕਾਰ ਤਾਪ ਮੱਠਾ ਹੋ ਗਿਆ। ਉਹ ਗੁਰੂ ਜੀ ਦੇ ਮੰਜੇ ਉਤੋਂ ਉਠ ਬੈਠਾ ਤੇ ਗੁਰੂ ਜੀ ਦੇ ਚਰਨਾਂ ਉਪਰ ਸਿਰ ਰੱਖ ਦਿਤਾ। 'ਮੈਨੂੰ ਖਿਮਾਂ ਕਰਨਾ ਮੈਂ ਜਾਣ ਬੁਝ ਕੇ ਆਪ ਦੀ ਪ੍ਰੀਖਿਆ ਕਰਨ ਵਾਸਤੇ ਬੈਠਾ ਸਾਂ ਜੇ ਮੇਰੀ ਭੁਲ ਸੀ, ਮੇਹਰ ਕਰੋ।'

ਗੁਰੂ ਜੀ ਨੇ ਉਸ ਨੂੰ ਉਪਦੇਸ਼ ਕਰਕੇ ਪਹੁਲ ਦਿਤੀ ਤੇ ਗੁਰੂ ਘਰ ਦਾ ਸ਼ਰਧਾਲੂ ਸਿਖ ਬਣਾਇਆ। ਗੁਰੂ ਜੀ ਤੋਂ ਤੁਰਨ ਵੇਲੇ ਚੌਧਰੀ ਨੇ ਹਜ਼ਾਰਾਂ ਰੁਪੈ ਦਾ ਮਾਲ ਗੁਰੂ ਜੀ ਦੀ ਭੇਟਾ ਕੀਤਾ। ਚੌਧਰੀ ਜਿੰਨਾ ਚਿਰ ਜੀਊਂਦਾ ਰਿਹਾ ਉਨ੍ਹਾਂ ਚਿਰ ਹੀ ਗੁਰੂ ਘਰ ਆਉਂਦਾ ਤੇ ਗੁਰੂ ਘਰ ਦੀ ਸੇਵਾ ਕਰਦਾ ਰਿਹਾ!

## ੧੩੭. ਭਾਈ ਜੀਵਾ ਜੀ ਦਾ ਪ੍ਰੇਮ

ਖਡੂਰ ਸਾਹਿਬ ਦੇ ਨੇੜੇ ਇਕ ਪਿੰਡ ਦਾ ਜ਼ਿਮੀਂਦਾਰ ਸਿਖ ਭਾਈ ਜੀਵਾ ਜੀ ਸੀ। ਕਰਤਾਰ ਦੀ ਉਸ ਉਤੇ ਬਹੁਤ ਮਿਹਰ ਸੀ, ਉਸ ਦੇ ਘਰ ਦੁੱਧ ਪੁਤ ਤੇ ਸਤਵੰਤੀ ਇਸਤਰੀ ਸੀ ਉਹ ਬੜੀ ਸ਼ਾਂਤੀ ਤੇ ਡਾਢੇ ਸੁਖਾਂ ਨਾਲ ਜੀਵਨ ਕੱਟ ਰਿਹਾ ਸੀ।

ਸ੍ਰੀ ਗੁਰੂ ਅੰਗਦ ਦੇਵ ਜੀ ਅੰਮ੍ਰਿਤ ਵੇਲੇ ਦਹੀਂ ਤੇ ਖਿਚੜੀ ਬੜੇ ਪ੍ਰੇਮ ਨਾਲ

ਛਕਿਆ ਕਰਦੇ ਸਨ। ਗੁਰੂ ਜੀ ਦਾ ਖਿਚੜੀ ਨਾਲ ਪ੍ਰੇਮ ਦੇਖਕੇ ਭਾਈ ਜੀਵੇ ਨੇ ਫੈਸਲਾ ਕੀਤਾ ਕਿ ਨਿਤ ਦਿਹਾੜੇ ਉਹ ਅੰਮ੍ਰਿਤ ਵੇਲੇ ਦਹੀਂ ਖਿਚੜੀ ਲੈ ਕੇ ਪਿੰਡੋਂ ਆਇਆ ਕਰਨਗੇ, ਕਿਸੇ ਦਿਨ ਨਾਗਾ ਨਹੀਂ ਪਾਉਣਗੇ ਭਾਵੇਂ ਮੀਂਹ ਵਰੇ ਜਾਂ ਹਨ੍ਹੇਰੀ ਆਵੇ। ਕਰਤਾਰ ਨੇ ਉਸ ਸ਼ਰਧਾਲੂ ਸਿਖ ਤੇ ਬਹੁਤ ਦਇਆ ਕੀਤੀ, ਉਹਦਾ ਪ੍ਰਣ ਨਿਭਾਇਆ, ਉਹ ਹਰ ਰੋਜ਼ ਖਿਚੜੀ ਤੇ ਦਹੀਂ ਲੈ ਕੇ ਗੁਰੂ ਜੀ ਦੇ ਹਜ਼ੂਰ ਪਹੁੰਚਦਾ ਰਿਹਾ।

ਭਾਈ ਜੀਵਾ ਜੀ ਦੀ ਲੜਕੀ ਜਿਵਾਈ ਸੀ, ਉਹ ਲੜਕੀ ਜਵਾਨ ਹੋਈ ਉਸ ਨੇ ਆਪਣੇ ਪਿਤਾ ਨੂੰ ਕਿਹਾ ਕਿ ਹੁਣ ਉਹ ਗੁਰੂ ਜੀ ਵਾਸਤੇ ਦਹੀਂ ਤੇ ਖਿਚੜੀ ਲੈ ਜਾਇਆ ਕਰੇਗੀ, ਉਸ ਨੂੰ ਸੇਵਾ ਕਰਦਿਆਂ ਹੋਇਆ ਦੋ ਤਿੰਨ ਸਾਲ ਬੀਤ ਗਏ।

ਕੁਦਰਤ ਦੇ ਰੰਗ ਦਾ ਕੋਈ ਭੇਤ ਨਹੀਂ, ਇਕ ਦਿਨ ਅੰਮ੍ਰਿਤ ਵੇਲੇ ਹੀ ਕਾਲੀ ਬੋਲੀ ਹਨ੍ਹੇਰੀ ਆ ਗਈ। ਜਿਸ ਸਮੇਂ ਹਨ੍ਹੇਰੀ ਆਈ ਉਸ ਸਮੇਂ ਜਿਵਾਈ ਨੇ ਦਹੀਂ ਤੇ ਖਿਚੜੀ ਲੈ ਕੇ ਖਡੂਰ ਸਾਹਿਬ ਵਲ ਤੁਰਨਾ ਸੀ। ਹਨ੍ਹੇਰੀ ਵੇਖ ਕੇ ਤੇ ਇਹ ਅਨੁਭਵ ਕਰਕੇ ਕਿ ਹਨ੍ਹੇਰੀ ਦੇ ਕਾਰਨ ਜੇ ਜਿਵਾਈ ਛੇਤੀ ਨਾ ਪਹੁੰਚ ਸਕੀ ਤਾਂ ਗੁਰੂ ਜੀ ਵਲੋਂ ਬੇਮੁਖ ਹੋਵਾਂਗੇ। ਬਚਨਾਂ ਤੋਂ ਝੂਠ ਹੋਣ ਤੋਂ ਡਰਦਿਆਂ ਹੋਇਆਂ ਭਾਈ ਜੀਵੇ ਨੇ ਅਰਦਾਸ ਕੀਤੀ ਕਿ ਹਨ੍ਹੇਰੀ ਰੁਕ ਜਾਵੇ। ਉਸ ਦੀ ਅਰਦਾਸ ਅਕਾਲ ਪੁਰਖ ਨੇ ਸੁਣ ਲਈ ਹਨ੍ਹੇਰੀ ਰੁਕ ਗਈ ਜਿਵਾਈ ਖਿਚੜੀ ਤੇ ਦਹੀਂ ਗੁਰੂ ਮਹਾਰਾਜ ਜੀ ਅਗੇ ਰਖੀ ਤਾਂ ਗੁਰੂ ਜੀ ਨੇ ਖਿਚੜੀ ਖਾਣ ਤੋਂ ਨਾਂਹ ਕਰ ਦਿਤੀ। ਜਿਵਾਈ ਬਹੁਤ ਹੈਰਾਨ ਹੋਈ, ਮਾਸੂਮ ਤੇ ਭੋਲੀ ਬਾਲਕਾ ਦਾ ਮਨ ਭਰ ਆਇਆ। ਉਸ ਦਾ ਹਿਰਦਾ ਕੰਬਣ ਲਗਾ, ਤੇ ਦਿਲ ਵਿਚ ਸੋਚਣ ਲਗੀ ਕਿ ਪਤਾ ਨਹੀਂ ਕਿਹੜੀ ਭੁਲ ਹੋਈ, ਜੋ ਸੱਚੇ ਪਾਤਸ਼ਾਹ ਪ੍ਰੇਮ ਭੇਟਾ ਕਬੂਲ ਨਹੀਂ ਕੀਤੀ। ਉਸ ਨੂੰ ਉਦਾਸ ਤੇ ਹੈਰਾਨ ਦੇਖਕੇ ਸੱਚੇ ਪਾਤਸ਼ਾਹ ਨੇ ਬਚਨ ਕੀਤਾ—'ਪੁੱਤਰੀ ! ਤੂੰ ਤੇ ਤੇਰੇ ਪਿਤਾ ਨੇ ਬਹੁਤ ਭੁਲ ਕੀਤੀ ਹੈ, ਜਿਸ ਕਾਰਨ ਅੱਜ ਅਸੀਂ ਚਾਰ ਪਹਿਰ ਪ੍ਰਸ਼ਾਦਿ ਨਹੀਂ ਛਕਾਂਗੇ।' ਗੁਰੂ ਜੀ ਦਾ ਇਹ ਬਚਨ ਸੁਣ ਕੇ ਜਿਵਾਈ ਹੋਰ ਘਾਬਰ ਗਈ। ਘਬਰਾਈ ਹੋਈ ਨੇ ਪੁਛਿਆ—'ਸੱਚੇ ਪਾਤਿਸ਼ਾਹ ਜੀ ! ਅਸਾਂ ਕੋਲੋਂ ਕਿਹੜੀ ਭੁਲ ਹੋ ਗਈ ?'

'ਹਨੇਰੀ ਆਈ ਸੀ, ਤੇਰੇ ਪਿਤਾ ਨੇ ਅਰਦਾਸ ਕਰ ਕੇ ਹਨ੍ਹੇਰੀ ਨੂੰ ਰੋਕਿਆ।

ਉਸ ਹਨ੍ਹੇਰੀ ਰਾਹੀਂ ਕੁਦਰਤ ਨੇ ਕਈਆਂ ਜੀਵ ਜੰਤੂਆਂ ਨੂੰ ਖੁਰਾਕ ਪਹੁੰਚਾਣੀ ਸੀ। ਹੁਣ ਮੈਂ ਖਿਚੜੀ ਨਹੀਂ ਖਾਵਾਂਗਾ, ਅੱਜ ਵਰਤ ਰਹੇਗਾ। ਅਗੇ ਵਾਸਤੇ ਐਸੀ ਭੁਲ ਨਾ ਕਰਨੀ। ਗੁਰੂ ਜੀ ਦਾ ਬਚਨ ਸੀ।

ਸੁਆਣੀ ਜਿਵਾਈ ਨੇ ਗੁਰੂ ਜੀ ਦੇ ਚਰਨਾਂ ਉਪਰ ਮੱਥਾ ਟੇਕ ਟੇਕ ਭੁਲ ਬਖਸ਼ਾਈ। ਗੁਰੂ ਜੀ ਨੇ ਮੇਹਰਬਾਨ ਹੋ ਕੇ ਜੀਵੇ ਤੇ ਜਿਵਾਈ ਨੂੰ ਬਹੁਤ ਵਰ ਦਿਤੇ। ਪਿਓ ਧੀ ਦਾ ਨਾਮ ਭਗਤਾਂ ਵਿਚ ਲਿਖਿਆ ਗਿਆ।

## ੧੩੮. ਸ਼ਿਵ ਨਾਥ ਤਪੇ ਦੀ ਸਾਖੀ

ਖਡੂਰ ਸਾਹਿਬ ਵਿਚ ਇਕ ਨਵਾਂ ਨਾਥ (ਜੋਗੀਆਂ) ਦੀ ਗੱਦੀ ਸੀ। ਸ੍ਰੀ ਗੁਰੂ ਅੰਗਦ ਦੇਵ ਜੀ ਦੇ ਸਮੇਂ ਸ਼ਿਵ ਨਾਥ ਤਪਾ ਨਾਥਾਂ ਦੇ ਡੇਰੇ ਦਾ ਮੁਖੀ ਸੀ। ਉਹ ਗੁਰੂ ਘਰ ਦੇ ਵਧਦੇ ਪ੍ਰਤਾਪ ਨੂੰ ਦੇਖ ਦੇਖ ਬਹੁਤ ਤੰਗ ਹੁੰਦਾ ਸੀ। ਪਰ ਉਸ ਦੀ ਪੇਸ਼ ਕੋਈ ਨਹੀਂ ਸੀ ਜਾਂਦੀ ਕਿ ਉਹ ਗੁਰੂ ਘਰ ਦਾ ਸਤਿਕਾਰ ਘਟਾ ਸਕੇ। ਸਬੱਬ ਨਾਲ ਔੜ ਲਗ ਗਈ। ਸਵਾ ਸਾਲ ਹੋ ਗਿਆ ਬਾਰਸ਼ ਨਾ ਹੋਈ। ਖਹਿਰੇ ਜੱਟ ਸ਼ਿਵ ਨਾਥ ਦੇ ਚੇਲੇ ਸਨ, ਜੱਟ ਉਹ ਦੇ ਕੋਲ ਗਏ ਤੇ ਪੁਛਣ ਲਗੇ—'ਮਹਾਰਾਜ ! ਦੱਸੋਂ ਮੀਂਹ ਕਿਉਂ ਨਹੀਂ ਪੈਂਦਾ ?'

ਸ਼ਿਵ ਨਾਥ ਨੂੰ ਮੌਕਾ ਮਿਲ ਗਿਆ ਕਿ ਉਹ ਜੱਟਾਂ ਨੂੰ ਗੁਰੂ ਜੀ ਵਿਰੁਧ ਭੜਕਾਏ। ਉਸ ਨੇ ਜੱਟਾਂ ਨੂੰ ਉਤਰ ਦਿਤਾ—'ਔੜ ਨਾ ਲਗੇ ਤਾਂ ਹੋਰ ਕੀ ਹੋਵੇ, ਜਦ ਕਿ ਇਥੋਂ ਦੇ ਲੋਕ ਗ੍ਰਿਹਸਥੀ ਖੱਤਰੀ ਨੂੰ ਗੁਰੂ ਮੰਨੀ ਬੈਠੇ ਹਨ। ਇਕ ਖੱਤਰੀ ਤੇ ਦੂਸਰਾ ਗ੍ਰਿਹਸਤੀ, ਉਹ ਗੁਰੂ ਕਿਵੇਂ ਬਣ ਸਕਦਾ ਹੈ ? ਸਵਾ ਸਾਲ ਦੀ ਔੜ ਨੂੰ ਰੋਂਦੇ ਜੇ, ਇਥੇ ਤਾਂ ਬਾਰਾਂ ਸਾਲ ਦੀ ਔੜ ਲਗਨੀ ਹੈ ! ਇੰਦਰ ਦੇਵਤਾ ਕ੍ਰੋਧਵਾਨ ਹੋ ਗਿਆ ਹੈ। ਤਿਆਗੀ ਤੇ ਕਰਨੀ ਵਾਲੇ ਨਾਥਾਂ ਦਾ ਸਤਿਕਾਰ ਕਰਨਾ ਛੱਡ ਕੇ ਗ੍ਰਿਹਸਥੀਆਂ ਪਿਛੇ ਭਜੇ ਫਿਰਦੇ ਜੇ। ਸਾਰੇ ਨਗਰ ਵਿਚ ਨਾਥਾਂ ਦੀ ਨਿਰਾਦਰੀ ਹੋ ਰਹੀ ਹੈ। ਅਸੀਂ ਆਪ ਇਹ ਡੇਰਾ ਛੱਡ ਕੇ ਹਰਿਦਵਾਰ ਨੂੰ ਜਾ ਰਹੇ ਹਾਂ।'

ਖਹਿਰੇ ਜੱਟਾਂ ਦਾ ਮੁਖੀ ਨਰਮੀ ਨਾਲ ਬੋਲਿਆ—'ਹੇ ਨਾਥ ਜੀ ! ਅਸਾਂ ਦੀਆਂ ਪਿਛਲੀਆਂ ਭੁਲਾਂ ਬਖਸ਼ੋ, ਅਗੇ ਨੂੰ ਜਿਵੇਂ ਆਖੋਗੇ ਤਿਵੇਂ ਕਰਾਂਗੇ ਤੁਸੀਂ ਮੀਂਗ ਵਰਸਾਓ, ਪਹੁੰਚ ਵਾਲੇ ਜੇ ਭਗਵਾਨ ਆਪ ਦੀ ਮੰਨਦਾ ਹੈ। ਦਇਆ ਕਰੋ,

ਦੇਖੋ ਪਸ਼ੂ ਤੇ ਪੰਖੀ ਪਿਆਸੇ ਮਰ ਰਹੇ ਹਨ, ਅੰਨ ਪੈਦਾ ਨਹੀਂ ਹੋਇਆ, ਜੇ ਇਸ ਸਾਲ ਵੀ ਬਾਰਸ਼ ਨਾ ਹੋਈ ਤਾਂ ਪਸ਼ੂਆਂ ਦੀ ਥਾਂ ਮਨੁਖ ਵੀ ਮਰਨੇ ਸ਼ੁਰੂ ਹੋ ਜਾਣਗੇ। ਦਯਾ ਕਰੋ ਨਾਥ ਜੀ ਅਸੀਂ ਆਪ ਦੇ ਪੈਰੀਂ ਪੈਂਦੇ ਹਾਂ।'

ਜੱਟਾਂ ਦੀ ਨਰਮੀ ਤੋਂ ਲਾਭ ਉਠਾਉਂਦਾ ਹੋਇਆ ਨਾਥ ਸਗੋਂ ਮਾਂਹ ਦੇ ਆਟੇ ਵਾਂਗ ਆਕੜਦਾ ਹੋਇਆ ਬੋਲਿਆ—'ਜੇ ਅਕਲ ਕਰੋ ਅਗੇ ਨੂੰ ਨੇਕ ਬਣਨ ਦਾ ਭਰੋਸਾ ਦਿਵਾਵੋ ਤਾਂ ਅੱਠਾਂ ਪਹਿਰਾਂ ਦੇ ਅੰਦਰ ਮੈਂ ਮੀਂਹ ਵਰਸਾ ਸਕਦਾ ਹਾਂ, ਨਹੀਂ ਤੇ ਜਾਓ ਗ੍ਰਿਹਸਤੀ ਗੁਰੂ ਲਹਿਣਾ (ਜੀ) ਨੂੰ ਆਖੋ ਮੀਂਹ ਵਸਾਏ। ਲਿਹਾਜ ਨਹੀਂ ਪ੍ਰਤਾਵਾ ਹੈ, ਉਹ ਸੈਂਕੜੇ ਕਰਾਮਾਤਾਂ ਵਿਖਾਉਂਦਾ ਤੇ ਈਸ਼ਵਰ ਦਾ ਸ਼ਰੀਕ ਬਣ ਕੇ ਬੈਠਾ ਹੈ, ਆਖੇ ਮੀਂਹ ਵਸਾਏ। ਜੇ ਓਹ ਕੁਝ ਨ ਕਰ ਸਕੇ ਤਾਂ ਉਸ ਨੂੰ ਆਖੋ ਪਿੰਡ ਛੱਡ ਜਾਵੇ, ਦੇਖੋ ਅੱਠਾਂ ਪਹਿਰਾਂ ਦੇ ਅੰਦਰ ਅੰਦਰ ਕਿਵੇਂ ਮੋਹਲੇਧਾਰ ਬਾਰਸ਼ ਹੁੰਦੀ ਹੈ।

ਬੇ ਸਮਝ ਲੋਕ ਨਾਥ ਦੀਆਂ ਗੱਲਾਂ ਵਿਚ ਆ ਕੇ ਗੁਰੂ ਜੀ ਦੇ ਕੋਲ ਆਏ। ਗੁਰੂ ਜੀ ਨੂੰ ਆਖਣ ਲਗੇ—'ਸੱਚੇ ਪਾਤਿਸ਼ਾਹ ! ਆਪ ਦੇਖ ਹੀ ਰਹੇ ਜੇ ਕਿ ਔੜ ਲਗੀ ਹੋਈ ਹੈ। ਈਸ਼ਵਰ ਤਕ ਆਪ ਦੀ ਪਹੁੰਚ ਹੈ। ਅਰਦਾਸ ਬੇਨਤੀ ਕਰ ਕੇ ਮੀਂਹ ਵਰਸਾਓ।

ਗੁਰੂ ਜੀ—ਹੇ ਪੁਰਸ਼ੋ ! ਅਸਾਂ ਨੂੰ ਤੁਸਾਂ ਨਾਲ ਬਹੁਤ ਹਮਦਰਦੀ ਹੈ, ਇਹ ਵੀ ਦੁਖ ਹੈ ਕਿ ਪਸ਼ੂ, ਪੰਛੀ ਰੱਬ ਜੀ ਦੇ ਤ੍ਰਿਹਾਏ ਮਰ ਰਹੇ ਹਨ। ਪਿਛਲੇ ਸਾਲ ਅੰਨ ਨਹੀਂ ਹੋਇਆ, ਇਸ ਸਾਲ ਮੀਂਹ ਪੈਣ ਦੇ ਕੋਈ ਨਿਸ਼ਾਨ ਨਹੀਂ। ਪਰ ਬਾਰਸ਼ ਕਰਨੀ ਜਾਂ ਨਾ ਕਰਨੀ ਕਰਤਾਰ ਦੇ ਮਨ ਦੀ ਮੌਜ ਹੈ। ਉਹਦੇ ਕੰਮਾਂ ਵਿਚ ਅਸੀਂ ਦਖਲ ਨਹੀਂ ਦੇ ਸਕਦੇ। ਜਦੋਂ ਕਰਤਾਰ ਦੀ ਕ੍ਰਿਪਾ ਹੋਵੇਗੀ ਤਦੋਂ ਬਾਰਸ਼ ਹੋਵੇਗੀ।

ਜੱਟ—'ਜੇ ਮੀਂਹ ਨਹੀਂ ਵਰ੍ਹਾਂ ਸਕਦੇ ਤਾਂ ਪਿੰਡ ਛੱਡ ਦਿਓ। ਤੁਸਾਂ ਦੇ ਪਿੰਡ ਛਡਣ ਤੇ ਮੀਂਹ ਵਰ ਪਵੇਗਾ, ਨਾਥ ਆਖਦਾ ਹੈ ਕਿ ਓਹ ਅੱਠਾਂ ਪਹਿਰਾਂ ਦੇ ਅੰਦਰ ਅੰਦਰ ਮੀਂਹ ਲਿਆਵੇਗਾ।'

ਗੁਰੂ ਜੀ—'ਬਹੁਤ ਹੱਛਾ ! ਅਸੀਂ ਸਵੇਰੇ ਪਿੰਡੋਂ ਚਲੇ ਜਾਵਾਂਗੇ। ਨਾਥ ਮੀਂਹ ਲੈ ਆਵੇ, ਅਸੀਂ ਕਿਸੇ ਨੂੰ ਦੁਖੀ ਨਹੀਂ ਕਰਨਾ ਚਾਹੁੰਦੇ, ਪਰ ਕਰਤਾਰ ਦੇ ਸ਼ਰੀਕ ਵੀ ਨਹੀਂ ਬਣ ਸਕਦੇ।

ਜਿੜੇ ਖਹਿਰੇ ਜੱਟ ਗੁਰੂ ਜੀ ਦੇ ਸ਼ਰਧਾਲੂ ਸਨ, ਉਹ ਗੁਰੂ ਜੀ ਦਾ ਬਚਨ ਸੁਣ ਕੇ ਉਦਾਸ ਹੋ ਗਏ ਉਨ੍ਹਾਂ ਵਾਸਤੇ ਮਹਾਨ ਬਿਪਤਾ ਸੀ ਕਿ ਨਾ ਉਹ ਜੱਟ ਭਰਾਵਾਂ ਦਾ ਸਾਥ ਛੱਡ ਸਕਦੇ ਸਨ ਤੇ ਨਾ ਹੀ ਗੁਰੂ ਜੀ ਦੇ ਵਿਰੁਧ ਹੋ ਸਕਦੇ ਸਨ, ਕਿਉਂਕਿ ਉਹ ਸਮਝਦੇ ਸਨ ਕਿ ਗੁਰੂ ਜੀ ਬੜੇ ਕਰਨੀ ਵਾਲੇ ਹਨ।

## ੧੩੯. ਗੁਰੂ ਜੀ ਦਾ ਖਡੂਰ ਛਡਣਾ

ਬਾਬਾ ਬੁਢਾ ਜੀ ਤੇ ਸਿਖਾਂ ਨੇ ਭਾਵੇਂ ਵਿਰੋਧਤਾ ਕੀਤੀ ਕਿ ਜੱਟਾਂ ਦੇ ਆਖੇ ਲਗ ਕੇ ਆਪਣਾ ਡੇਰਾ ਨਹੀਂ ਛਡਣਾ ਚਾਹੀਦਾ ਫਿਰ ਵੀ ਗੁਰੂ ਜੀ ਖਡੂਰ ਨੂੰ ਛੱਡ ਕੇ ਖਡੂਰ ਦੀ ਜੂਹ ਵਿਚ ਜਾ ਬੈਠੇ। ਨਾਥ ਦੇ ਭੜਕਾਏ ਹੋਏ ਜੱਟਾਂ ਨੇ ਉਥੇ ਵੀ ਨਾ ਬੈਠਣ ਦਿਤਾ ਸਗੋਂ ਮੰਦੇ ਬੋਲ ਬੋਲੇ ਗੁਰੂ ਜੀ ਉਥੋਂ ਉਠ ਕੇ ਸਤ ਕੋਹ ਦੂਰ ਪਿੰਡ ਰਜਾਦੇ ਖਾਂ ਦੇ ਟਿਬੇ ਉਪਰ ਜਾ ਬੈਠੇ। ਗੁਰੂ ਜੀ ਦੇ ਸਿਖਾਂ ਨੇ ਪਿਛਾ ਨਹੀਂ ਛਡਿਆ ਉਹ ਗੁਰੂ ਜੀ ਦੇ ਪਿਛੇ ਹੀ ਤੁਰ ਗਏ, ਰਜਾਦੇ ਖਾਂ ਦੇ ਹੋਰ ਹੋਰ ਚੌਗਿਰਦੇ ਦੇ ਪਿੰਡਾਂ ਨੂੰ ਪਤਾ ਲਗ ਗਿਆ ਕਿ ਗੁਰੂ ਜੀ ਟਿਬੇ ਉਤੇ ਆ ਬੈਠੇ ਹਨ ਤਾਂ ਲੋਕ ਵਹੀਰਾਂ ਘੱਤ ਕੇ ਦਰਸ਼ਨਾਂ ਨੂੰ ਆਏ

ਜਿਸ ਥਾਂ ਗੁਰੂ ਜੀ ਜਾ ਬੈਠਣ ਉਹੋ ਹੀ ਥਾਨ ਪਵਿਤਰ ਤੇ ਪੂਜਨੀਕ ਹੋ ਜਾਂਦਾ ਹੈ। ਦੋਂਹ ਦਿਨਾਂ ਵਿਚ ਹੀ ਰੌਣਕਾਂ ਹੋ ਗਈਆਂ। ਉਸੇ ਵੇਲੇ ਸਿਖਾਂ ਨੇ ਛਪਰ ਪਾ ਦਿਤਾ। ਲੰਗਰ ਵਾਸਤੇ ਰਾਸ਼ਨ ਆ ਗਿਆ, ਦੇਗਾਂ ਪੱਕਣ ਲਗੀਆਂ, ਦੁੱਧ ਘਿਓ ਤੇ ਆਟੇ ਦੀ ਕਮੀ ਨਾ ਰਹੀ, ਰਬਾਬੀ ਕੀਰਤਨ ਕਰਨ ਲਗੇ।

ਖਡੂਰ ਸਾਹਿਬ ਦੇ ਛੱਡਣ ਤੇ ਜੱਟਾਂ ਦੀ ਕਠੋਰਤਾ ਦਾ ਗੁਰੂ ਜੀ ਦੀ ਨਿਰਵੈਰਤਾ ਤੇ ਪਵਿਤਰ ਆਤਮਾ ਉਤੇ ਕੁਝ ਅਸਰ ਨਹੀਂ ਹੋਇਆ। ਉਹ ਲੋਕਾਂ ਦਾ ਤੇ ਜੀਵਾਂ ਦਾ ਭਲਾ ਚਾਹੁੰਦੇ ਸਨ। ਦਇਆਵਾਨ, ਦਿਆਲੂ ਅਤੇ ਕ੍ਰਿਪਾਲੂ ਸਨ, ਗੁਰੂ ਜੀ ਦੇ ਸੁਭਾ ਦਾ ਇਹ ਵਡਾ ਗੁਣ ਸੀ ਕਿ ਕਿਸੇ ਜੀਵ ਨੂੰ ਦੁਖੀ ਨਹੀਂ ਸਨ ਦੇਖ ਸਕਦੇ। ਅਗਲੇ ਦੇ ਸੁਖ ਨੂੰ ਅਮਰ ਰੱਖਣ ਵਾਸਤੇ ਆਪਣੇ ਤਨ ਉਤੇ ਕਸ਼ਟ ਝੱਲਣ ਨੂੰ ਤਿਆਰ ਰਹਿੰਦੇ ਸਨ। ਗਰਮੀ ਦੇ ਦਿਨ ਸਨ, ਰੇਤਲੇ ਟਿਬੇ ਉਤੇ ਕਹਿਰ ਦੀ ਗਰਮੀ ਪੈਂਦੀ ਸੀ, ਪਰ ਕੋਈ ਪ੍ਰਵਾਹ ਨਾ ਕੀਤੀ, ਗਰਮੀ ਵਿਚ ਹੀ ਬੈਠੇ ਹੋਏ ਕਰਤਾਰ ਦਾ ਭਜਨ ਕਰਦੇ ਹੋਏ ਸੀਤਲਤਾ ਨੂੰ ਪ੍ਰਾਪਤ ਕਰਦੇ ਰਹੇ। ਰਾਤ ਦਿਨ ਸਤਿਸੰਗ ਹੋਣ ਲਗਾ।

ਗੁਰੂ ਜੀ ਦੇ ਉਥੇ ਜਾਣ ਦੇ ਕਾਰਨ ਪਰਦੇਸੀ ਸਿਖਾਂ ਨੂੰ ਬਹੁਤ ਕਸ਼ਟ ਉਠਾਉਣਾ ਪੈਂਦਾ, ਖਡੂਰ ਸਾਹਿਬ ਜਾਂਦੇ ਉਥੇ ਧਰਮਸ਼ਾਲਾ ਖਾਲੀ ਦੇਖਕੇ ਪੁਛਦੇ ਪੁਛਾਉਂਦੇ ਹੋਏ ਟਿਬੇ ਤੇ ਪਹੁੰਚਦੇ। ਕਈਆਂ ਨੂੰ ਖਡੂਰ ਵਾਸੀਆਂ ਤੇ ਗੁਸਾ ਆਉਂਦਾ, ਉਹ ਉਨ੍ਹਾਂ ਨਾਲ ਲੜਨ ਮਰਨ ਵਾਸਤੇ ਤਿਆਰ ਰਹਿੰਦੇ ਪਰ ਗੁਰੂ ਜੀ ਹਰੇਕ ਗਰਮ ਹੋਏ ਸੇਵਕ ਨੂੰ ਉਪਦੇਸ਼ ਨਾਲ ਸੀਤਲ ਕਰ ਲੈਂਦੇ। ਗੁਰੂ ਜੀ ਆਖਦੇ—'ਇਹ ਸਭ ਕੁਝ ਕਰਤਾਰ ਦੀ ਇੱਛਾ ਨਾਲ ਹੋ ਰਿਹਾ ਹੈ। ਸ਼ਾਇਦ ਇਸ ਵਿਚ ਗੁਰੂ ਘਰ ਤੇ ਗੁਰੂ ਸਿਖਾਂ ਦਾ ਭਲਾ ਹੈ। ਅੰਤਰਯਾਮੀ ਕੁਝ ਜਾਣਦੇ ਹੋਏ ਵੀ ਕੁਝ ਪ੍ਰਗਟ ਨਹੀਂ ਸਨ ਕਰਦੇ।

## ੧੪੦. ਸ਼ਿਵਨਾਥ ਤਪੇ ਦੀ ਮੌਤ ਤੇ ਮੀਂਹ ਦਾ ਵਰ੍ਹਨਾ

ਭਾਈ ਅਮਰਦਾਸ ਜੀ (ਪਿਛੋਂ ਗੁਰੂ ਬਣੇ) ਗੁਰੂ ਜੀ ਦੇ ਅਨਿਨ ਭਗਤ ਤੇ ਸਿਦਕੀ ਸਿਖ ਸਨ। ਉਹ ਆਪਣੇ ਪਿੰਡ ਬਾਸਰਕਿਆਂ ਤੋਂ ਗੁਰੂ ਜੀ ਦੇ ਦਰਸ਼ਨ ਕਰਨ ਵਾਸਤੇ ਆਏ। ਆਪ ਸਿਧੇ ਧਰਮਸ਼ਾਲਾ (ਗੁਰੂ ਜੀ ਦੇ ਡੇਰੇ) ਪੁਜੇ, ਅਗੇ ਕੀ ਦੇਖਦੇ ਸਨ ਕਿ ਧਰਮਸ਼ਾਲਾ ਖਾਲੀ ਭਾਂ-ਭਾਂ ਕਰਦੀ ਹੈ। ਨਾ ਗੁਰੂ ਜੀ ਹਨ, ਨਾ ਕੋਈ ਸਿਖ ਸੇਵਕ, ਕੋਈ ਬਰਤਨ ਨਹੀਂ, ਦਿਸਦਾ ਗੁਰੂ ਕੇ ਲੰਗਰ ਦੀ ਚੁਲੇ ਢਠੇ ਤੇ ਠੰਡੇ ਹੋਏ ਹਨ ਉਸ ਸੁੰਞਤਾ ਨੂੰ ਦੇਖਕੇ ਭਾਈ ਜੀ ਪਿੰਡ ਦੇ ਸਿਖਾਂ ਦੇ ਘਰ ਪਹੁੰਚੇ, ਉਨ੍ਹਾਂ ਕੋਲੋਂ ਪੁਛਿਆ—'ਗੁਰੂ ਜੀ ਕਿਥੇ ਹਨ?'

ਜਿਸ ਸਿਖ ਨੂੰ ਪੁਛਿਆ, ਉਸ ਨੇ ਰੋ ਰੋ ਕੇ ਸ਼ਿਵ ਨਾਥ ਤਪੇ ਤੇ ਜੱਟਾਂ ਦੇ ਮੀਂਹ ਮੰਗਣ ਦੇ ਸਾਰੇ ਹਾਲਾਂ ਨੂੰ ਬਿਆਨ ਕਰ ਦਿਤਾ। ਇਹ ਸੁਣਦੇ ਸਾਰ ਭਾਈ ਅਮਰਦਾਸ ਜੀ ਗੁਸੇ ਵਿਚ ਆ ਗਏ, ਉਹ ਗੁਰੂ ਨਿੰਦਕਾਂ ਨੂੰ ਬਹੁਤ ਬੁਰਾ ਸਮਝਦੇ ਸਨ। ਉਸੇ ਵੇਲੇ ਸਾਰੇ ਪਿੰਡ ਦਿਆਂ ਜੱਟਾਂ ਨੂੰ ਇਕੱਠਿਆਂ ਕੀਤਾ ਤੇ ਪੁਛਿਆ—ਨਗਰ ਵਾਸਿਓ ! ਤੁਸਾਂ ਗੁਰੂ ਜੀ ਨੂੰ ਪਿੰਡੋਂ ਕੱਢ ਕੇ ਮਹਾਂ ਪਾਪ ਕੀਤਾ ਹੈ। ਇਸ ਪਾਪ ਦਾ ਫਲ ਤੁਸਾਂ ਨੂੰ ਜ਼ਰੂਰ ਭੁਗਤਣਾ ਪਵੇਗਾ। ਗੁਰੂ ਜੀ ਨੂੰ ਪਿੰਡੋਂ ਗਿਆਂ ਅੱਜ ਦਸ ਦਿਨ ਹੋ ਗਏ ਹਨ। ਸੁਣਿਆ ਹੈ ਤਪੇ ਨੇ ਅੱਠਾਂ ਪਹਿਰਾਂ ਦੀ ਮੋਹਲਤ ਲਈ ਸੀ। ਹੁਣ ਮੈਨੂੰ ਦੱਸੋ ਦਸਾਂ ਦਿਨਾਂ ਦੇ ਅੰਦਰ ਮੀਂਹ ਕਿਉਂ ਨਹੀਂ ਵਰ੍ਹਿਆਂ ? ਉਸ ਦੀ ਯੋਗ ਸ਼ਕਤੀ ਕਿਧਰ ਗਈ ? ਉਸ ਨੇ ਝੂਠ ਨਹੀਂ ਬੋਲਿਆ ? ਮੂਰਖ ਲੋਕੋ ! ਸੰਤਾਂ ਸਾਧਾਂ ਨੂੰ ਸਤਾ ਕੇ ਕੋਈ ਸੁਖ ਪਾ ਸਕਦਾ ਹੈ ?

ਕਦੀ ਨਹੀਂ। ਮੀਂਹ ਹੁਣ ਵਰ੍ਹ ਸਕਦਾ, ਜੇ ਤੁਸੀਂ ਮੇਰੇ ਆਖੇ ਲਗੋ ਤਾਂ।'

ਸਾਰੇ ਜੱਟ ਜੋ ਭਾਈ ਅਮਰਦਾਸ ਜੀ ਦੀਆਂ ਸੱਚੀਆਂ ਗੱਲਾਂ ਸੁਣ ਕੇ ਸ਼ਰਮਿੰਦੇ ਹੋ ਗਏ ਸਨ ਤੇ ਉਨ੍ਹਾਂ ਦੇ ਸਿਰ ਨੀਵੇਂ ਹੋ ਗਏ ਸੀ, ਮੀਂਹ ਹੁਣੇ ਵਰ੍ਹ ਸਕਦਾ ਹੈ ਵਾਕ ਸੁਣ ਕੇ ਤ੍ਰਬਕ ਕੇ ਛੇਤੀ ਨਾਲ ਸਿਰ ਉਪਰ ਚੁਕ ਕੇ ਇਕ ਜ਼ਬਾਨ ਸਾਰਿਆਂ ਨੇ ਪੁਛਿਆ—'ਉਹ ਕਿਵੇਂ ? ਛੇਤੀ ਦਸੋ ਕਿਵੇਂ ਮੀਂਹ ਵਰ੍ਹ ਸਕਦਾ ਹੈ ?'

'ਮੀਂਹ ਇਸ ਤਰ੍ਹਾਂ ਵਰ੍ਹ ਸਕਦਾ ਹੈ' ਬਾਬਾ ਅਮਰਦਾਸ ਜੀ ਬੋਲੇ—'ਸ਼ਿਵਨਾਥ ਤਪੇ ਨੂੰ ਆਸਣ ਤੋਂ ਉਠਾਲ ਕੇ ਖੇਤਾ ਵਿਚ ਲੈ ਚਲੋ ਉਸ ਦੇ ਗਲ ਪੰਜਾਲੀ ਪਾਓ, ਦੂਸਰੇ ਬੰਨੇ ਅਲਕ ਵਹਿੜਕਾ ਜੋ ਦਿਓ। ਜਿਧਰ ਇਹ ਜੋੜੀ ਜਾਵੇਗੀ ਉਧਰ ਹੀ ਮੀਂਹ ਵਰ੍ਹਦਾ ਜਾਵੇਗਾ। ਸ਼ਿਵਨਾਥ ਨੇ ਇਸ ਤਰ੍ਹਾਂ ਕਰਨਾ ਮੰਨਣਾ ਨਹੀਂ।'

ਜੱਟ—'ਅਸੀਂ ਆਪੇ ਮਨਾ ਲਵਾਂਗੇ ਜੇ ਗਲੀਂ ਨਾ ਮੰਨੇਗਾ ਤਾਂ ਝਾੜਾਂ ਨਾਲ ਸਹੀ ਮਨਾਵਾਂਗੇ ਜ਼ਰੂਰ। ਕਈਆਂ ਚਿਰਾਂ ਦਾ ਪਿੰਡ ਵਿਚ ਰਹਿੰਦਾ ਹੈ, ਪਿੰਡ ਨੂੰ ਲੁਟ ਕੇ ਖਾ ਲਿਆ ਸੂ। ਅਸਾਂ ਨੂੰ ਤਾਂ ਜੰਤਰਾਂ ਮੰਤਰਾਂ ਤੇ ਟੂਣਿਆਂ ਵਿਚ ਹੀ ਭਰਮਾ ਛਡਿਆ ਏ, ਲਾਰੇ ਲਾਈ ਆਉਂਦਾ ਏ। ਮੀਂਹ ਨਹੀਂ ਪੈਂਦਾ। ਕਲ ਵੀ ਮੰਤਰ ਪੜ੍ਹੀ ਜਾਂਦਾ ਸੀ, ਵੀਹ ਸੇਰ ਘਿਓ ਅੱਗ ਵਿਚ ਫੂਕ ਦਿਤਾ ਸੂ।'

ਭਾਈ ਅਮਰਦਾਸ—ਜਾਓ ਜਿਵੇਂ ਮੈਂ ਆਖਿਆ ਹੈ ਤਿਵੇਂ ਕਰੋ। ਦੇਖੋ ਹੁਣੇ ਬਾਰਸ਼ ਵੀ ਹੋ ਜਾਂਦੀ ਹੈ ਕਿ ਨਹੀਂ। ਭਗਵਾਨ ਨੇ ਉਸ ਨੂੰ ਕਿਹਾ ਹੈ ਆਪ ਪੰਜਾਲੀ ਗਲ ਪਵਾ। ਇਹ ਗੱਲ ਮੰਨਦਾ ਨਹੀਂ ਐਵੇਂ ਟਾਲਮਟੋਲ ਕਰਦਾ ਹੈ।

ਪਾਣੀ ਜੱਟ (ਕਿਸਾਨ) ਦੀ ਜਾਨ ਹੁੰਦੀ ਹੈ। ਪਾਣੀ ਬਦਲੇ ਜੱਟ ਖ਼ੂਨ ਕਰਦਾ ਤੇ ਕੈਦਾਂ ਕੱਟਦਾ ਹੈ। ਜਦੋਂ ਹੀ ਖਹਿਰੇ ਜੱਟਾਂ ਨੇ ਸੁਣਿਆਂ ਤਦੋਂ ਹੀ ਨਾਥ ਦੇ ਡੇਰੇ ਵੱਲ ਨੱਠ ਪਏ। ਜਾ ਨਾਥ ਨੂੰ ਘੇਰਿਆ ਉਸ ਨੂੰ ਕਿਹਾ—'ਮਹਾਰਾਜ ਆਪ ਖੇਤਾਂ ਵਿਚ ਚਲੋ ਤਾਂ ਮੀਂਹ ਵਰ੍ਹ ਸਕਦਾ ਹੈ। ਜ਼ਰੂਰ ਦਇਆ ਕਰੋ, ਹੁਣੇ ਚਲੋ।'

ਸ਼ਿਵਨਾਥ ਇਹ ਸੁਣ ਕੇ ਡਰ ਗਿਆ। ਉਹ ਮਨ ਹੀ ਮਨ ਸੋਚਣ ਲਗਾ ਕਿ ਮੀਂਹ ਮੈਥੋਂ ਵਰ੍ਹਾਇਆ ਨਹੀਂ ਜਾ ਸਕੇਗਾ ਅਤੇ ਇਹ ਜੱਟ ਕਿਤੇ ਮੈਨੂੰ ਮਾਰ ਨਾ ਸੁਟਣ। ਸਿਰ ਉਤੇ ਡਿਗ ਰਹੇ ਭਾਰੀ [illegible] [illegible] ਵਾਸਤੇ ਉਸ ਨੇ ਕਿਹਾ—'ਕਲ ਸਵੇਰੇ ਮੀਂਹ ਵਰ੍ਹ ਪਾਵੇਗਾ। ਅੱਜ ਮੈਂ ਅਨੇਕਾਂ ਪ੍ਰਕਾਰ ਦੇ ਮੰਤਰ

ਪੜ੍ਹੇ ਤੇ ਯੋਗ ਸਾਧਨ ਕੀਤੇ ਹਨ। ਕਲ ਮੈਂ ਇਕ ਆਸਣ ਕਰਾਂਗਾ, ਉਸ ਆਸਣ ਦੇ ਕਰਨ ਸਮੇਂ ਝੱਟ ਪੱਟ ਮੀਂਹ ਵਰ੍ਹ ਪਵੇਗਾ।'

ਜੱਟ—'ਉਹ ਆਸਣ ਹੁਣੇ ਕਰੋ ਅੱਜ ਤੇ ਕਲ ਵਿਚ ਕੀ ਫਰਕ ਹੈ?'

ਸ਼ਿਵਨਾਥ—'ਅੱਜ ਨਹੀਂ ਹੋ ਸਕਦਾ?'

ਜੱਟ—'ਜੇ ਨਹੀਂ ਹੋ ਸਕਦਾ ਤਾਂ ਅਸਾਂ ਨਾਲ ਬਾਹਰ ਚਲੋ।'

ਸ਼ਿਵਨਾਥ—'ਦੇਖੋ! ਮੈਨੂੰ ਪਤਾ ਹੈ ਤੁਸਾਂ ਦੀ ਨੀਤ ਖੋਟੀ ਹੋ ਗਈ ਹੈ।' ਮੈਂ ਆਪਣੇ ਯੋਗ ਬਲ ਨਾਲ ਹੁਣੇ ਸਾਰੇ ਨਗਰ ਨੂੰ ਭਸਮ ਕਰ ਦੇਵਾਂਗਾ। ਮੈਂ ਜੋਗੀ ਹਾਂ। ਮੈਨੂੰ ਕੋਈ ਨਹੀਂ ਮਾਰ ਸਕਦਾ, ਮੈਨੂੰ ਮਾਰਨ ਵਾਲੇ ਖੁਦ ਮਰ ਜਾਵਣਗੇ। ਜਾਓ! ਕਲ ਮੀਂਹ ਵਰ੍ਹ ਪਵੇਗਾ, ਮੇਰੀਆਂ ਅੱਖਾਂ ਅਗੋਂ ਦੂਰ ਹੋ ਜਾਓ।'

ਜੱਟ—'ਆਪ ਨੂੰ ਕੌਣ ਮਾਰ ਰਿਹਾ ਹੈ? ਅਸੀਂ ਤਾਂ ਗਰੀਬ ਤੇ ਗ੍ਰਿਹਸਤੀ ਆਦਮੀ ਆਪ ਦੇ ਤਰਲੇ ਕਢ ਰਹੇ ਹਾ ਕਿਸੇ ਨਾ ਕਿਸੇ ਢੰਗ ਨਾਲ ਮੀਂਹ ਵਰ੍ਹ ਜਾਵੇ। ਮਹਾਰਾਜ! ਚਲੋ ਅਸਾਡੇ ਨਾਲ। ਜੇ ਅਸਾਂ ਮਾਰਨਾ ਹੀ ਹੈ ਤਾਂ ਕੀ ਏਥੇ ਨਹੀਂ ਮਾਰ ਸਕਦੇ? ਇਥੇ ਕਿਸੇ ਨੇ ਹੱਥ ਫੜੇ ਹਨ?

ਇਕ ਜੱਟ ਗੁਸੇ ਨਾਲ—'ਛਡੋ ਯਾਰੋ ਸਾਰੇ ਝੇੜੇ, ਮਰੇ ਤਾਂ ਅਸੀਂ ਅਗੇ ਹੀ ਹਾਂ, ਜਦੋਂ ਮੀਂਹ ਨਹੀਂ ਵਰ੍ਹਿਆ ਤੇ ਮਾਲ ਡੰਗਰ ਤ੍ਰਿਹਾਇਆ ਮਰ ਰਿਹਾ ਹੈ। ਇਸ ਸਾਲ ਅੰਨ ਵੀ ਮੁਕ ਜਾਣਾ ਹੈ। ਸਾਧ ਨੂੰ ਬਾਹੋਂ ਫੜੋ ਤੇ ਖੇਤ ਵਿਚ ਲੈ ਚਲੋ।'

ਬਾਕੀ ਦੇ ਜੱਟ—ਠੀਕ ਹੈ ਠੀਕ ਹੈ! ਆਖ ਕੇ ਰੌਲਾ ਪੌਣ ਲਗੇ।

ਸ਼ਿਵਨਾਥ ਨੇ ਦੇਖਿਆ ਹੁਣ ਕੋਈ ਚਾਰਾ ਨਹੀਂ ਜਿਸ ਨਾਲ ਉਹ ਬਚ ਸਕੇ। ਜਿਨ੍ਹਾਂ ਮੂਰਖਾਂ ਨੂੰ ਉਸ ਨੇ ਟਪਲਾ ਲਾ ਕੇ ਆਪਣੇ ਵਸ ਕੀਤਾ ਸੀ ਉਹੋ ਮੂਰਖ ਉਸ ਦੇ ਵਿਰੁਧ ਹੋ ਗਏ। ਕਿਸੇ ਵਾਸਤੇ ਟੋਏ ਪੁਟਦੇ ਨੂੰ ਆਪ ਅੰਨ੍ਹੀ ਖੱਡ ਵਿਚ ਡਿਗਣਾ ਪਿਆ, ਉਹ ਚੁਪ ਚਾਪ ਉਠ ਕੇ ਜੱਟਾਂ ਦੇ ਅਗੇ ਲਗ ਤੁਰਿਆ। ਉਸ ਦੇ ਪਿਛੇ ਪਿੰਡ ਦੇ ਸਾਰੇ ਵਸਨੀਕ ਸਨ।

ਸ਼ਿਵਨਾਥ ਤਪੇ ਨੂੰ ਪਿੰਡੋਂ ਬਾਹਰਲੇ ਖੇਤ ਵਿਚ ਖੜਾ ਕੀਤਾ ਤੇ ਉਸ ਦੇ ਗਲ ਪੰਜਾਲੀ ਪਾ ਦਿਤੀ। ਨਾਲ ਇਕ ਅਲ੍ਹੜ ਵਹੜਿਕਾ ਜੁਤਾ। ਜਦੋਂ ਪੰਜਾਲੀ ਗਲ ਪਾਈ, ਤਦੋਂ ਹੀ ਪਤਲੇ ਪਤਲੇ ਬੱਦਲ ਹੋਏ, ਠੰਢੀ ਹਵਾ ਦਾ ਬੁਲ੍ਹਾ

ਆਇਆ। ਜਦੋਂ ਵਹਿੜਕੇ ਦੇ ਨਾਲ ਅਗੇ ਹੋ ਕੇ ਤੁਰਿਆ ਤਾਂ ਸਚ ਮੁਚ ਮੀਂਹ, ਵਰ੍ਹਨ ਲਗ ਪਿਆ। ਜਿੰਨੀ ਛੇਤੀ ਤੁਰਨ ਉਨ੍ਹਾਂ ਹੀ ਬਹੁਤਾ ਮੀਂਹ ਵਰ੍ਹੇ। ਜਿਸ ਪੈਲੀ ਵਿਚ ਲੈ ਜਾਣ, ਉਥੇ ਹੀ ਮੀਂਹ ਵਰ੍ਹੇ। ਮੀਂਹ ਵਰਸਦਾ ਦੇਖਕੇ ਇਸਤਰੀਆਂ ਬੱਚੇ ਤੇ ਘਰਾਂ ਨੂੰ ਚਲੇ ਕਿ ਉਹ ਘਰ ਦਾ ਸਮਾਨ ਸੰਭਾਲਣ ਅਤੇ ਮਰਦ ਤਪੇ ਨੂੰ ਆਪਣੇ ਆਪਣੇ ਖੇਤ ਵਿਚ ਲਗੇ ਧੂਹੀ ਫਿਰਨ। ਉਹ ਥਕ ਕੇ ਡਿਗ ਪਿਆ ਤਾਂ ਲਤੋਂ ਧੂਹ ਤੁਰੇ। ਉਹਦੀ ਲੱਤ ਟੁਟ ਗਈ। ਇਕ ਜੱਟ ਲੱਤ ਲੈ ਕੇ ਦੂਸਰੇ ਪਾਸੇ ਨੱਠ ਉਠਿਆ ਮੀਂਹ ਉਧਰ ਵਰ੍ਹਨ ਲਗਾ, ਫਿਰ ਕੀ ਸੀ ਸਾਰੇ ਜੱਟਾਂ ਨੇ ਤਪੇ ਦਾ ਅੰਗ ਅੰਗ ਕੱਟ ਲਿਆ ਤੇ ਨਗਰ ਦੇ ਚੌਗਿਰਦੇ ਸਭ ਖੇਤਾਂ ਵਿਚ ਲੈ ਕੇ ਫਿਰ ਨਿਕਲੇ। ਐਨਾ ਮੋਹਲੇਧਾਰ ਮੀਂਹ ਵਰ੍ਹਿਆ ਕਿ ਸਾਰੀ ਔੜ ਖਤਮ ਹੋ ਗਈ। ਚਾਰ ਚੁਫੇਰੇ ਨਗਰ ਦੇ ਪਾਣੀ ਹੀ ਪਾਣੀ ਹੋ ਗਿਆ। ਪਸ਼ੂ, ਪੰਛੀ ਤੇ ਨਰ ਨਾਰੀ ਖੁਸ਼ੀ ਦੇ ਮੰਗਲ ਗਾਉਣ ਲਗੇ।

## ੧੪੧. ਗੁਰੂ ਜੀ ਦਾ ਵਾਪਸ ਖਡੂਰ ਆਉਣਾ

ਜਦੋਂ ਮੀਂਹ ਵਰ੍ਹ ਗਿਆ, ਖੇਤਾਂ ਵਿਚ ਪਾਣੀ ਹੀ ਪਾਣੀ ਖਲੋਤਾ ਹੋਇਆ ਨਜ਼ਰ ਆਉਣ ਲਗਾ ਤਾਂ ਖਹਿਰੇ ਜੱਟ ਤੇ ਕਿਸਾਨ ਬਹੁਤ ਖੁਸ਼ ਹੋਏ ਉਨ੍ਹਾਂ ਦੀ ਖੁਸ਼ੀ ਨੂੰ ਅਨੁਭਵ ਕਰਕੇ ਬਾਬਾ ਅਮਰਦਾਸ ਜੀ ਨੇ ਸਭ ਨੂੰ ਇਕੱਠਿਆਂ ਕੀਤਾ ਤੇ ਆਖਿਆ—ਸੁਣੋ ਗੁਰਮੁਖੋ ! ਤੁਸਾਂ ਨੂੰ ਪਾਣੀ ਦੇ ਘਾਟ ਦਾ ਦੁੱਖ ਸੀ ਉਹ ਦੂਰ ਹੋ ਗਿਆ ਹੈ। ਇਸ ਵਾਸਤੇ ਹੁਣ ਚਲੋ ਗੁਰੂ ਜੀ ਕੋਲੋਂ ਖਿਮਾਂ ਮੰਗੀਏ ਤੇ ਉਨ੍ਹਾਂ ਦੇ ਵਾਪਸ ਆਉਣ ਤੇ ਸਾਰੇ ਦੁਖ ਕਲੇਸ਼ ਮਿਟ ਜਾਣਗੇ। ਬਾਬਾ ਜੀ ਦੇ ਇਹ ਬਚਨ ਸੁਣ ਕੇ ਨਰ ਨਾਰੀ ਨੇ ਖੁਸ਼ੀ ਪ੍ਰਗਟ ਕੀਤੀ ਕਿ ਗੁਰੂ ਜੀ ਨੂੰ ਵਾਪਸ ਜ਼ਰੂਰ ਪਿੰਡ ਲਿਆਂਦਾ ਜਾਵੇ ਤੇ ਭੁਲ ਦੀ ਖਿਮਾਂ ਮੰਗੀ ਜਾਵੇ।

ਬਾਬਾ ਅਮਰਦਾਸ ਜੀ ਅਗੇ ਲਗੇ ਪਿਛੇ ਸਾਰੀ ਸੰਗਤ ਢੋਲਕੀ ਤੇ ਛੈਣੇ ਫੜ ਲਏ ਗੁਰੂ ਕੀ ਬਾਣੀ ਦਾ ਉਚਾਰਨ ਕਰਨ ਲਗੇ। ਸ਼ਬਦ ਕੀਰਤਨ ਕਰਦੇ ਹੋਏ ਉਸ ਅਸਥਾਨ ਉਤੇ ਪਹੁੰਚ ਪਏ ਜਿਥੇ ਗੁਰੂ ਜੀ ਦਾ ਡੇਰਾ ਸੀ। ਸੰਗਤਾਂ ਨੂੰ ਦੂਰੋਂ ਦੇਖਕੇ ਗੁਰੂ ਜੀ ਹੈਰਾਨ ਹੋਏ ਫਿਰ ਬਾਬਾ ਅਮਰਦਾਸ ਜੀ ਦੇਖਕੇ ਅੰਤਰਯਾਮੀ ਸਭ ਕੁਝ ਜਾਣ ਗਏ ਕਿ ਸ਼ਿਵਨਾਥ ਨਾਲ ਕੀ ਭਾਣਾ ਵਰਤਿਆ ਹੈ।

ਖਡੂਰ ਦੀ ਸੰਗਤ ਨੇ ਗੁਰ ਚਰਨਾਂ ਉਪਰ ਮੱਥਾ ਟੇਕਿਆ ਬਹੁਤ ਸਾਰੇ ਕੱਪੜੇ,

ਦਮੜੇ ਤੇ ਹੋਰ ਵਸਤੂਆਂ ਭੇਟਾ ਕੀਤੀਆਂ। ਮੱਥਾ ਟੇਕ ਕੇ ਤੇ ਪੂਜਾ ਚੜ੍ਹਾ ਕੇ ਮੁਖੀਆਂ ਨੇ ਬੇਨਤੀ ਕੀਤੀ ਹੇ ਦਾਤਾ ! ਨਗਰ ਵਾਸੀਆਂ ਦੀ ਭੁਲ ਨੂੰ ਬਖਸ਼ੋ ! ਅਸੀਂ ਪਾਪੀ, ਮੂਰਖ ਅਸਾਂ ਨਾਥ ਦੇ ਆਖੇ ਲਗ ਕੇ ਆਪ ਦਾ ਨਿਰਾਦਰ ਕੀਤਾ ਉਹ ਤਪਾ ਮਰ ਗਿਆ ਉਸ ਦੇ ਮਰਨ ਤੇ ਔੜ ਖਤਮ ਹੋ ਗਈ ਸ਼ਾਇਦ ਔੜ ਇਸ ਵਾਸਤੇ ਲਗੀ ਸੀ ਕਿ ਉਹ ਤਪਾ ਅਸਾਂ ਮੂਰਖਾਂ ਕੋਲੋਂ ਆਪ ਜੀ ਦੀ ਨਿੰਦਾ ਤੇ ਨਿਰਾਦਰੀ ਕਰਾਉਂਦਾ ਰਹਿੰਦਾ ਸੀ।

ਗੁਰੂ ਜੀ ਮੁਸਕਰਾਏ ਤੇ ਬੋਲੇ—ਅਸਾਂ ਦਾ ਕੋਈ ਵੈਰ ਨਹੀਂ, ਕਿਸੇ ਨਾਲ ਸਾਨੂੰ ਗੁਸਾ ਨਹੀਂ। ਜੇ ਗੁਸਾ ਤੇ ਵੈਰ ਨਹੀਂ ਤਾਂ ਭੁਲ ਬਖਸ਼ਣ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ। ਪਰ ਜੋ ਤੁਸਾਂ ਤਪੇ ਨੂੰ ਮਾਰਿਆ ਹੈ ਇਹ ਬਹੁਤ ਮਾੜਾ ਹੋਇਆ ਹੈ। ਸਾਡੇ ਸਿਖ ਨੇ ਇਹ ਭੁਲ ਕੀਤੀ ਹੈ। ਗੁਰੂ ਘਰ ਸ਼ਕਤੀਆਂ ਦਾ ਘਰ ਹੈ, ਪਰ ਸ਼ਕਤੀ ਦਿਖਾਉਣੀ ਮੰਨ੍ਹਾ ਹੈ।

ਬਾਬਾ ਅਮਰਦਾਸ ਜੀ ਗੁਰੂ ਜੀ ਦੇ ਚਰਨਾਂ ਉਪਰ ਡਿਗ ਪਏ ਹਾਲਾਂ ਕਿ ਦੁਨੀਆਂਦਾਰੀ ਦੇ ਲਿਹਾਜ ਨਾਲ ਬਾਬਾ ਅਮਰਦਾਸ ਜੀ ਗੁਰੂ ਜੀ ਦੇ ਸਿਖ ਤੇ ਸੇਵਕ ਸਨ। ਚਰਨਾਂ ਉਤੇ ਡਿਗ ਕੇ ਉਨ੍ਹਾਂ ਤਰਲੇ ਕਢੇ ਤੇ ਮਿੰਨਤਾਂ ਕੀਤੀਆਂ ਇਹ ਕਿਹਾ—ਦਾਤਾ ! ਜੋ ਕੁਝ ਕੀਤਾ ਹੈ ਗੁਰੂ ਘਰ ਤੇ ਸੰਗਤ ਦੇ ਭਲੇ ਵਾਸਤੇ ਕੀਤਾ ਹੈ। ਗੁਰੂ ਨਿੰਦਕਾਂ ਨਾਲ ਨਰਮ ਵਰਤਾਓ ਕੀਤਿਆਂ ਗੁਰੂ ਸੰਗਤ ਫੁਲਵਾੜੀ ਸੁਰਜੀਤ ਨਹੀਂ ਰਹਿ ਸਕਦੀ। ਜੇ ਮੈਂ ਭੁਲਾ ਹਾਂ ਤਦ ਵੀ ਤੇਰਾ ਹਾਂ, ਬਖਸ਼ੋ ! ਬਾਲਕ ਭੁਲਾਂ ਕਰਦੇ ਹਨ, ਮਾਪੇ ਬਖਸ਼ਦੇ ਹਨ !

ਬਾਬਾ ਅਮਰਦਾਸ ਜੀ ਨੇ ਇਸ ਤਰ੍ਹਾਂ ਬਚਨ ਆਖੇ ਤਾਂ ਗੁਰੂ ਅੰਗਦ ਦੇਵ ਜੀ ਨੇ ਖੁਸ਼ ਹੋ ਕੇ ਬਾਬਾ ਅਮਰਦਾਸ ਜੀ ਨੂੰ ਛਾਤੀ ਨਾਲ ਲਾ ਲਿਆ ਉਸੇ ਵੇਲੇ ਹੁਕਮ ਕੀਤਾ—'ਚਲੋ ਖਡੂਰ ਚਲੀਏ !'

ਦੂਸਰੇ ਦਿਨ ਸਿੱਖਾਂ ਸਮੇਤ ਗੁਰੂ ਜੀ ਖਡੂਰ ਸਾਹਿਬ ਆ ਗਏ ਮੁੜ ਕੇ ਆਉਣ ਦੀ ਖੁਸ਼ੀ ਵਿਚ ਇਕ ਭਾਰੀ ਯੱਗ ਕੀਤਾ, ਜਿਸ ਦਾ ਖਰਚਾ ਨਗਰ ਵਾਸੀਆਂ ਨੇ ਕੀਤਾ।

## ੧੪੨. ਭਾਈ ਖੇਮੇ ਦੀ ਆਸ ਪੂਰੀ ਕਰਨੀ

ਰਾਜੇ ਦੇ ਥਾਂ ਦੇ ਟਿਬੇ ਤੋਂ ਵਾਪਸ ਖਡੂਰ ਨੂੰ ਆਉਂਦੇ ਹੋਏ ਗੁਰੂ ਜੀ ਜਾਂ

ਭੈਰੋਂ ਪਿੰਡ ਕੋਲ ਆਏ ਤਾਂ ਪਿੰਡ ਦੇ ਚੌਧਰੀ ਭਾਈ ਖੇਮੇ ਨੇ ਗੁਰੂ ਜੀ ਦੇ ਚਰਨਾਂ ਉਪਰ ਮੱਥਾ ਟੇਕਿਆ। ਉਸ ਨੇ ਬੇਨਤੀ ਕੀਤੀ—ਸਚੇ ਪਾਤਿਸ਼ਾਹ ਮਨ ਦੀ ਇੱਛਾ ਹੈ ਕਿ ਸਾਰੇ ਸਿਖਾਂ ਸਮੇਤ ਅੱਜ ਮੇਰੇ ਘਰ ਪ੍ਰਸ਼ਾਦਿ ਛਕੋ ਮੈਂ ਗੁਰੂ ਘਰ ਦੀ ਸੋਭਾ ਬਹੁਤ ਸੁਣੀ ਹੈ ਪਰ ਸੇਵਾ ਕਰਨ ਦਾ ਸਮਾਂ ਪ੍ਰਾਪਤ ਨਹੀਂ ਹੋਇਆ ਬੇਨਤੀ ਪ੍ਰਵਾਨ ਹੋਵੇ।'

ਗੁਰੂ ਜੀ ਨੇ ਭਾਈ ਖੇਮੇ ਦੀ ਬੇਨਤੀ ਪ੍ਰਵਾਨ ਕਰ ਲਈ। ਪਿੰਡ ਨਾਲ ਇਕ ਚੌੜਾ ਥੜਾ ਸੀ ਉਸ ਥੜੇ ਉਤੇ ਬੋਹੜ ਦੀ ਛਾਂ ਸੀ, ਉਸ ਛਾਂ ਦੇ ਹੇਠਾਂ ਗੁਰੂ ਜੀ ਤੇ ਸਿਖ ਸੰਗਤ ਬੈਠ ਗਈ। ਰਬਾਬੀ ਗੁਰਬਾਣੀ ਦਾ ਕੀਰਤਨ ਕਰਨ ਲਗੇ। ਕੁਝ ਚਿਰ ਕੀਰਤਨ ਹੁੰਦਾ ਰਿਹਾ ਫਿਰ ਪਿੰਡ ਵਾਸੀਆਂ ਸਾਹਮਣੇ ਗੁਰੂ ਜੀ ਨੇ ਸਤਯ ਧਰਮ ਦਾ ਉਪਦੇਸ਼ ਕੀਤਾ। ਤਕਰੀਬਨ ਸਾਰਾ ਪਿੰਡ ਗੁਰੂ ਜੀ ਦਾ ਸਿਖ ਹੋ ਗਿਆ ਨਾਥਾਂ ਤੇ ਵੈਸ਼ਨੋਂ ਦੇਵੀ ਦੀ ਪੂਜਾ ਛੱਡ ਦਿਤੀ। ਇਧਰ ਸਿਖੀ ਦਾ ਪ੍ਰਚਾਰ ਹੁੰਦਾ ਰਿਹਾ ਉਧਰ ਭਾਈ ਖੇਮੇ ਦੇ ਪਰਵਾਰ ਨੇ ਗੁਰੂ ਸੰਗਤ ਵਾਸਤੇ ਪ੍ਰਸ਼ਾਦਿ ਤਿਆਰ ਕਰ ਲਿਆ।

ਭਾਈ ਖੇਮੇ ਦਾ ਘਰ ਇਕ ਬਹੁਤ ਲੰਮੀ ਹਵੇਲੀ ਵਾਂਗ ਸੀ। ਹਵੇਲੀ ਵਿਚ ਪੱਕੀਆਂ ਅਟਾਰੀਆਂ ਪਾਈਆਂ ਹੋਈਆਂ ਸਨ। ਧਨ ਦਾ ਘਾਟਾ ਨਹੀਂ ਸੀ, ਨੌਕਰ ਚਾਕਰ ਬਹੁਤ ਸਨ। ਦਸ ਦਸ ਮੱਝਾਂ ਖੁਰਲੀਆਂ ਉਪਰ ਬੱਝੀਆਂ ਹੋਈਆਂ ਸਨ। ਦੋ ਵਿਆਹ ਕਰਾਏ ਹੋਏ ਸੀ, ਪਿਛਲੇ ਵਿਆਹ ਦੀ ਇਸਤਰੀ ਅਜੇ ਮੁਟਿਆਰ ਸੀ। ਭਾਈ ਖੇਮੇ ਦੀ ਉਮਰ ੭੦ ਸਾਲ ਦੀ ਹੋ ਗਈ ਪਰ ਉਹਦੇ ਘਰ ਬਾਲ ਨਾ ਖੇਡਿਆ ਜਿਸ ਨੂੰ ਉਹ ਪੁੱਤਰ ਆਖ ਕੇ ਬੁਲਾਵੇ ਤੇ ਉਹਦੇ ਨਾਲ ਖੇਡ ਕੇ ਕਲੇਜੇ ਠੰਢ ਪਾਵੇ। ਪੁੱਤਰ ਜਿਹੇ ਅਮੋਲਕ ਪਦਾਰਥ ਤੋਂ ਉਹ ਖਾਲੀ ਸੀ। ਜਿਉਂ ਜਿਉਂ ਬੁਢੇਪਾ ਆਉਂਦਾ ਜਾਂਦਾ ਸੀ ਤਿਉਂ ਤਿਉਂ ਵੈਸ਼ਾਲ ਹਵੇਲੀ ਵਿਚੋਂ ਉਸ ਨੂੰ ਡਰ ਆਉਂਦਾ ਸੀ। ਉਹ ਰਾਤ ਦਿਨ ਤੜਪਦਾ ਸੀ ਕਿ ਉਹਦੇ ਘਰ ਪੁੱਤਰ ਹੋਵੇ। ਆਪਣੇ ਜੀਵਨ ਭਰ ਵਿਚ ਉਸ ਨੇ ਸੈਂਕੜੇ ਉਪਾਉ ਕੀਤੇ ਕਿ ਉਹਦੇ ਘਰ ਬਾਲਕ ਜਨਮ ਲਵੇ ਪਰ ਕਿਤਿਓਂ ਉਸ ਦੀ ਮੁਰਾਦ ਪੂਰੀ ਨਾ ਹੋਈ ਇਸ ਝੋਰੇ ਨੇ ਉਸ ਦੇ ਸਰੀਰ ਨੂੰ ਕੁਝ ਰੋਗੀ ਤੇ ਕਮਜ਼ੋਰ ਕਰ ਦਿਤਾ।

ਖੁਲੇ ਲੀੜੇ ਵਿਛਾ ਕੇ ਹਵੇਲੀ ਵਿਚ ਪੰਗਤਾਂ ਬੈਠਾਈਆਂ ਗਈਆਂ। ਬੜੇ ਪ੍ਰੇਮ ਤੇ ਉਤਸ਼ਾਹ ਨਾਲ ਪ੍ਰਸ਼ਾਦ ਵਰਤਾਯਾ ਗਿਆ। ਸਭ ਨੇ ਸਵਾਦੀ ਪ੍ਰਸ਼ਾਦ

ਛਕਿਆ ਜਦੋਂ ਪ੍ਰਸੰਨ ਹੋ ਕੇ ਸੰਗਤ ਪ੍ਰਸ਼ਾਦ ਛਕ ਚੁਕੀ ਸੀ ਤਾਂ ਹੱਥ ਸੁੱਚੇ ਕਰਾਏ ਗਏ। ਹੱਥ ਸੁਚੇ ਹੋਣ ਪਿਛੋਂ ਗੁਰੂ ਜੀ ਨੇ ਬਾਬੇ ਅਮਰਦਾਸ ਨੂੰ ਕਿਹਾ ਕਿ ਉਹ ਅਰਦਾਸ ਕਰਨ। ਬਾਬਾ ਜੀ ਨੂੰ ਪਤਾ ਲਗ ਚੁਕਾ ਸੀ ਕਿ ਭਾਈ ਖੇਮੇ ਨੂੰ ਪੁੱਤਰ ਦੀ ਭੁਖ ਹੈ। ਉਨ੍ਹਾਂ ਨੇ ਅਰਦਾਸ ਕੀਤੀਮ ਅਰਦਾਸ ਦੇ ਅੰਤ ਵਿਚ ਪਾਰਬ੍ਰਹਮ ਪ੍ਰਮੇਸ਼ਵਰ ਅਗੇ ਬੇਨਤੀ ਕੀਤੀ ਕਿ ਭਾਈ ਖੇਮੇ ਦੇ ਘਰ ਪੁੱਤਰ ਹੋਵੇ। ਗੁਰੂ ਜੀ ਤੇ ਗੁਰੂ ਜੀ ਦੀ ਸੰਗਤ ਦੀ ਅਰਦਾਸ ਕਦੀ ਬਿਰਥਾ ਨਹੀਂ ਜਾਂਦੀ। ਪੂਰੇ ਸਾਲ ਪਿਛੋਂ ਭਾਈ ਖੇਮੇ ਘਰ ਪੁੱਤਰ ਹੋਇਆ ਜੋ ਗੁਰੂ ਘਰ ਦੀ ਸੇਵਾ ਕਰਦਾ ਰਿਹਾ ਤੇ ਲੰਮੀ ਉਮਰ ਵਾਲਾ ਧ੍ਰਮਾਤਮਾ ਪੁਰਸ਼ ਹੋਇਆ। ਭਾਈ ਖੇਮੇ ਨੇ ਜਿੰਨਾ ਬਾਕੀ ਜੀਵਨ ਕਟਿਆ ਉਹ ਸਾਰਾ ਗੁਰੂ ਘਰ ਦੀ ਸੇਵਾ ਕਰਦਿਆਂ ਹੋਇਆਂ ਹੀ ਕਟਿਆ ਸੀ।

## ੧੪੩. ਦੇਵਗਿਰ ਗੁਸਾਈਂ

ਇਕ ਜੋਗੀ ਦੇਵਗਿਰ ਗੁਸਾਈਂ ਆਪਣੇ ਚੇਲਿਆਂ ਸਮੇਤ ਖਡੂਰ ਸਾਹਿਬ ਆਇਆ। ਗੁਰੂ ਜੀ ਤੇ ਗੁਰੂ ਜੀ ਦੇ ਲੰਗਰ ਦੀ ਉਸ ਬਹੁਤ ਉਪਮਾ ਸੁਣੀ। ਗੁਰੂ ਜੀ ਦੇ ਹੁਕਮ ਅਨੁਸਾਰ ਪਹਿਲਾਂ ਉਸ ਨੇ ਗੁਰੂ ਜੀ ਦੇ ਲੰਗਰ ਵਿਚੋਂ ਪ੍ਰਸ਼ਾਦਿ ਛਕਿਆ। ਖੀਰ, ਕੜਾਹ ਤੇ ਚੋਪੜੇ ਹੋਏ ਪ੍ਰਸ਼ਾਦਿਆਂ ਵਾਲਾ ਭੋਜਨ ਉਹ ਖਾ ਕੇ ਬਹੁਤ ਪ੍ਰਸੰਨ ਹੋਇਆ। ਉਸ ਨੂੰ ਇੰਜ ਪ੍ਰਤੀਤ ਹੋਇਆ ਕਿ ਜਿਵੇਂ ਉਹਨਾਂ ਦੇ ਹਿਰਦੇ ਨੂੰ ਸ਼ਾਂਤੀ ਮਿਲੀ ਹੈ। ਮਨ ਇਕਾਗਰ ਹੋ ਗਿਆ ਤੇ ਮਨ ਦੀ ਭਟਕਣਾ ਮਿਟ ਗਈ ਹੈ।

ਪ੍ਰਸ਼ਾਦਿ ਛਕਣ ਦੇ ਪਿਛੋਂ ਗੁਸਾਈਂ ਗੁਰੂ ਜੀ ਦੇ ਹਜ਼ੂਰ ਆਯਾ। ਗੁਰੂ ਜੀ ਨਾਲ ਗਿਆਨ ਚਰਚਾ ਹੋਈ। ਗੁਰੂ ਜੀ ਦੇ ਕੋਲੋਂ ਅਮੁਲ ਬਚਨ ਸੁਣ ਕੇ ਨੂਰੀ ਤੇ ਪ੍ਰਭਾਵਸ਼ਾਲੀ ਚੇਹਰੇ ਦੇ ਦਰਸ਼ਨ ਕਰਕੇ ਉਹ ਬਹੁਤ ਨਿਹਾਲ ਹੋਇਆ ਤੇ ਉਸ ਨੇ ਖੁਸ਼ੀ ਹੋ ਕੇ ਬੇਨਤੀ ਕੀਤੀ—'ਹੇ ਗੁਰਦੇਵ ! ਆਪ ਦਾ ਲੰਗਰ ਚਲਦਾ ਹੈ। ਸੈਂਕੜੇ ਰੁਪੈ ਦਾ ਖਰਚ ਹੈ। ਇਸ ਖਰਚ ਨੂੰ ਸਹਿਜੇ ਹੀ ਪੂਰਾ ਕਰਨ ਵਾਸਤੇ ਮੈਂ ਆਪ ਜੀ ਨੂੰ ਇਕ ਰਸਾਇਣ ਦੇਂਦਾ ਹਾਂ। ਇਸ ਨਾਲ ਜੇ ਪਾਰਾ ਮਾਰਿਆ ਜਾਵੇ ਤਾਂ ਉਹ ਪਾਰਾ ਤਾਂਬੇ ਨੂੰ ਸੋਨਾ ਬਣਾ ਦੇਂਦਾ ਹੈ। ਇਹ ਮੇਰੇ ਕੋਲ ਤਾਂਬੇ ਤੋਂ ਬਣਿਆ ਹੋਇਆ ਸੋਨਾ ਹੈ। ਇਹ ਪ੍ਰਵਾਨ ਕਰੋ। ਇਸ ਨੂੰ ਵੇਚ ਕੇ ਰਕਮ

ਲੰਗਰ ਵਿਚ ਖਰਚ ਲੈਣੀ।'

ਗੁਸਾਈਂ ਦੀ ਬੇਨਤੀ ਸੁਣ ਕੇ ਸਾਹਿਬ ਮੁਸਕਰਾਏ। ਉਨ੍ਹਾਂ ਬਚਨ ਕੀਤਾ—'ਭਾਈ ਅਸਾਂ ਦਾ ਮਾਲਕ ਅਕਾਲ ਪੁਰਖ ਹੈ, ਜੋ ਸਾਰੀਆਂ ਧਾਤਾਂ ਦਾ ਕਰਤਾ ਹੈ। ਇਹ ਲੰਗਰ ਉਸੇ ਦਾ ਹੈ। ਆਪਣੇ ਲੰਗਰ ਨੂੰ ਆਪ ਚਲਾਉਂਦਾ ਹੈ। ਅਸਾਂ ਨੂੰ ਹੇਰਾ ਫੇਰੀਆਂ ਕਰਨ ਦੀ ਲੋੜ ਨਹੀਂ। ਜੇ ਮਨ ਨੂੰ ਮਾਰ ਲਈਏ ਤਾਂ ਸਾਰੀਆਂ ਧਾਤਾਂ ਮਰ ਜਾਂਦੀਆਂ ਹਨ। ਮਨ ਮਾਰੇ ਧਾਤੁ ਮਰਿ ਜਾਇ॥ ਗੁਰੂ ਨਾਨਕ ਜੀ ਦੀ ਮੇਹਰ ਹੈ ਹਰ ਵਸਤੂ ਬਿਨਾਂ ਦਾਮ ਖਰਚੇ ਦੇ ਚਲੀ ਆਉਂਦੀ ਹੈ। ਕਰਤਾਰ ਦੇ ਭਰੋਸੇ ਦੀ ਰਸਾਇਣ ਅਸਾਂ ਦੀ ਸਹਾਇਤਾ ਕਰਦੀ ਹੈ। ਸੋਨੇ ਨੂੰ ਤੁਸੀਂ ਕੋਲ ਰਖੋ, ਤੁਸਾਂ ਦੀਆਂ ਲੋੜਾਂ ਪੂਰੀਆਂ ਕਰੇਗਾ।

ਇਹ ਬਚਨ ਸੁਣ ਕੇ ਗੁਸਾਈਂ ਜੀ ਨੇ ਗੁਰੂ ਜੀ ਦੇ ਚਰਨਾਂ ਉਤੇ ਮੱਥਾ ਟੇਕਿਆ। ਚੇਲੀਆਂ ਸਮੇਤ ਸਿਖ ਹੋਇਆ, ਸਤਿ ਕਰਤਾਰ ਦਾ ਸਿਮਰਨ ਕਰਦਾ ਹੋਇਆ ਗੁਰੂ ਕੇ ਲੰਗਰ ਵਿਚ ਸੇਵਾ ਕਰਨ ਲਗਾ।

## ੧੪੪. ਭਾਈ ਗੁਜਰ ਜੀ

ਫਤਿਆਬਾਦ ਦਾ ਰਹਿਣ ਵਾਲਾ ਇਕ ਨੇਕ ਭਾਈ ਗੁਜਰ ਸੀ। ਉਹ ਕਦੀ ਕਦਾਈਂ ਗੁਰੂ ਜੀ ਦੇ ਹਜ਼ੂਰ ਆਉਂਦਾ ਤੇ ਸਤਿਸੰਗ ਵਿਚ ਬੈਠਦਾ ਇਕ ਦਿਨ ਉਸ ਦੇ ਮਨ ਵਿਚ ਫੁਰਨਾ ਫੁਰਿਆ ਕਿ 'ਉਹ ਗ੍ਰਿਹਸਤੀ ਤੇ ਮੇਹਨਤੀ ਬੰਦਾ ਹੈ। ਰਾਤ ਦਿਨੇ ਇਕਾਂਤ ਵਿਚ ਬੈਠ ਕੇ ਕਰਤਾਰ ਦੇ ਨਾਮ ਸਿਮਰਨ ਵਾਸਤੇ ਉਸ ਨੂੰ ਸਮਾਂ ਪ੍ਰਾਪਤ ਨਹੀਂ ਹੁੰਦਾ। ਨਾਮ ਸਿਮਰਨ ਬਿਨਾਂ ਮੁਕਤੀ ਨਹੀਂ ਹੋ ਸਕਦੀ। ਕੀ ਉਹ ਚੁਰਾਸੀ ਦੇ ਗੇੜ ਵਿਚ ਭੌਂਦਾ ਰਹੇਗਾ ? ਇਸ ਫੁਰਨੇ ਦੇ ਪਿਛੋਂ ਉਹ ਘਬਰਾ ਗਿਆ। ਆਪਣੀ ਦੁਕਾਨ ਤੋਂ ਉਠ ਕੇ ਗੁਰੂ ਜੀ ਦੀ ਹਜੂਰੀ ਵਿਚ ਪੁਜਾ। ਹੱਥ ਜੋੜ ਕੇ ਬੇਨਤੀ ਕੀਤੀ—'ਹੇ ਸੱਚੇ ਪਾਤਿਸ਼ਾਹ ! ਮੈਂ ਧੰਦਿਆਂ ਵਿਚ ਰੁਝਾ ਜੀਵ ਹਾਂ। ਸਵੇਰ ਤੋਂ ਸ਼ਾਮ ਤੇ ਸ਼ਾਮ ਤੋਂ ਸਵੇਰ ਤਕ ਮੈਨੂੰ ਸਮਾਂ ਹੱਥ ਨਹੀਂ ਲਗਦਾ ਜੋ ਮੈਂ ਸਤਿਸੰਗ ਵਿਚ ਬੈਠ ਸਕਾਂ, ਜਾਂ ਕਿਤੇ ਜਾ ਕੇ ਸੇਵਾ ਕਰ ਸਕਾਂ, ਮੇਰਾ ਉਧਾਰ ਕਿਵੇਂ ਹੋਵੇਗਾ ?'

'ਹੇ ਪੁਰਸ਼ਾ !' ਗੁਰੂ ਜੀ ਨੇ ਬਚਨ ਕੀਤਾ—'ਕਿਰਤ ਕਰਨੀ ਮਾੜੀ ਨਹੀਂ ਜੋ ਤੂੰ ਕਿਰਤ ਕਰ ਰਿਹਾ ਹੈਂ, ਇਹ ਵੀ ਲੋਕ ਸੇਵਾ ਹੈ। ਕਿਰਤ ਕਰਦਾ ਹੋਇਆ

ਇਕ ਤਾਂ ਹਿਰਦੇ ਵਿਚ ਕਰਤਾਰ ਨੂੰ ਚੇਤੇ ਰਖਿਆ ਕਰ। ਉਹਦੇ ਨਾਮ ਦਾ ਸਿਮਰਨ ਕੀਤਾ ਕਰ, ਸ੍ਰੀ ਜਪੁ ਜੀ ਸਾਹਿਬ ਜੀ ਦੀ ਬਾਣੀ ਨੂੰ ਚੇਤੇ ਕਰਲੇ। ਉਸ ਦਾ ਸਵੇਰੇ ਪਾਠ ਕਰ ਲਿਆ ਕਰਨਾ। ਦੂਸਰੀ ਜ਼ਰੂਰੀ ਗੱਲ ਇਹ ਕਰਨੀ ਕਿ ਹੰਕਾਰ ਨੂੰ ਹਿਰਦੇ ਵਿਚੋਂ ਕੱਢ ਦੇਣਾ। ਹੰਕਾਰ ਸਾਰੇ ਪਾਪਾਂ ਦਾ ਮੂਲ ਹੈ। ਕਿਰਤ ਕਰਨ ਵੇਲੇ ਖਿਆਲ ਰਖਣਾ ਕਿ ਕਿਸੇ ਗਰੀਬ ਨੂੰ ਨਰਾਜ ਨਾ ਕਰਨਾ। ਗਰੀਬ ਦਾ ਕੰਮ ਪਹਿਲਾਂ ਕਰਕੇ ਦੇਣਾ। ਸਾਰਿਆਂ ਨਾਲ ਪ੍ਰੇਮਾ ਭਗਤੀ ਨਾਲ ਮੇਲ ਮਿਲਾਪ ਰਖਣਾ ! ਜੇ ਹਿਰਦੇ ਵਿਚ ਹਉਮੈ (ਹੰਕਾਰ) ਆਵੇ ਤਾਂ ਕੋਈ ਕਾਰਜ ਨਹੀਂ ਸੌਰਦਾ।

*ਹਉਮੈ ਦੀਰਘ ਰੋਗੁ ਹੈ ਦਾਰੂ ਭੀ ਇਸੁ ਮਾਹਿ॥*
*ਕਿਰਪਾ ਕਰੇ ਜੇ ਆਪਣੀ ਤਾ ਗੁਰ ਕਾ ਸਬਦੁ ਕਮਾਹਿ॥*
*ਨਾਨਕੁ ਕਹੈ ਸੁਣਹੁ ਜਨਹੁ ਇਤੁ ਸੰਜਮਿ ਦੁਖ ਜਾਹਿ॥*

ਹੇ ਪੁਰਸ਼ਾ ਹੰਕਾਰ ਇਕ ਵਡਾ ਰੋਗ ਹੈ, ਪਰ ਇਸ ਰੋਗ ਦਾ ਦਾਰੂ (ਇਲਾਜ) ਵੀ ਏਸੇ ਵਿਚ ਹੈ। ਜੇ ਹੰਕਾਰ ਛੱਡ ਦਿਤਾ ਜਾਵੇ, ਗੁਰੂ ਜੀ ਦੇ ਬਚਨਾਂ ਤੇ ਚਲ ਕੇ ਪ੍ਰਮਾਤਮਾ ਦਾ ਸਿਮਰਨ ਕੀਤਾ ਜਾਵੇ ਤਾਂ ਹੰਕਾਰ ਦੂਰ ਹੋ ਜਾਂਦਾ ਹੈ ਸਵਰਗ ਦੀ ਪ੍ਰਾਪਤੀ ਹੁੰਦੀ ਹੈ। ਸਿਮਰਨ ਹੀ ਇਸ ਰੋਗ ਨੂੰ ਦੂਰ ਕਰਦਾ ਹੈ। ਇਸ ਉਪਦੇਸ਼ ਦੇ ਪਿਛੋਂ ਗੁਰੂ ਜੀ ਨੇ ਮੇਹਰ ਕਰ ਕੇ ਗੁਜਰ ਨੂੰ ਸੀਤ ਪ੍ਰਸ਼ਾਦਿ ਬਖਸ਼ਿਆ, ਸੀਤ ਪ੍ਰਸ਼ਾਦਿ ਨੂੰ ਛੱਕ ਕੇ ਗੁਜਰ ਨਿਹਾਲ ਹੋ ਗਿਆ। ਆਪਣੇ ਘਰ ਜਾ ਕੇ ਧਰਮ ਕਿਰਤ ਕਰਨ ਲਗਾ। ਪਹਿਲਾਂ ਗਰੀਬਾਂ ਦਾ ਕੰਮ ਕਰਦਾ। ਚਤੇ ਪਹਿਰ ਹਰ ਸਿਮਰਨ ਕਰਦਾ ਰਹਿੰਦਾ। ਅੰਤ ਸਮੇਂ ਬ੍ਰਹਮ ਲੋਕ ਨੂੰ ਗਿਆ ਤੇ ਚੌਰਾਸੀ ਤੋਂ ਮੁਕਤ ਹੋ ਗਿਆ।

## ੧੪੫. ਭਾਈ ਧਿੰਗਾ ਜੀ

*ਚਾਕਰੁ ਲਗੈ ਚਾਕਰੀ ਨਾਲੇ ਗਾਰਬੁ ਵਾਦੁ॥*
*ਗਲਾ ਕਰੇ ਘਣੇਰੀਆ ਖਸਮ ਨ ਪਾਏ ਸਾਦੁ॥*
*ਆਪੁ ਗਵਾਇ ਸੇਵਾ ਕਰੇ ਤਾ ਕਿਛੁ ਪਾਏ ਮਾਨੁ॥*
*ਨਾਨਕ ਜਿਸ ਨੋ ਲਗਾ ਤਿਸੁ ਮਿਲੈ ਲਗਾ ਸੋ ਪਰਵਾਨੁ॥*

*(ਮ: ੨)*

ਸ੍ਰੀ ਗੁਰੂ ਅੰਗਦ ਦੇਵ ਜੀ ਦੀ ਆਪਣੀ ਬਾਣੀ ਹੈ ਜੋ ਸੇਵਕ ਸੇਵਾ ਕਰਨ

ਲਗੇ ਪਰ ਸੇਵਾ ਕਰਦਾ ਹੋਇਆ ਮਨ ਵਿਚ ਹੰਕਾਰ ਰਖੇ। ਮਾਲਕ ਨਾਲ ਝਗੜਾ ਕਰੇ। ਗਲਾਂ ਬਹੁਤੀਆਂ ਕਰੇ ਤਾਂ ਐਸਾ ਸੇਵਕ ਕਿਸੇ ਮਾਲਕ ਕੋਲੋਂ ਸਤਿਕਾਰ ਹਾਸਲ ਨਹੀਂ ਕਰ ਸਕਦਾ। ਮਾਲਕਾਂ ਨੂੰ ਉਹੋ ਸੇਵਕ ਚੰਗਾ ਲਗਦਾ ਹੈ, ਜੋ ਆਪਣੇ ਮਨ ਵਿਚੋਂ ਹੰਕਾਰ ਦਾ ਨਾਸ਼ ਕਰਕੇ ਸੇਵਾ ਕਰਦਾ ਰਹੇ। ਜੋ ਹੰਕਾਰ ਰਹਿਤ ਸੇਵਕ ਹੈ, ਉਹ ਪ੍ਰਮਾਤਮਾ ਦੇ ਦਰ ਤੇ ਪਰਵਾਨ ਹੁੰਦਾ ਹੈ। ਪ੍ਰਮਾਤਮਾ ਉਹਦੇ ਕਾਜ ਆਪ ਕਰਦਾ ਹੈ।

ਭਾਈ ਧਿੰਗਾ ਜੀ ਗਰੀਬ ਸਿਖ ਸੀ। ਜਾਤ ਦਾ ਨਾਈ ਹੋਣ ਤੇ ਵੀ ਦਿਲ ਰਾਜਿਆਂ ਵਰਗਾ ਸੀ। ਗੁਰੂ ਜੀ ਨਾਲ ਬਹੁਤ ਪ੍ਰੇਮ ਕਰਦਾ ਸੀ। ਰਾਤ ਦਿਨ ਸੇਵਾ ਕਰਨ ਵਿਚ ਲਗਾ ਰਹਿੰਦਾ ਨਾਮ ਦਾ ਸਿਮਰਨ ਕਰਕੇ ਜੀਭ ਨੂੰ ਪਵਿਤਰ ਕਰਦਾ ਤੇ ਹੱਥਾਂ ਨਾਲ ਸੇਵਾ ਕਰਕੇ ਹੱਥਾਂ ਨੂੰ ਨਿਰਮਲ ਕਰਦਾ। ਗੁਰੂ ਜੀ ਦੇ ਅੰਗੂਠੇ ਤੇ ਇਕ ਰੋਗ ਸੀ, ਰੋਗ ਦੇ ਕਾਰਨ ਸਤਿਗੁਰਾਂ ਨੂੰ ਉਨ੍ਹਾਂ ਚਿਰ ਨੀਂਦ ਨਾ ਆਉਂਦੀ ਜਿੰਨਾਂ ਚਿਰ ਕੋਈ ਸਿਖ ਅੰਗੂਠੇ ਤੇ ਹੱਥ ਨੂੰ ਘੁਟਦਾ ਨਾ ਰਹਿੰਦਾ। ਹੱਥ ਨਾਲ ਹੱਥ ਤੇ ਅੰਗੂਠਾ ਘੁਟੀ ਜਾਂਦੇ ਅਤੇ ਜ਼ਬਾਨ ਨਾਲ 'ਸਤਿ ਕਰਤਾਰ! ਸਤਿਨਾਮ!' ਦਾ ਸਿਮਰਨ ਕਰੀ ਜਾਂਦੇ ਸ੍ਰੀ ਗੁਰੂ ਨਾਨਕ ਦੇਵ ਮਹਾਰਾਜ ਦੀ ਬਾਣੀ ਵੀ ਸੁਣ ਸੁਣ ਕੇ ਕੰਠ ਕੀਤੀ ਹੋਈ ਸੀ, ਕਦੀ ਕਦੀ ਉਸ ਬਾਣੀ ਦਾ ਜਾਪ ਕਰਨ ਲਗ ਪੈਂਦੇ। ਬੜੀ ਨਿਮਰਤਾ ਨਾਲ ਤਰਲੇ ਦੇ ਲਹਿਜੇ ਵਿਚ ਗੁਰੂ ਦਾ ਸਿਖ ਗੁਰੂ ਨਾਨਕ ਦੇਵ ਜੀ ਦੀ ਬਾਣੀ ਰਾਹੀਂ ਅਕਾਲ ਪੁਰਖ ਅਗੇ ਇਉਂ ਅਰਦਾਸਾ ਕਰਦਾ ਰਹਿੰਦਾ—

*ਮੈ ਗੁਣ ਗਲਾ ਕੇ ਸਿਰਿ ਭਾਰ ॥*
*ਗਲੀ ਗਲਾ ਸਿਰਜਣਹਾਰ ॥*
*ਖਾਣਾ ਪੀਣਾ ਹਸਣਾ ਬਾਦਿ ॥*
*ਜਬ ਲਗੁ ਰਿਦੈ ਨ ਆਵਹਿ ਯਾਦਿ ॥੧॥*
*ਤਉ ਪਰਵਾਹ ਕੇਹੀ ਕਿਆ ਕੀਜੈ ॥*
*ਜਨਮਿ ਜਨਮਿ ਕਿਛੁ ਲੀਜੀ ਲੀਜੈ ॥੧॥ ਰਹਾਉ ॥*
*ਮਨ ਕੀ ਮਤਿ ਮਤਾਗਲੁ ਮਤਾ ॥*
*ਜੋ ਕਿਛੁ ਬੋਲੀਐ ਸਭੁ ਖਤੋ ਖਤਾ ॥*
*ਕਿਆ ਮੁਹੁ ਲੈ ਕੀਚੈ ਅਰਦਾਸਿ ॥*

ਪਾਪੁ ਪੁੰਨੁ ਦੁਇ ਸਾਈ ਪਾਸਿ ॥੨॥
ਜੈਸਾ ਤੂੰ ਕਰਹਿ ਤੈਸਾ ਕੋ ਹੋਇ ॥
ਤੁਝ ਬਿਨੁ ਦੂਜਾ ਨਾਹੀ ਕੋਇ ॥
ਜੇਹੀ ਤੂੰ ਮਤਿ ਦੇਹਿ ਤੇਹੀ ਕੋ ਪਾਵੈ ॥
ਤੁਧੁ ਆਪੇ ਭਾਵੈ ਤਿਵੈ ਚਲਾਵੈ ॥੩॥
ਰਾਗ ਰਤਨ ਪਰੀਆ ਪਰਵਾਰ ॥
ਤਿਸੁ ਵਿਚਿ ਉਪਜੈ ਅੰਮ੍ਰਿਤੁ ਸਾਰ ॥
ਨਾਨਕ ਕਰਤੇ ਕਾ ਇਹੁ ਧਨੁ ਮਾਲੁ ॥
ਜੇ ਕੋ ਬੂਝੈ ਏਹੁ ਬੀਚਾਰੁ ॥੪॥੯॥

(ਆਸਾ ਮ: ੧)

ਹੇ ਪ੍ਰਮਾਤਮਾ ! ਮੈਂ ਤਾਂ (ਮੂਰਖ) ਗਲਾਂ ਹੀ ਕਰਨ ਜੋਗਾ ਹਾਂ, ਇਨ੍ਹਾਂ ਮਾੜੀਆਂ ਗੱਲਾਂ ਦਾ ਮੇਰੇ ਸਿਰ ਭਾਰ ਹੈ। ਸਦਾ ਨਿੰਦਿਆ ਵਿਚ ਰੁਝਾ ਰਹਿੰਦਾ ਹਾਂ, ਹੇ ਜਗਤ ਦੇ ਕਰਤਾ ਮੈਨੂੰ ਉਨ੍ਹਾਂ ਗਲਾਂ ਵਲ ਜੋੜ ਜੋ ਤੇਰੀ ਉਸਤਤ ਦੀਆਂ ਹੋਣ। ਉਹੋ ਹੀ ਖਾਣਾ, ਪੀਣਾ ਤੇ ਚਲਣਾ ਤੇ ਬੋਲਣਾ ਪਵਿਤਰ ਹੈ ਜੋ ਤੇਰੀ ਯਾਦ ਵਿਚ ਹੋਵੇ। ਤੇਰਾ ਹੀ ਨਾਮ ਹੋਵੇ ਹੇ ਦਾਤਾ ! ਤੇਰੀ ਮੇਹਰ ਹੋਵੇ ਤਾਂ ਕਿਸੇ ਦੀ ਕੀ ਪਰਵਾਹ ਹੈ। ਇਹ ਇੱਛਾ ਹੈ ਕਿ ਤੇਰਾ ਨਾਮ ਸਾਹ ਸਾਹ ਨਾਲ ਜਪੀਏ, ਜਨਮ ਜਨਮ ਵਿਚ ਏਹੋ ਕਾਰ ਰਹੇ।

ਹੇ ਦਾਤਾਰ ! ਮਨ ਦੀ ਮਤ ਦੇ ਪਿਛੇ ਲਗ ਕੇ ਬਰਬਾਦ ਹੋ ਰਿਹਾ ਹਾਂ ਕਿਉਂਕਿ ਮਨਮਤ ਮੰਦੀ ਸ਼ਰਾਬ ਹੈ ਜਿਸ ਨੂੰ ਪੀ ਕੇ ਮਨ ਹਾਥੀ ਦੀ ਤਰ੍ਹਾਂ ਮਸਤ ਰਹਿੰਦਾ ਹੋਇਆ ਹੇ ਦਾਤਾ ਤੈਨੂੰ ਭੁਲ ਜਾਂਦਾ ਹੈ। ਉਸ ਚੰਦਰੀ ਮਸਤੀ ਵਿਚ ਜੋ ਵੀ ਗੱਲ ਕੀਤੀ ਜਾਂਦੀ ਹੈ ਉਸ ਵਿਚ ਡਰ ਹੀ ਡਰ ਹੈ। ਨਿੰਦਾ ਹੀ ਨਿੰਦਾ ਹੈ ਪਾਪ ਹੀ ਪਾਪ ਹੈ। ਚਿਤ ਕਰਦਾ ਹੈ ਕਿ ਆਪ ਦੇ ਆਗੇ ਅਰਦਾਸ ਕਰਦੇ ਰਹੀਏ ਪਰ ਕਰਮ ਤਾਂ ਕੋਈ ਚੰਗਾ ਨਹੀਂ ਕੀਤਾ ਅਰਦਾਸ ਕਿਹੜੇ ਮੂੰਹ ਨਾਲ ਕੀਤੀ ਜਾਵੇ ਪਾਪ ਤੇ ਪੁੰਨ ਦੋ ਤੇਰੀਆਂ ਖੇਡਾਂ ਹਨ ਇਨ੍ਹਾਂ ਤੋਂ ਤੂੰ ਹੀ ਬਚਾ ਸਕਦਾ ਹੈ। ਹੇ ਵਾਹਿਗੁਰੂ ਜੋ ਤੇਰੀ ਇੱਛਾ ਹੋਵੇ ਉਹੋ ਹੀ ਕੁਝ ਹੋ ਸਕਦਾ ਹੈ। ਤੈਥੋਂ ਬਿਨਾਂ ਹੋਰ ਕੋਈ ਸ਼ਕਤੀ ਨਹੀਂ ਜਿਸ ਅਗੇ ਅਰਦਾਸ ਹੋਵੇ। ਜੇਹੜੀ ਮਤ ਅਸਾਂ ਪਾਪੀਆਂ ਨੂੰ ਦੇਵੋ ਇਹੋ ਹੀ ਹਾਸਲ ਹੋਣੀ ਹੈ। ਸਭ ਤੇਰੀ ਰਜ਼ਾ ਹੈ ਜੇ ਧਿਆਨ

ਨਾਲ ਤਕੀਏ ਇਕਾਂਤ ਵਿਚ ਬੈਠ ਕੇ ਸੋਚੀਏ ਤਾਂ ਪਤਾ ਚਲਦਾ ਹੈ। ਰਾਗ, ਨਾਚ, ਜਗਤ ਦੀ ਸੁੰਦਰ ਲੀਲਾ ਸਭ ਕੁਛ ਆਪ ਦੀ ਰਚਨਾ ਹੈ ਪਰੀਆਂ (ਅਪਛਰਾਂ) ਗੰਧਰਵ ਸਰੋਵਰ ਤੇ ਅੰਮ੍ਰਿਤ ਸਭ ਆਪ ਦੀ ਸ਼ਕਤੀ ਦਾ ਵਿਖਾਵਾ ਹਨ। ਇਹ ਭੇਤ ਸਮਝ ਜਾਈਏ ਤਾਂ ਤੇਰੇ ਨੇੜੇ ਪਹੁੰਚੀਦਾ ਹੈ। ਦਾਤਾ ਮੇਹਰ ਕਰ, ਦਇਆ ਕਰ, ਪਾਪੀ ਬੰਦਿਆਂ ਨੂੰ ਆਪਣੇ ਚਰਨਾਂ ਨਾਲ ਜੋੜ ਤੇਰਾ ਹੀ ਸਿਮਰਨ ਕਰਦੇ ਰਹੀਏ।

ਏਸੇ ਤਰ੍ਹਾਂ ਚਿਤ ਪ੍ਰਮਾਤਮਾ ਦੇ ਚਰਨਾਂ ਵਿਚ ਜੋੜ ਕੇ ਗੁਰੂ ਜੀ ਦੀ ਸੇਵਾ ਕਰਦਿਆਂ ਸਾਰੀ ਰਾਤ ਬੀਤ ਗਈ। ਜਟਾਂ ਦੇ ਘਰ ਵਿਆਹ ਸੀ ਵਿਆਹ ਵਿਚ ਕਈ ਕਾਰਜ ਭਾਈ ਧਿੰਗਾ ਜੀ ਨੇ ਕਰਨੇ ਸਨ। ਗੁਰੂ ਜੀ ਦੀ ਸੇਵਾ ਕਰਦਿਆਂ ਹੋਇਆਂ ਜੱਟਾਂ ਦੇ ਘਰ ਜਾਣ ਦਾ ਚੇਤਾ ਭੁਲ ਗਿਆ ਸਵੇਰ ਹੋਈ ਤਾਂ ਚੇਤਾ ਆਇਆ। ਗੁਰੂ ਜੀ ਅੰਮ੍ਰਿਤ ਵੇਲੇ ਉਠੇ ਤਾਂ ਉਨ੍ਹਾਂ ਕੋਲੋਂ ਆਗਿਆ ਲੈਕੇ ਭਾਈ ਧਿੰਗਾ ਜੀ ਜੱਟਾਂ ਦੇ ਘਰ ਗਏ। ਘਰ ਦੇ ਮੁਖੀ ਨੂੰ ਦੇਖਕੇ ਆਖਣ ਲਗੇ—'ਚੌਧਰੀ ਜੀ ਖਿਮਾਂ ਕਰਨਾ ਰਾਤੀਂ ਮੈਂ ਆ ਨਹੀਂ ਸਕਿਆ। ਤੁਸਾਂ ਦੇ ਕੰਮ ਦਾ ਬਹੁਤ ਹਰਜ, ਹੋਇਆ ਹੋਵੇਗਾ। ਗੁਰੂ ਜੀ ਦੀ ਸੇਵਾ ਕਰਦਿਆਂ ਧਿਆਨ ਉਕ ਗਿਆ।'

'ਭਾਈ ਧਿੰਗਾ ! ਅੱਜ ਭੰਗ ਨਹੀਂ ਪੀ ਲਈ ?' ਚੌਧਰੀ ਨੇ ਪੁਛਿਆ। 'ਨਹੀਂ ਚੌਧਰੀ ਸਾਹਿਬ !'

ਸਾਰੀ ਰਾਤ ਤਾਂ ਤੁਸਾਂ ਅਸਾਡੇ ਘਰ ਕੰਮ ਕਰਦੇ ਰਹੇ ਜੇ। ਰਾਤ ਮੈਂ ਤੈਨੂੰ ਸੌਣ ਨਹੀਂ ਦਿਤਾ ਹੁਣ ਤੂੰ ਆਖ ਰਿਹਾ ਹੈਂ ਕਿ ਮੈਂ ਤੁਸਾਡੇ ਘਰ ਆਇਆ ਨਹੀਂ। ਇਹ ਕੈਸੀ ਗੱਲ ਕੀਤੀ ਊ ?'

ਭਾਈ ਧਿੰਗੇ ਨੂੰ ਗਿਆਨ ਹੋ ਗਿਆ ਉਹ ਸੋਚੀਂ ਪੈ ਗਿਆ। ਜਾਣ ਗਿਆ ਪਾਰਬ੍ਰਹਮ ਨੇ ਆਪ ਖੇਡ ਵਰਤਾਈ ਹੈ। ਗੁਰੂ ਜੀ ਨੇ ਮੇਹਰ ਕੀਤੀ ਹੈ ਮੇਰੀ ਥਾਂ ਆਪ ਪ੍ਰਮੇਸ਼ਰ ਆਇਆ ਤੇ ਆ ਕੇ ਸੇਵਾ ਕਰ ਗਿਆ। ਉਸ ਵੇਲੇ ਭਾਈ ਧਿੰਗਾ ਜੀ ਜੱਟ ਦੇ ਘਰੋਂ ਨਸ ਉਠੇ ਤੇ ਗੁਰੂ ਜੀ ਦੇ ਕੋਲ ਆ ਕੇ ਚਰਨ ਫੜ ਕੇ ਬੈਠ ਗਏ। 'ਬਖਸ਼ ਦਾਤਾ ! ਮੈਂ ਤੇਰਾ ਹਾਂ, ਤੇਰਾ ਹਾਂ।' ਅੰਤਰਜਾਮੀ ਗੁਰੂ ਜੀ ਸਭ ਕੁਝ ਸਮਝ ਗਏ ਤੇ ਭਾਈ ਧਿੰਗੇ ਉਤੇ ਦਇਆ ਕਰਕੇ ਉਸ ਨੂੰ ਨਿਹਾਲ ਕੀਤਾ। ਭਗਤ ਸੈਣ ਨਾਈ ਦੀ ਤਰ੍ਹਾਂ ਧਿੰਗਾ ਜੀ ਵੀ ਕਰਤਾਰ ਦੇ ਸਿਮਰਨ ਕਾਰਨ ਭਗਤਾਂ ਵਿਚ ਗਿਣਿਆ ਗਿਆ। ਚਲਾਣੇ ਪਿਛੋਂ ਬੈਕੁੰਠ ਧਾਮ ਵਿਚ

ਵਾਸਾ ਹੋਇਆ। ਗੁਰੂ ਜੀ ਫੁਰਮਾਉਂਦੇ ਹਨ :-

*ਸੇਵ ਕੀਤੀ ਸੰਤੋਖੀਈਂ ਜਿਨ੍ਹੀ ਸਚੋ ਸਚੁ ਧਿਆਇਆ॥*
*ਓਨ੍ਹੀ ਮੰਦੈ ਪੈਰੁ ਨ ਰਖਿਓ ਕਰਿ ਸੁਕ੍ਰਿਤੁ ਧਰਮੁ ਕਮਾਇਆ॥*
*ਓਨ੍ਹੀ ਦੁਨੀਆ ਤੋੜੇ ਬੰਧਨਾ ਅੰਨੁ ਪਾਣੀ ਥੋੜਾ ਖਾਇਆ॥*
*ਤੂੰ ਬਖਸੀਸੀ ਅਗਲਾ ਨਿਤ ਦੇਵਹਿ ਚੜਹਿ ਸਵਾਇਆ॥*
*ਵਡਿਆਈ ਵਡਾ ਪਾਇਆ॥੭॥ [ਆਸਾ ਦੀ ਵਾਰ ਮ: ੧]*

## ੧੪੬. ਭਾਈ ਮੂਲੇ ਸ਼ਾਹ ਤੇ ਭਾਈ ਕਿਦਾਰੀ

ਜਿਵੇਂ ਅਸਮਾਨ ਦੇ ਤਾਰੇ ਮਨੁਖ ਨਹੀਂ ਗਿਣ ਸਕਦਾ ਤਿਵੇਂ ਗੁਰਾਂ ਦੇ ਤਾਰੇ ਜੀਵਾਂ ਦੀ ਗਿਣਤੀ ਕਰਨੀ ਕਠਨ ਹੈ। ਅਨੇਕਾਂ ਹੀ ਨਰ ਨਾਰੀ ਗੁਰੂ ਜੀ ਦੇ ਹਜ਼ੂਰ ਆਉਂਦੇ ਤੇ ਗੁਰਮਤਿ ਦਾ ਉਪਦੇਸ਼ ਸੁਣਕੇ ਨਿਹਾਲ ਹੁੰਦੇ ਗੁਰੂ ਜੀ ਭਗਤੀ, ਹੁਕਮ ਮੰਨਣਾ ਤੇ ਸੇਵਾ ਇਨ੍ਹਾਂ ਗੁਣਾਂ ਦਾ ਉਪਦੇਸ਼ ਕਰਦੇ ਸਨ। ਆਪਣਾ ਜੀਵਨ ਵੀ ਇਨ੍ਹਾਂ ਤਿੰਨਾਂ ਗੁਣਾਂ ਦਾ ਪ੍ਰਤੱਖ ਰੂਪ ਸੀ। ਵਾਹਿਗੁਰੂ ਤੇ ਗੁਰੂ ਨਾਨਕ ਜੀ ਨਾਲ ਤਾਂ ਸਤਿਗੁਰਾਂ ਦਾ ਐਨਾ ਅਟੁਟ ਪਿਆਰ ਸੀ ਕਿ ਆਪ ਕਈ ਵਾਰ ਮਗਨ ਚਿਤ ਹੋ ਕੇ ਇਉਂ ਉਚਾਰਨ ਲਗ ਪੈਂਦੇ ਸਨ—

*ਜਿਸੁ ਪਿਆਰੇ ਸਿਉ ਨੇਹੁ ਤਿਸੁ ਆਗੈ ਮਰਿ ਚਲੀਐ॥*
*ਧ੍ਰਿਗੁ ਜੀਵਣੁ ਸੰਸਾਰਿ ਤਾ ਕੈ ਪਾਛੈ ਜੀਵਣਾ॥*

ਤਥਾ—

*ਜੋ ਸਿਰੁ ਸਾਈ ਨਾ ਨਿਵੈ ਸੋ ਸਿਰੁ ਦੀਜੈ ਡਾਰਿ॥*
*ਨਾਨਕ ਜਿਸੁ ਪਿੰਜਰ ਮਹਿ ਬਿਰਹਾ ਨਹੀ ਸੋ ਪਿੰਜਰੁ ਲੈ ਜਾਰਿ॥*
*[ਸਲੋਕ ਮ: ੨]*

ਸਵੇਰ ਦਾ ਦੀਵਾਨ ਲਗਾ ਸੀ, ਸ਼ਬਦ ਕੀਰਤਨ ਦੀ ਅਰਦਾਸ ਹੋਈ ਤਾਂ ਇਕ ਮੂਲੇ ਸ਼ਾਹ ਨਾਮੀ ਸੱਜਣ ਗੁਰੂ ਘਰ ਜੀ ਦੇ ਚਰਨਾਂ ਉਪਰ ਮੱਥਾ ਟੇਕਕੇ ਕਹਿਣ ਲਗਾ—'ਦਾਤਾ ! ਤੀਹ ਸਾਲ ਹੋ ਗਏ ਹਨ, ਸਰਕਾਰੀ ਨੌਕਰੀ ਕਰਦਿਆਂ ਤੇ ਪੰਜਾਹ ਸਾਲ ਦੀ ਆਯੂ ਹੈ। ਪਿਛਲੇ ਪੰਜਾਹ ਸਾਲਾਂ ਵਿਚ ਅਨੇਕਾਂ ਵੇਰ ਦੇਵੀ ਦੇ ਦਰਸ਼ਨ ਕਰਨ ਗਿਆ ਸਾਂ, ਮੇਰੇ ਨਾਲ ਮੇਰਾ ਧਰਮ ਭਾਈ ਕਿਦਾਰੀ ਜੀ ਵੀ ਜਾਇਆ ਕਰਦੇ, ਜੋ ਅੱਜ ਆਪ ਦੇ ਚਰਨਾਂ ਦੀ ਛੋਹ ਪ੍ਰਾਪਤ ਕਰ ਰਿਹਾ ਹੈ।

ਅਸਾਂ ਦੇਵੀ ਦੀ ਯਾਤਰਾ ਕੀਤੀ, ਲੰਗਰ ਲਾਏ ਪਰ ਦਿਲ ਨੂੰ ਸ਼ਾਂਤੀ ਪ੍ਰਾਪਤ ਨਹੀਂ ਹੋਈ। ਦਇਆ ਕਰੋ, ਅਸਾਂ ਨੂੰ ਐਸਾ ਉਪਦੇਸ਼ ਦਿਓ ਜੋ ਹਿਰਦੇ ਸ਼ਾਂਤ ਹੋ ਜਾਣ। ਤਿਆਗ ਵਿਚ ਨਿਰਾਸਤਾ ਤੇ ਉਦਾਸੀ ਰਹਿੰਦੀ ਹੈ।

ਭਾਈ ਮਲੂ ਦੀ ਬੇਨਤੀ ਸੁਣਕੇ ਸਤਿਗੁਰਾਂ ਨੇ ਫੁਰਮਾਇਆ, 'ਭਾਈ ਮਲੂ ! ਗੁਰਮਤਿ ਨੂੰ ਧਾਰਨ ਕਰ, ਧੀਆਂ ਪੁੱਤਰਾਂ, ਇਸਤ੍ਰੀ ਤੇ ਰਿਸ਼ਤੇਦਾਰ ਇਹ ਜ਼ਰੂਰ ਤੇਰੇ ਹਨ, ਪਰ ਇਨ੍ਹਾਂ ਨੂੰ ਆਪਣੇ ਨਾ ਸਮਝ ਤੇ ਨਾ ਇਨ੍ਹਾਂ ਬਦਲੇ ਪਾਪ ਕਰਮ ਕਰ। ਸਤਿ ਕਰਤਾਰ ਨੂੰ ਯਾਦ ਕਰ। ਹੰਕਾਰ ਨੂੰ ਛੱਡ ਮੈਂ ਨੂੰ ਮਾਰ, ਜਦੋਂ ਮੈਂ ਮਰ ਗਈ ਤਾਂ ਤੇਰੇ ਹਿਰਦੇ ਨੂੰ ਸ਼ਾਂਤੀ ਮਿਲੇਗੀ।'

ਭਾਈ ਮਲੂ, 'ਦਾਤਾ ਮੈਂ ਹੀ ਤਾਂ ਮਰਦੀ ਨਹੀਂ ?'

ਗੁਰੂ ਜੀ, ਮੈਂ ਤਦੋਂ ਮਰੇਗੀ, ਜਦੋਂ ਸਤਿ ਸੰਗਤ ਵਿਚ ਜਾਕੇ ਬੈਠੋਗੇ ਲੰਗਰ ਵਿਚ ਜੂਠੇ ਭਾਂਡੇ ਮਾਂਜੋਗੇ, ਸੰਗਤ ਦੇ ਜੋੜੇ ਝਾੜੋਗੇ ਤੇ ਪੱਖਾ ਝਲੋਗੇ। ਕੋਠਾ ਛਤਿਆ ਹੁੰਦਾ ਹੈ। ਉਸ ਨੂੰ ਹੋਵੇ ਜਿੰਦਰਾ, ਚਾਬੀ ਨਾਲ ਹੀ ਜਿੰਦਾ ਖੁਲ੍ਹਣਾ ਹੈ ਹੁਣ ਚਾਬੀ ਕੋਲ ਨਹੀਂ ਬੂਹਾ ਕਿਵੇਂ ਖੁਲ੍ਹੇ ਗੁਰੂ ਕੋਲੋਂ ਚਾਬੀ ਲਵੋ ਹਿਰਦੇ ਦੇ ਤਾਕ ਖੋਲੋ। ਸੋ ਭਾਈ ਗਿਆਨ ਦਾ ਆਸਰਾ ਲਵੋ ਸਿਮਰਨ ਕਰੋ।

ਇਉਂ ਉਪਦੇਸ਼ ਕਰਕੇ ਗੁਰੂ ਜੀ ਨੇ ਦੋਹਾਂ ਨੂੰ ਸੀਤ ਪ੍ਰਸ਼ਾਦ ਦਿਤਾ, ਸੀਤ ਪ੍ਰਸ਼ਾਦ ਛਕਦੇ ਸਾਰ ਉਨ੍ਹਾਂ ਦੇ ਕਪਾਟ ਖੁਲ੍ਹ ਗਏ। ਗੁਰੂ ਜੀ ਦੀ ਹਜ਼ੂਰੀ ਵਿਚੋਂ ਉਠਕੇ ਸੰਗਤਾਂ ਦੇ ਜੋੜੇ ਝਾੜਨ ਲਗ ਪਏ। ਜਿਉਂ ਜਿਉਂ ਜੋੜਿਆਂ ਦੀ ਧੂੜੀ ਉਹਨਾਂ ਦੀਆਂ ਅੱਖਾਂ ਨੂੰ ਲਗੀ ਸਾਹਰਗ ਰਾਹੀਂ ਅੰਦਰ ਗਈ ਤਾਂ ਉਹਨਾਂ ਦੇ ਹਿਰਦੇ ਸ਼ਾਂਤ ਹੋ ਗਏ। ਦੋਵੇਂ ਘਰ ਘਾਟ ਤਿਆਗ ਕੇ ਸਤਿ ਕਰਤਾਰ ਦਾ ਸਿਮਰਨ ਕਰਨ ਲਗ ਪਏ।

## ੧੪੭. ਭਾਈ ਪਾਰੋ ਜੁਲਕਾ

ਭਾਈ ਪਾਰੋ ਜੁਲਕਾ ਇਕ ਸਿਆਣਾ ਪੁਰਸ਼ ਸੀ, ਬਚਪਨ ਤੋਂ ਸਾਧੂ ਸੁਭਾ ਰਿਹਾ, ਜਵਾਨ ਹੋ ਕੇ ਉਸ ਨੇ ਯੋਗ ਧਾਰਨ ਕੀਤਾ, ਉਸ ਨੇ ਅਨੇਕਾਂ ਵਾਰ ਪ੍ਰਾਣਯਾਮ ਸਮਾਧੀ ਲਾਈ ਧਿਆਨ ਧਰਿਆ ਤੇ ਹੋਰ ਬਹੁਤ ਸਾਰੇ ਕਰਮ ਕੀਤੇ, ਪਰ ਉਹਦਾ ਮਨ ਸ਼ਾਂਤ ਨਾ ਹੋਇਆ। ਉਹ ਗੁਰੂ ਜੀ ਦਾ ਜਸ ਸੁਣ ਕੇ ਸ੍ਰੀ ਖਡੂਰ ਸਾਹਿਬ ਆ ਪੁਜਾ। ਖਡੂਰ ਸਾਹਿਬ ਦੀ ਮਰਯਾਦਾ ਅਨੁਸਾਰ ਭਾਈ ਪਾਰੋ ਜੁਲਕਾ ਨੇ

ਪਹਿਲਾਂ ਗੁਰੂ ਕੇ ਲੰਗਰ ਵਿਚ ਸੇਵਾ ਕੀਤੀ, ਪ੍ਰਸ਼ਾਦਿ ਛਕਿਆ ਤੇ ਅੰਤ ਦੀਵਾਨ ਦੇ ਵਿਚ ਬਿਰਾਜੇ ਹੋਏ ਸਤਿਗੁਰਾਂ ਦੇ ਚਰਨ ਕਵਲਾਂ ਉਪਰ ਮੱਥਾ ਟੇਕਿਆ। ਗੁਰੂ ਜੀ ਨੇ ਪ੍ਰਸ਼ਾਦਿ ਦਿਤਾ। ਜਿਉਂ ਹੀ ਜੁਲਕੇ ਨੇ ਪ੍ਰਸ਼ਾਦਿ ਮੂੰਹ ਪਾਇਆ ਤਾਂ ਓਹਦੇ ਮਨ ਨੂੰ ਠੋਕਰ ਲਗੀ—'ਮਿਲ ਗਿਆ !' ਓਹਦੇ ਹਿਰਦੇ ਦੀ ਅਵਾਜ਼ ਸੀ। ਕੌਣ ਮਿਲ ਗਿਆ ?' ਦੂਸਰਾ ਸਵਾਲ ਸੀ। 'ਸ਼ਾਂਤੀ ਬਖਸ਼ਣ ਵਾਲਾ ਸਤਿਗੁਰੂ।' ਉਹਦੇ ਮਨ ਨੇ ਆਪੇ ਹੀ ਉੱਤਰ ਦਿਤੀ, ਚੁਪ ਨਾ ਬੈਠ ਸਕਿਆ, ਗੁਰੂ ਜੀ ਅਗੇ ਬੇਨਤੀ ਕਰ ਹੀ ਦਿਤੀ, ਮੇਰੀ ਬਿਨੈ ਹੈ, ਮੈਂ ਅਨੇਕਾਂ ਯੋਗ ਕਰਮ ਕੀਤੇ ਹਨ, ਪਰ ਸ਼ਾਂਤੀ ਨਹੀਂ ਮਿਲੀ। ਗੁਰੂ ਜੀ ਨੇ ਫੁਰਮਾਇਆ—

*ਜੋਗ ਸਬਦੰ ਗਿਆਨ ਸਬਦੰ ਬੇਦ ਸਬਦੰ ਬ੍ਰਾਹਮਣਹ ॥*
*ਖਤ੍ਰੀ ਸਬਦੰ ਸੂਰ ਸਬਦੰ ਸੂਦ੍ਰ ਸਬਦੰ ਪਰਾ ਕ੍ਰਿਤਹ ॥*
*ਸਰਬ ਸਬਦੰ ਏਕ ਸਬਦੰ ਜੇ ਕੋ ਜਾਣੈ ਭੇਉ ॥*
*ਨਾਨਕੁ ਤਾ ਕਾ ਦਾਸੁ ਹੈ ਸੋਈ ਨਿਰੰਜਨ ਦੇਉ ॥੩॥*
*ਏਕ ਕ੍ਰਿਸਨੰ ਸਰਬ ਦੇਵਾ ਦੇਵ ਦੇਵਾ ਤ ਆਤਮਾ ॥*
*ਆਤਮਾ ਬਾਸੁ ਦੇਵਸਿ੍ ਜੇ ਕੋ ਜਾਣੈ ਭੇਉ ॥*
*ਨਾਨਕੁ ਤਾ ਕਾ ਦਾਸੁ ਹੈ ਸੋਈ ਨਿਰੰਜਨ ਦੇਉ ॥੪॥*

ਭਾਈ ਪਾਰੋ ਜੁਲਕਾ ਸਿਆਣਾ ਸੀ, ਝਟ ਪਟ ਅਰਥ ਭਾਵਾਂ ਨੂੰ ਸਮਝ ਗਿਆ। ਉਸ ਨੂੰ ਸਾਰਾ ਗਿਆਨ ਫਿੱਕਾ ਲਗਾ। ਯੋਗ ਦੇ ਕਰਮ ਅਧੂਰੇ ਪ੍ਰਤੀਤ ਹੋਏ। ਉਸ ਨੇ ਮੁੜਕੇ ਗੁਰੂ ਜੀ ਦੇ ਚਰਨਾਂ ਉਪਰ ਮੱਥਾ ਟੇਕਿਆ ਤੇ ਨਿਹਾਲ ਹੋ ਗਿਆ, ਗੁਰਮਤ ਤੇ ਗੁਰ ਮਰਯਾਦਾ ਅਨੁਸਾਰ 'ਸਤਿਕਾਰ' ਦਾ ਸਿਮਰਨ ਕਰਦਾ ਹੋਇਆ ਜੀਵਨ ਦੇ ਗਾਡੀ ਰਾਹ ਤੁਰਦਾ ਹੋਇਆ ਬੈਕੁੰਠ ਧਾਮ ਨੂੰ ਜਾਣ ਲਗਾ। ਹਿਰਦੇ ਨੂੰ ਸ਼ਾਂਤ ਕਰਨ ਬਦਲੇ ਕਈ ਸਾਲ ਫਿਰਦਾ ਰਿਹਾ ਸੀ, ਪਰ ਗੁਰੂ ਜੀ ਦੇ ਦਰਬਾਰ ਵਿਚ ਪਹੁੰਚਿਆ ਸ਼ਾਂਤੀ ਸੁਤੇ ਸਿਧ ਹੀ ਮਿਲ ਗਈ, ਤੀਸਰੀ ਪਾਤਿਸ਼ਾਹੀ ਤਕ ਗੁਰੂ ਘਰ ਦੀ ਸੇਵਾ ਕਰਦਾ ਰਿਹਾ।

ਸ੍ਰੀ ਗੁਰੂ ਅੰਗਦ ਦੇਵ ਜੀ ਦੇ ਸਮੇਂ ਇਹ ਵੀ ਚੰਗੇ ਗੁਰੂ ਘਰ ਦੇ ਸੇਵਕ ਤੇ ਭਗਤ ਹੋਏ ਹਨ—ਭਾਈ ਦੀਪਾ ਜੀ ਭਾਈ ਨਰੈਣ ਦਾਸ ਜੀਂ ਤੇ ਬੂਲਾ ਜੀ ਇਹਨਾਂ ਨੂੰ ਗੁਰੂ ਜੀ ਨੇ ਵੈਰਾਗ ਮਾਰਗ ਦਸਿਆ। ਗੁਰਮਤ ਦੀ ਸਿਖਿਆ ਨਾਲ ਜੀਵਨ ਸਫਲ ਕਰ ਗਏ।

# ੧੪੮. ਗੁਰੂ ਜੀ ਦਾ ਜੋਤੀ ਜੋਤਿ ਸਮਾਉਣਾ

ਪਾਰਬ੍ਰਹਮ (ਪ੍ਰਮਾਤਮਾ) ਦੇ ਹੁਕਮ ਨੂੰ ਵਿਚਾਰ ਕੇ ਗੁਰੂ ਜੀ ਜਾਣ ਗਏ ਕਿ ਹੁਣ ਉਹਨਾਂ ਦੇ ਜੋਤੀ ਜੋਤਿ ਸਮਾਉਣ ਦਾ ਸਮਾਂ ਨੇੜੇ ਆ ਪੁੱਜਾ ਹੈ। ਅੱਠਾਂ ਦਿਨਾਂ ਨੂੰ ਸੰਗਤ ਪੰਚਮੀ (੧੬੦੯ ਬਿਕ੍ਰਮੀ) ਦਾ ਦਿਹਾੜਾ ਹੈ। ਉਸ ਦਿਨ ਸਾਰੀ ਸੰਗਤ ਦੀਵਾਨ ਵਿਚ ਜ਼ਰੂਰ ਹਾਜ਼ਰ ਹੋਵੇ। ਜੋ ਗੁਰੂ ਘਰ ਦੇ ਸਿਖ ਦੂਰ ਨੇੜੇ ਰਹਿੰਦੇ ਹਨ, ਉਹਨਾਂ ਨੂੰ ਵੀ ਦਸ ਦਿਤਾ ਕਿ ਬਸੰਤ ਪੰਚਮੀ ਵਾਲੇ ਦਿਨ ਵੱਡਾ ਯੱਗ ਹੋਵੇਗਾ। ਬਾਣੀ ਦੇ ਕੀਰਤਨ ਦਾ ਵੱਡਾ ਪਰਵਾਹ ਚਲੇਗਾ।

ਬਾਬਾ ਬੁਢਾ ਜੀ, ਭਾਈ ਮਲੂ ਸ਼ਾਹ, ਖੇਮਾ ਤੇ ਧੀਰੂ ਜੀ ਆਦਿਕ ਸਿਖਾਂ ਨੇ ਹੱਥ ਜੋੜਕੇ ਪ੍ਰਾਰਥਨਾ ਕੀਤੀ—'ਹੇ ਸਚੇ ਪਾਤਿਸ਼ਾਹ ! ਉਸ ਦਿਨ ਉਚੇਚਾ ਕੀ ਹੋਣਾ ਹੈ ?'

ਗੁਰੂ ਜੀ ਨੇ ਬਚਨ ਕੀਤਾ—'ਅਸਾਂ ਦੇ ਜੋਤੀ ਜੋਤਿ ਸਮਾਉਣ ਦਾ ਸਮਾਂ ਨੇੜੇ ਆ ਪਹੁੰਚ ਚੁਕਿਆ ਹੈ। ਅਸਾਂ ਭਾਈ ਅਮਰਦਾਸ ਜੀ ਨੂੰ ਗੁਰਿਆਈ ਦੇਣੀ ਹੈ ਖੂਬ ਤਿਆਰੀ ਕਰੋ, ਅਨੰਦ ਮੰਗਲ ਹੋਣ, ਸ੍ਰੀ ਗੁਰੂ ਨਾਨਕ ਦੇਵ ਜੀ ਹਰ ਕੰਮ ਵਿਚ ਸਹਾਇਤਾ ਕਰਨ।' ਗੁਰੂ ਜੀ ਦੇ ਇਹਨਾਂ ਬਚਨਾਂ ਨਾਲ ਕਈਆਂ ਦੇ ਚੇਹਰਿਆਂ ਉਤੇ ਉਦਾਸੀ ਆਈ ਤੇ ਕਈਆਂ ਦੇ ਚੇਹਰੇ ਖੁਸ਼ੀ ਨਾਲ ਦਗ ਦਗ ਕਰਨ ਲਗ ਪਏ। ਗੁਰੂ ਜੀ ਦੇ ਸਾਹਿਬਜ਼ਾਦਿਆਂ (ਦਾਸੂ ਜੀ ਤੇ ਦਾਤੂ ਜੀ) ਨੇ ਵੀ ਗੁਰੂ ਜੀ ਦਾ ਬਚਨ ਸੁਣਿਆ ਉਹ ਤੰਗ ਹੋਏ, ਉਨ੍ਹਾਂ ਨੇ ਗੁਰੂ ਜੀ ਨੂੰ ਆਪ ਆਖਿਆ ਤੇ ਕੁਝ ਗੁਰ ਸਿਖਾਂ ਕੋਲੋਂ ਅਖਵਾਇਆ ਕਿ ਗੁਰੂ ਜੀ ਪੁੱਤਰਾਂ ਨੂੰ ਛੱਡ ਕੇ ਗੁਰਿਆਈ ਭਾਈ ਅਮਰਦਾਸ ਜੀ ਨੂੰ ਕਿਉਂ ਬਖਸ਼ਦੇ ਹਨ ?

ਗੁਰੂ ਜੀ ਨੇ ਸਭ ਨੂੰ ਉਤਰ ਦਿਤਾ—'ਨਾਨਕ ਦੇਵ ਜੀ ਨੂੰ ਗੁਰਿਆਈ ਪ੍ਰਮਾਤਮਾ ਨੇ ਆਪ ਬਖਸ਼ੀ ਸੀ, ਸਤਿਗੁਰੂ ਜੀ ਮੈਨੂੰ ਬਖਸ਼ ਗਏ ਤੇ ਮੈਂ ਉਸ ਨੂੰ ਬਖਸ਼ਣੀ ਹੈ, ਜੋ ਇਸ ਦਾ ਭਾਰ ਸਹਿਣ ਯੋਗ ਹੈ। ਇਸ ਉਚਤਾ ਸੇਵਾ ਤੇ ਭਗਤੀ ਕਰਨ ਵਾਲੇ ਨੂੰ ਹੀ ਪਰਾਪਤ ਹੋ ਸਕਦੀ ਹੈ। ਕਿਉਂਕਿ ਪੁੱਤਰਾਂ ਨੇ ਨਾ ਸੇਵਾ ਕੀਤੀ ਹੈ, ਨਾ ਹਉਮੈ ਨੂੰ ਮਾਰਿਆ ਹੈ ਉਹ ਵਿਰਸੇ ਵਿਚ ਉਚਤਾ ਪ੍ਰਾਪਤ ਕਰਨਾ ਚਾਹੁੰਦੇ ਹਨ ਇਹ ਨਹੀਂ ਹੋ ਸਕਦਾ।

ਬਸੰਤ ਦਾ ਦਿਨ ਆ ਪੁੱਜਾ, ਅੰਮ੍ਰਿਤ ਵੇਲੇ ਸਭ ਨੇ ਇਸ਼ਨਾਨ ਕੀਤਾ।

ਇਸ਼ਨਾਨ ਦੇ ਪਿਛੋਂ ਕੀਰਤਨ ਸ਼ੁਰੂ ਹੋਇਆ। 'ਆਸਾ ਦੀ ਵਾਰ, ਦਾ ਭੋਗ ਪਿਆ ਤਾਂ ਅਮਰਦਾਸ ਤੋਂ ਪਹਿਲਾਂ ਗੁਰੂ ਅੰਗਦ ਦੇਵ ਜੀ ਨੇ ਭਾਈ ਅਮਰਦਾਸ ਜੀ ਨੂੰ ਆਪਣੇ ਕੋਲ ਸਦਿਆ। ਭਾਈ ਅਮਰ ਦਾਸ ਜੀ ਨੇ ਪਹਿਲਾਂ ਹੀ ਨਵੇਂ ਬਸਤ੍ਰ ਪਹਿਨੇ ਹੋਏ ਸਨ, ਜਿਵੇਂ ਕਿ ਪਹਿਲਾਂ ਹੀ ਤਿਆਰੀ ਕੀਤੀ ਗਈ ਸੀ। ਗੁਰੂ ਅੰਗਦ ਦੇਵ ਜੀ ਆਪ ਗੁਰ ਗੱਦੀ ਤੋਂ ਉਠੇ ਤੇ ਭਾਈ ਅਮਰਦਾਸ ਜੀ ਗੁਰ ਗੱਦੀ ਤੇ ਬੈਠਾ ਕੇ ਸਭ ਤੋਂ ਪਹਿਲਾਂ ਪੰਜ ਪੈਸੇ ਤੇ ਇਕ ਨਰੇਲ ਅਗੇ ਰੱਖ ਕੇ ਗੁਰੂ ਜੀ ਨੇ ਆਪ ਮੱਥਾ ਟੇਕਿਆ। ਉਸੇ ਵੇਲੇ ਬਾਬਾ ਬੁਢਾ ਜੀ ਉਠੇ, ਗੁਰਿਆਈ ਦਾ ਤਿਲਕ ਸ੍ਰੀ ਅਮਰਦਾਸ ਜੀ ਦੇ ਮੱਥੇ ਉਤੇ ਲਾਕੇ ਉਹਨਾਂ ਨੂੰ ਗੁਰੂ ਥਾਪ ਦਿਤਾ। ਸ੍ਰੀ ਗੁਰੂ ਅੰਗਦ ਦੇਵ ਜੀ ਦੇ ਪਿਛੋਂ ਗੁਰੂ ਜੀ ਦੇ ਸਾਹਿਬਜ਼ਾਦਿਆਂ ਦਾਸੂ ਜੀ ਤੇ ਦਾਤੂ ਜੀ ਨੇ ਮੱਥਾ ਟੇਕਿਆ। ਪਿਛੋਂ ਵਾਰੀ ਵਾਰੀ ਸਾਰੀ ਸੰਗਤ ਨੇ ਗੁਰੂ ਅਮਰਦਾਸ ਜੀ ਦੇ ਚਰਨਾਂ ਦੀ ਛੋਹ ਪ੍ਰਾਪਤ ਕੀਤੀ। ਉਸ ਦਿਹਾੜੇ ੧੨੫ ਦਮੜੇ ਦਾ ਕੜਾਹ ਪ੍ਰਸ਼ਾਦਿ ਤਿਆਰ ਕਰਵਾਇਆ ਹੋਇਆ ਸੀ। ਉਸ ਸਮੇਂ ਘਿਉ ਖੰਡ ਆਦਿਕ ਵਸਤੂ ਸਸਤੀਆਂ ਸਨ, ਉਹ ਪ੍ਰਸ਼ਾਦਿ ਕਈ ਮਣ ਵਜ਼ਨ ਵਿਚ ਤਿਆਰ ਹੋ ਗਿਆ। ਜੋ ਸਾਰੇ ਦੀਵਾਨ ਵਿਚ ਖੁਲ੍ਹੇ ਗਫਿਆਂ ਨਾਲ ਵਰਤਾਇਆ ਗਿਆ। ਸੇਵਕ ਦੀ ਸੇਵਾ ਥਾਇ ਪਈ, ਗੁਰੂ ਅਮਰਦਾਸ ਜੀ ਤੀਸਰੇ ਸਚੇ ਪਾਤਿਸ਼ਾਹ ਬਣੇ।

ਚੇਤ ਸੁਦੀ ਚੌਥ ਨੂੰ ਬੁਧਵਾਰ ਦਾ ਦਿਨ ਆ ਪੁੱਜਾ। ਅੰਮ੍ਰਿਤ ਵੇਲੇ ਤੋਂ ਹੀ 'ਸ੍ਰੀ ਆਸਾ ਦੀ ਵਾਰ' ਦਾ ਕੀਰਤਨ ਹੁੰਦਾ ਰਿਹਾ। ਜਦੋਂ ਆਸਾ ਜੀ ਦੀ ਵਾਰ ਦਾ ਭੋਗ ਪਿਆ ਤਾਂ ਗੁਰੂ ਜੀ ਨੇ ਬੈਕੁੰਠ ਧਾਮ ਦੀ ਤਿਆਰੀ ਕਰ ਲਈ। ਗਿਆਨੀ ਗਿਆਨ ਸਿੰਘ ਜੀ ਲਿਖਦੇ ਹਨ—'ਸਰਬ ਪ੍ਰਕਾਰ ਦੇ ਭੋਜਨ, ਬਸਤ੍ਰ ਗਰੀਬਾਂ ਅਨਾਥਾਂ ਤੇ ਅਧਿਕਾਰੀ ਸਾਧੂਆਂ ਨੂੰ ਦੇਕੇ ਅੰਮ੍ਰਿਤ ਵੇਲੇ ਇਸ਼ਨਾਨ ਕਰ ਨਵੀਨ ਪੁਸ਼ਾਕਾ ਪਹਿਨ ਪਦਮ ਆਸਣ ਕਰਕੇ ਬ੍ਰਹਮ ਰੰਧਰ ਨੂੰ ਫੋੜ ਕੇ ਸਚਖੰਡ ਵਿਚ ਪ੍ਰਵੇਸ਼ ਕਰ ਗਏ।

ਸ੍ਰੀ ਗੁਰੂ ਅੰਗਦ ਦੇਵ ਜੀ ਨੇ ੧੨ ਸਾਲ ੯ ਮਹੀਨੇ ੬ ਦਿਨ ਗੁਰਿਆਈ ਕੀਤੀ। ੪੭ ਸਾਲ ੧੧ ਮਹੀਨੇ ੩ ਦਿਨ ਆਯੂ ਭੋਗ ਕੇ ਚੇਤ ਸੁਦੀ ਚੌਥ ਬੁਧਵਾਰ ਸੰਮਤ ੧੬੦੯ ਬਿਕ੍ਰਮੀ ਮੁਤਾਬਿਕ ੨੭ ਮਾਰਚ ਸੰਨ ੧੫੫੨ ਈਸਵੀ ਨੂੰ ਜੋਤੀ ਜੋਤਿ ਸਮਾਏ।

# ੧੪੯. ਸ੍ਰੀ ਗੁਰੂ ਅੰਗਦ ਦੇਵ ਜੀ ਦੀਆਂ ਯਾਦਾਂ

ਗੁਰੂ ਜੀ ਦੀ ਬਾਣੀ ਤੇ ਵਿਦਿਆ ਨਾਲ ਬਹੁਤ ਪਿਆਰ ਕਰਦੇ ਸਨ। ਆਪ ਨੇ ਬਾਣੀ ਵੀ ਉਚਾਰੀ, ਜੋ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਮਿਲਦੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਰਾਗ ਹਨ ਹਰ ਰਾਗ ਦੀ ਵਾਰ ਹੈ। ਉਨ੍ਹਾਂ ਦੀ ਗਿਣਤੀ ੬੩ ਹੈ। ਸ੍ਰੀ ਜਪੁਜੀ ਸਾਹਿਬ ਦੀ ਅੰਤਮ ਪਾਉੜੀ 'ਪਉਣ ਗੁਰੂ ਪਾਣੀ ਪਿਤਾ ਮਾਤਾ ਧਰਤਿ ਮਹਤ' ਆਪ ਦੀ ਉਚਾਰੀ ਹੋਈ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਬਾਣੀ ਨੂੰ ਪੋਥੀਆਂ ਦੇ ਰੂਪ ਵਿਚ ਸੰਗ੍ਰਿਹ ਕਰਕੇ ਸਾਂਭਕੇ ਰਖਿਆ ਤੇ ਪ੍ਰਚਾਰਿਆ ਸੀ। ਹੇਠ ਲਿਖੇ ਗੁਰਦੁਆਰੇ ਆਪ ਦੀ ਅਮਰ ਯਾਦ ਤੇ ਗੁਰਮਤਿ ਪ੍ਰਚਾਰ ਦੇ ਕੇਂਦਰ ਹਨ—

(੧) ਮੁਕਤਸਰ ਦੇ ਨੇੜੇ ਨਾਂਗੇ ਦੀ ਸਰਾਂਇ ਦੇ ਥੇਹ ਉਤੇ ਆਪਦਾ ਇਕ ਗੁਰਦੁਆਰਾ ਹੈ, ਜਿਸ ਤੇ ਮਸਿਆ ਪੁੰਨਿਆਂ ਨੂੰ ਦੀਵਾਨ ਸਜਦਾ ਤੇ ਸ਼ਬਦ ਕੀਰਤਨ ਹੁੰਦਾ ਹੈ।

(੨) ਖਡੂਰ ਸਾਹਿਬ ਵਿਚ ਇਹ ਗੁਰਦੁਆਰੇ ਹਨ—ਡੇਹਰਾ ਸਾਹਿਬ ਤਪਿਆਣਾ ਸਾਹਿਬ ਤੇ ਮੱਲ ਅਖਾੜਾ ਸਾਹਿਬ। ਗੁਰਦੁਆਰਾ ਮਲ ਅਖਾੜਾ ਸਾਹਿਬ ਉਹ ਅਸਥਾਨ, ਜਿਥੇ ਗੁਰੂ ਅੰਗਦ ਦੇਵ ਜੀ ਬੱਚਿਆਂ ਨੂੰ ਕਸਰਤ ਕਰਾਇਆ ਕਰਦੇ ਸੀ, ਤਾਂਕਿ ਹੋਣਹਾਰ ਬੱਚਿਆਂ ਦੇ ਸਰੀਰ ਅਰੋਗ ਤੇ ਸੁੰਦਰ ਬਨਣ। ਇਥੇ ਹੀ ਗੁਰੂ ਅਮਰਦਾਸ ਜੀ ਦੀਆਂ ਯਾਦਾਂ ਹਨ।

(੩) 'ਖਾਨ ਛਾਪਰੀ' ਗੁਰਦੁਆਰਾ ਉਹ ਅਸਥਾਨ ਹੈ, ਜਿਥੇ ਗੁਰੂ ਜੀ ਤਪੇ ਦੀ ਈਰਖਾ ਸਮੇਂ ਖਡੂਰ ਨੂੰ ਛੱਡ ਕੇ ਟਿਬੇ ਉਤੇ ਜਾ ਬੈਠੇ ਸਨ।

(੪) ਗੁਰੂਆਣਾ ਸਾਹਿਬ ਇਹ ਗੁਰਦੁਆਰਾ ਪਿੰਡ ਭਰੋਵਾਲ ਵਿਚ ਹੈ—

*ਅਮਿਅ ਦ੍ਰਿਸਟਿ ਸੁਭ ਕਰੈ ਹਰੈ ਅਘ ਪਾਪ ਸਕਲ ਮਲ॥ ਕਾਮ ਕ੍ਰੋਧ ਅਰੁ ਲੋਭ ਮੋਹ ਵਸਿ ਕਰੈ ਸਭੈ ਬਲ॥ ਸਦਾ ਸੁਖੁ ਮਨਿ ਵਸੈ ਦੁਖੁ ਸੰਸਾਰਹ ਖੋਵੈ॥ ਗੁਰੁ ਨਵ ਨਿਧਿ ਦਰੀਆਉ ਜਨਮ ਹਮ ਕਾਲਖ ਧੋਵੈ॥ ਸੁ ਕਹੁ ਟਲ ਗੁਰੁ ਸੇਵੀਐ ਅਹਿਨਿਸਿ ਸਹਜਿ ਸੁਭਾਇ॥ ਦਰਸਨਿ ਪਰਸਿਐ ਗੁਰੁ ਕੈ ਜਨਮ ਮਰਣ ਦੁਖੁ ਜਾਇ॥੧੦॥* (ਸਵਯੇ ਮ: ੨ ਕੇ)

ਟਲ ਕਵੀ ਜੀ ਸ੍ਰੀ ਗੁਰੂ ਅੰਗਦ ਦੇਵ ਜੀ ਦੀ ਮਹਿਮਾਂ ਵਰਨਣ ਕਰਦੇ ਹਨ—ਹੇ ਗੁਰੂ ਜੀ ! ਜਦੋਂ ਆਪ ਦਇਆ ਦ੍ਰਿਸ਼ਟੀ ਕਰਦੇ ਸੀ ਤਾਂ ਸਾਰੇ ਪਾਪ ਨਾਸ਼ ਹੋ ਜਾਂਦੇ ਸਨ। ਆਪ ਨੇ ਕਾਮ ਕ੍ਰੋਧ, ਲੋਭ ਤੇ ਮੋਹ ਆਦਿਕ ਵਡੇ ਵਿਕਾਰਾਂ ਨੂੰ ਵਸ ਕਰ ਲਿਆ ਸੀ। ਤੇਰੇ ਸਿਖ ਵੀ ਵਸ ਕਰ ਲੈਂਦੇ ਹਨ। ਜਿਸ ਪੁਰਸ਼ ਵਲ ਆਪ ਨੇ ਦਯਾ ਦ੍ਰਿਸ਼ਟੀ ਕੀਤੀ, ਉਹ ਪੁਰਸ਼ ਸੁਖੀ ਗਿਆ। ਸੁਖੀ ਹੋਣ ਤੇ ਜਗਤ ਦੇ ਦੁਖ ਦੂਰ ਹੋ ਗਏ। ਹੇ ਗੁਰੂ ਜੀ ਆਪ ਨੌ ਨਿਧਾਂ ਵਾਲੇ ਦਰਿਆ ਹੋ, ਜੋ ਪਾਪਾਂ ਦਾ ਨਾਸ਼ ਕਰਦੇ ਹੋ।

ਅੰਤ ਵਿਚ ਟਲ ਕਵੀ ਕਹਿੰਦਾ ਹੈ—ਐਸੇ ਚੰਗੇ ਸਤਿਗੁਰਾਂ ਨੂੰ ਦਿਨੇ ਰਾਤ ਲਗਾਤਾਰ ਯਾਦ ਕਰਨਾ ਚਾਹੀਏ, ਜਿਨਾਂ ਦੇ ਦਰਸ਼ਨ ਕਰਨ ਤੇ ਜਨਮ ਮਰਨ ਦੀ ਮਲ ਉਤਰ ਜਾਂਦੀ ਹੈ। ਦੁਖ ਕਲੇਸ਼ ਨਾਸ਼ ਹੁੰਦੇ ਹਨ। ਚੁਰਾਸੀ ਦਾ ਗੇੜ ਕਟਿਆ ਜਾਂਦਾ ਹੈ। ਧੰਨ ਧੰਨ ਸਚੇ ਪਾਤਿਸ਼ਾਹ ਸ੍ਰੀ ਗੁਰੂ ਅੰਗਦ ਦੇਵ ਜੀ ਮਹਾਰਾਜ !



ੴ ਸਤਿਗੁਰ ਪ੍ਰਸਾਦਿ॥

# ਸ੍ਰੀ ਗੁਰੂ ਅਮਰ ਦਾਸ ਜੀ

## ੧੫੦. ਜਨਮ ਬਚਪਨ ਤੇ ਪਰਵਾਰ

ਅੰਮ੍ਰਿਤਸਰ ਸ਼ਹਿਰ ਦੇ ਪੱਛਮ ਅਤੇ ਸ੍ਰੀ ਛੇਹਰਟਾ ਸਾਹਿਬ ਗੁਰਦਵਾਰੇ ਤੋਂ ਦੋ ਢਾਈ ਮੀਲ ਦੱਖਣ ਵਿਚ ਪਿੰਡ ਬਾਸਰਕੇ (ਗਿੱਲਾਂ) ਹੈ ਇਸ ਪਿੰਡ ਵਿਚ ਤੇਜਭਾਨ ਭੱਲਾ ਖੱਤਰੀ ਰਹਿੰਦਾ ਸੀ, ਪਰਚੂਨ ਦੀ ਹੱਟੀ ਤੋਰ ਕੇ ਜੀਵਨ ਦਾ ਨਿਰਬਾਹ ਕਰਦਾ ਸੀ, ਆਪ ਦੇ ਘਰ ੨੭ ਵੈਸਾਖ ਸੁਦੀ ੧੧ ਸੰਮਤ ੧੫੩੬ ਬਿਕ੍ਰਮੀ (ਮੁਤਾਬਿਕ ੧੪੭੯ ਈਸਵੀ) ਸ਼ੁਕ੍ਰਵਾਰ ਪਹਿਰ ਰਾਤ ਰਹਿੰਦੀ ਨੂੰ ਮਾਤਾ ਲਖਮੀ ਜੀ ਦੀ ਕੁਖੋਂ ਇਕ ਬਾਲਕ ਨੇ ਜਨਮ ਲਿਆ। ਉਸ ਸੁੰਦਰ ਬਾਲਕ ਦਾ ਨਾਮ 'ਅਮਰਦਾਸ' ਰਖਿਆ ਗਿਆ। ਜਦੋਂ ਆਪ ਜੀ ਦੀ ਆਯੂ ੨੩ ਸਾਲ ਦੀ ਹੋਈ ਤਾਂ ਸਣਖੱਤਰੇ ਪਿੰਡ ਦੇਵ ਚੰਦ ਬਹਿਲ (ਖੱਤ੍ਰੀ) ਦੀ ਪੁਤਰੀ ਮਨਸਾ ਦੇਵੀ (ਰਾਮਕੌਰ) ਨਾਲ ਸ਼ਾਦੀ (੧੫੫੯ ਬਿ: ਵਿਚ) ਕੀਤੀ।

ਜਵਾਨ ਹੋ ਕੇ ਅਮਰਦਾਸ ਜੀ ਨੇ ਉਹੋ ਧੰਦਾ ਕਰਨਾ ਸ਼ੁਰੂ ਕਰ ਦਿਤਾ ਜੋ ਉਨ੍ਹਾਂ ਦੇ ਪਿਤਾ ਜੀ ਕਰਦੇ ਸਨ। ਆਪ ਲੂਣ, ਮਿਰਚ ਤੇ ਦਾਲ ਆਦਿਕ ਸੌਦੇ ਘੋੜੇ ਉਪਰ ਲੱਦ ਲੈਂਦੇ ਤੇ ਪਿੰਡਾਂ ਵਿਚ ਵੇਚ ਆਉਂਦੇ, ਗੰਭੀਰ ਸੁਭਾ, ਰਸੀਲੀ ਤੇ ਮਿੱਠੀ ਜ਼ਬਾਨ, ਵਲ ਛਲ ਤੋਂ ਰਹਿਤ ਹਿਰਦਾ, ਨੂਰੀ ਨੈਣ ਤੇ ਸੁੰਦਰ ਸਰੀਰ ਹੋਣ ਕਰਕੇ ਜਿਸ ਪਿੰਡ ਵੀ ਆਪ ਆ ਜਾਂਦੇ ਉਥੇ ਹੀ ਸੌਦਾ ਵੇਚ ਲੈਂਦੇ। ਜਿਹੜਾ ਆਪ ਕੋਲੋਂ ਇਕ ਵਾਰ ਸੌਦਾ ਖਰੀਦ ਲੈਂਦਾ ਉਹ ਸਦਾ ਵਾਸਤੇ ਪੱਕਾ ਗਾਹਕ ਬਣ ਜਾਂਦਾ, ਏਸੇ ਤਰ੍ਹਾਂ ਸੌਦਾ ਵੇਚਦਿਆਂ ਤੇ ਖਰੀਦਦਿਆਂ ਹੋਇਆਂ ਕਈ ਸਾਲ ਬੀਤ ਗਏ। ਦੋ ਪੁੱਤਰੀਆਂ ਤੇ ਦੋ ਪੁੱਤਰ (ਬੀਬੀ ਦਾਨੀ ਜੀ ਬੀਬੀ ਭਾਨੀ ਜੀ, ਬਾਬਾ ਮੋਹਣ ਜੀ ਤੇ ਬਾਬਾ ਮੋਹਰੀ ਜੀ) ਘਰ ਹੋ ਗਏ। ਭਾਵੇਂ ਬਚੇ ਪਿਛਲੀ ਉਮਰ ਵਿਚ ਹੋਏ ਸਨ, ਫਿਰ ਵੀ ਜੀਵਨ ਵਿਚ ਐਸੇ ਦਿਨ ਨਹੀਂ ਆਏ, ਜੋ ਤੰਗੀ ਦੇ ਕਹੇ ਜਾਣ। ਇਸ ਦਾ ਇਹ ਵੀ ਕਾਰਨ ਹੈ ਕਿ ਆਪ ਬਚਪਨ ਤੋਂ ਸਾਧੂ ਸੁਭਾ ਤੇ ਧਰਮਾਤਮਾ ਸਨ। ਬ੍ਰਾਹਮਣਾਂ ਤੇ ਸਾਧੂਆਂ ਕੋਲੋਂ ਆਪ ਨੇ ਸੁਣਿਆਂ ਕਿ ਹਰਿਦੁਆਰ ਜਾ ਕੇ ਗੰਗਾ ਇਸ਼ਨਾਨ ਕਰਨਾ ਚੰਗਾ ਹੈ। ਉਸ ਵੇਲੇ ਗੰਗਾ

ਇਸ਼ਨਾਨ ਤੁਰਦਿਆਂ ਜਾਕੇ ਕੀਤਾ ਜਾਂਦਾ ਸੀ। ਆਉਣ ਜਾਣ ਦਾ ਛੇ ਸੌ ਮੀਲ ਪੰਧ ਬਣ ਜਾਂਦਾ ਸੀ। ਸਿਦਕ ਵਾਲੇ ਪੁਰਸ਼ ਇਸ ਲੰਮੇ ਪੰਧ ਤੇ ਰਾਹ ਦੀਆਂ ਔਕੜਾਂ ਕੋਲੋਂ ਨਹੀਂ ਸਨ ਘਬਰਾਉਂਦੇ। ਆਪ ਨੇ ਵੀ ਪੈਦਲ ਤੁਰਕੇ ਹਰਿਦੁਆਰ ਜਾਣਾ ਸ਼ੁਰੂ ਕਰ ਦਿਤਾ। ਹਰਿਦੁਆਰ ਜਾ ਕੇ ਗੰਗਾ ਇਸ਼ਨਾਨ ਕਰਦੇ। 'ਹਰੇ ਰਾਮ ! ਹਰੇ ਕ੍ਰਿਸ਼ਨ ! ਸ੍ਰੀ ਕ੍ਰਿਸ਼ਨ !' ਦੇ ਮੰਤਰਾਂ ਦਾ ਸਿਮਰਨ ਕਰਦੇ ਰਹਿੰਦੇ। ਜਦੋਂ ਆਪ ਹਰਿਦੁਆਰ ਪਹੁੰਚਦੇ ਤਦੋਂ ਹੀ ਰਿਖੀਕੇਸ਼ ਤੇ ਤਪੋਬਨ ਵਿਚ ਭਗਤੀ ਕਰ ਰਹੇ ਸਾਧੂਆਂ ਨਾਲ ਮਿਲਕੇ ਗਿਆਨ ਚਰਚਾ ਕਰਕੇ ਆਉਂਦੇ। ਇਕ ਅਠੋਤਰੀ ਮਾਲਾ ਰਖੀ ਹੋਈ ਸੀ ਉਸ ਨੂੰ ਰੋਜ ਸਵੇਰੇ ਫੇਰਦੇ ਸਨ।

## ੧੫੧. [ਗੁਰੂ] ਅਮਰਦਾਸ ਜੀ ਨੂੰ ਨਿਗੁਰੇ ਹੋਣ ਦਾ ਪਤਾ ਲਗਣਾ

ਉਮਰ ਢਲ ਗਈ, ਪਰ ਗੁਰੂ ਜੀ ਨੇ ਹਰਿਦੁਆਰ ਜਾਣ ਦਾ ਖਿਆਲ ਨਹੀਂ ਛਡਿਆ, ਸਾਥੀਆਂ ਨਾਲ ਵੀਹਵੀਂ ਵਾਰ ਹਰਿਦੁਆਰ ਜਾਣ ਦਾ ਇਸ਼ਨਾਨ ਕੀਤਾ। ਚਾਰ ਦਿਨ ਤਪੋਬਨ ਵਿਚ ਠਹਿਰਕੇ ਵਾਪਸ ਮੁੜੇ, ਬਿਰਤੀ ਐਸੀ ਭਗਤੀ ਭਾਵ ਵਿਚ ਰੰਗੀ ਗਈ ਕਿ ਬਨ ਦੇ ਸਾਧੂਆਂ ਕੋਲੋਂ ਆਉਣ ਨੂੰ ਚਿਤ ਨਹੀਂ ਸੀ ਕਰਦਾ। ਗ੍ਰਿਹਸਤ ਦੀ ਜ਼ੁਮੇਂਵਾਰੀ ਨੇ ਮਜਬੂਰ ਕੀਤਾ ਵਾਪਸ ਮੁੜਨ ਵਾਸਤੇ।

ਰਾਹ ਦੇ ਵਿਚ ਪੁਲਾਣਾ (ਮੇਹੜਾ) ਪਿੰਡ ਆਇਆ, ਜੋ ਮਾਲਵੇ ਵਿਚ ਹੈ। ਉਸ ਪਿੰਡ ਵਿਚ ਪੜਾਅ ਸੀ, ਭੋਜਨ ਛਕ ਕੇ ਗੁਰੂ ਜੀ ਬਾਗ ਵਿਚ ਅਰਾਮ ਕਰਨ ਵਾਸਤੇ ਲੇਟ ਗਏ। ਮਨ ਦੀ ਮੌਜ ਨਾਲ ਲੇਟਿਆਂ ਹੋਇਆਂ ਇਕ ਲੱਤ ਦੂਸਰੀ ਲੱਤ ਦੇ ਗੋਡੇ ਉਤੇ ਰੱਖ ਲਈ। ਪੈਰੋਂ ਜੋੜਾ ਉਤਰਿਆ ਹੋਇਆ ਸੀ, ਪੈਰ ਦੀ ਤਲੀ ਨੰਗੀ ਸੀ, ਲੈਂਦੇ ਹੋਏ ਸਾਹ ਨਾਲ ਹਰੇ ਕ੍ਰਿਸ਼ਨ ਹਰੇ ਕ੍ਰਿਸ਼ਨ ਦਾ ਸਿਮਰਨ ਕਰੀ ਜਾਂਦੇ ਸਨ ! ਬਿਰਤੀ ਅਨਡਿੱਠ ਹਰੀ ਦੇ ਨਾਲ ਜੁੜੀ ਹੋਈ ਸੀ।

ਸਬੱਬ ਨਾਲ ਉਸ ਬਾਗ ਵਿਚ ਪੰਡਤ ਦੁਰਗਾ ਦੱਤ ਆ ਗਿਆ ਉਹ ਸਮੁੰਦ੍ਰੀਕ ਕੇਰਲ ਵਿਦਿਆ (ਜੋਤਸ਼ ਵਿਦਿਆ ਦਾ ਇਕ ਹਿੱਸਾ) ਦਾ ਜਾਣੂ ਸੀ, ਅਚਾਨਕ ਉਸ ਦਾ ਧਿਆਨ ਗੁਰੂ ਜੀ ਦੇ ਪੈਰ ਦੀ ਤਲੀ ਵਲ ਚਲਿਆ ਗਿਆ। ਉਸ ਦੀਆਂ ਅੱਖਾਂ ਚੁੰਜਲਾ ਗਈਆਂ, ਦਿਨ ਦੇ ਚੜ੍ਹਾ ਤੇ ਜੋ ਤਾਰਾ ਲਿਸ਼ਕਦਾ ਹੈ,

ਉਸ ਨਾਲੋਂ ਬਹੁਤਾ ਲਿਸ਼ਕਾਰ ਗੁਰੂ ਜੀ ਦੀ ਤਲੀ ਦਾ ਸੀ, 'ਹੈਂ ! ਕੋਈ ਮਹਾਰਾਜ ਜਾਂ ਅਵਤਾਰ ਏਥੇ ਲੇਟਿਆ ਹੋਇਆ ਹੈ ! ਪਦਮ, ਚਰਨ ਵਿਚ ਪਦਮ ਡਲ੍ਹਕਾਂ ਮਾਰ ਰਿਹਾ ਹੈ।' ਦੁਰਗਾ ਦੱਤ ਦੀ ਜ਼ਬਾਨੋਂ ਇਹ ਬਚਨ ਨਿਕਲਿਆ। ਦੁਰਗਾ ਦੱਤ ਛੇਤੀ ਨਾਲ ਨੇੜੇ ਆਇਆ, ਅਨਬੋਲ ਚਰਨ ਦੀ ਤਲੀ ਨੂੰ ਧਿਆਨ ਨਾਲ ਦੇਖਕੇ ਉਸਨੇ ਗੁਰ ਚਰਨਾਂ ਨੂੰ ਪ੍ਰਣਾਮ ਕੀਤਾ। ਗੁਰੂ ਜੀ ਨੇ ਪੰਡਤ ਨੂੰ ਪ੍ਰਣਾਮ ਕਰਦਿਆਂ ਹੋਇਆਂ ਦੇਖ ਲਿਆ। ਗੁਰੂ ਜੀ ਛੇਤੀ ਤ੍ਰਬ੍ਹਕ ਕੇ ਉਠੇ ਤੇ ਬੋਲੇ—'ਹੇ ਪੰਡਤ ਜੀ ! ਐਨਾ ਭਾਰ ਕਿਉਂ ਚਾੜ੍ਹਦੇ ਜੇ ਮੈਂ ਤਾਂ ਗਰੀਬ ਖੱਤ੍ਰੀ ਹਾਂ, ਪਾਪੀ ਬੰਦਾ ਹਾਂ, ਨਾ ਭਗਤੀ ਕੀਤੀ, ਨਾ ਕੋਈ ਨੇਕ ਕਰਮ ਕੀਤਾ; ਮੈਨੂੰ ਮੱਥਾ ਕਿਉਂ ਟੇਕਦੇ ਜੇ ?' 'ਹੇ ਮਹਾਤਮਾ !' ਆਪ ਕੌਣ ਜੇ ? ਕਿਥੋਂ ਆਏ ਜੇ; ਇਹ ਮੈਨੂੰ ਪਤਾ ਨਹੀਂ ਨਾ ਪਤਾ ਕਰਨ ਦੀ ਲੋੜ ਹੈ। ਮੈਂ ਤਾਂ ਆਪ ਦੇ ਚਰਨਾਂ ਵਿਚ ਜੋ ਪਦਮ ਦਾ ਚਿਹ੍ਨ ਹੈ ਉਸ ਨੂੰ ਪ੍ਰਣਾਮ ਕੀਤਾ ਹੈ ਜਿਵੇਂ ਹਰਨ ਦੀ ਧੁੰਨੀ ਵਿਚ ਕਸਤੂਰੀ ਹੁੰਦੀ ਹੈ, ਪਰ ਉਸ ਨੂੰ ਗਿਆਨ ਨਹੀਂ ਹੁੰਦਾ, ਉਹ ਸੁਗੰਧੀ ਦੇ ਨਾਲ ਦੀਵਾਨਾ ਹੋਇਆ ਹੋਇਆ ਕਸਤੂਰੀ ਦੀ ਭਾਲ ਕਰਦਾ ਰਹਿੰਦਾ ਹੈ, ਤਿਵੇਂ ਆਪ ਪੂਜਨੀਕ ਮਹਾਂ ਪੁਰਖ ਜੇ, ਰਾਜੇ ਬਣੋ ਜਾਂ ਗੁਰੂ ਆਪ ਦੇ ਸੀਸ ਉਤੇ ਚੌਰ ਝੁਲੇਗਾ 'ਸਚਾ ਪਾਤਿਸ਼ਾਹ' ਲੋਕ ਆਖਣਗੇ ਪਰ ਆਪ ਨੂੰ ਇਸ ਕੁਦਰਤੀ ਗੁਪਤ ਭੇਤ ਦਾ ਪਤਾ ਨਹੀਂ।'

ਮੈਂ ਸਚਾ ਪਾਤਿਸ਼ਾਹ ਹੋਵਾਂਗਾ, ਮੇਰੇ ਸਿਰ ਤੇ ਚੌਰ ਝੁਲੇਗਾ, ਇਹ ਕਦੋਂ ? ਉਮਰ ਬੀਤ ਰਹੀ ਹੈ। ਚਾਰ ਦਿਨ ਹੋਰ ਕੀ ਪਤਾ ਜੀਊਣਾ ਹੈ ਕਿ ਨਹੀਂ ਪਿਛਲੀ ਉਮਰ ਲੂਣ ਹਲਦੀ ਵੇਚਕੇ ਬਿਤਾਈ ਹੈ। ਸਵੇਰੇ ਘਰੋਂ ਨਿਕਲਣਾ ਤੇ ਅੱਧੀ ਰਾਤ ਘਰ ਆਉਣਾ ਜੀਵਨ ਵਿਚ ਹਜ਼ਾਰਾਂ ਮੀਲ ਪੈਦਲ ਪੰਧ ਕੀਤਾ ਹੈ। ਇਹ ਚੰਗੀ ਮਾਨਨੀਕ ਹੋਣ ਦੀਆਂ ਨਿਸ਼ਾਨੀਆਂ ਹਨ। ਵੀਹ ਵਾਰ ਹਰਿਦੁਆਰ ਗਿਆ ਹਾਂ, ਸੈਂਕੜੇ ਪੰਡਤਾਂ ਤੇ ਰਿਖੀਆਂ ਨੂੰ ਮਿਲਿਆ, ਪਰ ਕਦੀ ਕਿਸੇ ਇਹ ਗੱਲ ਨਹੀਂ ਆਖੀ ਤੁਸੀਂ ਮੈਨੂੰ ਮਖੌਲ ਕਿਉਂ ਕਰਦੇ ਜੇ, ਗੁਰੂ ਜੀ ਦਾ ਉਤਰ ਸੀ।

ਪੰਡਤ ਦੁਰਗਾ ਦੱਤ—'ਨਹੀਂ ਮਹਾਂ ਪੁਰਸ਼ੋ ਮਖੌਲ ਨਹੀਂ ਕਰਦਾ ਇਹ ਪਤਾ ਨਹੀਂ ਭਗਵਾਨ ਨੇ ਕਿਹੜਾ ਸਮਾਂ ਆਪ ਦੇ ਪਾਤਿਸ਼ਾਹ ਹੋਣ ਦਾ ਮਿਥਿਆ ਹੈ। ਪਰ ਇਹ ਮੈਂ ਭਰੋਸੇ ਨਾਲ ਕਹਿ ਸਕਦਾ ਹਾਂ ਕਿ ਆਪ ਜ਼ਰੂਰ ਪਾਤਿਸ਼ਾਹ ਬਣੋਗੇ। ਗਰੀਬ ਅਮੀਰ ਆਪ ਦੀ ਪੂਜਾ ਕਰਨਗੇ।' ਪੰਡਤ ਦੇ ਇਹ ਸ਼ਬਦ ਸੁਣ ਕੇ

ਗੁਰੂ ਜੀ ਨੇ ਕੋਈ ਉਤਰ ਨਹੀਂ ਦਿਤਾ, ਉਠੇ ਤੇ ਬਜ਼ਾਰ ਗਏ। ਓਥੋਂ ਮਠਿਆਈ ਲਿਆ ਕੇ ਪੰਡਤ ਦੀ ਭੇਟਾ ਕੀਤੀ, ਮਠਿਆਈ ਮੂੰਹ ਪਾਉਣ ਤੋਂ ਪਹਿਲਾਂ ਪੰਡਤ ਨੇ ਪੁਛਿਆ। 'ਖਿਮਾਂ ਕਰਨਾ ਮੇਰਾ ਧਰਮ ਹੈ, ਮੈਂ ਨਿਗੁਰੇ ਦੇ ਹੱਥੋਂ ਕਦੀ ਕੋਈ ਵਸਤੂ ਨਹੀਂ ਖਾਂਦਾ, ਪਹਿਲਾਂ ਪਹਿਲਾਂ ਇਹ ਦਸੋ ਆਪ ਦਾ ਗੁਰੂ ਕੌਣ ਹੈ?' ਮੈਂ ਤਾਂ ਕਿਸੇ ਕੋਲੋਂ ਦੀਖਿਆ ਨਹੀਂ ਲਈ ਨਾ ਕਿਸੇ ਨੂੰ ਗੁਰੂ ਧਾਰਨ ਕੀਤਾ ਹੈ, ਨਾ ਗਿਆਨ ਹੀ ਸੀ ਕਿ ਗੁਰੂ ਵੀ ਧਾਰਨ ਕਰੀਦਾ ਹੈ, ਮੈਂ ਤਾਂ ਹਰਿਦੁਆਰ ਇਸ਼ਨਾਨ ਕਰਦਾ ਤੇ ਮੰਦਰਾਂ ਵਿਚ ਜਾਕੇ ਦੇਵਤਾ ਜਨ ਦੀ ਪੂਜਾ ਕਰ ਆਉਂਦਾ ਰਿਹਾ ਹਾਂ।' ਗੁਰੂ ਜੀ ਕੁਝ ਘਬਰਾ ਕੇ ਬੋਲੇ, 'ਅੱਜ ਤਕ ਕਿਸੇ ਪੁਛਿਆ ਵੀ ਨਹੀਂ, ਭੋਜਨ ਤੇ ਜਲ ਪਾਨ ਦੀ ਸੇਵਾ ਮੈਂ ਅਨੇਕਾਂ ਬ੍ਰਾਹਮਣਾਂ ਤੇ ਸਾਧੂਆਂ ਦੀ ਕੀਤੀ ਹੈ।'

ਕੋਈ ਗੁਰੂ ਧਾਰਨ ਕਰੋ, ਨਿਗੁਰੇ ਹੋਣਾ ਹੀ ਵਡਾ ਕਾਰਨ ਹੈ ਕਿ ਤੁਸੀਂ ਪੂਜਨੀਕ ਤੇ ਮਾਨਨੀਕ ਸੱਚੇ ਪਾਤਿਸ਼ਾਹ ਕਿਉਂ ਨਹੀਂ ਬਣੇ। ਨਿਗੁਰੇ ਦਾ ਕਦੀ ਕਲਿਆਨ ਨਹੀਂ ਹੁੰਦਾ। ਉਹ ਸਦਾ ਜਨਮ ਜਨਮ ਵਿਚ ਮਰਦਾ ਜੀਊਂਦਾ ਰਹਿੰਦਾ ਹੈ। ਹੁਣ ਜਾ ਕੇ ਜ਼ਰੂਰ ਗੁਰੂ ਧਾਰਨ ਕਰੋ। ਇਹ ਮਠਿਆਈ ਚੁਕ ਲਵੋ ਕਿਸੇ ਹੋਰ ਨੂੰ ਦੇ ਦੇਣੀ। ਮੈਂ ਭੇਟਾ ਵੀ ਨਹੀਂ ਲੈ ਸਕਦਾ। ਮੇਰਾ ਇਹ ਧਰਮ ਹੈ।

ਇਹ ਆਖ ਕੇ ਪੰਡਤ ਦੁਰਗਾ ਦੱਤ ਉਠਿਆ ਤੇ ਜਿਧਰੋਂ ਆਯਾ ਸੀ ਓਧਰ ਹੀ ਚਲਿਆ। ਗੁਰੂ ਜੀ ਜਿਥੇ ਬੈਠੇ ਸੀ ਓਥੇ ਬੈਠੇ ਹੀ ਸੋਚਣ ਲਗੇ, ਮੈਂ ਐਨਾ ਮੰਦਾ ਹਾਂ ਕਿ ਮੇਰੇ ਹੱਥੋਂ ਕੋਈ ਵਸਤੂ ਲੈ ਕੇ ਖਾਣ ਨੂੰ ਪਾਪ, ਸਮਝਦਾ ਹੈ ਮੈਂ ਨਿਗੁਰਾ ਹਾਂ ! ਨਿਗੁਰਾ ਹੋਣਾ ਮਾੜਾ ਹੈ। ਉਮਰ ਬੀਤ ਚਲੀ ਹੈ, ਇਹ ਗਿਆਨ ਨਹੀਂ ਹੋਇਆ, ਹੁਣ ਜ਼ਰੂਰ ਗੁਰੂ ਧਾਰਨ ਕਰਾਂਗਾ।

ਖਿਆਲਾਂ ਦੇ ਸਾਗਰ ਵਿਚ ਮਨ ਦੀ ਬੇੜੀ ਤਰਦੀ ਹੋਈ ਡੋਲਣ ਲਗੀ ਤੇ ਪਾਰ ਲਗਣ ਦਾ ਕੋਈ ਨਾ ਕੋਈ ਵਸੀਲਾ ਢੂੰਢਣ ਲਗੀ।

## ੧੫੨. ਗੁਰੂ ਮਿਲਾਪ ਦਾ ਵਸੀਲਾ

ਗੁਰੂ ਜੀ ਘਰ ਆ ਪੁਜੇ, ਪੰਜ ਤਤ ਦਾ ਤਨ ਘਰ ਵਿਚ ਸੀ। ਰੋਟੀ ਖਾਂਦਾ ਤੇ ਪਾਣੀ ਪੀਂਦਾ ਸੀ, ਪਰ ਰੂਹ ਗੁਰੂ ਦੀ ਭਾਲ ਕਰ ਰਹੀ ਸੀ। ਜਿਸ ਤਰ੍ਹਾਂ ਜਲ ਬਿਨਾਂ ਮਛਲੀ ਤੜਫਦੀ ਹੈ, ਪਤੀ ਬਿਨਾਂ ਨਾਰ ਵਿਆਕੁਲ ਹੁੰਦੀ ਹੈ ਤਿਵੇਂ

ਗੁਰੂ ਬਿਨਾਂ ਅਮਰਦਾਸ ਜੀ ਵਿਆਕੁਲ ਹੋ ਉਠੇ। ਕਾਰ ਵਿਹਾਰ ਦਾ ਤਿਆਗ ਕਰ ਦਿਤਾ, ਖਾਣਾ ਪੀਣਾ ਭੁਲ ਗਿਆ। ਵਿਚਾਰਾਂ ਵਿਚ ਡੁਬੇ ਰਹਿੰਦੇ ਕਿ ਕਿਸ ਨੂੰ ਗੁਰੂ ਧਾਰਨ ? ਸ੍ਰੀ ਗੁਰੂ ਅੰਗਦ ਦੇਵ ਜੀ ਦੀ ਸੁਪੁਤ੍ਰੀ ਬੀਬੀ ਅਮਰੋ ਜੀ ਅਮਰਦਾਸ ਜੀ ਦੇ ਭਤੀਜੇ ਨਾਲ ਵਿਆਹੇ ਹੋਏ ਸਨ ਤੇ ਇਕ ਘਰ ਵਿਚ ਰਹਿੰਦੇ ਸਨ। ਪਰ ਗੁਰੂ ਅਮਰਦਾਸ ਜੀ ਨੂੰ ਇਹ ਅਜੇ ਪਤਾ ਨਹੀਂ ਸੀ ਲਗਾ ਕਿ ਉਨ੍ਹਾਂ ਦਾ ਕੁੜਮ ਸੱਚਾ ਪਾਤਿਸ਼ਾਹ ਬਣ ਚੁਕਾ ਹੈ। ਕਿਉਂਕਿ ਗੁਰੂ ਅੰਗਦ ਦੇਵ ਜੀ ਦੇ ਗੁਰੂ ਬਣਨ ਦੀ ਚਰਚਾ ਅਜੇ ਦੂਰ ਦੂਰ ਤਕ ਨਹੀਂ ਸੀ ਖਿਲਰੀ, ਨਾ ਹੀ ਕਦੀ ਬੀਬੀ ਅਮਰੋ ਜੀ ਨੇ ਇਹ ਗੱਲ ਛੇੜੀ ਸੀ ਕਿ ਉਨ੍ਹਾਂ ਦੇ ਪਿਤਾ ਜੀ ਗੁਰੂ ਬਣ ਗਏ ਹਨ, ਪਰ ਆਪ ਬੀਬੀ ਜੀ ਗੁਰੂ ਨਾਨਕ ਦੇਵ ਜੀ ਦੀ ਉਚਾਰੀ ਹੋਈ ਬਾਣੀ ਦਾ ਪਾਠ ਕਰਿਆ ਕਰਦੇ ਸਨ। ਗੁਰਮਤਿ ਦੇ ਅਨੁਸਾਰ ਜੀਵਨ ਬਤੀਤ ਕਰਨ ਦਾ ਯਤਨ ਕਰ ਰਹੇ ਸਨ। ਘਰ ਵਿਚ ਖੂਹੀ ਸੀ, ਅੰਮ੍ਰਿਤ ਵੇਲੇ ਉਠ ਕੇ ਇਸ਼ਨਾਨ ਕਰ ਲੈਂਦੇ।

ਇਕ ਦਿਨ ਅੰਮ੍ਰਿਤ ਵੇਲੇ ਗੁਰੂ ਅਮਰਦਾਸ ਜੀ ਮੰਜੀ ਉਤੇ ਬੈਠ 'ਹਰੇ ਰਾਮ ਹਰੇ ਕ੍ਰਿਸ਼ਨ' ਮੰਤਰ ਦਾ ਸਿਮਰਨ ਕਰ ਰਹੇ ਸਨ ਕਿ ਬਹੁਤ ਰਸੀਲੀ ਲੈ ਤੇ ਮਿਠੀ ਜ਼ਬਾਨ ਨਾਲ ਨਿਰਾਲੀ ਹੀ ਮੁਧਰ ਧੁਨਿ ਵਿਚ ਬੀਬੀ ਅਮਰੋ ਗੁਰੂ ਨਾਨਕ ਦੇਵ ਜੀ ਦਾ ਇਹ ਸ਼ਬਦ ਪੜ੍ਹ ਰਹੇ ਸਨ—

ਕਰਣੀ ਕਾਗਦੁ ਮਨੁ ਮਸਵਾਣੀ ਬੁਰਾ ਭਲਾ ਦੁਇ ਲੇਖ ਪਏ ॥ ਜਿਉ ਜਿਉ ਕਿਰਤਿ ਚਲਾਏ ਤਿਉਚਲੀਐ ਤਉ ਗੁਣ ਨਾਹੀ ਅੰਤੁ ਹਰੇ ॥੧॥ ਚਿਤ ਚੇਤਸਿ ਕੀ ਨਹੀ ਬਾਵਰਿਆ॥ ਹਰਿ ਬਿਸਤਰ ਤੇਰੇ ਗੁਣ ਗਲਿਆ ॥੧॥ ਰਹਾਉ ॥ ਜਾਲੀ ਰੈਨਿ ਜਾਲੁ ਦਿਨੁ ਹੂਆ ਜੇਤੀ ਘੜੀ ਫਾਹੀ ਤੇਤੀ॥ ਰਸਿ ਰਸਿ ਚੋਗ ਚੁਗਹਿ ਨਿਤ ਫਾਸਹਿ ਛੂਟਸਿ ਮੂੜੇ ਕਵਨ ਗੁਣੀ ॥੨॥ ਕਾਇਆ ਆਰਣੁ ਮਨੁ ਵਿਚਿ ਲੋਹਾ ਪੰਚ ਅਗਨਿ ਤਿਤੁ ਲਾਗਿ ਰਹੀ॥ ਕੋਇਲ ਪਾਪ ਪੜੇ ਤਿਸ ਊਪਰਿ ਮਨ ਜਲਿਆ ਸੰਨੀ ਚਿੰਤ ਭਈ ॥੩॥ ਭਇਆ ਮਨੂਰੁ ਕੰਚਨੁ ਫਿਰਿ ਹੋਵੈ ਜੇ ਗੁਰੁ ਮਿਲੈ ਤਿਨੇਹਾ॥ ਏਕੁ ਨਾਮੁ ਅੰਮ੍ਰਿਤੁ ਓਹੁ ਦੇਵੈ ਤਉ ਨਾਨਕ ਤ੍ਰਿਸਟਸਿ ਦੇਹਾ ॥੪॥

ਤਿਸਦਾ ਪ੍ਰਮਾਰਥ—ਇਹ ਸਰੀਰ ਜੋ ਹਰ ਕਰਮ ਕਰਨ ਦਾ ਵਸੀਲਾ ਹੈ ਕਾਗਜ਼ ਹੈ। ਮਨ ਸਿਆਹੀ ਦੀ ਦਵਾਤ ਤੇ ਕਲਮ ਹੈ ਪਾਪਾਂ ਤੇ ਪੁੰਨਾਂ ਨੂੰ ਲਿਖਦੇ ਰਹਿੰਦੇ

ਹਨ। ਇਸ ਤਰ੍ਹਾਂ ਮਨੁਖ ਨੂੰ ਕਰਮ ਚਲਾਉਂਦੇ ਹਨ ਤਿਵੇਂ ਹੀ ਚਲਦਾ ਹੈ। ਹੇ ਮਨ ! ਤੂੰ ਉਸ ਕਰਤੇ ਪਰਮੇਸ਼ਰ ਨੂੰ ਕਿਉਂ ਚੇਤੇ ਨਹੀਂ ਕਰਦਾ, ਉਸ ਦੇ ਚੇਤੇ ਕਰਨ ਨਾਲ ਹੀ ਛੁਟਕਾਰਾ ਹੈ। ਪਰਮੇਸ਼ਰ ਦੇ ਭੁਲ ਜਾਣ ਜਾਣ ਕਾਰਨ ਤੇਰੇ ਸਾਰੇ ਗੁਣ ਨਾਸ਼ ਹੋ ਗਏ। ਰਾਤ ਤੇ ਦਿਨੇ (ਚਵੀ ਘੰਟੇ) ਜੋ ਕਰਮ ਕਰਦਾ ਹੈਂ, ਉਹ ਸਾਰੇ ਕਰਮ ਫਾਹੀ ਰੂਪ ਹਨ, ਜੋ ਤੈਨੂੰ ਪਰਮੇਸ਼ਰ ਤੋਂ ਦੂਰ ਲੈ ਜਾ ਰਹੇ ਹਨ। ਛੱਤੀ ਪ੍ਰਕਾਰ ਦੇ ਭੋਜਨਾਂ, ਧੀਆਂ, ਪੁੱਤਰ ਦੇ ਸਨੇਹ ਅਤੇ ਇਸਤਰੀ ਦੇ ਪਿਆਰ ਦਾ ਚੋਗਾ ਚੁਗਦਾ ਹੋਇਆ ਫਸ ਰਿਹਾ ਹੈਂ ਇਹ ਕਦੀ ਸੋਚਿਆ ਹੈ ਕਿ ਕਾਲ ਸਿਰ ਉਤੇ ਕੂਕਾਂ ਮਾਰ ਰਿਹਾ ਹੈ ? ਜਾਲ ਵਿਚੋਂ ਛੁਟਕਾਰੇ ਦਾ ਕੋਈ ਯਤਨ ਨਹੀਂ ਕਰ ਰਿਹਾ। ਸਰੀਰ ਦੀ ਭਠੀ ਵਿਚ ਮਨ ਲੋਹਾ ਹੈ ਤੇ ਉਸ ਲੋਹੇ ਰੂਪੀ ਮਨ ਨੂੰ ਕਾਮ ਕ੍ਰੋਧ ਆਦਿਕ ਪਾਪਾਂ ਦੀ ਅੱਗ ਲਗੀ ਹੋਈ ਹੈ। ਪਾਪਾਂ ਦੇ ਕੋਲੋਂ ਉਸ ਅੱਗ ਨੂੰ ਪ੍ਰਬਲ ਕਰੀ ਜਾ ਰਹੇ ਹਨ, ਚਿੰਤਾ ਦੀ ਸੰਨੀ ਨਾਲ ਮਨ ਨੂੰ ਫੜ ਕੇ ਸਾੜੀ ਜਾ ਰਿਹਾ ਹੈਂ। ਹੇ ਬੰਦੇ ! ਸੜ ਕੇ ਕੋਲੋਂ ਹੋਇਆ ਹੋਇਆ ਮਨ ਤਦੇ ਹੀ ਸੋਹਣਾ ਬਣ ਸਕਦਾ ਹੈ ਜੇ ਪਰਮੇਸ਼ਰ ਰੂਪ ਸਤਿਗੁਰੂ ਮਿਲ ਜਾਵੇ ਤਾਂ, ਕਿਉਂਕਿ ਉਹ ਸਤਿਗੁਰੂ ਨਾਮ (ਪ੍ਰਮਾਤਮਾ ਦੇ ਸਿਮਰਨ) ਦਾ ਅੰਮ੍ਰਿਤ ਬਖਸ਼ੇਗਾ, ਉਸ ਅੰਮ੍ਰਿਤ ਨਾਮ ਮਨ ਸ਼ਾਂਤ ਹੋ ਜਾਵੇਗਾ ਤੇ ਸਾਰੀ ਚਿੰਤਾ ਮਿਟ ਜਾਵੇਗੀ। ਗੁਰੂ ਅਮਰਦਾਸ ਜੀ ਨੇ ਸ਼ਬਦ ਦੀ ਇਕ ਇਕ ਤੁਕ ਸੁਣੀ 'ਹਰੇ ਰਾਮ ਹਰੇ ਕ੍ਰਿਸ਼ਨ' ਦਾ ਮੰਤਰ ਭੁਲ ਗਿਆ। ਬਿਰਤੀ ਓਧਰ ਖਿਚੀ ਗਈ, ਮੰਜੇ ਤੋਂ ਉਠ ਕੇ ਕੰਧ ਨਾਲ ਜਾ ਖਲੋਤੇ, ਸਮਾਜ ਦੇ ਰਵਾਜ ਨੇ ਰੋਕ ਲਿਆ। ਨੂੰਹ ਪਾਠ ਕਰ ਰਹੀ ਸੀ, ਸੁਹਰਾ ਕੋਲ ਨਹੀਂ ਸੀ ਜਾ ਸਕਦਾ। ਇਸ ਸ਼ਬਦ ਦੇ ਪਿਛੋਂ ਬੀਬੀ ਜੀ ਹੋਰ ਬਾਣੀ ਦਾ ਪਾਠ ਕਰਦੇ ਰਹੇ। ਗੁਰੂ ਜੀ ਸੁਣਦੇ ਰਹੇ। ਇਕ ਇਕ ਸ਼ਬਦ ਅਣੀਆਲਾ ਤੀਰ ਬਣ ਕੇ ਹਿਰਦੇ ਵਿਚ ਖੁਭ ਗਿਆ। ਮਨ ਵਿੰਨ੍ਹਿਆ ਗਿਆ, ਆਪਣੇ ਭਰਾ ਦੇ ਘਰ ਗਏ ਆਪਣੀ ਭਰਜਾਈ ਨੂੰ ਕਿਹਾ—ਬੇਟੀ (ਨੂੰਹ) ਅਮਰੋ ਨੇ ਸਵੇਰੇ ਜੋ ਬਾਣੀ ਪੜ੍ਹੀ ਹੈ, ਉਹ ਬਾਣੀ ਸੁਣਨਾ ਮੁੜਕੇ ਚਾਹੁੰਦਾ ਹਾਂ।

ਗੁਰੂ ਜੀ ਨੂੰ ਸਾਰੇ ਘਰ ਦੇ ਬਾਹਰ ਦੇ ਭਗਤ ਜੀ ਸਮਝਦੇ ਸੀ, ਗੁਰੂ ਜੀ ਦੀ ਭਰਜਾਈ ਨੇ ਬੀਬੀ ਅਮਰੋ ਜੀ ਨੂੰ ਕੋਲ ਸਦਿਆ ਤੇ ਕਿਹਾ—'ਬੇਟੀ ! ਭਗਤ ਜੀ ਉਹ ਬਾਣੀ ਸੁਣਨਾ ਚਾਹੁੰਦੇ ਹਨ ਜੋ ਤੂੰ ਸਵੇਰੇ ਪੜ੍ਹਦੀ ਹੈਂ !'

ਬੀਬੀ ਅਮਰੋ ਝਿਜਕੀ ਤੇ ਸੰਗੀ ਨਹੀਂ ਕਿਉਂਕਿ ਉਸ ਨੂੰ ਪਿਤਾ ਜੀ (ਗੁਰੂ ਅੰਗਦ ਦੇਵ ਜੀ) ਦੀ ਸਿਖਿਆ ਸੀ ਕਿ ਗੁਰੂ ਕੀ ਬਾਣੀ ਨੂੰ ਹਰ ਜੀਵ ਨੂੰ ਸੁਨਾਉਣਾ ਚੰਗਾ ਹੈ ਬੀਬੀ ਜੀ ਨੇ ਸ਼ਬਦ ਸੁਣਾ ਦਿਤਾ।

'ਪੁੱਤਰੀ ਇਹ ਬਾਣੀ ਕਿਸ ਮਹਾਂ ਪੁਰਖ ਦੀ ਹੈ?' ਗੁਰੂ ਜੀ ਨੇ ਪੁਛਿਆ।

ਜੀ ਬਾਣੀ ਗੁਰੂ ਨਾਨਕ ਦੇਵ ਜੀ ਦੀ ਹੈ। ਜੋ ਜੀਵਾਂ ਨੂੰ ਤਾਰਦੇ ਹੋਏ ਥੋੜ੍ਹਾ ਚਿਰ ਹੋਇਆ ਜੋਤੀ ਜੋਤਿ ਸਮਾ ਗਏ। ਉਹਨਾਂ ਦੀ ਥਾਂ ਗੁਰਿਆਈ ਮੇਰੇ ਪਿਤਾ ਜੀ ਨੂੰ ਮਿਲੀ ਹੈ।

'ਤੇਰੇ ਪਿਤਾ ਜੀ ਲਹਿਣੇ ਜੀ ਨੂੰ।'

ਹਾਂ ਜੀ! 'ਹੁਣ ਓਹਨਾਂ ਦਾ ਨਾਮ ਵੀ ਬਦਲ ਦਿਤਾ ਗਿਆ ਹੈ।'

'ਕਿਥੇ ਹਨ?'

'ਜੀ ਖਡੂਰ ਵਿਚ ਜੋ ਅਸਾਡਾ ਪਿੰਡ ਹੈ।'

ਗੁਰੂ ਜੀ ਕਿਥੇ ਰਹਿੰਦੇ ਹਨ?'

'ਜੀ ਸਤਿ ਕਰਤਾਰ ਪੁਰ (ਰਾਵੀ ਕੰਡੇ) ਰਹਿੰਦੇ ਸਨ।'

'ਪੁੱਤਰੀ! ਮੈਂ ਤਰਲਾ ਕਰਦਾ ਹਾਂ ਹੁਣੇ ਐਸੇ ਵੇਲੇ ਮੈਨੂੰ ਖਡੂਰ ਲੈ ਚਲ। ਮੈਂ ਗੁਰੂ ਜੀ ਦੇ ਦਰਸ਼ਨ ਕਰਨੇ ਹਨ। ਮੈਂ ਗੁਰੂ ਜੀ ਦੀ ਭਾਲ ਵਿਚ ਸ਼ੁਦਾਈ ਹੋਇਆ ਫਿਰ ਰਿਹਾ ਹਾਂ। ਅੱਜ ਹੀ ਤਿਆਰੀ ਕਰ, ਚਲ ਚਲੀਏ।'

ਸਾਰਾ ਪਰਵਾਰ ਗੁਰੂ ਜੀ ਦਾ ਬਹੁਤ ਸਤਿਕਾਰ ਕਰਦਾ ਸੀ। ਬੀਬੀ ਅਮਰੋ ਦੀ ਸੱਸ ਨੂੰ ਹੌਂਸਲਾ ਨਾ ਪਿਆ ਕਿ ਉਹ ਨੂੰਹ ਨੂੰ ਖਡੂਰ ਜਾਣੋ ਰੋਕੇ। ਉਸ ਨੇ ਉਸੇ ਵੇਲੇ ਬੀਬੀ ਜੀ ਨੂੰ ਤਿਆਰ ਕੀਤਾ ਤੇ ਆਪ ਤਿਆਰ ਹੋਈ। ਬੀਬੀ ਅਮਰੋ ਗਿਆਨ ਦੀ ਰੌਸ਼ਨੀ ਬਣ ਕੇ ਗੁਰੂ ਮਿਲਾਪ ਕਰਾਉਣ ਵਾਸਤੇ ਬਾਸਰ ਕੇ ਤੋਂ ਤੁਰੀ ਤੇ ਖਡੂਰ ਪਹੁੰਚੀ। ਬੀਬੀ ਜੀ ਨੇ ਇਹ ਵੱਡਾ ਪਰਉਪਕਾਰ ਕੀਤਾ!

## ੧੫੩. ਗੁਰੂ ਜੀ ਨਾਲ ਮਿਲਾਪ

ਬੀਬੀ ਅਮਰੋ ਜੀ ਨਾਲ (ਗੁਰੂ) ਅਮਰਦਾਸ ਜੀ ਖਡੂਰ ਸਾਹਿਬ ਪਹੁੰਚੇ। ਉਸ ਸਮੇਂ ਗੁਰੂ ਜੀ ਦੀਵਾਨ 'ਚ ਬੈਠੇ ਸਨ। ਦੀਵਾਨ ਲਗਾ ਹੋਇਆ ਸੀ। ਤਪਿਆਣੇ ਸਰੋਵਰ ਉਪਰ ਰਾਗੀ ਗੁਰਬਾਣੀ ਦਾ ਕੀਰਤਨ ਕਰ ਰਹੇ ਸਨ ਤੇ ਸੰਗਤ ਬੈਠੀ ਸੁਣ ਰਹੀ ਸੀ ਹਰ ਇਕ ਸਿਖ ਸ਼ਰਧਾਲੂ ਦੇਵਤਾ ਦੇ ਸਮਾਨ ਦੀਵਾਨ ਵਿਚ

ਬੈਠਾ ਕੀਰਤਨ ਸੁਣ ਰਿਹਾ ਸੀ, ਪੂਰਨ ਸ਼ਾਂਤੀ ਵਾਯੂ ਮੰਡਲ ਸੀ, ਗੁਰੂ ਜੀ ਪਾਰਬ੍ਰਹਮ ਨਾਲ ਲਿਵ ਜੋੜੀ ਬੈਠੇ ਸਨ ਬੀਬੀ ਅਮਰੋ ਜੀ ਸਿਧੇ ਗੁਰੂ ਜੀ ਕੋਲ ਗਏ, ਚਰਨਾਂ ਉਪਰ ਮੱਥਾ ਜਾ ਟੇਕਿਆ। ਬੀਬੀ ਜੀ ਨੇ (ਗੁਰੂ) ਅਮਰਦਾਸ ਜੀ ਨੂੰ ਅਗੇ ਨਾਲ ਨਹੀਂ ਸੀ ਖੜਨਾ। ਅੰਤਰਯਾਮੀ, ਸਰਬ ਘਟਾ ਦੀ ਜਾਨਣਹਾਰ ਸਤਿਗੁਰੂ ਜੀ ਨੇ ਆਪ ਹੀ ਬੀਬੀ ਜੀ ਨੂੰ ਬਚਨ ਕੀਤਾ 'ਪੁੱਤਰੀ ! ਜਿਸ ਬਜ਼ੁਰਗ ਨੂੰ ਸਾਥ ਲਿਆਈ ਹੈਂ ਉਸ ਨੂੰ ਅਗੇ ਨਾਲ ਕਿਉਂ ਨਹੀਂ ਲਿਆਈ ? ਚਲ ਹੁਣ ਅਸੀਂ ਉਹਨਾਂ ਨੂੰ ਅਗੋਂ ਲੈ ਆਉਂਦੇ ਹਾਂ !' ਇਹ ਆਖ ਸਤਿਗੁਰੂ ਜੀ ਆਸਣ ਤੋਂ ਉਠੇ ਅਤੇ ਹੌਲੀ ਹੌਲੀ ਬਾਹਰ ਆ ਗਏ । ਅਗੇ (ਗੁਰੂ) ਅਮਰਦਾਸ ਜੀ ਖਲੋਤੇ ਸਨ। ਗੁਰੂ ਅੰਗਦ ਦੇਵ ਜੀ ਅਮਰਦਾਸ ਜੀ ਨੂੰ ਆਪਣਾ ਕੁੜਮ ਸਮਝ ਕੇ ਜੱਫੀ ਪਾ ਲਈ। ਉਹ ਜੱਫੀ ਅਸਲੀ ਪਿਆਰ ਦੀ ਜੱਫੀ ਸੀ ! ਦੋ ਵਿਛੜੀਆਂ ਰੂਹਾਂ ਮਿਲੀਆਂ ਜਿਨ੍ਹਾਂ ਰੂਹਾਂ ਨੇ ਫਿਰ ਕਦੀ ਨਹੀਂ ਮਿਲਣਾ। ਉਸ ਜੱਫੀ ਦੀ ਘੁਟ ਨੇ ਇਕ ਐਸੀ ਪ੍ਰੀਤ ਨਿਘ ਉਤਪੰਨ ਕੀਤਾ ਜਿਸ ਨਾਲ ਗੁਰੂ ਅਮਰਦਾਸ ਜੀ ਦਾ ਹਿਰਦਾ ਸ਼ਾਂਤ ਹੋ ਗਿਆ। ਮਨ ਦੀ ਭਟਕਣਾ ਮਿਟ ਗਈ। ਗੁਰੂ ਢੂੰਡ ਦਾ ਅੰਤ ਹੋ ਗਿਆ। ਪ੍ਰੀਤ ਨਿਘ ਨਾਲ ਦੀਵਾਨੇ ਜਿਹੇ ਹੋ ਕੇ ਅਪਾਰ ਅਨੰਦ ਦੀ ਖੁਸ਼ੀ ਮਗਨਤਾ ਨਾਲ ਗੁਰੂ ਅਮਰਦਾਸ ਜੀ ਦੀ ਆਤਮਾ ਨੇ ਆਖਿਆ—

*ਅਨੰਦੁ ਭਇਆ ਮੇਰੀ ਮਾਏ ਸਤਿਗੁਰ ਮੈ ਪਾਇਆ ॥ ਸਤਿਗੁਰ ਤ ਪਾਇਆ ਸਹਜ ਸੇਤੀ ਮਨਿ ਵਜੀਆ ਵਾਧਾਈਆ ॥ ਰਾਗ ਰਤਨ ਪਰਵਾਰ ਪਰੀਆ ਸਬਦ ਗਾਵਣ ਆਈਆ ॥ ਸਬਦੋ ਤ ਗਾਵਹੁ ਹਰੀ ਕੇਰਾ ਮਨਿ ਜਿਨੀ ਵਸਾਇਆ ॥ ਕਹੈ ਨਾਨਕੁ ਅਨੰਦੁ ਹੋਆ ਸਤਿਗੁਰ ਮੈ ਪਾਇਆ ੧॥*

*(ਰਾਮਕਲੀ ਮ: ੩ ਅਨੰਦੁ)*

ਗੁਰੂ ਅੰਗਦ ਦੇਵ ਜੀ (ਗੁਰੂ) ਅਮਰਦਾਸ ਜੀ ਨੂੰ ਨਾਲ ਲੈ ਕੇ ਦੀਵਾਨ ਵਿਚ ਆ ਬਿਰਾਜੇ। ਦੁਨੀਆਂ ਦਾਰੀ ਦੇ ਖਿਆਲ ਨਾਲ ਸਾਰੇ ਪਰਵਾਰ ਦੀ ਸੁਖ ਸਾਂਦ ਪੁਛਣ ਪਿਛੋਂ ਗੁਰੂ ਜੀ ਅਮਰਦਾਸ ਜੀ ਨੂੰ ਪੁਛਿਆ—'ਕਿਵੇਂ ਦਰਸ਼ਨ ਦੇਣ ਦੀ ਕ੍ਰਿਪਾਲਤਾ ਕੀਤੀ ?' ਆਪ ਦੇ ਦਰਸ਼ਨ ਵਾਸਤੇ (ਗੁਰੂ) ਅਮਰਦਾਸ ਜੀ ਨੇ ਅਗੋਂ ਉਤਰ ਦਿਤਾ—'ਮਨ ਦੀ ਸ਼ਾਂਤੀ ਢੂੰਡਨ ਵਾਸਤੇ।'

'ਗੁਰੂ ਨਾਨਕ ਦੇਵ ਜੀ ਦਾ ਦਰ ਖੁਲ੍ਹਾ ਹੈ ਸੇਵਾ ਕਰੋ।' ਗੁਰੂ ਅੰਗਦ ਦੇਵ

ਜੀ ਦਾ ਬਚਨ ਸੀ। ਸਾਧ ਸੰਗਤ ਦੀ ਸੇਵਾ ਤੇ ਨਾਮ ਦਾ ਸਿਮਰਨ ਹੀ ਅਮਰ ਸ਼ਾਂਤੀ ਦੇ ਸਾਧਨ ਹਨ। ਸਤਿ ਬਚਨ ! ਇਹ ਆਖ ਕੇ ਅਮਰਦਾਸ ਜੀ ਨੇ ਗੁਰੂ ਅੰਗਦ ਦੇਵ ਜੀ ਦੇ ਚਰਨਾਂ ਉਤੇ ਮੱਥਾ ਟੇਕ ਦਿਤਾ। ਉਸ ਦਿਨ ਤੋਂ ਗੁਰੂ ਤੇ ਗੁਰੂ ਜੀ ਦੀ ਸੰਗਤ ਦੀ ਸੇਵਾ ਵਿਚ ਰੁਝ ਗਏ।

## ੧੫੪. ਗੁਰੂ ਜੀ ਦੀ ਸੇਵਾ

*ਜਹ ਬੈਸਾਲਹਿ ਤਹ ਬੈਸਾ ਸੁਆਮੀ ਜਹ ਭੇਜਹਿ ਤਹ ਜਾਵਾ॥*
*ਸਭ ਨਗਰੀ ਮਹਿ ਏਕੋ ਰਾਜਾ ਸਭੇ ਪਵਿਤੁ ਹਹਿ ਥਾਵਾਂ॥*

*(ਮਾਰੂ ਮ: ੩)*

ਉਪਰੋਕਤ ਬਚਨ ਸ੍ਰੀ ਗੁਰੂ ਅਮਰਦਾਸ ਜੀ ਦਾ ਹੈ, ਜਿਸ ਦਾ ਭਾਵ ਅਰਥ ਹੈ ਕਿ ਜਿਥੇ ਮੇਰਾ ਮਾਲਕ ਬੈਠਾਵੇ ਉਥੇ ਹੀ ਬੈਠਾਂ, ਜਿਥੇ ਭੇਜੇ ਉਥੇ ਹੀ ਜਾਵਾਂ। ਸਾਰੀਆਂ ਥਾਵਾਂ ਤੇ ਉਸ ਦਾ ਵਾਸਾ ਹੈ, ਇਸ ਵਾਸਤੇ ਸਾਰੀਆਂ ਪਵਿਤਰ ਹਨ। ਇਹ ਵੀ ਅਰਥ ਹੈ ਕਿ ਸਾਰਿਆਂ ਦੇ ਹਿਰਦਿਆਂ ਪ੍ਰਭੂ ਦਾ ਵਾਸ ਹੈ, ਇਸ ਵਾਸਤੇ ਕਿ ਸਾਰੇ ਜੀਵ ਚੰਗੇ ਹਨ। ਪ੍ਰਚਲਤ ਇਤਿਹਾਸਕ ਤਰੀਕਾਂ ਦੇ ਅਨੁਸਾਰ ਸ੍ਰੀ ਗੁਰੂ ਅਮਰਦਾਸ ਜੀ ਜਦੋਂ ਖਡੂਰ ਪੁਜੇ ਸਨ, ਤਦੋਂ ਆਪ ਦੀ ਆਯੂ ਸੱਠ ਸਾਲ ਸੀ।

ਇਹ ਕਹਿ ਸਕਦੇ ਹਾਂ ਕਿ ਅੱਜ ਕਲ ਦਾ ਮਨੁਖ ਸੱਠ ਸਾਲ ਦੀ ਆਯੂ ਵਿਚ ਬੁਢਾ ਹੋ ਜਾਂਦਾ ਹੈ ਤੇ ਉਸ ਸਮੇਂ ਨਿਰਬਲ ਤੇ ਬੁਢਾ ਪ੍ਰਤੀਤ ਨਹੀਂ ਸੀ ਹੁੰਦਾ, ਕਿਉਂਕਿ ਖੁਰਾਕਾਂ ਚੰਗੀਆਂ ਸਨ। ਜਿਨ੍ਹਾਂ ਦੀ ਆਤਮਾ ਪਵਿਤਰ ਹੁੰਦੀ ਸੀ, ਜੋ ਭਗਤੀ ਵਾਲੇ ਪੁਰਸ਼ ਸਨ ਉਹ ਤਾਂ ਸੱਠ ਸਾਲ ਦੀ ਆਯੂ ਵਿਚ ਜਵਾਨ ਪ੍ਰਤੀਤ ਹੁੰਦੇ ਸਨ। ਗੁਰੂ ਅਮਰਦਾਸ ਜੀ ਦਾ ਸਰੀਰ ਬੜਾ ਸਡੌਲ ਤੇ ਤਕੜਾ ਹੁੰਦਾ ਸੀ, ਆਪ ਸੱਠ ਸਾਲ ਦੀ ਆਯੂ ਵਿਚ ਪੈਦਲ ਹਰਿਦੁਆਰੋਂ ਹੋ ਆਏ ਸਨ। ਖਡੂਰ ਸਾਹਿਬ ਪੁਜ ਕੇ ਆਪ ਹੋਰ ਤਕੜੇ ਹੋ ਗਏ। ਗੁਰੂ ਜੀ ਤੇ ਪ੍ਰਭੂ ਦੀ ਪ੍ਰੀਤ ਨੇ ਆਪ ਨੂੰ ਹੋਰ ਬਲ ਬਖਸ਼ ਦਿਤਾ। ਚਵੀ ਘੰਟੇ ਹੀ ਸੇਵਾ ਤੇ ਨਾਮ ਸਿਮਰਨ ਵਿਚ ਰੁਝ ਗਏ। ਅਰਾਮ ਕਰਨ ਤੇ ਨੀਂਦ ਲੈਣ ਦਾ ਚੇਤਾ ਹੀ ਭੁਲ ਗਿਆ। ਮਨ ਵਿਚ ਏਹੋ ਤੜਪ ਪੈਦਾ ਹੋ ਗਈ ਸੇਵਾ ਕਰੋ ! ਲਾਭ ਖਟੋ ਕੀ ਪਤਾ ਕਲ ਹੀ ਮਰ ਜਾਣਾ ਹੈ। ਕਾਲ ਰਾਤ ਦਿਨੇ ਸਿਰ ਤੇ ਕੂਕਾਂ ਮਾਰ ਸ੍ਰੀ

ਗੁਰੂ ਅੰਗਦ ਦੇਵ ਜੀ ਨੂੰ ਗੁਰੂ ਮੰਨ ਲਿਆ। ਇਹ ਭੁਲ ਹੀ ਗਏ ਕਿ ਦੁਨਿਆਵੀ ਰਿਸ਼ਤੇ ਵਿਚ ਕੁੜਮ ਲਗਦੇ ਹਨ। ਸੇਵਾ ਵੀ ਕਠਨ ਜੁੰਮੇ ਲਈ। ਪੰਜਾਬ ਦੇ ਪ੍ਰਚਲਤ ਰਵਾਜ ਅਨੁਸਾਰ ਕੋਈ ਕੁੜਮਾਂ ਦੇ ਜਾ ਕੇ ਐਸੀ ਸੇਵਾ ਨਹੀਂ ਕਰਦਾ ਸੀ ਗੁਰੂ ਅੰਗਦ ਦੇਵ ਜੀ ਬਿਆਸਾ ਜਲ ਨਾਲ ਇਸ਼ਨਾਨ ਕਰਦੇ ਸਨ। ਗੁਰੂ ਅਮਰਦਾਸ ਜੀ ਗਾਗਰ ਚੁਕ ਕੇ ਖਡੂਰੋਂ ਨਿਕਲ ਜਾਂਦੇ। ਬਿਆਸਾ ਕਿਨਾਰੇ ਪੁਜ ਕੇ ਪਹਿਲਾਂ ਆਪ ਇਸ਼ਨਾਨ ਕਰਦੇ ਤੇ ਮੁੜ ਗਾਗਰ ਜਲ ਦੀ ਭਰ ਕੇ ਖਡੂਰ ਨੂੰ ਮੁੜ ਦੇ ਬਿਰਧ ਸਰੀਰ ਹੋਣ ਕਰਕੇ ਰਾਹ ਵਿਚ ਇਕ ਬੁਰਜੀ ਬਣਾ ਲਈ ਉਸ ਉਤੇ ਗਾਗਰ ਰਖ ਕੇ ਸਾਹ ਲੈਂਦੇ ਤੇ ਮੁੜ ਗਾਗਰ ਚੁਕ ਕੇ ਖਡੂਰ ਪੁਜ ਜਾਦੇ ਤੇ ਆਪ ਗੁਰੂ ਜੀ ਨੂੰ ਇਸ਼ਨਾਨ ਕਰਾਉਂਦੇ। ਗੁਰੂ ਜੀ ਗਰਮੀਆਂ ਵਿਚ ਠੰਡੇ ਜਲ ਨਾਲ ਇਸ਼ਨਾਨ ਕਰਦੇ ਤੇ ਸਿਆਲੇ ਗਰਮ ਪਾਣੀ ਨਾਲ। ਇਸ ਸੇਵਾ ਵਿਚ ਗੈਰ ਹਾਜ਼ਰੀ ਨਾ ਹੁੰਦੀ ਬਿਆਸਾ ਵਲ ਜਾਂਦੇ ਤੇ ਮੁੜਦੇ ਹੋਏ ਭਜਨ ਕਰਦੇ ਆਉਂਦੇ ਮਾਲਕ ਦੀ ਕਾਰ ਚੁਕੀ ਨੂੰ ਕਈ ਸਾਲ ਬੀਤ ਗਏ। ਮੂਰਖ ਲੋਕ ਚਰਚਾ ਕਰਨ ਲਗੇ ਜਿੰਨੇ ਮੂੰਹ ਉਨੀਆਂ ਹੀ ਗਲਾਂ ਹੋਣ ਲਗੀਆਂ। ਸਾਕ ਅੰਗ ਨਰਾਜ਼ ਹੋ ਗਏ ਕਿ (ਗੁਰੂ) ਅਮਰਦਾਸ ਜੀ ਕੁੜਮਾਂ ਦੇ ਘਰ ਨੀਵੀਂ ਕਿਰਤ ਕਿਉਂ ਕਰਦਾ ਹੈ। ਪਰ ਗੁਰੂ ਅਮਰਦਾਸ ਜੀ ਨੇ ਦੁਨੀਆਂ ਦੀ ਕੋਈ ਨਾ ਸੁਣੀ ਉਹ ਜਿਸ ਪਿਆਰੇ ਨਾਲ ਪਿਆਰ ਪਾ ਬੈਠੇ ਉਸ ਅਗੇ ਮਰ ਜਾਣ ਵਾਸਤੇ ਤਿਆਰ ਸਨ।

*ਆਪ ਗਵਾਈਐ ਤਾ ਸਹੁ ਪਾਈਐ ॥*

ਕਥਨ ਦਾ ਖਿਆਲ ਕਰਦੇ ਸਨ। ਉਨ੍ਹਾਂ ਨੂੰ ਗਿਆਨ ਹੋ ਗਿਆ ਸੀ ਕਿ ਵੀਹ ਵਾਰ ਹਰਿਦੁਆਰ ਜਾਣਾ ਬ੍ਰਿਥਾ ਗਿਆ ਆਖਰ ਗੁਰੂ ਜੀ ਦੇ ਚਰਨੀਂ ਡਿਗਣਾ ਪਿਆ ਤੇ ਗੁਰੂ ਹੀ ਸਭ ਕੁਛ ਹੈ ਆਪ ਦਾ ਬਚਨ ਹੈ—

*ਹਮ ਕੁਚਲ ਕੁਚੀਲ ਅਤਿ ਅਭਿਮਾਨੀ ਮਿਲਿ ਸਬਦੇ ਮੈਲੁ ਉਤਾਰੀ ॥੧॥ ਸੰਤਹੁ ਗੁਰਮੁਖਿ ਨਾਮਿ ਨਿਸਤਾਰੀ ॥ ਸਚਾ ਨਾਮੁ ਵਸਿਆ ਘਟ ਅੰਤਰਿ ਕਰਤੈ ਆਪਿ ਸਵਾਰੀ ॥੧॥ ਰਹਾਉ ॥ ਪਾਰਸ ਪਰਸੇ ਫਿਰਿ ਪਾਰਸੁ ਹੋਏ ਹਰਿ ਜੀਉ ਆਪਣੀ ਕਿਰਪਾ ਧਾਰੀ ॥੨॥ ਇਕਿ ਭੇਖ ਕਰਹਿ ਫਿਰਹਿ ਅਭਿਮਾਨੀ ਤਿਨ ਜੂਐ ਬਾਜੀ ਹਾਰੀ ॥੩॥ ਇਕਿ ਅਨਦਿਨੁ ਭਗਤਿ ਕਰਹਿ ਦਿਨੁ ਰਾਤੀ ਰਾਮ ਨਾਮੁ ਉਰਿ ਧਾਰੀ ॥੪॥ ਅਨਦਿਨੁ ਰਾਤੇ ਸਹਜੇ ਮਾਤੇ ਸਹਜੇ*

ਹਉਮੈ ਮਾਰੀ ॥੫॥ ਭੈ ਬਿਨੁ ਭਗਤਿ ਨ ਹੋਈ ਕਬ ਹੀ ਭੈ ਭਾਇ ਭਗਤਿ ਸਵਾਰੀ ॥੬॥ ਮਾਇਆ ਮੋਹੁ ਸਬਦਿ ਜਲਾਇਆ ਗਿਆਨਿ ਤਤਿ ਬੀਚਾਰੀ ॥੭॥

[ਰਾਮਕਲੀ ਮ: ੩]

ਸਾਹਿਬ ਫੁਰਮਾਉਂਦੇ ਹਨ, ਗੁਰੂ ਮੇਲ ਤੋਂ ਪਹਿਲਾਂ ਅਸੀਂ ਬਹੁਤ ਹੰਕਾਰੀ ਤੇ ਮੈਲ ਭਰੀ ਆਤਮਾ ਵਾਲੇ ਸਾਂ। ਗੁਰੂ ਜੀ ਨੇ ਉਪਦੇਸ਼ ਦਿਤਾ, ਨਾਮ ਬਾਣੀ ਵਲ ਲਾ ਕੇ ਅਸਾਡੇ ਪਾਪਾਂ ਰੂਪੀ ਮੈਲ ਨੂੰ ਆਤਮਾ ਉਤੋਂ ਧੋਤਾ ਤੇ ਆਤਮਾ ਨਿਰਮਲ ਹੋ ਗਈ। ਦੁਨੀਆਂ ਭਾਵੇਂ ਕੁਝ ਕਹੇ, ਪਰ ਅਸੀਂ ਆਖਦੇ ਹਾਂ ਹੇ ਸੰਤੋ ਗੁਰੂ ਜੀ ਦੀ ਕ੍ਰਿਪਾ ਨਾਲ ਨਾਮ ਦੀ ਪ੍ਰਾਪਤੀ ਹੁੰਦੀ ਹੈ ਤੇ ਨਾਮ ਹੀ ਤਰਦਾ ਹੈ। ਹਿਰਦੇ ਵਿਚ ਜਦੋਂ ਨਾਮ ਵਸ ਗਿਆ ਤਾਂ ਹੋਰ ਸਭ ਕੁਝ ਭੁਲ ਗਿਆ, ਆਤਮਾ ਆਪਣੇ ਆਪ ਨਿਰਲੇਪ ਹੋ ਗਈ ਕਿਉਂਕਿ ਗੁਰੂ ਪਾਰਸ ਰੂਪ ਹੈ ਪਾਰਸ ਨਾਲ ਲੋਹਾ ਲਗੇ ਤਾਂ ਸੋਨਾ ਹੋ ਜਾਂਦਾ ਹੈ। ਅਸੀਂ ਮਾੜੇ ਬੰਦੇ ਗੁਰੂ ਕੋਲ ਆਏ ਜੋ ਲੋਹੇ ਸਮਾਨ ਸਾਂ, ਹੁਣ ਗੁਰੂ ਦੀ ਮੇਹਰ ਨਾਲ ਸੋਨੇ ਵਾਂਗ ਸੰਤ ਬਣ ਗਏ ਹਾਂ। ਜੇਹੜੇ ਹੰਕਾਰੀ ਲੋਕ ਗਲਾਂ ਕਰਦੇ ਹਨ, ਅਨੇਕ ਪ੍ਰਕਾਰ ਦੇ ਭੇਖ ਕਰਦੇ ਹਨ, ਉਹ ਜੀਵਨ ਬਾਜੀ ਉਸੇ ਤਰ੍ਹਾਂ ਹਾਰ ਰਹੇ ਹਨ, ਜਿਵੇਂ ਕੋਈ ਪੁਰਸ਼ ਜੂਏ ਦੀ ਖੇਡ ਵਿਚ ਦੌਲਤ ਹਾਰ ਜਾਂਦਾ ਹੈ। ਪਰ ਜੋ ਪੁਰਸ਼ ਰਾਤ ਦਿਨੇ ਇਕ ਸਾਰ ਭਗਤੀ ਕਰਦੇ ਹਨ ਉਹ ਪ੍ਰਮਾਤਮਾ ਦੇ ਸੱਚੇ ਭਗਤ ਹਨ। ਜਿੰਨਾ ਚਿਰ ਹਿਰਦੇ ਵਿਚ ਪ੍ਰਮਾਤਮਾ ਦਾ ਡਰ ਨਾ ਰਖਿਆ ਜਾਵੇ ਉਨ੍ਹਾਂ ਚਿਰ ਕਦੀ ਭਗਤੀ ਨਹੀਂ ਹੁੰਦੀ ਅਸਾਂ ਤਾਂ ਗੁਰੂ ਦੀ ਸਿਖਿਆ ਨਾਲ ਮਾਇਆ ਮੋਹ, ਲੋਕ ਦਿਖਾਵਾ ਸਭ ਸਾੜ ਕੇ ਸਵਾਹ ਕਰ ਦਿਤੇ ਹਨ। ਹੁਣ ਗਿਆਨ ਤੱਤ ਨੂੰ ਸਮਝਣ ਵਾਲੇ ਹੋ ਗਏ ਹਾਂ। ਜਗਤ ਦੀ ਕੋਈ ਪ੍ਰਵਾਹ ਨਹੀਂ ਦੁਨੀਆਂ ਜੋ ਕਹਿੰਦੀ ਹੈ ਕਰੀ ਜਾਵੇ।

ਗੁਰੂ ਜੀ ਇਸ਼ਨਾਨ ਕਰਾਕੇ ਬਾਣੀ ਪੜ੍ਹਦੇ, ਸਿਮਰਨ ਕਰਦੇ ਤੇ ਜਦੋਂ ਸੂਰਜ ਉਦੇ ਹੋ ਜਾਂਦਾ ਤਾਂ ਗੁਰੂ ਚਰਨਾਂ ਉਪਰ ਮੱਥਾ ਟੇਕ ਕੇ ਗੁਰੂ ਕੇ ਲੰਗਰ ਵਿਚ ਜਾ ਕੇ ਰਾਤ ਦੇ ਜੂਠੇ ਬਰਤਨ ਮਾਂਜਦੇ, ਝਾੜੂ ਦੇਂਦੇ। ਸਭ ਨੂੰ ਪ੍ਰਸ਼ਾਦ ਛਕਾ ਕੇ ਪਿਛੋਂ ਆਪ ਛਕਦੇ। ਸਭ ਤੋਂ ਹੋਰ ਔਖੀ ਸੇਵਾ ਸ੍ਰੀ ਗੁਰੂ ਅੰਗਦ ਦੇਵ ਜੀ ਦੇ ਅੰਗੂਠੇ ਨੂੰ ਮੂੰਹ ਵਿਚ ਰਖ ਕੇ ਬੈਠਣਾ। ਸ੍ਰੀ ਗੁਰੂ ਅੰਗਦ ਦੇਵ ਜੀ ਦੇ ਚਰਨ ਦੇ ਅੰਗੂਠੇ ਉਤੇ ਜ਼ਖਮ ਸੀ। ਜਿੰਨਾ ਚਿਰ ਗੁਰੂ ਅਮਰਦਾਸ ਜੀ ਮੂੰਹ

ਵਿਚ ਪਾ ਕੇ ਨਾ ਬੈਠਦੇ ਉਨ੍ਹਾਂ ਚਿਰ ਗੁਰੂ ਅੰਗਦ ਦੇਵ ਜੀ ਨੂੰ ਨੀਂਦ ਨਾ ਆਉਂਦੀ। ਇਸ ਤਰ੍ਹਾਂ ਸੇਵਾ ਕਰਦਿਆਂ ਹੋਇਆਂ ਚਾਰ ਸਾਲ ਬੀਤ ਗਏ।

## ੧੫੫. ਗੋਇੰਦਵਾਲ ਦਾ ਵਸਾਉਣਾ

ਸੰਮਤ ੧੬੦੩ ਬਿਕ੍ਰਮੀ ਵਿਚ ਇਕ ਗੋਂਦਾ ਨਾਮ ਦਾ ਮਰਵਾਹ ਖੱਤਰੀ ਗੁਰੂ ਅੰਗਦ ਦੇਵ ਜੀ ਪਾਸ ਆਇਆ। ਗੋਂਦਾ ਸਰਕਾਰੀ ਨੌਕਰ ਸੀ, ਉਸ ਨੇ ਗੁਰੂ ਜੀ ਅਗੇ ਬੇਨਤੀ ਕੀਤੀ—'ਹੇ ਸੱਚੇ ਪਾਤਿਸ਼ਾਹ ! ਦਰਿਆ ਬਿਆਸ ਦੇ ਕਿਨਾਰੇ ਸਾਡੇ ਵਡਿਆਂ ਦਾ ਥੇਹ ਹੈ, ਮੈਂ ਉਸ ਥਾਂ ਸ਼ਾਨਦਾਰ ਨਗਰ ਵਸਾਉਣਾ ਚਾਹੁੰਦਾ ਹਾਂ, ਪਰ ਪਤਾ ਨਹੀਂ ਕੇਹੜੇ ਦਿਓ ਉਥੇ ਰਹਿੰਦੇ ਹਨ, ਉਹ ਸ਼ਹਿਰ ਨੂੰ ਵਸਣ ਨਹੀਂ ਦੇਂਦੇ। ਦਿਨੇ ਕੰਧਾਂ ਉਸਾਰੀਆਂ ਜਾਣ ਤਾਂ ਰਾਤ ਨੂੰ ਢੱਠੀਆਂ ਹੋਈਆਂ ਹੁੰਦੀਆਂ ਹਨ। ਦਇਆ ਕਰੋ, ਮੇਰੀ ਇਹ ਮੁਰਾਦ ਪੂਰੀ ਹੋਵੇ। ਗੁਰੂ ਅੰਗਦ ਦੇਵ ਜੀ ਦਸ ਕੁ ਮਿੰਟ ਸੋਚਣ ਲਗ ਪਏ। ਸੋਚ ਕੇ ਬੋਲੇ—'ਭਾਈ ਗੋਂਦੇ ! ਸ਼ਹਿਰ ਤਾਂ ਵਸ ਜਾਵੇਗਾ, ਪਰ ਘਾਲਨਾ ਬਹੁਤ ਘਾਲਨੀ ਪਵੇਗੀ। ਲੋਕ ਤੰਗ ਕਰਨਗੇ। ਸਿਦਕ ਦੇ ਬੇੜੇ ਪਾਰ ਹੋਣਗੇ। ਹੱਛਾ (ਗੁਰੂ) ਅਮਰਦਾਸ ਨੂੰ ਨਾਲ ਲੈ ਜਾਵੋ। ਇਹ ਜਿੰਨੀ ਥਾਂ ਦੇ ਚੌਗਿਰਦੇ ਸੋਟੀ ਨਾਲ ਲਿਕਾਰ ਖਿਚ ਦੇਣਗੇ, ਉਸ ਦੇ ਅੰਦਰ ਮਕਾਨ ਨਹੀਂ ਢੱਠਣਗੇ। ਲਿਕਾਰ ਤੋਂ ਬਾਹਰ ਕੋਈ ਮਕਾਨ ਨਾ ਪਾਇਆ ਜਾਵੇ।'

ਗੋਂਦੇ ਦੇ ਨਾਲ ਗੁਰੂ ਅੰਗਦ ਦੇਵ ਜੀ ਨੇ ਗੁਰੂ ਅਮਰਦਾਸ ਜੀ ਨੂੰ ਤੋਰ ਦਿਤਾ। ਗੁਰੂ ਅਮਰਦਾਸ ਜੀ ਨੇ ਸੋਟੀ ਲਈ ਦੂਰ ਤਕ ਖੁਲ੍ਹਾ ਚੱਕਰ ਰਖ ਕੇ ਲਿਕਾਰ ਖਿਚੀ ਤੇ ਹੁਕਮ ਕੀਤਾ, 'ਮੇਰੇ ਗੁਰੂ ਜੀ ਦੇ ਬਚਨਾਂ ਅਨੁਸਾਰ ਕੰਧਾਂ ਉਸਾਰੋ।' ਇੱਟਾਂ ਬਹੁਤ ਪਈਆਂ ਸਨ, ਰਾਜਾਂ ਤੇ ਮਜ਼ਦੂਰਾਂ ਨੂੰ ਲਾ ਕੇ ਕੋਠੇ ਉਸਾਰਨੇ ਸ਼ੁਰੂ ਕੀਤੇ। ਜਦੋਂ ਕੰਧਾਂ ਉਸਾਰੀਆਂ ਤਾਂ ਰਾਤ ਨੂੰ ਕਿਸੇ ਨਾ ਢਾਹੀਆਂ ਸਾਰੇ ਖੁਸ਼ ਹੋਏ। ਉਨ੍ਹਾਂ ਦੇ ਹੌਂਸਲੇ ਵਧ ਗਏ।ਅਗਲੇ ਦਿਨ ਬਹੁਤੇ ਉਤਸ਼ਾਹ ਨਾਲ ਉਸਾਰੀ ਸ਼ੁਰੂ ਹੋਈ। ਗੁਰੂ ਜੀ ਇਹ ਦੇਖਕੇ ਬਹੁਤ ਪ੍ਰਸੰਨ ਹੋਏ। ਆਪਣੀ ਨਿਗਰਾਨੀ ਹੇਠ ਸ਼ਹਿਰ ਨੂੰ ਵਸਾਉਂਦੇ ਰਹੇ ਪਰ ਤੜਕੇ ਜਲ ਲੈ ਕੇ ਵੀ ਖਡੂਰ ਜ਼ਰੂਰ ਪੁਜਦੇ ਰਹੇ। ਮੀਂਹ ਆਏ ਜਾਂ ਹਨ੍ਹੇਰੀ ਗੁਰੂ ਜੀ ਨਾ ਰੁਕੇ ਨਾ ਨਾਗਾ ਪਾਇਆ। ਐਸੀ ਕਠਿਨ ਘਾਲਣਾ ਨੇ ਹੀ ਆਪ ਨੂੰ ਗੁਰਿਆਈ ਦੀ ਪਦਵੀ ਤੱਕ ਪਹੁੰਚਾਇਆ।

ਜਿਸ ਵੇਲੇ ਮਕਾਨ ਤਿਆਰ ਹੋ ਗਏ, ਸ਼ਹਿਰ ਦਾ ਨਾਮ ਗੋਇੰਦਵਾਲ ਰੱਖ ਦਿਤਾ ਤਾਂ ਗੁਰੂ ਜੀ ਦੀ ਆਗਿਆ ਅਨੁਸਾਰ ਗੁਰੂ ਅਮਰਦਾਸ ਜੀ ਨੇ ਆਪਣਾ ਸਾਰਾ ਪਰਵਾਰ ਗੋਇੰਦਵਾਲ ਲੈ ਆਂਦਾ ਤੇ ਵਸੋਂ ਕਰ ਲਈ। ਗੁਰੂ ਅਮਰਦਾਸ ਜੀ ਦੇ ਹੋਰ ਵੀ ਬਹੁਤ ਸਾਰੇ ਰਿਸ਼ਤੇਦਾਰ ਗੋਇੰਦਵਾਲ ਆ ਵਸੇ।

## ੧੫੬. ਗੁਰੂ ਅਮਰਦਾਸ ਜੀ ਦਾ ਜੁਲਾਹੇ ਦੀ ਖੱਡੀ ਵਿਚ ਡਿਗਣਾ

ਪੋਹ ਦੇ ਅੰਤਲੇ ਦਿਨ ਸਨ, ਅੰਮ੍ਰਿਤ ਵੇਲੇ ਗੁਰੂ ਅਮਰਦਾਸ ਜੀ ਮੰਜੇ ਤੋਂ ਉਠੇ ਤੇ ਗਾਗਰ ਚੁਕ ਕੇ ਦਰਿਆ ਬਿਆਸ ਨੂੰ ਤੁਰ ਗਏ। ਪਹਿਲਾਂ ਆਪ ਇਸ਼ਨਾਨ ਕੀਤਾ ਫਿਰ ਗਾਗਰ ਨੂੰ ਮਾਂਜ ਕੇ ਦਰਿਆ ਦੇ ਜਲ ਨਾਲ ਭਰਿਆ। ਦਰਿਆ ਦਾ ਠੰਢਾ ਜਲ ਤਨ ਦੇ ਮਾਸ ਨੂੰ ਸੁਵਾਈ ਜਾਂਦਾ ਸੀ। ਕਰਤਾਰ ਨੇ ਐਸਾ ਚੋਜ ਕੀਤਾ ਕਿ 'ਦਮਦਮੇ' ਪੁਜਣ ਤੋਂ ਪਹਿਲਾਂ ਪਹਿਲਾਂ ਮੀਂਹ ਹਨ੍ਹੇਰੀ ਇਕੱਠੇ ਆ ਗਏ। ਤਾਰੇ ਲੁਕ ਗਏ, ਹਨੇਰਾ ਹੀ ਹਨੇਰਾ ਚਾਰੇ ਪਾਸੇ ਛਾ ਗਿਆ। ਹਨ੍ਹੇਰੀ ਬਹੁਤ ਜ਼ੋਰ ਦੀ ਸੀ, ਪੁਰਸ਼ ਸ਼ਕਤੀ ਉਹਦਾ ਮੁਕਾਬਲਾ ਨਹੀਂ ਸੀ ਕਰ ਸਕਦੀ। ਹਨ੍ਹੇਰੀ ਦੇ ਬਲ ਨਾਲ ਗੁਰੂ ਜੀ ਰਾਹੋਂ ਕੁਰਾਹੇ ਹੋ ਗਏ। ਦਮਦਮੇ ਜੋ ਸਾਹ ਲੈਣਾ ਸੀ, ਉਹ ਦਮਦਮਾ ਵੀ ਪਾਸੇ ਰਹਿ ਗਿਆ। ਏਧਰ ਉਧਰ ਘੁੰਮਦੇ ਹੋਏ ਪਿੰਡ ਆ ਪੁਜੇ। ਗਾਗਰ ਦਾ ਜਲ ਨਾ ਡੁਲ੍ਹਣ ਦਿਤਾ। ਆਪ ਭਾਵੇਂ ਵੱਟਾਂ, ਟੋਇਆਂ ਦੇ ਅੜਿੱਕਿਆਂ ਨਾਲ ਡਿੱਗਦੇ ਆਏ। ਪਿੰਡ ਖਡੂਰ ਦੀਆਂ ਕੰਧਾਂ ਨਾਲ ਆ ਪੁਜੇ। ਭਾਣਾ ਕਰਤਾਰ ਦਾ ਹਨੇਰਾ ਹੋਰ ਕਾਲਾ ਹੋ ਗਿਆ, ਮੀਂਹ ਮੋਹਲੇ ਧਾਰ ਵਰਨ ਲਗਾ। ਹਨੇਰੇ ਤੇ ਮੀਂਹ ਨੇ ਗਲੀ ਵੀ ਭੁਲਾ ਦਿਤੀ। ਲਭਦੇ ਲਭਦੇ ਆਖਰ ਧਰਮਸ਼ਾਲਾ ਦੇ ਨੇੜੇ ਆਏ। ਲਾਗੇ ਜੁਲਾਹਿਆਂ ਦਾ ਘਰ ਸੀ, ਹਨ੍ਹੇਰੀ ਨੇ ਧਕ ਕੇ ਜੁਲਾਹੇ ਦੇ ਘਰ ਵਾੜ ਦਿਤਾ। ਵੇਹੜੇ ਦੇ ਵਿਚ ਤਾਣੀ ਬੰਨ੍ਹਣ ਵਾਲਾ ਕਿੱਲਾ ਸੀ, ਉਸ ਕਿੱਲੇ ਨਾਲ ਅੜੇ ਪਰ ਡਿਗਣੋਂ ਬਚ ਗਏ। ਥੋੜ੍ਹਾ ਜਿਹਾ ਹੋਰ ਅਗੇ ਹੋਏ ਤਾਂ ਅਗਲੇ ਕਿਲ੍ਹੇ ਨਾਲ ਅੜ ਕੇ ਦੋ ਕਦਮ ਅਗੇ ਹੋ ਗਏ, ਅਗੇ ਡੂੰਘੀ ਖੱਡੀ ਸੀ ਉਸ ਖੱਡੀ ਵਿਚ ਪੈਰ ਪੈ ਗਿਆ। ਆਪਣੇ ਆਪ ਨੂੰ ਨਹੀਂ ਸੰਭਾਲ ਸਕੇ ਤੇ ਡਿਗ ਪਏ, ਉਹਨਾਂ ਦੇ ਡਿਗਣ ਨਾਲ ਬਹੁਤ ਖੜਕਾ ਹੋਇਆ। ਅੰਦਰ ਜੁਲਾਹੀ ਜੁਲਾਹਿਆ ਮੰਜਿਆਂ ਤੇ ਬੈਠੇ ਸਨ। ਹਨ੍ਹੇਰੀ ਤੇ ਮੀਂਹ ਕੋਲੋਂ ਡਰਦਿਆਂ

ਨੀਂਦ ਨਹੀਂ ਸੀ ਆਉਂਦੀ। ਜਦੋਂ ਖੜਕਾ ਸੁਣਿਆ ਤਾਂ ਜੁਲਾਹੇ ਨੇ ਜੁਲਾਹੀ ਨੂੰ ਕਿਹਾ—ਭਾਗਾਂ ਵਾਲੀਏ ! ਬਾਹਰ ਨਿਕਲ ਕੇ ਦੇਖ ਤਾਂ ਸਹੀ ਖੜਕਾ ਕਿਉਂ ਹੋਇਆ ਹੈ। ਇੰਞ ਜਾਪਦਾ ਹੈ ਜਿਵੇਂ ਕੋਈ ਭਾਰੀ ਚੀਜ਼ ਡਿਗੀ ਹੈ।' ਦੇਖਣਾ ਕੀ ਹੈ, ਨਿਥਾਵਾਂ ਅਮਰੂ ਹੋਵੇਗਾ। ਨਿਥਾਵਾ ਨਿਮਾਣਾ ਰੋਟੀ ਖਾਣ ਦਾ ਮਾਰਾ ਕੁੜਮਾਂ ਦੀਆਂ ਬੁਤੀਆਂ ਕਰਦਾ ਰਹਿੰਦਾ ਹੈ। ਦਿਨੇ ਰਾਤੀਂ ਚੈਨ ਨਹੀਂ ਸੂ ਆਉਂਦਾ। ਅੱਧੀ ਰਾਤ ਬਿਆਸਾ ਤੋਂ ਪਾਣੀ ਲਿਆਉਂਦਾ ਹੈ। ਆਇਆ ਹੋਵੇਗਾ ਹੁਣ ਤੇ ਹਨ੍ਹੇਰੇ ਵਿਚ ਰਾਹ ਭੁਲ ਗਿਆ ਹੋਰ ਇਥੇ ਕੇਹੜੇ ਚੋਰ ਆਉਣੇ ਨੇ। ਮੈਨੂੰ ਤਾਂ ਤਤੀ ਨੂੰ ਦਿਨੇ ਇਸ ਘਰ ਚੋਂ ਕੁਝ ਨਹੀਂ ਮਿਲਦਾ। ਜੁਲਾਹੀ ਦਾ ਉਤਰ ਸੀ। ਗੁਰੂ ਅਮਰਦਾਸ ਜੀ ਦੀ ਸ਼ਾਨ ਵਿਚ ਜੁਲਾਹੀ ਮੰਦੇ ਬਚਨ ਬੋਲਦੀ ਰਹੀ ਪਰ ਅੰਦਰੋਂ ਬਾਹਰ ਨਾ ਨਿਕਲੀ ਜੁਲਾਹਿਆ ਅਗੇ ਬਹੁਤ ਡਰਾਕਲ ਸੀ। ਦੋਵੇਂ ਬੈਠੇ ਝਗੜਦੇ ਰਹੇ ਗੁਰੂ ਅਮਰਦਾਸ ਜੀ ਨੇ ਸਭ ਕੁਝ ਸੁਣਿਆਂ ਪਰ ਜੋ ਕੁਝ ਸੁਣਿਆਂ ਉਸਨੂੰ ਅਣ ਸੁਣਿਆਂ ਕਰ ਦਿਤਾ। ਡਿਗੇ ਪਰ ਸਟ ਪੇਟ ਤੋਂ ਬਚ ਗਏ। ਗਾਗਰ ਦਾ ਜਲ ਨਹੀਂ ਡੁਲਣ ਦਿਤਾ। ਸੰਭਲ ਕੇ ਉਠੇ ਜੁਲਾਹੇ ਦੇ ਘਰੋਂ ਨਿਕਲੇ ਤਾਂ ਮੀਂਹ ਹਨ੍ਹੇਰੀ ਦੋਵੇਂ ਇਕ ਦਮ ਰੁਕ ਗਏ। ਗੁਰੂ ਜੀ ਗਾਗਰ ਲੈ ਕੇ ਧਰਮਸ਼ਾਲਾ ਵਿਚ ਪੁਜ ਗਏ। ਜਲ ਗਰਮ ਕੀਤਾ ਤੇ ਗੁਰੂ ਅੰਗਦ ਦੇਵ ਜੀ ਨੂੰ ਇਸ਼ਨਾਨ ਕਰਾਯਾ ਇਸ਼ਨਾਨ ਕਰਾਉਂਦਿਆਂ ਹੋਇਆਂ ਨਿਮਾਣੇ ਜਿਹੇ ਹੋ ਕੇ ਆਖਿਆ—'ਹੇ ਸਚੇ ਪਾਤਿਸ਼ਾਹ ! ਅਜ ਕੁਝ ਦੇਰ ਹੋ ਗਈ, ਖਿਮਾਂ ਕਰਨਾ ! ਤਨ ਨਿਰਬਲ ਹੈ ਹਨ੍ਹੇਰੀ ਤੇ ਮੀਂਹ ਨਾਲ ਰਾਹੋਂ ਕੁਰਾਹੇ ਹੋ ਗਿਆ ਸਾਂ।'

ਗੁਰੂ ਅੰਗਦ ਦੇਵ ਜੀ ਨੇ ਕੋਈ ਉਤਰ ਨਾ ਦਿਤਾ ਪਰ ਮੁਸਕ੍ਰਾ ਗਏ।

ਮਾਘੀ ਦਾ ਦਿਹਾੜਾ ਆਇਆ, ਦੀਵਾਨ ਲੱਗਾ, ਦੀਵਾਨ ਦੇ ਵਿਚ ਸੰਗਤ ਦੀ ਹਾਜ਼ਰੀ ਬੇਅੰਤ ਸੀ, ਸੰਗਤ ਨੂੰ ਸੰਬੋਧਨ ਕਰਕੇ ਗੁਰੂ ਅੰਗਦ ਦੇਵ ਜੀ ਨੇ ਫੁਰਮਾਇਆ—'ਪ੍ਰਭੂ ਦਾ ਹੁਕਮ ਆ ਗਿਆ ਹੈ। ਥੋੜ੍ਹੇ ਸਮੇਂ ਨੂੰ ਪ੍ਰਭੂ ਕੋਲ ਜਾਣਾ ਹੋਵੇਗਾ ਗੁਰੂ ਨਾਨਕ ਦੇਵ ਜੀ ਦੇ ਸਤਯ ਮਾਰਗ ਨੂੰ ਅਮਰ ਰੱਖਣ ਬਦਲੇ ਮੈਂ ਅੱਜ ਅਮਰਦਾਸ ਜੀ ਨੂੰ ਗੁਰਿਆਈ ਦੇਣਾ ਚਾਹੁੰਦਾ ਹਾਂ। ਰਾਤੀਂ ਆਪ ਜੁਲਾਹੇ ਦੀ ਖੱਡੀ ਵਿਚ ਡਿਗ ਪਏ ਸਨ। ਜੁਲਾਹੀ ਨੇ ਵਧ ਘਟ ਬਚਨ ਬੋਲੇ ਹਨ ਪਰ ਉਹ ਝੱਲੀ ਨਹੀਂ ਜਾਣਦੀ—'ਅਮਰਦਾਸ ਨਿਮਾਣਿਆਂ ਦਾ ਮਾਣ ਨਿਥਾਵਿਆਂ ਦਾ ਥਾਉਂ, ਨਿਓਟਿਆਂ ਦੀ ਓਟ, ਨਿਧਰਿਆਂ ਦੀ ਧਿਰ ਹੈ !' ਇਉਂ ਗੁਰੂ ਸਾਹਿਬਾਂ

ਨੇ ਕਿੰਨੇ ਵਰ ਦੇ ਦਿਤੇ ਉਸੇ ਵੇਲੇ ਬਾਬਾ ਬੁਢਾ ਜੀ ਤੇ ਹੋਰ ਸੇਵਕਾਂ ਨੂੰ ਕਿਹਾ—ਜਾਓ ਅਮਰਦਾਸ ਜੀ ਨੂੰ ਇਸ਼ਨਾਨ ਕਰਵਾ ਕੇ ਤੇ ਨਵੇਂ ਬਸਤ੍ਰ ਪਵਾ ਕੇ ਸੰਗਤ ਵਿਚ ਲਿਆਓ ਸਭ ਨੇ ਹੁਕਮ ਦੀ ਪਾਲਨਾ ਕੀਤੀ

ਗੁਰੂ ਅਮਰਦਾਸ ਜੀ ਜਦ ਤੋਂ ਗੁਰੂ ਅੰਗਦ ਦੇਵ ਜੀ ਦੀ ਸੇਵਾ ਵਿਚ ਲਗੇ ਸਨ ਤਦ ਤੋਂ ਆਪ ਦੇ ਸੀਸ ਉਤੇ ਬਾਰਾਂ ਸਿਰੋਪਾਓ ਸਨ। ਜਿਹੜਾ ਸਿਰੋਪਾਓ ਗੁਰੂ ਜੀ ਕੋਲੋਂ ਮਿਲਦਾ ਰਿਹਾ ਓਹੋ ਹੀ ਆਪ ਸੀਸ ਉਤੇ ਵਲ ਲੈਂਦੇ ਰਹੇ ਪਹਿਲੇ ਨੂੰ ਨਹੀਂ ਉਤਾਰਦੇ ਸਨ। ਓਹ ਸਾਰੇ ਦਸਤਾਰੇ ਆਦਰ ਸਤਿਕਾਰ ਨਾਲ ਉਤਾਰੇ ਗਏ। ਦਸਤਾਰਾਂ ਦਾ ਭਾਰ ਛੇ ਸੇਰ ਲਾਹੌਰੀ ਤੋਲ ਦਾ ਸੀ। ਗੁਰੂ ਅੰਗਦ ਦੇਖਕੇ ਵਰ ਦਿਤਾ—ਆਪ ਵਡੇ ਗੁਰੂ ਹੋਵੋਗੇ। ਦਾਤੇ ਨੇ ਮੇਹਰ ਕੀਤੀ ੧ ਮਘਰ ੧੬੦੯ ਬਿ: ਨੂੰ ਗੁਰਿਆਈ ਦਾ ਤਿਲਕ ਬਾਬਾ ਬੁਢਾ ਜੀ ਹੱਥੋਂ ਲਵਾ ਦਿਤਾ। ਗੁਰੂ ਅੰਗਦ ਦੇਵ ਜੀ ਦੇ ਪੁਤ ਦਾਤੂ ਜੀ ਨੇ ਗੁਰੂ ਅਮਰਦਾਸ ਜੀ ਦੇ ਚਰਨਾਂ ਉਤੇ ਮੱਥਾ ਨਹੀਂ ਟੇਕਿਆ ਕਰੋਧ ਨਾਲ ਮਾੜੇ ਬਚਨ ਬੋਲਦੇ ਹੋਏ ਸੰਗਤ ਵਿਚੋਂ ਤੁਰ ਗਏ ਕਿ ਪੁੱਤਰਾਂ ਨੂੰ ਪਾਸੇ ਛੱਡ ਕੇ ਗੁਰੂ ਅੰਗਦ ਦੇਵ ਜੀ ਨੇ ਬਾਹਰ ਦੇ ਸੇਵਕ ਨੂੰ ਗੁਰ ਗੱਦੀ ਕਿਉਂ ਬਖਸ਼ੀ ਹੈ। ਦਾਤੂ ਦਾ ਮਾੜਾ ਵਤੀਰਾ ਦੇਖਕੇ ਗੁਰੂ ਅੰਗਦ ਦੇਵ ਜੀ ਨੇ ਬਚਨ ਕੀਤਾ—'ਮੇਰੇ ਪਿਛੋਂ ਜੋ ਗੁਰੂ ਅਮਰਦਾਸ ਜੀ ਨੂੰ ਗੁਰੂ ਮੰਨੇਗਾ ਤੇ ਚਰਨ ਓਪਰ ਮੱਥਾ ਟੇਕੇਗਾ ਓਹੋ ਹੀ ਨਿਹਾਲ ਹੋਵੇਗਾ। ਆਪ ਮੇਰੇ ਤੇ ਗੁਰੂ ਨਾਨਕ ਦੇਵ ਜੀ ਦਾ ਸਰੂਪ ਹਨ। ਪੁੱਤਰਾਂ ਦੀ ਵਿਰੋਧਤਾ ਦੇਖਕੇ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਗੁਰੂ ਅਮਰਦਾਸ ਜੀ ਨੂੰ ਹੁਕਮ ਕੀਤਾ ਕਿ ਉਹ ਖਡੂਰ ਰਹਿਣ ਦੀ ਬਜਾਏ ਗੋਇੰਦਵਾਲ ਹੀ ਰਿਹਾ ਕਰਨ ਉਥੇ ਹੀ ਸਿਖ ਸੰਗਤਾਂ ਪੁੱਜ ਜਾਣਗੀਆਂ।

## ੧੫੭. ਗੁਰ ਗੱਦੀ ਮਿਲਣ ਪਿਛੋਂ ਗੁਰੂ ਜੀ ਦਾ ਨਿਤਨੇਮ

ਗੁਰੂ ਅਮਰਦਾਸ ਜੀ ਸੇਵਾ ਤੇ ਭਗਤੀ ਦੇ ਪ੍ਰਤੱਖ ਸਰੂਪ ਸਨ। ਗੁਰਿਆਈ ਪਾ ਕੇ ਆਪ ਦੇ ਜੀਵਨ ਤੇ ਨਿੱਤ ਕਰਮ ਵਿਚ ਕੋਈ ਫਰਕ ਨਹੀਂ ਪਿਆ ਸਗੋਂ ਵਾਧਾ ਜ਼ਰੂਰ ਹੋਇਆ। ਆਪ ਨੇ ਗੋਇੰਦਵਾਲ ਪੁਜ ਕੇ ਆਪਣੇ ਬਿਸ੍ਰਾਮ ਕਰਨ ਵਾਲੇ ਕਮਰੇ ਵਿਚ ਕੰਧ ਨਾਲ ਕਿੱਲੀ ਠੋਕ ਲਈ ਤੇ ਉਸ ਨੂੰ ਫੜਕੇ ਵਾਹਿਗੁਰੂ ਦਾ ਸਿਮਰਨ ਕਰਦੇ ਰਹਿੰਦੇ। ਆਪ ਦੇ ਸਮੇਂ ਭਾਈ ਸਾਦੂ ਤੇ ਬਾਦੂ ਕੀਰਤਨ

ਕਰਿਆ ਕਰਦੇ ਸਨ। ਪਹੁ ਫੁਟੀ ਚਿੱਟੀ ਪੁਸ਼ਾਕਾ ਪਾ ਕੇ ਸਿੰਘਾਸਨ ਉਪਰ ਬਿਰਾਜਕੇ ਸੰਗਤਾਂ ਨੂੰ ਦਰਸ਼ਨ ਦਿੰਦੇ ਦੀਵਾਨ ਦੀ ਸਮਾਪਤੀ ਪਿਛੋਂ ਸਿਖ ਮੱਥਾ ਟੇਕਦੇ ਕਾਰ ਭੇਟਾ ਚੜ੍ਹਦੀ। ਆਪ ਜੀ ਨੇ ਹੁਕਮ ਕੀਤਾ ਕਿ ਜਿਸ ਵੀ ਗੁਰੂ ਜੀ ਦਾ ਦਰਸ਼ਨ ਕਰਨਾ ਹੋਵੇ ਉਹ ਗੁਰੂ ਕੇ ਲੰਗਰ ਵਿਚੋਂ ਪਹਿਲਾਂ ਪ੍ਰਸ਼ਾਦਿ ਛਕੇ। ਸਾਧੂ ਸੰਤਾਂ ਨਾਲ ਬਹੁਤ ਹਿਤ ਕਰਦੇ। ਸਦਾ ਯਤਨ ਕਰਦੇ ਕਿ ਇਕਾਂਤ ਵਿਚ ਬੈਠ ਕੇ ਸਿਮਰਨ ਕਰਨ ਵਾਸਤੇ ਬਹੁਤਾ ਸਮਾਂ ਪ੍ਰਾਪਤ ਹੋਵੇ।

ਆਪ ਦਾ ਪ੍ਰਮਾਤਮਾ ਉਤੇ ਬੇਅੰਤ ਭਰੋਸਾ ਸੀ। ਆਪ ਆਖਦੇ ਸਨ ਕਿ ਰਿਜਕ ਦਾ ਦਾਤਾ ਅਕਾਲ ਪੁਰਖ ਹੈ। ਜੋ ਕੁਝ ਗੁਰੂ ਕੇ ਲੰਗਰ ਵਾਸਤੇ ਆਉਂਦਾ ਉਹ ਇਕ ਦਿਨ ਹੀ ਪਕਵਾ ਲੈਂਦੇ। ਰਾਤ ਨੂੰ ਦੇਗੇ ਮੂਹਦੇ ਕਰ ਦਿੰਦੇ ਘੜਿਆਂ ਵਿਚ ਪਾਣੀ ਵੀ ਨਾ ਰਖਿਆ ਜਾਂਦਾ। ਉਹ ਵੀ ਸਵੇਰੇ ਖੂਹ ਉਤੋਂ ਤਾਜਾ ਭਰਿਆ ਜਾਂਦਾ। ਆਪ ਬਚਨ ਕਰਦੇ—'ਅੱਜ ਦਾ ਖਿਆਲ ਕਰੋ, ਕਲ ਦੀ ਚਿੰਤਾ ਆਪ ਨਾ ਕਰੋ, ਉਹ ਪ੍ਰਮਾਤਮਾ ਕਰੇਗਾ, ਜਿਸਨੇ ਜਨਮ ਦਿਤਾ ਹੈ। ਪ੍ਰਮਾਤਮਾ ਦੀ ਮੇਹਰ ਸੀ ਦੋਵੇਂ ਵੇਲੇ ਲੰਗਰ ਵਾਸਤੇ ਹਰ ਵਸਤੂ ਆ ਜਾਂਦੀ ਸੀ। ਜਿੰਨਾ ਪ੍ਰਸ਼ਾਦਿ ਬਹੁਤ ਪਕਦਾ ਸੀ, ਉਨੀ ਬਹੁਤੀ ਸੰਗਤ ਆ ਹਾਜ਼ਰ ਹੁੰਦੀ ਸੀ। ਹਰ ਰੋਜ ਮੇਲੇ ਵਾਂਗ ਇਕੱਠ ਹੁੰਦਾ। ਗੁਰੂ ਜੀ ਦੇ ਲੰਗਰ ਵਿਚ ਭੋਜਨ ਬਹੁਤ ਅੱਛਾ ਬਣਦਾ ਸੀ ਪਰ ਅੱਜ ਜੋਗੀਆਂ ਵਾਂਗ ਅਲੂਣਾ ਓਗਰਾ ਖਾਂਦੇ ਸਨ। ਗੁਰੂ ਜੀ ਦੀ ਸ਼ੋਭਾ ਬਹੁਤ ਸੀ ਦੇਵਤੇ ਉਮਪਾ ਕਰਦੇ ਸਨ। ਸਤੇ ਤੇ ਬਲਵੰਡ ਨੇ ਗੁਰੂ ਜੀ ਕੀ ਉਪਮਾ ਇਉਂ ਕੀਤੀ—

*ਸੋ ਟਿਕਾ ਸੋ ਬੈਹਣਾ ਸੋਈ ਦੀਬਾਣੁ ॥ ਪਿਯੂ ਦਾਦੇ ਜੇਵਿਹਾ ਪੋਤਾ ਪਰਵਾਣੁ ॥ ਜਿਨਿ ਬਾਸਕੁ ਨੇਤ੍ਰੈ ਘਤਿਆ ਕਰਿ ਨੇਹੀ ਤਾਣੁ ॥ ਜਿਨਿ ਸਮੁੰਦੁ ਵਿਰੋਲਿਆ ਕਰਿ ਮੇਰੁ ਮਧਾਣੁ ॥ ਚਉਦਹ ਰਤਨ ਨਿਕਾਲਿਅਨੁ ਕੀਤੋਨੁ ਚਾਨਾਣੁ ॥ ਘੋੜਾ ਕੀਤੋ ਸਹਜ ਦਾ ਜਤੁ ਕੀਓ ਪਲਾਣੁ ॥ ਧਣਖੁ ਚੜਾਇਓ ਸਤ ਦਾ ਜਸ ਹੰਦਾ ਬਾਣੁ ॥ ਕਲਿ ਵਿਚਿ ਧੂ ਅੰਧਾਰੁ ਸਾ ਚੜਿਆ ਰੈ ਭਾਣੁ ॥ ਸਤਹੁ ਖੇਤੁ ਜਮਾਇਓ ਸਤਹੁ ਛਾਵਾਣੁ ॥ ਨਿਤ ਰਸੋਈ ਤੇਰੀਐ ਘਿਉ ਮੈਦਾ ਖਾਣੁ ॥*

ਅਰਥ ਭਾਵ ਕਿ ਜਿਵੇ ਸ੍ਰੀ ਗੁਰੂ ਅੰਗਦ ਦੇਵ ਜੀ ਨੂੰ ਗੁਰਿਆਈ ਦਾ ਤਿਲਕ

ਲਗਾ ਸੀ ਤਿਵੇਂ ਹੀ ਗੁਰੂ ਅਮਰਦਾਸ ਜੀ ਨੂੰ ਤਿਲਕ ਲਾਇਆ ਗਿਆ। ਗੁਰੂ ਅੰਗਦ ਦੇਵ ਜੀ ਵਾਲੇ ਤਖਤ ਪਰ ਆਪ ਬਿਰਾਜਮਾਨ ਹੋਏ ਤੇ ਓਹੋ ਹੀ ਸਤਿ ਸੰਗਤ ਸੀ। ਪਿਉ ਦਾਦੇ ਵਰਗਾ ਪੋਤਰਾ ਸੀ ਭਾਵ ਦਾਦੇ ਸਨ ਗੁਰੂ ਨਾਨਕ ਦੇਵ ਜੀ ਤੇ ਪਿਤਾ ਗੁਰੂ ਅੰਗਦ ਦੇਵ ਜੀ ਪੋਤਰਾ ਗੁਰੂ ਅਮਰਦਾਸ ਜੀ। ਗੁਰੂ ਅਮਰਦਾਸ ਜੀ ਵੀ ਪਹਿਲਿਆਂ ਦੋਹਾਂ ਗੁਰੂਆਂ ਵਰਗੇ ਸਨ। ਗੁਰੂ ਅਮਰਦਾਸ: ਜੀ ਉਹ ਸਰਬ ਸ਼ਕਤੀ ਪ੍ਰਮਾਤਮਾ ਰੂਪ ਸਨ, ਜਿਹਨਾਂ ਨੇ ਸਮੁੰਦਰ ਰਿੜਕਨ ਵੇਲੇ ਸ਼ੇਸ਼ਨਾਗ ਦਾ ਨੇਤਰਾ ਪਾਇਆ ਤੇ ਸਮੁੰਦਰ ਰਿੜਕ ਸੁਟਿਆ ਤੇ ਮਧਾਣੀ ਮੇਰੂ ਪਰਲਤ ਦੀ ਪਾਈ। ਸਮੁੰਦਰ ਨੂੰ ਰਿੜਕ ਕੇ ਚੌਦਾਂ ਰਤਨ ਨਿਕਾਲੇ। ਗੁਰੂ ਜੀ ਗਿਆਨ ਦੇ ਘੋੜੇ ਉਤੇ ਸਵਾਰ ਹਨ ਤੇ ਚਤ ਦਾ ਸਾਜ (ਕਾਠੀ) ਹੈ। ਸਚ ਬੋਲਣ ਦਾ ਧਨੁਖ ਹੱਥ ਹੈ ਤੇ ਜਸ ਦਾ ਬਾਣ ਹੈ। ਇਹ ਵਸਤੂਆਂ ਹੱਥ ਵਿਚ ਲੈ ਕੇ ਗੁਰੂ ਅਮਰਦਾਸ ਜੀ ਜਗਤ ਦੇ ਹਨ੍ਹੇਰੇ ਨੂੰ ਦੂਰ ਕਰਨ ਵਾਸਤੇ ਸੂਰਜ ਬਣ ਕੇ ਪ੍ਰਗਟੇ ਹਨ। ਸਤ ਧਰਮ ਦਾ ਆਪ ਨੇ ਖੇਤ ਬੀਜਿਆ ਤੇ ਸਤ ਧਰਮ ਦਾ ਹੀ ਫਲ ਕਟਿਆ। ਗੁਰੂ ਜੀ ਦੇ ਲੰਗਰ ਵਿਚ ਘਿਉ ਖੰਡ ਤੇ ਮੈਦੇ ਵਾਲਾ ਪ੍ਰਸ਼ਾਦਿ ਸੀ—ਦੂਸਰਾ ਭਾਵ ਇਹ ਕਿ ਪਰੇਮਾ ਭਗਤੀ ਤੇ ਗਿਆਨ ਦੀ ਖੁਰਾਕ ਆਪ ਦੇ ਦਰਬਾਰ ਵਿਚੋਂ ਹਰ ਪੁਰਸ਼ ਨੂੰ ਮਿਲਦੀ ਸੀ। ਐਸੇ ਸਨ ਉਪਮਾ ਯੋਗ ਗੁਰੂ ਅਮਰਦਾਸ ਸੀ—

*ਚਾਰੇ ਕੁੰਡਾਂ ਸੁਝੀਓਸੁ ਮਨ ਮਹਿ ਸਬਦੁ ਪਰਵਾਣੁ ॥ ਆਵਾ ਗਉਣੁ ਨਿਵਾਰਿਓ ਕਰਿ ਨਦਰਿ ਨੀਸਾਣੁ ॥ ਅਉਤਰਿਆ ਅਉਤਾਰੁ ਲੈ ਸੋ ਪੁਰਖੁ ਸੁਜਾਣੁ ॥ ਝਖੜਿ ਵਾਉ ਨ ਡੋਲਈ ਪਰਬਤੁ ਮੇਰਾਣੁ ॥ ਜਾਣੈ ਬਿਰਥਾ ਜੀਅ ਕੀ ਜਾਣੀ ਹੂ ਜਾਣੁ ॥ ਕਿਆ ਸਾਲਾਹੀ ਸਚੇ ਪਾਤਿਸਾਹ ਜਾਂ ਤੂ ਸੁਘੜੁ ਸੁਜਾਣੁ ॥ ਨਾਨਕ ਹੁੰਦਾ ਛਤ੍ਰੁ ਸਿਰਿ ਉਮਤਿ ਹੈਰਾਣੁ ॥ ਸੋ ਟਿਕਾ ਸੋ ਬੈਹਣਾ ਸੋਈ ਦੀਬਾਣੁ ਪਿਯੂ ਦਾਦੇ ਜੇਵਿਹਾ ਪੋਤ੍ਰਾ ਪਰਵਾਣੁ ॥੬॥*

*(ਵਾਰ ਸਤੇ ਬਲਵੰਡ)*

ਗੁਰੂ ਜੀ ਨੇ ਮਨ ਵਿਚ ਸ਼ਬਦ ਨੂੰ ਵਸਾਇਆ ਤਾਂ ਚਾਰੇ ਪਾਸੇ ਦਾ ਆਪ ਨੂੰ ਗਿਆਨ ਹੋ ਗਿਆ। ਜੋ ਗੁਰੂ ਜੀ ਦੀ ਚਰਨੀ ਲੱਗਾ ਉਸ ਨੇ ਵੀ ਸ਼ਬਦ ਨੂੰ ਮਨ ਵਿਚ ਵਸਾਇਆ ਤਾਂ ਉਹ ਵੀ ਬ੍ਰਹਮ ਗਿਆਨੀ ਹੋ ਗਿਆ। ਗੁਰੂ ਜੀ

ਨੇ ਜਿਸ ਵਲ ਵੀ ਮੇਹਰ ਦੀ ਨਿਗਾਹ ਕੀਤੀ ਉਸਦੀ ਚੁਰਾਸੀ ਕਟੀ ਗਈ। ਗੁਰੂ ਜੀ ਸਚ ਮੁਚ ਗੁਰੂ ਨਾਨਕ ਦੇਵ ਜੀ ਦੇ ਅਵਤਾਰ ਸਨ। ਜਿਸ ਤਰ੍ਹਾਂ ਮੇਰੂ ਪਰਬਤ ਹਵਾ, ਹਨ੍ਹੇਰੀ ਮੀਂਹ ਕੋਲੋਂ ਨਹੀਂ ਡੋਲਦਾ, ਤਿਵੇਂ ਗੁਰੂ ਅਮਰਦਾਸ ਜੀ ਕਿਸੇ ਪ੍ਰਕਾਰ ਦੇ ਦੁਨਿਆਵੀ ਖਤਰੇ ਕੋਲੋਂ ਨਹੀਂ ਸਨ ਡਰਦੇ। ਹੇ ਗੁਰੂ ਸਚੇ ਪਾਤਿਸ਼ਾਹਿ ! ਮਨੁਖ ਆਪ ਦੀ ਉਪਮਾ ਕਰੇ ਆਪ ਤਾਂ ਘਟ ਘਟ ਦੀ ਜਾਨਣ ਵਾਲੇ ਹੋ। ਕਈਆਂ ਪੀੜ੍ਹੀਆਂ ਤੋਂ ਮਨੁੱਖਾਂ ਨੂੰ ਜਾਣਦੇ ਹੋ। ਆਪਣੇ ਮਰਾਸੀ ਨੂੰ ਨਾਮ ਦਾਨ ਬਖਸ਼ੋ। ਗੁਰੂ ਨਾਨਕ ਜੀ ਵਾਲਾ ਛਤ੍ਰ ਆਪ ਦੇ ਸਿਰ ਉਤੇ ਦੇਖਕੇ ਸਿਖ ਸੰਗਤਾਂ ਖੁਸ਼ ਹੋ ਰਹੀਆਂ ਹਨ। ਹੇ ਬਹੁਤੇ ਗੁਣਾਂ ਵਾਲੇ ਗੁਰੂ ਜੀ ਆਪ, ਓਹੋ ਹੀ ਹੋ ਜੋ ਕੁਝ ਸਚੇ ਪਾਤਸ਼ਾਹ ਸ੍ਰੀ ਗੁਰੂ ਨਾਨਕ ਦੇਵ ਜੀ ਤੇ ਗੁਰੂ ਅੰਗਦ ਦੇਵ ਜੀ ਮਹਾਰਾਜ ਸਨ। ਹੇ ਪਾਰਬ੍ਰਹਮ ਦਾ ਰੂਪ ਸ੍ਰੀ ਗੁਰੂ ਅਮਰਦਾਸ ਜੀ।

## ੧੫੯. ਭਾਈ ਸਾਉਣ ਮਲ ਨੂੰ ਕਾਂਗੜੇ ਭੇਜਣਾ

ਗੁਰੂ ਗੱਦੀ ਉਤੇ ਬਿਰਾਜਿਆਂ ਤਿੰਨ ਸਾਲ ਬੀਤ ਗਏ ਤਾਂ ਸਿਖ ਸੰਗਤ ਵਿਚ ਬਹੁਤ ਵਾਧਾ ਹੋ ਗਿਆ। ਸੌ ਆਉਂਦਾ ਤਾਂ ਪੰਜਾਹ ਜਾਂਦੇ ਬਹੁਤੇ ਸਤਿਗੁਰੂ ਜੀ ਦੇ ਚਰਨਾਂ ਵਿਚ ਹੀ ਕਈ ਕਈ ਮਹੀਨੇ ਟਿਕੇ ਰਹਿੰਦੇ। ਮੁਸਲਮਾਨ ਸੂਫੀ ਫਕੀਰ ਤੇ ਹਿੰਦੂ ਸਾਧੂ ਸੰਤ ਬਹੁਤ ਰਹਿੰਦੇ। ਕਈ ਚੰਗੀਆਂ ਖੁਰਾਕਾਂ ਖਾਣ ਵਾਲੇ ਵੀ ਘਰਾਂ ਨੂੰ ਨਾ ਜਾਂਦੇ। ਸੇਵਾ ਕਰਕੇ ਪ੍ਰਸ਼ਾਦਿ ਛੱਕ ਛਡਦੇ। ਬਾਰਸ਼, ਗਰਮੀ ਤੇ ਠੰਢ ਵੇਲੇ ਮਕਾਨਾਂ ਦੀ ਥੁੜੋਂ ਅਨੁਭਵ ਹੋਣ ਲਗੀ, ਭਾਈ ਬਲੂ ਜੀ ਨੇ ਇਕ ਦਿਨ ਗੁਰਾਂ ਅਗੇ ਬੇਨਤੀ ਕੀਤੀ, 'ਮਹਾਰਾਜ ਸਿਖੀ ਵਧ ਗਈ ਹੈ ਆਏ ਗਏ ਬਹੁਤ ਰਹਿੰਦੇ ਹਨ, ਮਕਾਨਾਂ ਦੀ ਥੁੜ੍ਹ ਕਾਰਨ ਸੰਗਤ ਨੂੰ ਬਹੁਤ ਔਕੜ ਪੇਸ਼ ਆਉਂਦੀ ਹੈ, ਮਕਾਨ ਹੋਰ ਪਾਏ ਜਾਣ ਗੁਰੂ ਘਰ ਵਿਚ ਘਾਟਾ ਕਿਸੇ ਗਲ ਦਾ ਨਹੀਂ, ਆਪ ਦੀ ਨਿਗਾਹ ਦੀ ਲੋੜ ਹੈ। ਬੇਨਤੀ ਸੁਣਕੇ ਸਤਿਗੁਰਾਂ ਨੇ ਖਿਆਲ ਕੀਤਾ ਤੇ ਉਸੇ ਵੇਲੇ ਆਪਣੇ ਭਤੀਜੇ ਸਾਉਣ ਮਲ ਨੂੰ ਕੋਲ ਸਦ ਕੇ ਆਖਿਆ, ਬੇਟਾ ! ਤੂੰ ਹਰੀ ਪੁਰ ਕਾਂਗੜੇ ਨੂੰ ਜਾਹ ਉਥੋਂ ਲੱਕੜੀ ਭੇਜ, ਸੰਗਤਾਂ ਵਾਸਤੇ ਖੁਲ੍ਹੇ ਮਕਾਨ ਛਤੇ ਜਾਣ। ਕਰਤਾਰ ਤੇਰੀ ਸਹਾਇਤਾ ਕਰੇਗਾ। ਕਿਸੇ ਗਲ ਦਾ ਘਾਟਾ ਨਹੀਂ ਰਹੇਗਾ, ਲੱਕੜਾਂ ਬੰਨ੍ਹਕੇ ਬੇੜੇ ਭੇਜੀ ਜਾਣੇ। ਸਾਉਣ ਮਲ ਨੇ ਬੇਨਤੀ ਕੀਤੀ, 'ਸਚੇ ਪਾਤਸ਼ਾਹ ! ਪਹਾੜ ਦੇ ਲੋਕ ਬਹੁਤ ਡਾਢੇ ਹਨ, ਉਹ ਕਿਸੇ ਦੇ

ਮਿਤ੍ਰ ਨਹੀਂ ਬਣਦੇ ਜਾਦੂ ਟੂਣੇ ਕਰਦੇ ਹਨ, ਲਾਲਚੀ ਬਹੁਤ ਹਨ ਉਹਨਾਂ ਨੂੰ ਵਸ ਕਰਨਾ ਔਖਾ ਹੈ, ਮੈਂ ਉਹਨਾਂ ਕੋਲੋਂ ਲੱਕੜਾਂ ਕਾਹਦੇ ਨਾਲ ਲਵਾਂਗਾ। ਹੋ ਸਕਦਾ ਹੈ ਉਹ ਕਿਸੇ ਖੱਡ ਵਿਚ ਸੁਟ ਕੇ ਮੈਨੂੰ ਮਾਰ ਦੇਣ।' ਗੁਰੂ ਜੀ, ਬੇਟਾ ! ਇਹ ਅਸਾਂ ਦਾ ਰੁਮਾਲ ਲੈ ਜਾ (ਚੋਗੇ ਵਿਚੋਂ ਕਢਕੇ ਰੁਮਾਲ ਫੜਾਇਆ) ਇਹ ਰੁਮਾਲ ਸਾਰੇ ਘਾਟੇ ਪੂਰੇ ਕਰੇਗਾ, ਜੋ ਮੰਗੇਂਗਾ ਸੋ ਮਿਲੇਗਾ, ਨਿਰਭੈ ਹੋ ਕੇ ਜਾਹ ! ਰੁਮਾਲ ਨੂੰ ਲੈ ਕੇ ਸਾਉਣ ਮਲ ਨੇ ਗੁਰੂ ਜੀ ਦੇ ਚਰਨਾਂ ਉਪਰ ਮੱਥਾ ਟੇਕਿਆ ਤੇ ਕਾਂਗੜੇ ਤੁਰ ਪਿਆ। ਸਚੇ ਪਾਤਸ਼ਾਹ ਦੀਆਂ ਬਰਕਤਾਂ ਉਹਦੇ ਨਾਲ ਸਨ। ਸਾਉਣ ਮਲ ਵੀ ਸਿਦਕੀ ਸਿਖ ਸੀ, ਉਹ ਗੁਰੂ ਜੀ ਤੇ ਗੁਰੂ ਜੀ ਦੀ ਬਾਣੀ ਉਤੇ ਬਹੁਤ ਭਰੋਸਾ ਰਖਦਾ ਸੀ, ਤੁਰਨ ਲਗਿਆਂ ਗੁਰੂ ਜੀ ਨੇ ਸਹਿਜ ਸੁਭਾ ਵਰ ਦੇ ਦਿਤਾ, 'ਇਹ ਪਹਾੜੀਆਂ ਨੂੰ ਜਿਤੇਗਾ, ਪਹਾੜ ਦਾ ਪੀਰ ਅਖਵਾਵੇਂਗਾ ! ਸਾਉਣ ਮਲ ਇਕੱਲਾ ਨਹੀਂ ਸੀ ਗਿਆ, ਉਹਦੇ ਨਾਲ ਪੰਜ ਸਿਖ ਹੋਰ ਸਨ ਜਿਨ੍ਹਾਂ ਨੇ ਤਨ, ਮਨ, ਧਨ ਸਭ ਕੁਝ ਗੁਰੂ ਜੀ ਦੇ ਅਰਪਨ ਕਰ ਦਿਤਾ ਸੀ।

ਪਹਿਲਾਂ ਸਾਉਣ ਮਲ ਹਰੀ ਪੁਰ ਜਾ ਪੁੱਜਾ ਹਰੀ ਪੁਰ ਦਰਿਆ ਬਿਆਸਾ ਦੇ ਕਿਨਾਰੇ ਹੈ, ਉਸਦੇ ਚੌਗਿਰਦੇ ਚੀਲ, ਕੈਲ ਤੇ ਪੜਤਲ ਆਦਿਕ ਦੇ ਜੰਗਲ ਬੇਅੰਤ ਸਨ। ਹਰੀ ਪੁਰ ਦਾ ਜੋ ਰਾਜਾ ਸੀ, ਉਹ ਰਾਜਾ ਬੈਰਾਗੀ ਸਾਧੂਆਂ ਦਾ ਸੀ, ਵਰਤ ਬੜੇ ਰਖਦਾ ਸੀ।

ਉਹ ਰਾਜਾ ਸਾਧਾਂ ਦੇ ਆਖੇ ਲਗਕੇ ਇਕਾਦਸੀ ਦਾ ਵਰਤ ਆਪ ਰੱਖਦਾ ਸੀ ਤੇ ਸਾਰੀ ਪਰਜਾ ਕੋਲੋਂ ਰਖਾਉਂਦਾ ਸੀ। ਵਰਤ ਵਾਲੇ ਦਿਨ ਕੋਈ ਅੱਗ ਨਹੀਂ ਬਾਲਦਾ। ਭਾਈ ਸਾਉਣ ਮਲ ਹੋਰਾਂ ਨੇ ਸ਼ਹਿਰ ਵਿਚ ਡੇਰਾ ਲਾਇਆ। ਸਬੱਬ ਨਾਲ ਇਕਾਦਸੀ ਦਾ ਵਰਤ ਆ ਗਿਆ। ਸਾਉਣ ਮਲ ਜੀ ਨੂੰ ਕੋਈ ਪਤਾ ਨਹੀਂ ਸੀ ਕਿ ਸ਼ਹਿਰੀਆਂ ਕੋਲੋਂ ਵਰਤ ਰਖਾਇਆ ਜਾਂਦਾ ਹੈ। ਭਾਈ ਸਾਹਿਬ ਹੁਰਾਂ ਨੇ ਸਵੇਰੇ ਉਠ ਕੇ ਨਿੱਤ ਨੇਮ ਕੀਤਾ, ਨਿਤ ਨੇਮ ਤੋਂ ਵੇਹਲੇ ਹੋ ਕੇ ਅੱਗ ਬਾਲਕੇ ਲੰਗਰ ਤਿਆਰ ਕਰਨ ਲਗ ਪਏ। ਜਿਸ ਵੇਲੇ ਅੱਗ ਦਾ ਧੂਆਂ ਉੱਚਾ ਉਠਿਆ ਤਾਂ ਸ਼ਹਿਰ ਵਿਚ ਰੌਲਾ ਪੈ ਗਿਆ ਤੇ ਕਈ ਸ਼ਹਿਰੀਏ ਆ ਉਦਾਲੇ ਹੋਏ। ਕਿਸੇ ਸਮਝਾਇਆ ਕਿ ਅੱਗ ਬੁਝਾ ਦਿਓ ਅੱਜ ਵਰਤ ਦਾ ਦਿਨ ਹੈ। ਕਿਸੇ ਰਾਜੇ ਦਾ ਡਰ ਦੇ ਕੇ ਧਮਕਾਇਆ ਪਰ ਭਾਈ ਸਾਹਿਬ ਨੇ ਕਿਸੇ ਦੀ ਇਕ ਨਾ ਸੁਣੀ। ਅੱਗ ਬਲਦੀ ਰਹੀ, ਪ੍ਰਸ਼ਾਦਿ ਬਣਦਾ ਰਿਹਾ।

ਸ਼ਹਿਰ ਦਾ ਕੋਤਵਾਲ ਆਇਆ, ਉਸ ਨੇ ਭਾਈ ਸਾਹਿਬ ਨੂੰ ਗ੍ਰਿਫਤਾਰ ਕਰ ਲਿਆ। ਜਦੋਂ ਅੱਗ ਬੁਝਾਉਣ ਲਗਾ ਤਾਂ ਅੱਗ ਨਾ ਬੁਝੀ। ਕੋਤਵਾਲ ਦੇ ਸ਼ਹਿਰੀਏ ਬਹੁਤ ਹੈਰਾਨ ਹੋਏ, ਆਖਰ ਭਾਈ ਸਾਹਿਬ ਨੂੰ ਰਾਜੇ ਦੇ ਪੇਸ਼ ਕੀਤਾ ਗਿਆ। ਰਾਜੇ ਨੇ ਪੁਛਿਆ—'ਜਦੋਂ ਮੇਰਾ ਹੁਕਮ ਹੈ ਇਕਾਦਸ਼ੀ ਵਾਲੇ ਦਿਨ ਵਰਤ ਰੱਖਣਾ ਤੇ ਅੱਗ ਨਾ ਬਾਲਣੀ ਫਿਰ ਤੁਸਾਂ ਅੱਗ ਕਿਉਂ ਬਾਲੀ ਹੈ ?'

'ਮੇਰੇ ਗੁਰੂ ਜੀ ਦਾ ਹੁਕਮ ਹੈ, 'ਖਾਣਾ ਪੀਣਾ ਪਵਿੱਤਰ ਹੈ ਦਿਤੋਨੁ ਰਿਜਕੁ ਸੰਬਾਹਿ ॥' ਵਰਤ ਰਖਣੇ ਭਰਮ ਹੈ, ਇਹ ਬੁਤ ਪੂਜਾ ਹੈ, ਪ੍ਰਮਾਤਮਾ ਦੀ ਭਗਤੀ ਜਾਂ ਪੂਜਾ ਨਹੀਂ। ਜਿਸ ਦੀ ਪੂਜਾ ਕਰਨੀ ਚਾਹੀਦੀ ਹੈ, ਓਹ ਖਾਣ ਪੀਣ ਤੋਂ ਨਹੀਂ ਰੋਕਦਾ। ਭਰਮਾਂ ਵਿਚ ਪੈਕੇ ਜੀਵਨ ਬਰਬਾਦ ਨਾ ਕਰੋ। ਛਡਣ ਵਾਲੀਆਂ ਹੋਰ ਚੀਜ਼ਾਂ ਹਨ। ਝੂਠ, ਨਿੰਦਾ, ਵੈਰ, ਈਰਖਾ ਤੇ ਹੰਕਾਰ ਛਡਣੇ ਹਨ। ਸੰਜਮ ਨਾਲ ਖਾ ਕੇ ਕਰਤਾਰ ਯਾਦ ਕਰਨਾ ਚਾਹੀਦਾ ਹੈ। ਰਾਜਾ ਹੋ ਕੇ ਨਿਆਏ ਕਰਨਾ, ਗਰੀਬਾਂ ਨੂੰ ਨਾ ਸਤਾਉਣਾ, ਸਗੋਂ ਗਰੀਬ ਦੀ ਸਹਾਇਤਾ ਕਰਨੀ ਚੰਗੀ ਹੈ। ਅਸੀਂ ਤਾਂ ਅੱਗ ਬਾਲਾਂਗੇ ਤੇ ਪ੍ਰਸ਼ਾਦਿ ਛਕਾਂਗੇ। ਆਪ ਨੂੰ ਵੀ ਏਹੋ ਕਹਿੰਦੇ ਹਾਂ ਕਿ ਤੁਸੀਂ ਵਰਤ ਨੂੰ ਛਡੋ ਤੇ ਭੋਜਨ ਛਕੋ।'

ਰਾਜਾ ਤਾਂ ਸ਼ਾਇਦ ਇਸ ਉਪਦੇਸ਼ ਉਤੇ ਅਮਲ ਕਰਦਾ, ਪਰ ਉਹਦੇ ਗੁਰੂ ਬੈਰਾਗੀ ਸਾਧੂ ਨੇ ਚੁਕਣਾ ਦਿਤੀ ਕਿ ਇਹ ਨਹੀਂ ਮੰਨਦੇ ਤਾਂ ਕੈਦ ਕਰ ਦਿਤਾ ਜਾਵੇ। ਅਗਿਆਨੀ ਰਾਜੇ ਨੇ ਭਾਈ ਸਾਹਿਬ ਤੇ ਪੰਜਾਂ ਸਿਖਾਂ ਨੂੰ ਬੰਦੀਖਾਨੇ ਵਿਚ ਬੰਦ ਕਰ ਦਿਤਾ। ਗੁਰੂ ਜੀ ਦੇ ਸਿਖ ਬੰਦੀਖਾਨੇ ਵਿਚ ਕਰਤਾਰ ਦਾ ਭਜਨ ਕਰਦੇ ਹੋਏ ਗੁਰੂ ਜੀ ਨੂੰ ਯਾਦ ਕਰਨ ਲਗੇ। ਕਰਤਾਰ ਦੀ ਲੀਲ੍ਹਾ ਅਸਚਰਜ ਹੈ ! ਕਰਤਾਰ ਨੇ ਹੋਰ ਭਾਣਾ ਵਰਤਾ ਦਿਤਾ। ਰਾਜੇ ਦੇ ਪੁੱਤਰ ਨੇ ਰਾਤ ਨੂੰ ਭੋਜਨ ਬਹੁਤਾ ਖਾ ਲਿਆ। ਹੈਜ਼ਾ ਹੋ ਗਿਆ, ਹੈਜੇ ਨਾਲ ਉਸ ਦੀ ਮੌਤ ਹੋ ਗਈ। ਸਾਰੇ ਬੈਰਾਗੀ ਸਾਰੀ ਰਾਤ ਜੰਤ੍ਰ ਮੰਤ੍ਰ ਪੜ੍ਹਦੇ ਰਹੇ ਪਰ ਰਾਜੇ ਦੇ ਪੁੱਤਰ ਨੂੰ ਬਚਾ ਨਾ ਸਕੇ। ਰਾਜੇ ਜੋਤਸ਼ੀ ਨੂੰ ਸਦਿਆ ਗਿਆ ਕਿ ਉਹ ਦਸੇ ਕਿ ਰਾਜ ਕੁਮਾਰ ਦੀ ਮੌਤ ਕਿਵੇਂ ਤੇ ਕਿਉਂ ਹੋਈ ਹੈ। ਜੋਤਸ਼ੀ ਨੇ ਕਿਹਾ ਕਿ ਮੌਤ ਕਿਵੇਂ ਤੇ ਕਿਉਂ ਹੋਈ ਹੈ, ਇਹ ਤਾਂ ਮੈਂ ਨਹੀਂ ਦਸ ਸਕਦਾ, ਪਰ ਜੇ ਓਹਨਾਂ ਛੇਆਂ ਆਦਮੀਆਂ ਨੂੰ ਬੰਦੀਖਾਨੇ ਵਿਚੋਂ ਲੈ ਆਵੋ, ਜਿਨ੍ਹਾਂ ਨੂੰ ਕਲ ਬੰਦ ਕੀਤਾ ਹੈ ਤਾਂ ਰਾਜ ਕੁਮਾਰ ਉਠ[illegible] ਸਕਦਾ ਹੈ। ਹੋਰ ਕੋਈ ਚਾਰਾ ਨਹੀਂ। ਜੇ ਉਹ੍ਨਾਂ ਨੂੰ ਨਹੀਂ ਸੱਦਣਾ

ਤਾਂ ਲੋਥ ਦਾ ਸਸਕਾਰ ਕਰ ਦੇਵੋ।

ਪੁੱਤਰ ਬਹੁਤ ਪਿਆਰੇ ਹੁੰਦੇ ਨੇ ਪੁੱਤਰਾਂ ਬਦਲੇ ਰਾਜ ਦਾਨ ਕੀਤੇ ਜਾਂਦੇ ਹਨ। ਰਾਜੇ ਨੇ ਉਸੇ ਵੇਲੇ ਕੋਤਵਾਲ ਨੂੰ ਕਿਹਾ ਕਿ ਭਾਈ ਸਾਉਣ ਮਲ ਤੇ ਉਹਨਾਂ ਦੇ ਸਾਥੀਆਂ ਨੂੰ ਬੰਦੀਖਾਨੇ ਵਿਚੋਂ ਸੁਤੰਤਰ ਕਰਕੇ ਸਤਿਕਾਰ ਨਾਲ ਰਾਜ ਭਵਨ ਵਿਚ ਲੈ ਆਓ। ਨਿਰਾਦਰੀ ਦੀ ਖਿਮਾਂ ਮੰਗਣੀ।

ਕੋਤਵਾਲ ਗਿਆ ਭਾਈ ਸਾਉਣ ਮਲ ਜੀ ਤੇ ਉਹਨਾਂ ਦੇ ਸਾਥੀਆਂ ਨੂੰ ਬੰਦੀਖਾਨਿਓਂ ਸੁਤੰਤਰ ਕਰਕੇ ਸਤਿਕਾਰ ਨਾਲ ਰਾਜ ਭਵਨ ਵਿਚ ਲੈ ਆਏ। ਰਾਜੇ ਨੇ ਭਾਈ ਸਾਉਣ ਮਲ ਦੇ ਚਰਨਾਂ ਉਪਰ ਮੱਥਾ ਟੇਕ ਕੇ ਬੇਨਤੀ ਕੀਤੀ—ਮਹਾਰਾਜ ! ਮੈਨੂੰ ਖਿਮਾਂ ਕਰਨੀ ਮੈਥੋਂ ਬਹੁਤ ਭੁਲ ਹੋਈ ਹੈ। ਕਿਰਪਾ ਕਰੋ, ਮੇਰਾ ਪੁੱਤਰ ਚਲਾਣਾ ਕਰ ਗਿਆ ਹੈ, ਉਸ ਨੂੰ ਸੁਰਜੀਤ ਕਰੋ, ਇਸ ਪੁੱਤਰ ਦਾ ਵਿਛੋੜਾ ਅਸੀਂ ਨਹੀਂ ਸਹਿ ਸਕਦੇ। ਦਇਆ ਕਰੋ ! ਮੇਹਰ ਕਰੋ !

ਭਾਈ ਸਾਉਣ ਮਲ ਨੂੰ ਪਹਿਲਾਂ ਭਰੋਸਾ ਸੀ ਕਿ ਗੁਰੂ ਜੀ ਨੇ ਉਸ ਨੂੰ ਬਰਕਤਾਂ ਦਿਤੀਆਂ ਹਨ। ਭੁਲੜ ਰਾਜੇ ਨੂੰ ਰਾਹ ਪਾਉਣ ਵਾਸਤੇ ਤੇ ਗੁਰੂ ਨਾਨਕ ਜੀ ਦੀ ਕੀਰਤੀ ਨੂੰ ਪ੍ਰਗਟ ਕਰਨ ਵਾਸਤੇ ਹੀ ਇਹ ਖੇਡ ਕਰਤਾਰ ਨੇ ਰਚੀ ਹੈ।

ਭਾਈ ਜੀ ਨੇ ਰਾਜੇ ਨੂੰ ਕਿਹਾ—'ਗੁਰੂ ਜੀ ਦਾ ਆਸਰਾ ਲੈ ਕੇ ਮੈਂ ਅਰਦਾਸ ਕਰਦ ਹਾਂ। ਕੌਰ ਜੀ ਸ਼ਾਇਦ ਸੁਰਜੀਤ ਹੋ ਜਾਣ ਪਰ ਤੁਸਾਂ ਨੂੰ ਪਖੰਡ ਛੱਡ ਕੇ ਗੁਰੂ ਜੀ ਦਾ ਸਿਖ ਬਣਨਾ ਪਵੇਗਾ। ਪੁੱਤਰ ਦਾ ਦੁਖ ਬੁਰਾ ਹੁੰਦਾ ਹੈ, ਰਾਜੇ ਹੱਥ ਜੋੜਕੇ ਬੇਨਤੀ ਕੀਤੀ—'ਸਚੇ ਪਾਤਿਸ਼ਾਹ ! ਜੋ ਆਖੋਗੇ ਸੋ ਕਰਾਂਗਾ, ਮੇਰੇ ਪੁੱਤਰ ਨੂੰ ਸੁਰਜੀਤ ਕਰੋ, ਮੈਂ ਏਹੋ ਬੇਨਤੀ ਕਰਦਾ ਹਾਂ। ਸਾਰੇ ਰਾਜ ਵਿਚ ਹਨ੍ਹੇਰਾ ਹੋ ਗਿਆ। ਜਿਧਰ ਦੇਖੋ ਉਧਰ ਹੀ ਨਰ ਨਾਰੀ ਰੋ ਰਹੇ ਹਨ। ਕਰੋ ਉਪਰਾਲਾ ਜੋ ਕਰ ਸਕਦੇ ਹੋ।

ਭਾਈ ਸਾਉਣ ਮਲ ਜੀ ਪੰਜ ਇਸ਼ਨਾਨ ਕਰਕੇ ਆਸਣ ਜਮਾ ਕੇ ਬੈਠ ਗਏ। ਗੁਰੂ ਜੀ ਦਾ ਧਿਆਨ ਧਰਕੇ ਇਕ ਚਿਤ ਹੋ ਕੇ ਸ਼ੁਧ ਮਨ ਸ੍ਰੀ ਜਪੁਜੀ ਸਾਹਿਬ ਦਾ ਪਾਠ ਕੀਤਾ। ਜਦੋਂ ਸੰਪੂਰਨ ਪਾਠ ਦਾ ਭੋਗ ਪੈ ਗਿਆ ਤਾਂ ਭਾਈ ਸਾਹਿਬ ਨੇ ਗੁਰੂ ਜੀ ਦੇ ਦਿਤੇ ਹੋਏ ਰੁਮਾਲ ਨੂੰ ਕਢਿਆ। ਉਸ ਦੀ ਕੰਨੀ ਪਵਿੱਤਰ ਜਲ ਵਿਚ ਭਿਉਂਕੇ ਰਾਜਕੁਮਾਰ ਦੇ ਚਿਹਰੇ ਉਤੇ ਛਿਣਕੀ, ਜਿਉਂ ਜਿਉਂ ਜਲ ਛਿਣਕਦੇ ਗਏ ਤਿਉਂ ਤਿਉਂ ਰਾਜ ਕੁਮਾਰ ਦੇ ਸਰੀਰ ਵਿਚ ਜਾਨ ਪੈਂਦੀ ਗਈ।

ਸੁਕਾ ਸਰੀਰ ਹਰਿਆ ਹੋ ਗਿਆ, ਤਨ ਹਿਲਿਆ ਅੱਖਾਂ ਉਗੜੀਆਂ ਉਸੇ ਵੇਲੇ ਖੁਸ਼ੀ ਦੇ ਵਾਜੇ ਵਜੇ, ਉਦਾਸੀਆਂ ਦਾ ਅੰਤ ਹੋ ਗਿਆ। ਅੱਖਾਂ ਵਿੱਚੋਂ ਅੱਥਰੂ ਸੁਕ ਗਏ, ਰਾਜ ਕੁਮਾਰ ਉਠ ਕੇ ਬੈਠ ਗਿਆ।

ਭਾਈ ਸਾਉਣ ਮਲ ਜੀ ਨੇ ਕਿਹਾ—'ਰਾਜ ਕੁਮਾਰ ਕਹੋ ਸਤਿ ਕਰਤਾਰ' ਰਾਜ ਕੁਮਾਰ ਨੇ ਸਤ ਵਾਰ 'ਸਤਿ ਕਰਤਾਰ' ਜ਼ਬਾਨ ਤੋਂ ਉਚਾਰਿਆ। ਸਭ ਨੇ ਭਾਈ ਸਾਉਣ ਮਲ ਜੀ ਦੇ ਚਰਨ ਚੁੰਮੇ, ਮੱਥੇ ਟੇਕੇ। ਸਾਰੇ ਸ਼ਹਿਰ ਵਿਚ ਗੁਰੂ ਜੀ ਦੀ ਉਸਤਤ ਹੋਣ ਲਗ ਪਈ, ਹਰ ਕੋਈ ਆਖਦਾ—'ਗੁਰੂ ਨਾਨਕ ਜੀ ਦੀ ਗੱਦੀ ਦਾ ਇਕ ਸਿਖ ਆਇਆ ਹੈ, ਉਹ ਭਗਵਾਨ ਰੂਪ ਹੈ।' ਬੈਰਾਗੀਆਂ ਨੂੰ ਲਾਹਨਤਾਂ ਪਾਈਆਂ। ਭਾਈ ਜੀ ਦਾ ਮਾਣ ਵਧ ਗਿਆ। ਰਾਜੇ ਨੇ ਆਪਣੇ ਰਾਜ ਭਵਨ ਵਿਚ ਭਾਈ ਸਾਉਣ ਮਲ ਨੂੰ ਰਹਿਣ ਵਾਸਤੇ ਥਾਂ ਦੇ ਦਿਤੀ, ਹਰ ਤਰ੍ਹਾਂ ਨਾਲ ਸੇਵਾ ਹੋਣ ਲਗੀ, ਅਗਲੇ ਦਿਨ ਰਾਜਾ ਦਰਸ਼ਨ ਕਰਨ ਆਇਆ ਤਾਂ ਭਾਈ ਸਾਉਣ ਮਲ ਨੇ ਗੁਰੂ ਜੀ ਦਾ ਮਿਸ਼ਨ ਪ੍ਰਗਟ ਕੀਤਾ—'ਹੇ ਰਾਜਾ ! ਮੇਰੇ ਗੁਰੂ ਅਮਰਦਾਸ ਜੀ ਜੋ ਗੁਰੂ ਨਾਨਕ ਦੇਵ ਜੀ ਦੀ ਤੀਸਰੀ ਆਤਮਾ ਹੈਨ ਗੋਇੰਦਵਾਲ ਨਗਰ ਵਿਚ ਬ੍ਰਿਜਾਜਮਾਨ ਹਨ। ਗੋਇੰਦਵਾਲ ਦਰਿਆ ਬਿਆਸ ਦੇ ਕਿਨਾਰੇ ਹੈ ਗੁਰੂ ਜੀ ਦਾ ਪ੍ਰਤਾਪ ਵਧਣ ਨਾਲ ਸੈਂਕੜੇ ਲੋਕ ਰੋਜ ਆਉਂਦੇ ਹਨ ਗੁਰੂ ਜੀ ਦੇ ਦਰਸ਼ਨ ਕਰਨ। ਧਰਮਸ਼ਾਲਾ ਵਿਚ ਕਮਰੇ ਘਟ ਖੁਲ੍ਹੇ ਮਕਾਨ ਉਸਾਰਨੇ ਹਨ। ਤੁਸਾਂ ਦੇ ਰਾਜ ਵਿਚ ਘਣੇ ਜੰਗਲ ਹਨ। ਲੱਕੜੀ ਕਟਵਾ ਕੇ ਭੇਜੋ। ਇਹ ਮੇਰੇ ਨਾਲ ਸਿਖ ਹਨ, ਇਹ ਬੇੜੇ ਬੰਨ੍ਹ ਕੇ ਲੈ ਜਾਣਗੇ। ਧਰਮਸ਼ਾਲਾ ਉਪਰ ਲੱਕੜਾਂ ਰਹਿਣਗੀਆਂ ਤੁਹਾਡੀ ਕਲਿਆਨ ਹੋਵੇਗੀ। ਆਪ ਦਾ ਜਸ ਇਸ ਤੇ ਅਗਲੀ ਦੁਨੀਆਂ ਵਿਚ ਪ੍ਰਗਟ ਹੋਵੇਗਾ।'

ਇਹ ਬਚਨ ਸੁਣ ਕੇ ਰਾਜਾ ਬੋਲਿਆ—'ਮੇਰੇ ਧੰਨ ਭਾਗ ! ਮੇਰਾ ਤਨ ਮਨ ਤੇ ਧਨ ਗੁਰੂ ਜੀ ਦਾ ਹੈ। ਸਾਰੇ ਜੰਗਲ ਵਢਕੇ ਭੇਜੇ ਜਾਂਦੇ ਹਨ। ਅੱਜ ਹੀ ਹੁਕਮ ਦਿਤਾ ਜਾਂਦਾ ਹੈ ਇਮਾਰਤੀ ਲੱਕੜੀ ਕੱਟੀ ਜਾਵੇ। ਕੈਲ, ਚੀਹਲ, ਬਿਆਰ ਤੇ ਹੋਰ ਚੰਗੀ ਲੱਕੜ ਹੈ। ਇਹ ਆਖ ਕੇ ਰਾਜਾ ਨੇ ਭਾਈ ਸਾਉਣ ਮਲ ਦੇ ਚਰਨਾਂ ਉਪਰ ਮੱਥਾ ਟੇਕਿਆ ਤੇ ਚਲਿਆ ਗਿਆ। ਅਗਲੇ ਦਿਨ ਰਾਜੇ ਨੇ ਆਪਣੇ ਵਜ਼ੀਰਾਂ ਨੂੰ ਕਿਹਾ—ਉਹ ਲੱਕੜੀ ਕਟਵਾ ਕੇ ਭੇਜਣ, ਬੇੜਿਆਂ ਉਤੇ ਆਦਮੀ ਵੀ ਰਾਜ ਵਲੋਂ ਜਾਣ। ਹੁਕਮ ਦੀ ਪਾਲਣਾ ਹੋਣ ਲਗੀ, ਥੋਹੜੇ ਸਮੇਂ

ਵਿਚ ਹੀ ਹਜ਼ਾਰਾਂ ਗੇਲੀਆਂ ਲੱਕੜੀ ਕੱਟ ਕੇ ਦਰਿਆ ਵਿਚ ਤਾਰ ਦਿਤੀ। ਗੋਇੰਦਵਾਲ ਵਿਚ ਲੱਕੜੀ ਹੋ ਗਈ। ਧਰਮਸ਼ਾਲਾ ਤੋਂ ਬਿਨਾਂ ਸ਼ਹਿਰ ਵਾਸੀਆਂ ਨੇ ਵੀ ਉਸ ਲੱਕੜੀ ਨਾਲ ਮਕਾਨ ਪਾਏ।

ਓਧਰ ਭਾਈ ਸਾਉਣ ਮਲ ਦੀ ਸਾਰੇ ਪਹਾੜ ਵਿਚ ਮਹਿਮਾਂ ਖਿਲਰ ਗਈ। ਉਹ ਗੁਰੂ ਜੀ ਦੀ ਸਿਖੀ ਦਾ ਪਰਚਾਰ ਕਰਨ ਲਗਾ ਤੇ ਗੁਰੂ ਜੀ ਦੇ ਬਖਸ਼ੇ ਰੁਮਾਲ ਨਾਲ ਸੈਂਕੜੇ ਜੀਵਾਂ ਦੇ ਦੁਖ ਦੂਰ ਕੀਤੇ।

ਰਾਜਾ ਗੁਰੂ ਘਰ ਦਾ ਬਹੁਤ ਸ਼ਰਧਾਲੂ ਹੋ ਗਿਆ, ਉਸ ਨੇ ਭਾਈ ਸਾਹਿਬ ਅਗੇ ਬੇਨਤੀ ਕੀਤੀ ਕਿ ਆਪ ਰਾਜੇ ਨੂੰ ਪਰਵਾਰ ਸਮੇਤ ਗੁਰੂ ਜੀ ਦੇ ਕੋਲ ਲੈ ਚਲਣ। ਭਾਈ ਸਾਹਿਬ ਤਿਆਰ ਹੋ ਪਏ। ਸੰਮਤ ੧੬੧੩ ਬਿਕ੍ਰਮੀ ਵਿਚ ਰਾਜਾ ਹਰੀ ਪੁਰ ਪਰਵਾਰ ਸਮੇਤ ਗੁਰੂ ਜੀ ਦੇ ਦਰਸ਼ਨ ਕਰਨ ਵਾਸਤੇ ਆਇਆ।

ਗੁਰੂ ਅਮਰਦਾਸ ਜੀ ਦੇ ਸਮੇਂ ਇਸਤ੍ਰੀਆਂ ਵਿਚ ਪੜਦੇ ਦੀ ਰਸਮ ਬਹੁਤ ਸੀ ਸਾਰੇ ਆਪਣਿਆਂ ਕੋਲੋਂ ਇਸਤ੍ਰੀਆਂ ਪੜਦਾ (ਘੁੰਡ) ਕਰਦੀਆਂ ਸਨ। ਗੁਰੂ ਜੀ ਇਸ ਚੰਦਰੇ ਪੜਦੇ ਦੇ ਰਿਵਾਜ ਵਿਰੁੱਧ ਸਨ। ਉਹ ਆਖਦੇ ਸਨ ਕਿ ਆਪਣੀ ਇਸਤ੍ਰੀ ਤੋਂ ਬਿਨਾਂ ਸਭ ਇਸਤ੍ਰੀਆਂ ਮਾਵਾਂ, ਭੈਣਾਂ ਤੇ ਧੀਆਂ ਹਨ। ਇਹਨਾਂ ਤਿੰਨਾਂ ਨੂੰ ਪੜਦਾ ਕਰਨ ਦੀ ਲੋੜ ਨਹੀਂ ਪੜਦਾ ਇਸਤ੍ਰੀ ਦੀ ਜਿਸਮਾਨੀ ਤੇ ਮਾਨਸਿਕ ਸ਼ਕਤੀ ਨੂੰ ਕਮਜ਼ੋਰ ਕਰਦਾ ਹੈ। ਚੰਗੇ ਭਾਰਤ ਦੀਆਂ ਨੌਜਵਾਨ ਇਸਤ੍ਰੀਆਂ ਦਲੇਰ, ਬਹਾਦਰ ਤੇ ਸੁਤੰਤਰ ਹੋਣੀਆਂ ਚਾਹੀਦੀਆਂ ਹਨ। ਇਹਨਾਂ ਖਿਆਲਾਂ ਨੂੰ ਮੁਖ ਰਖ ਕੇ ਗੁਰੂ ਜੀ ਨੇ ਹੁਕਮ ਕੀਤਾ ਹੋਇਆ ਸੀ ਕਿ ਕੋਈ ਇਸਤ੍ਰੀ ਦਰਸ਼ਨ ਕਰਨ ਵਾਸਤੇ ਸਤਿਸੰਗ ਵਿਚ ਆਵੇ ਜਾਂ ਲੰਗਰ ਵਿਚ ਪ੍ਰਸ਼ਾਦਿ ਛਕਣ ਵਾਸਤੇ ਬੈਠੇ, ਉਹ ਘੁੰਡ ਨਾ ਕਢੇ। ਇਸਤਰੀ ਭਾਵੇਂ ਰਾਜੇ ਦੀ ਰਾਣੀ ਹੋਵੇ ਜਾਂ ਕਿਸੇ ਗਰੀਬ ਦੀ ਧਰਮ ਪਤਨੀ। ਜਿੰਨਾ ਚਿਰ ਗੁਰੂ ਜੀ ਦੇ ਲੰਗਰ ਵਿੱਚੋਂ ਪ੍ਰਸ਼ਾਦਿ ਨਹੀਂ ਸੀ ਛਕਦਾ ਉਤਨਾ ਚਿਰ ਗੁਰੂ ਜੀ ਦੇ ਦਰਸ਼ਨ ਨਹੀਂ ਸਨ ਹੁੰਦੇ। ਗੁਰੂ ਜੀ ਦੇ ਲੰਗਰ ਵਿਚੋਂ ਪ੍ਰਸ਼ਾਦਿ ਛਕ ਕੇ ਰਾਜਾ ਰਾਣੀਆਂ ਸਮੇਤ ਦੀਵਾਨ ਵਿਚ ਪੂਜਾ ਗੁਰੂ ਜੀ ਦੇ ਚਰਨਾਂ ਉਪਰ ਮੱਥਾ ਟੇਕਿਆ ਤੇ ਕਲਿਆਣ ਵਾਸਤੇ ਪ੍ਰਾਰਥਨਾ ਕੀਤੀ। ਉਸ ਵੇਲੇ ਇਕ ਹੋਰ ਘਟਨਾ ਵਾਪਰ ਗਈ। ਰਾਜੇ ਦੀ ਇਕ ਮੁਟਿਆਰ ਰਾਣੀ ਨੇ ਸੰਗ ਕੇ ਘੁੰਡ ਕੱਢ ਲਿਆ ਗੁਰੂ ਜੀ ਨੇ ਜਦੋਂ ਘੁੰਡ ਦੇਖਿਆ ਤਾਂ ਸਹਿਜ ਸੁਭਾ ਗੁਰੂ ਜੀ ਦੇ ਮੁਖੋਂ ਬਚਨ ਨਿਕਲ ਗਿਆ—'ਇਹ ਘੁੰਡ ਵਾਲੀ

ਝਲੀ ਕੌਣ ਹੈ ?' ਇਹ ਬਚਨ ਕਰਨ ਦੀ ਢਿਲ ਸੀ ਕਿ ਉਹ ਰਾਣੀ ਉਸੇ ਵੇਲੇ ਝੱਲੀ ਹੋ ਗਈ ਉਸਨੇ ਉਦਾਲੇ ਦੇ ਲੀੜੇ ਪਾੜ ਸੁਟੇ। ਜਿਥੇ ਘੁੰਡ ਕਢਕੇ ਮੂੰਹ ਕਜਿਆ ਹੋਇਆ ਸੀ ਉਥੇ ਮੂੰਹ ਸਿਰ ਦੇ ਵਾਲ ਤੇ ਹਿਕ ਵੀ ਨੰਗੀ ਹੋ ਗਈ। ਓਹ ਰੌਲਾ ਪਾਉਂਦੀ ਬਾਹਰ ਨੂੰ ਨੱਸ ਗਈ। ਰਾਜਾ ਤੇ ਉਹਦਾ ਬਾਕੀ ਪਰਵਾਰ ਬਹੁਤ ਹੈਰਾਨ ਹੋਇਆ, ਰਾਜੇ ਨੂੰ ਦੁਖ ਵੀ ਹੋਇਆ ਕਿਉਂਕਿ ਓਹ ਰਾਣੀ ਬਹੁਤ ਸੁੰਦਰ ਸੀ ਤੇ ਵਿਆਹ ਕੀਤੇ ਨੂੰ ਮਸਾਂ ਤਿੰਨ ਕੁ ਸਾਲ ਹੋਏ ਸਨ। ਪਰ ਹੋਣੀ ਅਗੇ ਕੋਈ ਪੇਸ਼ ਨਹੀਂ ਸੀ ਜਾਂਦੀ, ਜਿਵੇਂ ਭਾਣਾ ਵਰਤਣਾ ਸੀ ਵਰਤ ਗਿਆ। ਰਾਜੇ ਨੇ ਉਸ ਰਾਣੀ ਦਾ ਪਿੱਛਾ ਨਹੀਂ ਕੀਤਾ ਓਹ ਕਮਲੀ ਹੋਈ ਜੰਗਲਾਂ ਵਲ ਨਿਕਲ ਗਈ। 'ਸਚਨ ਸਚ' ਭਗਤ ਨੇ ਉਸ ਨੂੰ ਹੋਸ਼ ਵਿਚ ਲਿਆਂਦਾ। ਓਹ ਗੁਰੂ ਜੀ ਦੇ ਦਰਸ਼ਨ ਕਰਨ ਵਾਸਤੇ ਆਈ ਗੁਰੂ ਜੀ ਨੇ ਸਚਨ ਸਚ ਨਾਲ ਉਹਦਾ ਵਿਆਹ ਕਰ ਦਿਤਾ।

ਪਹਿਲੇ ਦਿਨ ਤਾਂ ਰਾਜਾ ਹਰੀਪੁਰ ਨੇ ਸਿਰਫ ਗੁਰੂ ਜੀ ਦੇ ਦਰਸ਼ਨ ਕੀਤੇ ਅਗਲੇ ਦਿਨ ਗੁਰੂ ਜੀ ਦੇ ਦਰਸ਼ਨ ਕਰਨ ਗਿਆ ਤਾਂ ਉਪਦੇਸ਼ ਸੁਣਨ ਦੀ ਇੱਛਾ ਪ੍ਰਗਟ ਕੀਤੀ। ਮੁਕਤੀ ਦਾ ਰਾਹ ਪੁਛਿਆ। ਗੁਰੂ ਜੀ ਨੇ ਸੀਤ ਪ੍ਰਸ਼ਾਦ ਦੇ ਕੇ ਗੁਰਬਾਣੀ ਰਾਹੀਂ ਇਉਂ ਉਪਦੇਸ਼ ਕੀਤਾ—

*ਮੇਰਾ ਪ੍ਰਭੁ ਸਾਚਾ ਗਹਿਰ ਗੰਭੀਰ ॥ ਸੇਵਤ ਹੀ ਸੁਖੁ ਸਾਂਤਿ ਸਰੀਰ ॥ ਸਬਦਿ ਤਰੇ ਜਨ ਸਹਜਿ ਸੁਭਾਇ ॥ ਤਿਨ ਕੈ ਹਮ ਸਦ ਲਾਗਹ ਪਾਇ ॥੧। ਜੋ ਮਨਿ ਰਾਤੇ ਹਰਿ ਰੰਗੁ ਲਾਇ ॥ ਤਿਨ ਕਾ ਜਨਮ ਮਰਣ ਦੁਖੁ ਲਾਥਾ ਤੇ ਹਰਿ ਦਰਗਹ ਮਿਲੇ ਸੁਭਾਇ ॥੧॥ ਰਹਾਉ ॥ ਸਬਦੁ ਚਾਖੈ ਸਾਚਾ ਸਾਦੁ ਪਾਏ ॥ ਹਰਿ ਕਾ ਨਾਮੁ ਮੰਨਿ ਵਸਾਏ ॥ ਹਰਿ ਪ੍ਰਭੁ ਸਦਾ ਰਹਿਆ ਭਰਪੂਰਿ ॥ ਆਪੇ ਨੇੜੈ ਆਪੇ ਦੂਰਿ ॥੨॥ ਆਖਣਿ ਆਖੈ ਬਕੈ ਸਭੁ ਕੋਇ ॥ ਆਪੇ ਬਖਸਿ ਮਿਲਾਏ ਸੋਇ ॥ ਕਹਣੈ ਕਥਨਿ ਨ ਪਾਇਆ ਜਾਇ ॥ ਗੁਰ ਪਰਸਾਦਿ ਵਸੈ ਮਨਿ ਆਇ ॥੩॥ ਗੁਰਮੁਖਿ ਵਿਚਹੁ ਆਪੁ ਗਵਾਇ ॥ ਹਰਿ ਰੰਗਿ ਰਾਤੇ ਮੋਹੁ ਚੁਕਾਇ ॥ ਅਤਿ ਨਿਰਮਲੁ ਗੁਰ ਸਬਦ ਵੀਚਾਰ ॥ ਨਾਨਕ ਨਾਮਿ ਸਵਾਰਣਹਾਰ ॥੪॥*

ਗੁਰੂ ਜੀ ਨੇ ਕਿਹਾ—ਮੇਰਾ ਮਾਲਕ (ਪ੍ਰਮਾਤਮਾ) ਸਭ ਤੋਂ ਵੱਡਾ ਹੈ। ਉਸ

ਕੋਲ ਕਿਸੇ ਵਸਤੂ ਦਾ ਘਾਟਾ ਨਹੀਂ, ਉਹ ਕਈਆਂ ਖਜ਼ਾਨਿਆਂ ਦਾ ਮਾਲਕ ਹੈ। ਐਸੇ ਮਾਲਕ ਦੀ ਸੇਵਾ ਕਰਦੇ ਰਹਿਣਾ ਚਾਹੀਦਾ ਹੈ ਪ੍ਰਮਾਤਮਾ ਦੀ ਸੇਵਾ ਦਾ ਭਾਵ ਹੈ ਪ੍ਰਮਾਤਮਾ ਦਾ ਸਿਮਰਨ ਕਰਨਾ ਅਤੇ ਉਸਦੀ ਬਣਾਈ ਖਲਕਤ ਦੀ ਸੇਵਾ। ਹੁਣ ਇਹ ਹੈ ਕਿ ਉਸ ਨੂੰ ਸਿਮਰਨ ਦਾ ਢੰਗ ਹੈ, ਗੁਰੂ ਕੋਲੋਂ ਸ਼ਬਦ ਸੁਣਨਾ, ਜੋ ਸ਼ਬਦ ਰਾਹੀਂ ਸਿਮਰਨ ਕਰਕੇ ਪ੍ਰਮਾਤਮਾ ਨੂੰ ਯਾਦ ਕਰਕੇ ਤੇ ਭਵ ਸਾਗਰ ਤੋਂ ਤਰਦੇ ਹਨ ਅਸੀਂ ਉਨ੍ਹਾਂ ਤੋਂ ਬਲਿਹਾਰ ਜਾਂਦੇ ਹਾਂ। ਉਹ ਪੂਰਨ ਮਨੁਖ ਹੈ ਜੋ ਮਨੁਖ ਰਾਤ ਦਿਨੇ ਅਠੇ ਪਹਿਰ ਪਰੇਮ ਤੇ ਸ਼ਰਧਾ ਨਾਲ ਪ੍ਰਮਾਤਮਾ ਦਾ ਨਾਮ ਜਪਦੇ ਹਨ, ਉਨ੍ਹਾਂ ਦੇ ਜਨਮਾਂ ਜਨਮਾਂ ਦੇ ਦੁਖ ਕਲੇਸ਼ ਦੂਰ ਹੋ ਜਾਂਦੇ ਹਨ ਤੇ ਉਹ ਜਨਮ ਮਰਨ ਦੇ ਗੇੜ ਵਿਚੋਂ ਮੁਕਤੀ ਹਾਸਲ ਕਰ ਲੈਂਦੇ ਹਨ। ਉਹਨਾਂ ਨੂੰ ਬੈਕੁੰਠ ਵਿਚ ਉਚੀ ਥਾਂ ਬੈਠਣ ਵਾਸਤੇ ਮਿਲਦੀ ਹੈ। ਗੁਰੂ ਜੀ ਦਾ ਉਪਦੇਸ਼ ਸੁਣਨਾ ਬਹੁਤ ਜ਼ਰੂਰੀ ਹੈ। ਜਦੋਂ ਉਪਦੇਸ਼ ਸੁਣਨ ਦਾ ਸਵਾਦ ਪੈ ਜਾਵੇ ਤਾਂ ਫਿਰ ਐਸੀ ਲਗਨ ਲਗਦੀ ਹੈ ਕਿ ਲਗਨ ਟੁਟਦੀ ਨਹੀਂ ਤਨ ਮਨ ਵਿਚ ਇਕ ਸਵਾਦ ਹੋ ਜਾਂਦਾ ਹੈ। ਹਰੀ ਨਾਮ ਮਨ ਵਿਚ ਵਸ ਜਾਂਦਾ ਹੈ। ਓਹ ਹਰਿ ਪ੍ਰਭੂ ਕਿਤੇ ਦੂਰ ਨਹੀਂ, ਆਤਮਾ ਵਿਚ ਹੈ। ਸਿਰਫ ਦੇਖਣ ਤੇ ਜਾਨਣ ਵਾਸਤੇ ਗੁਰੂ ਜੀ ਦੇ ਉਪਦੇਸ਼ ਦੀ ਲੋੜ ਹੈ ਮਨਮੁਖਾਂ ਨੂੰ ਪ੍ਰਮਾਤਮਾ ਬਹੁਤ ਦੂਰ ਪ੍ਰਤੀਤ ਹੁੰਦਾ ਹੈ। ਗੁਰਾਂ ਦੀ ਕ੍ਰਿਪਾ ਨਾਲ ਉਹ ਪ੍ਰਮਾਤਮਾ ਵਸ ਹੁੰਦਾ ਹੈ। ਬਸ ਹਰ ਪੁਰਸ਼ ਨੂੰ ਗੁਰਮੁਖ ਬਣਨ ਵਾਸਤੇ ਹੰਕਾਰ ਦਾ ਤਿਆਗ ਕਰਨਾ ਚਾਹੀਦਾ ਹੈ। ਜਦੋਂ ਹੰਕਾਰ ਛਡਕੇ ਸੇਵਾ ਵਿਚ ਜੁੜ ਜਾਵੇ ਤਾਂ ਓਹ ਹਰੀ ਰੂਪ ਹੋ ਜਾਂਦਾ ਹੈ। ਹੇ ਰਾਜਨ ਮਨੁਖ ਨੂੰ ਪ੍ਰਮਾਤਮਾ ਦੀ ਅੰਸ਼ ਸਮਝ, ਸੇਵਾ ਕਰ ਨੰਗੇ ਨੂੰ ਕੱਪੜਾ, ਭੁਖੇ ਨੂੰ ਰੋਟੀ ਦੇਹ। ਰਾਜ, ਭਾਗ ਧੀਆਂ ਪੁੱਤਰ ਤੇ ਪ੍ਰਤਾਪ ਸਭ ਪ੍ਰਮਾਤਮਾਂ ਦੀ ਮੇਹਰ ਜਾਣ 'ਆਪਣਾ' ਜਾਂ 'ਮੇਰਾ' ਕਿਸੇ ਨੂੰ ਨਾ ਜਾਣ। ਏਹੋ ਗੁਰੂ ਨਾਨਕ ਜੀ ਦਾ ਸੱਚਾ ਉਪਦੇਸ਼ ਹੈ। ਪਖੰਡ ਨੂੰ ਥਾਂ ਨਹੀਂ ਮਿਲਣੀ ਚਾਹੀਦੀ। ਸਰਬ ਸ਼ਕਤੀਵਾਨ ਪ੍ਰਮਾਤਮਾ ਦੀ ਪੂਜਾ ਤੋਂ ਬਿਨਾਂ ਕਿਸੇ ਦੇਮੀ ਦੇਵਲ ਦੀ ਪੂਜਾ ਨਹੀਂ ਕਰਨੀ ਚਾਹੀਦੀ। ਰਾਜਾ ਇਹ ਉਪਦੇਸ਼ ਸੁਣਕੇ ਨਿਹਾਲ ਹੋਇਆ। ਦਸ ਪੰਦਰਾਂ ਦਿਨ ਗੁਰੂ ਜੀ ਦੇ ਦਰਬਾਰ ਵਿਚ ਰਹਿਕੇ ਸੇਵਾ ਕਰਕੇ ਤੇ ਉਪਦੇਸ਼ ਨਾਲ ਨਿਹਾਲ ਹੋ ਕੇ ਰਾਜਾ ਵਾਪਸ ਹਰੀਪੁਰ ਕਾਂਗੜੇ ਨੂੰ ਮੁੜ ਪਿਆ। ਭਾਈ ਸਾਉਣ ਮਲ ਜੀ ਵੀ ਰਾਜੇ ਦੇ ਨਾਲ ਤੁਰੇ। ਗੁਰੂ ਜੀ ਨੇ ਭਾਈ ਸਾਉਣ ਮਲ ਜੀ ਨੂੰ ਪਹਾੜ

ਵਿਚ ਪ੍ਰਚਾਰ ਕਰਨ ਵਾਸਤੇ ਮੰਜੀ ਬਖਸ਼ ਦਿਤੀ, ਹਟਾਲੇ ਤੋਂ ਸਾਰੇ ਪਹਾੜ ਵਿਚ ਆਪ ਧਰਮ ਪ੍ਰਚਾਰ ਕਰਦੇ ਰਹੇ।

## ੧੫੯. ਦਾਤੂ ਦਾ ਗੁਰੂ ਅਮਰਦਾਸ ਜੀ ਨੂੰ ਲਤ ਮਾਰਨਾ

*ਮਨਮੁਖਿ ਭਰਮਿ ਭੁਲੈ ਸੰਸਾਰੁ ॥ ਬਿਨੁ ਰਾਸੀ ਕੂੜਾ ਕਰੇ ਵਾਪਾਰੁ ॥*
*ਵਿਣੁ ਰਾਸੀ ਵਖਰੁ ਪਲੈ ਨ ਪਾਇ॥ ਮਨਮੁਖਿ ਭੁਲਾ ਜਨਮੁ*
*ਗਵਾਇ ॥* *(ਆਸਾ ਮ: ੩)*

ਸੰਸਾਰ ਦੇ ਵਿਚ ਜਰ, ਜੋਰੂ ਤੇ ਜਮੀਨ ਤਿੰਨੇ ਲੜਾਈ ਤੇ ਕਲੇਸ਼ ਦਾ ਕਾਰਨ ਤੇ ਤਿੰਨਾਂ ਬਿਨਾਂ ਸੰਸਾਰ ਵਿਚ ਕੁਝ ਨਹੀਂ ਮਨੁਖ ਨੂੰ ਇਹ ਭੇਤ ਸਮਝਾਉਣ ਬਦਲੇ ਜਗਤ ਵਿਚ ਅਨੇਕਾਂ ਅਵਤਾਰ ਤੇ ਉਪਦੇਸ਼ਕ ਹੋਏ ਹਨ। ਕਲੇਸ਼ ਦਾ ਮੂਲ ਇਸ ਕਰਕੇ ਹਨ ਕਿ ਮਨੁਖ ਇਹਨਾਂ ਨੂੰ 'ਆਪਣੇ' ਸਮਝਣ ਲਗਦਾ ਹੈ। ਅਪਣੱਤ ਦਾ ਅਸਰ ਨਾਲ ਚੀਜ਼ ਦੇ ਦੂਰ ਹੋਣ ਤੇ ਕਲੇਸ਼ ਕਰਦਾ ਹੈ ਤੇ ਮੁੜ ਹਾਸਲ ਕਰਨ ਲਈ ਲੜਾਈ ਕਰਦਾ ਹੈ। ਜੇ ਤਿਆਗ ਕਰ ਦੇਵੇ ਤਾਂ ਸੁਖ ਮਿਲਦਾ ਹੈ, ਪਰ ਤਿੰਨਾਂ ਚੀਜ਼ਾਂ ਦਾ ਤਿਆਗ ਔਖਾ ਹੈ। ਗੁਰੂ ਜੀ ਦਾ ਉਪਦੇਸ਼ ਮਨ ਵਸਾਏ ਤਾਂ ਭਾਵੇਂ ਭਰਮ ਜਾਵੇ ਨਹੀਂ ਤੇ ਮੂਰਖ ਭਰਮ ਵਿਚ ਭੁਲਿਆ ਹੋਇਆ ਬਿਨਾਂ ਰਾਸ ਤੋਂ ਕੂੜ ਦਾ ਵਪਾਰ ਕਰਦਾ ਰਹਿੰਦਾ ਹੈ ਜਨਮ ਗਵਾ ਜਾਂਦਾ ਹੈ ਇਸ ਜਨਮ ਵਿਚ ਵੀ ਨਿੰਦਾ ਕਰਾਉਂਦਾ ਤੇ ਕਸ਼ਟ ਉਠਾਉਂਦਾ ਹੈ। ਸ੍ਰੀ ਗੁਰੂ ਅੰਗਦ ਦੇਵ ਜੀ ਦਾ ਪੁੱਤਰ ਦਾਤੂ ਸੀ, ਉਹ ਹੰਕਾਰੀ ਤੇ ਲਾਲਚੀ ਸੀ। ਉਸ ਨੇ ਅਨੇਕਾਂ ਸਤਿਸੰਗ ਕੀਤੇ, ਗੁਰੂ ਜੀ ਕੋਲ ਬੈਠਦਾ ਰਿਹਾ ਪਰ ਇਸ ਤੇ ਕਰਤਾਰ ਨੇ ਮੇਹਰ ਨਾ ਕੀਤੀ। ਉਹ ਮੂਰਖ ਦਾ ਮੂਰਖ ਹੀ ਰਿਹਾ। ਗੁਰਿਆਈ ਦੇ ਸਮੇਂ ਵੀ ਆਪ ਮੰਦੇ ਸ਼ਬਦ ਬੋਲਦੇ ਹੋਏ ਬਾਹਰ ਚਲੇ ਗਏ।

ਗੋਇੰਦਵਾਲ ਵਿਚ ਸੰਗਤ ਬਹੁਤੀ ਆਉਣ ਲਗ ਪਈ। ਜਦੋਂ ਸੰਗਤ ਆਈ, ਸਿਖੀ ਵਧੀ ਤਾਂ ਗੁਰੂ ਅਮਰਦਾਸ ਜੀ ਦੇ ਦਰਬਾਰ ਵਿਚ ਮਾਇਆ ਬਹੁਤੀ ਆਉਣੀ ਸ਼ੁਰੂ ਹੋਈ। ਭਾਵੇਂ ਗੁਰੂ ਜੀ ਦਾ ਮਿਸ਼ਨ ਸੀ ਕਿ ਉਹ ਸਾਰੀ ਆਈ ਮਾਇਆ ਨੂੰ ਖਰਚੀ ਜਾਂਦੇ ਸਨ, ਸਾਧ ਸੰਗਤ ਨੂੰ ਚੰਗਾ ਲੰਗਰ ਛਕਾਉਂਦੇ ਤੇ ਸੰਗਤ ਵਾਸਤੇ ਮਕਾਨ ਬਣਾਈ ਜਾਂਦੇ ਸਨ, ਫਿਰ ਵੀ ਦਾਤੂ ਦੀ ਹਿੱਕ ਸੜਦੀ ਸੀ। ਉਸ ਨੇ ਪੂਜਾ ਲੈਣ ਵਾਸਤੇ ਬੜੇ ਯਤਨ ਕੀਤੇ। ਮਸੰਦ ਛਡੇ ਕਿ ਉਸ

ਦੀ ਪੂਜਾ ਹੋਵੇ ਤੇ ਚੜ੍ਹਾਵਾ ਮਿਲੇ, ਪਰ ਸਚੇ ਸੂਰਜ ਦੇ ਹੁੰਦਿਆਂ ਦੀਵੇ ਦੀ ਰੌਸ਼ਨੀ ਦੀ ਲੋਕਾਂ ਨੇ ਲੋੜ ਅਨੁਭਵ ਨਾ ਕੀਤੀ। ਭਾਵੇਂ ਗੁਰੂ ਅੰਸ਼ ਸੀ ਫਿਰ ਵੀ ਲੋਕ ਓਹਦੇ ਚਰਨਾਂ ਉਪਰ ਮੱਥਾ ਨਹੀਂ ਸਨ ਟੇਕਦੇ। ਉਹ ਬਹੁਤ ਈਰਖਾ ਕਰਦਾ ਸੀ, ਈਰਖਾ ਦੀ ਅੱਗ ਨਾਲ ਓਹਦਾ ਦਿਲ ਸੜਦਾ ਰਹਿੰਦਾ ਸੀ। ਓਹ ਗੁਰੂ ਘਰ ਦਾ ਦੁਸ਼ਮਣ ਬਣ ਬੈਠਾ। ਉਸ ਕੋਲੋਂ ਚੁਪ ਨਾ ਬੈਠਾ ਗਿਆ। ਇਕ ਦਿਨ ਕਰੋਧ ਤੇ ਈਰਖਾ ਨਾਲ ਪਾਗਲ ਹੋ ਕੇ ਉਹ ਖਡੂਰ ਤੋਂ ਚਲਕੇ ਗੋਇੰਦਵਾਲ ਆ ਪੁਜਾ। ਅਗੇ ਸ਼ਾਹੀ ਰੌਣਕਾਂ ਦੇਖਕੇ ਹੋਰ ਸੜ ਗਿਆ। ਉਹਦਾ ਮਨ ਵਸ ਵਿਚ ਨਾ ਰਿਹਾ। ਹੌਲੀ ਹੌਲੀ ਦੀਵਾਨ ਵਿਚ ਆ ਗਿਆ। ਉਸ ਵੇਲੇ ਗੁਰੂ ਜੀ ਦੀਵਾਨ ਵਿਚ ਸਿੰਘਾਸਨ ਉਤੇ ਬਿਰਾਜਮਾਨ ਸਨ। ਸੰਗਤ ਬਹੁਤ ਆਈ ਹੋਈ ਸੀ ਚੜ੍ਹਾਵਾ ਚੜ੍ਹ ਰਿਹਾ ਸੀ, ਮਾਇਆ ਨੂੰ ਦੇਖਕੇ ਉਹ ਸ਼ੁਦਾਈ ਹੋ ਗਿਆ। ਗੁਰੂ ਜੀ ਦੇ ਪਛਾੜੀ ਜਾ ਖਲੋਤਾ, ਬ੍ਰਿਧ ਗੁਰੂ ਜੀ ਨੂੰ ਜ਼ੋਰ ਨਾਲ ਲੱਤ ਮਾਰੀ। ਲੱਤ ਵੱਜਣ ਨਾਲ ਸਤਿਗੁਰੂ ਜੀ ਸੰਭਲ ਨਾ ਸਕੇ, ਅਗੇ ਨੂੰ ਡਿਗ ਪਏ। ਛੇਤੀ ਨਾਲ ਉਠੇ ਤੇ ਦਾਤੂ ਜੀ ਦੇ ਪੈਰ ਫੜਕੇ ਘੁਟਣ ਲਗ ਪਏ। ਪੈਰ ਘੁਟਦੇ ਹੋਏ ਬੋਲੇ—'ਚਰਨਾਂ ਨੂੰ ਸੱਟ ਤਾਂ ਨਹੀਂ ਲਗੀ, ਮੈਥੋਂ ਕਿੰਨੀ ਭੁਲ ਹੋਈ ਹੈ, ਉਠਕੇ ਅਗੋਂ ਸਤਿਕਾਰ ਨਹੀਂ ਕੀਤਾ, ਆਪ ਗੁਰੂ ਜੀ ਦੇ ਸਾਹਿਬਜ਼ਾਦੇ ਹੋ। ਮਨੁਖ ਭੁਲਣਹਾਰ ਹੈ, ਚੰਗਾ ਕੀਤਾ ਜੇ ਡੰਨ ਦਿਤਾ ਜੇ, ਕਿੰਨੇ ਚੰਗੇ ਚਰਨ ਹਨ।'

ਇਉਂ ਆਖਦੇ ਹੋਏ ਸਤਿਗੁਰੂ ਜੀ ਚਰਨ ਘੁਟੀ ਗਏ ਤਾਂ ਦਾਤੂ ਸ਼ਰਮਿੰਦਾ ਹੋ ਗਿਆ। ਜਵਾਨੀ ਦੇ ਹੰਕਾਰ ਵਿਚ ਓਹ ਗੁਰ ਗੱਦੀ ਉਤੇ ਮਲੋ ਮਲੀ ਕਬਜ਼ਾ ਕਰਨ ਆਇਆ ਸੀ, ਪਰ ਉਹਦੀ ਮੁਰਾਦ ਪੂਰੀ ਨਾ ਹੋਈ, ਸਰੀਰ ਠੰਢਾ ਹੋ ਗਿਆ, ਗੁਰੂ ਜੀ ਦੀ ਨਿਰਮਾਨਤਾ ਨੇ ਓਹਦੇ ਹੰਕਾਰ ਈਰਖਾ ਰੂਪੀ ਭਾਂਬੜ ਨੂੰ ਠੰਢਿਆਂ ਕਰ ਦਿਤਾ। ਸੰਗਤ ਵਿਚ ਗੁਸੇ ਦੀ ਲਹਿਰ ਦੌੜ ਗਈ ਪਰ ਸਤਿਗੁਰੂ ਦੇ ਹੁਕਮ ਤੋਂ ਬਿਨਾਂ ਪੱਤਾ ਨਹੀਂ ਸੀ ਹਿਲ ਸਕਦਾ ਸਤਿਗੁਰੂ ਜੀ ਦਾ ਸੁਭਾ ਨਿਰਾਲਾ ਸੀ ਉਹ ਤਾਂ ਦੁਸ਼ਮਨ ਨੂੰ ਦੁਸ਼ਮਨ ਨਹੀਂ ਸਨ ਸਮਝਦੇ।

ਦਾਤੂ ਨੂੰ ਮਾੜੀ ਜਿਹੀ ਸੋਝੀ ਪਈ, ਉਸ ਨੇ ਪੈਰ ਖਿਚ ਲਏ ਪਰੇ ਹੋ ਗਿਆ ਸਤਿਗੁਰੂ ਜੀ ਨੇ ਹੁਕਮ ਕੀਤਾ—'ਮੇਰੇ ਸਤਿਗੁਰੂ ਜੀ ਦੇ ਸਾਹਿਬਜ਼ਾਦੇ ਹਨ, ਇਹਨਾਂ ਨਾਲੋਂ ਕੌਣ ਚੰਗਾ ਹੈ।' ਅੱਜ ਦੀ ਸਾਰੀ ਚੜ੍ਹਤ ਖਚਰ ਉਤੇ ਲੱਦ ਦਿਓ ਲੈ ਜਾਵੇ, ਖਰਚ ਹੱਥੋਂ ਤੰਗ ਹੋਵੇਗਾ।' ਗੁਰੂ ਜੀ ਦੇ ਬਚਨ ਦੇ ਉਲਟ ਹੋਣ

ਦਾ ਕਿਸੇ ਨੂੰ ਹੌਂਸਲਾ ਨਾ ਪਿਆ। ਝੱਟ ਮਾਇਆ ਇਕੱਠੀ ਕਰਕੇ ਦਾਤੂ ਦੀ ਖੱਚਰ ਦੀ ਖੁਰਜੀ ਵਿਚ ਪਾ ਦਿਤੀ। ਖੁਰਜੀ ਭਰ ਗਈ, ਦਾਤੂ ਖੱਚਰ ਉਤੇ ਚੜ੍ਹਕੇ ਖਡੂਰ ਨੂੰ ਤੁਰ ਪਿਆ। ਰਾਤ ਪੈਣ ਲਗੀ ਸੀ, ਕਈਆਂ ਨੇ ਰੋਕਿਆ, 'ਹਨ੍ਹੇਰੇ ਨਾ ਜਾਹ' ਪਰ ਦਾਤੂ ਨਹੀਂ ਰੁਕਿਆ। ਗੋਇੰਦਵਾਲ ਤੋਂ ਚਲ ਕੇ ਜਿਸ ਵੇਲੇ ਦਾਤੂ ਦਮਦਮੇ ਸਾਹਿਬ ਕੋਲ ਆਇਆ ਤਾਂ ਰਾਹ ਵਿਚ ਚੋਰ ਮਿਲ ਪਏ। ਉਹਨਾਂ ਨੇ ਦਾਤੂ ਦੀ ਖੱਚਰ ਫੜ ਲਈ, ਦਾਤੂ ਬਥੇਰਾ ਕਹਿੰਦਾ ਕਿ ਉਹ ਗੁਰੂ ਅੰਗਦ ਦੇਵ ਜੀ ਦਾ ਸਪੁਤਰ ਹੈ ਮਾਇਆ ਗੁਰੂ ਘਰ ਦੀ ਹੈ ਪਰ ਚੋਰਾਂ ਇਕ ਨਾ ਸੁਣੀ। ਉਹਨਾਂ ਨੇ ਦਾਤੂ ਨੂੰ ਖੂਬ ਕੁਟਿਆ, ਕੁਟ ਕੇ ਇਕ ਪਾਸੇ ਖੇਤ ਵਿਚ ਸੁਟਕੇ ਸਾਰਾ ਧਨ ਖਰਚ ਸਮੇਤ ਲੈ ਕੇ ਹਨ੍ਹੇਰੇ ਵਿਚ ਤੀਰ ਹੋ ਗਏ। ਦਾਤੂ ਅਗਲੇ ਦਿਨ ਖਡੂਰ ਪਹੁੰਚਾ ਕਈ ਮਹੀਨੇ ਬੀਮਾਰ ਪਿਆ ਰਿਹਾ, ਕਰਮਾਂ ਦਾ ਫਲ ਉਸੇ ਵੇਲੇ ਪਾ ਲਿਆ।

## ੧੬੦. ਗੁਰੂ ਜੀ ਦਾ ਤਿਆਗ ਤੇ ਉਦਾਸੀ

ਦਾਤੂ ਆਇਆ ਤੇ ਚਲਿਆ ਗਿਆ। ਦਾਤੂ ਦੀ ਕੀਤੀ ਮਾੜੀ ਹਰਕਤ ਦਾ ਅਸਰ ਗੁਰੂ ਜੀ ਦੇ ਮਨ ਉਤੇ ਬਹੁਤ ਹੋਇਆ। ਸਾਹਿਬਾਂ ਨੇ ਸੋਚਿਆ ਇਹ ਦੌਲਤ ਫਕੀਰ ਨੂੰ ਵੀ ਚੈਨ ਨਾਲ ਨਹੀਂ ਬੈਠਣ ਦੇਂਦੀ। ਪਿਛਲੀ ਉਮਰੇ ਲੋੜ ਹੈ ਸ਼ਾਂਤੀ ਦੀ, ਸਗੋਂ ਕਲੇਸ਼ ਵਧ ਰਿਹਾ ਹੈ। ਉਹ ਸਾਰੀ ਰਾਤ ਸੁਤੇ ਨਹੀਂ। ਗੁਰੂ ਨਾਨਕ ਜੀ ਤੇ ਗੁਰੂ ਅੰਗਦ ਦੇਵ ਜੀ ਦਾ ਧਿਆਨ ਧਰਕੇ ਆਪ ਸਾਰੀ ਰਾਤ ਭਗਤੀ ਕਰਦੇ ਰਹੇ। ਅੰਮ੍ਰਿਤ ਵੇਲਾ ਹੋਇਆ ਕਿਸੇ ਸੇਵਕ ਨੂੰ ਸਾਥ ਨਹੀਂ ਲਿਆ, ਨਾ ਕਿਸੇ ਨੂੰ ਕੁਝ ਦਸਿਆ। ਸਤਿਗੁਰੂ ਜੀ ਚੁਪ ਚਾਪ ਤੁਰ ਪਏ, ਤੁਰਦੇ ਤੁਰਦੇ ਬਾਸਰਕੀ (ਆਪਣੇ ਪਿੰਡ) ਦੀ ਜੂਹ ਵਿਚ ਆ ਪੁਜੇ। ਸਰਕਾਰੀ ਖੁਲ੍ਹਾ ਜੰਗਲ ਸੀ, ਜੰਗਲ ਵਿਚ ਰਾਖਿਆਂ ਵਾਸਤੇ ਇਕ ਮੱਠ (ਗੋਲ ਕਮਰਾ) ਉਸਰਿਆ ਹੋਇਆ ਸੀ, ਉਸ ਮੱਠ ਵਿਚ ਚੌਂਕੜਾ ਮਾਰ ਕੇ ਬੈਠ ਗਏ। ਬਿਰਤੀ ਕਰਤਾਰ ਨਾਲ ਜੋੜ ਲਈ ਸੰਸਾਰ ਨੂੰ ਭੁਲਾ ਦਿਤਾ। ਸਿਖ ਸੇਵਕਾਂ ਦਾ ਧਿਆਨ ਨਾ ਰਖਿਆ। ਇਕ ਦਮ ਬੈਰਾਗ ਆ ਗਿਆ।

ਸਵੇਰ ਹੋਈ ਸੰਗਤ ਨੇ ਸਤਿਗੁਰਾਂ ਨੂੰ ਨਾ ਦੇਖਿਆ। ਭਾਈ ਬੱਲੂ ਜੀ ਨੂੰ ਪੁਛਿਆ ਗਿਆ ਉਸਨੇ ਉਤਰ ਦਿਤਾ ਕਿ ਉਸਨੂੰ ਕੋਈ ਪਤਾ ਨਹੀਂ। ਦੀਵਾਨ ਦਾ ਵੇਲਾ

ਹੋ ਗਿਆ, ਸਾਹਿਬ ਦੀਵਾਨ ਵਿਚ ਵੀ ਨਹੀਂ ਸਨ ਆਏ। 'ਆਸਾ ਦੀ ਵਾਰ' ਦਾ ਕੀਰਤਨ ਹੋਇਆ, ਸੰਗਤ ਦੀਵਾਨ ਵਿਚ ਬੈਠੀ ਤਾਂ ਰਹੀ ਪਰ ਗੁਰੂ ਜੀ ਦੇ ਦਰਸ਼ਨਾਂ ਤੋਂ ਬਿਨਾਂ ਸਭ ਦੇ ਚਿਹਰੇ ਉਦਾਸ ਸਨ। ਜਿਵੇਂ ਸੂਰਜ ਮੁਖੀ ਦੇ ਫੁਲ ਸੂਰਜ ਤੋਂ ਬਿਨਾਂ ਕੁਮਲਾ ਜਾਂਦੇ ਹਨ ਤਿਵੇਂ ਕੁਮਲਾ ਗਏ। ਭੋਗ ਪਿਆ ਅਰਦਾਸ ਹੋਈ ਅਰਦਾਸ ਦੇ ਪਿਛੋਂ ਖੁਲ੍ਹੀ ਚਰਚਾ ਸ਼ੁਰੂ ਹੋਈ ਕਿ ਗੁਰੂ ਜੀ ਕਿਥੇ ਹਨ ?

ਉਸ ਦਿਨ ਦੀ ਦਾਤੂ ਦੀ ਹਰਕਤ ਤੋਂ ਕਈਆਂ ਨੂੰ ਸ਼ੱਕ ਪਿਆ ਕਿ ਕਿਸੇ ਪਾਪੀ ਨੂੰ ਲਾਲਚ ਦੇ ਕੇ ਦਾਤੂ ਜੀ ਨੇ ਤਾਂ ਗੁਰੂ ਜੀ ਨੂੰ ਕਿਤੇ ਨੁਕਸਾਨ ਨਾ ਪਹੁੰਚਾਇਆ ਹੋਵੇ। ਸਿਖ ਗੁਰੂ ਜੀ ਦੀ ਭਾਲ ਵਿਚ ਵਿਆਕੁਲ ਹੋ ਨਠ ਉਠੇ। ਲਹਿੰਦੇ ਚੜ੍ਹਦੇ ਦੱਖਣ ਉਤਰ ਭਾਲ ਹੋਣ ਲਗੀ। ਦਰਿਆ ਦਾ ਝੱਲ ਫਰੋਲ ਮਾਰਿਆ ਪਰ ਕਿਤਿਓਂ ਪਤਾ ਨਾ ਲਗਾ।

ਸਾਰੀ ਸੰਗਤ ਨੇ ਬਾਬਾ ਬੁਢਾ ਜੀ ਅਗੇ ਬੇਨਤੀ ਕੀਤੀ—'ਬਾਬਾ ਜੀ ! ਆਪ ਤ੍ਰੈਕਾਲ ਦਰਸ਼ੀ ਹੋ। ਸਤਿਗੁਰਾਂ ਦੀ ਆਪ ਤੇ ਮਿਹਰ ਹੈ ਗੁਰੂ ਜੀ ਨੂੰ ਭਾਲੋ ਸਾਰੀ ਸੰਗਤ ਮਛਲੀ ਵਾਂਗ ਤੜਫਨ ਲਗ ਪਈ ਹੈ ਕੋਇਲ ਵਾਂਗ ਕੂਕ ਰਹੀ ਹੈ ਮੇਹਰ ਕਰੋ ! ਆਪ ਦੀ ਹਿੰਮਤ ਤੋਂ ਬਿਨਾਂ ਸਤਿਗੁਰਾਂ ਦਾ ਕੋਈ ਪਤਾ ਨਹੀਂ ਲਗਣਾ।'

ਸੰਗਤ ਦੇ ਇਹ ਬਚਨ ਸੁਣ ਕੇ ਬਾਬਾ ਬੁਢਾ ਜੀ ਨੇ ਗਲ ਵਿਚ ਪਰਨਾ ਪਾਇਆ ਖਲੋ ਕੇ ਸ੍ਰੀ ਗੁਰੂ ਨਾਨਕ ਦੇਵ ਜੀ ਗੁਰੂ ਅੰਗਦ ਦੇਵ ਜੀ ਤੇ ਗੁਰੂ ਅਮਰਦਾਸ ਜੀ ਦੇ ਚਰਨਾਂ ਦਾ ਧਿਆਨ ਕਰਕੇ ਅਰਦਾਸ ਬੇਨਤੀ ਕਰਨੀ ਸ਼ੁਰੂ ਕੀਤੀ। ਅਰਦਾਸ ਦੇ ਅੰਤ ਵਿਚ ਇਹ ਸ਼ਬਦ ਪੜ੍ਹਿਆ—

*ਥਾਵਾ ਨਾਵ ਨ ਜਾਣੀਅਹਿ ਨਾਵਾ ਕੇਵਡੁ ਨਾਉ ॥ ਜਿਥੈ ਵਸੈ ਮੇਰਾ ਪਾਤਿਸਾਹੁ ਸੋ ਕੇਵਡੁ ਹੈ ਥਾਉ ॥ ਅੰਬੜਿ ਕੋਇ ਨ ਸਕਈ ਹਉ ਕਿਸ ਨੋ ਪੁਛਣਿ ਜਾਉ ॥੫॥ ਵਰਨਾ ਵਰਨ ਨ ਭਾਵਨੀ ਜੇ ਕਿਸੈ ਵਡਾ ਕਰੇਇ ॥ ਵਡੇ ਹਥਿ ਵਡਿਆਈਆ ਜੈ ਭਾਵੈ ਤੈ ਦੇਇ ॥ ਹੁਕਮਿ ਸਵਾਰੇ ਆਪਣੈ ਚਸਾ ਨ ਢਿਲ ਕਰੇਇ ॥*

*(ਸਿਰੀਰਾਗੁ ਮ: ੧)*

ਅਰਦਾਸ ਕਰਕੇ ਬਾਬਾ ਬੁਢਾ ਜੀ ਨੇ ਭਾਈ ਬੱਲੂ ਜੀ ਨੂੰ ਕਿਹਾ—ਗੁਰੂ ਜੀ

ਦੀ ਘੋੜੀ ਉਤੇ ਕਾਠੀ ਪਾਵੋ ਘੋੜੀ ਨੂੰ ਖੁਲ੍ਹੀ ਛੱਡ ਦਿਓ। ਜਿਧਰ ਘੋੜੀ ਚਲੇ ਉਧਰ ਸੰਗਤ ਪਿਛੇ ਪਿਛੇ ਜਾਵੇ। ਜਿਥੇ ਵੀ ਸਤਿਗੁਰੂ ਜੀ ਹੋਣਗੇ ਉਥੇ ਘੋੜੀ ਜਾ ਖਲੋਵੇਗੀ।

ਬਾਬਾ ਬੁਢਾ ਜੀ ਦੇ ਬਚਨਾਂ ਨੂੰ ਸਭ ਸਤਜ ਕਰਕੇ ਮੰਨਦੇ ਸਨ। ਉਸੇ ਵੇਲੇ ਸਤਿਗੁਰੂ ਜੀ ਦੀ ਘੋੜੀ ਉਤੇ ਕਾਠੀ ਪਾਈ ਗਈ। ਲਗਾਮ ਦੇ ਕੇ ਘੋੜੀ ਨੂੰ ਛੱਡ ਦਿਤਾ। ਘੋੜੀ ਗੋਇੰਦਵਾਲ ਤੋਂ ਉਤਰ ਪੱਛਮ ਦਿਸ਼ਾ ਵਲ ਤੁਰ ਪਈ। ਘੋੜੀ ਦੇ ਪਿਛੇ ਪਿਛੇ ਬਾਬਾ ਬੁਢਾ ਜੀ ਭਾਈ ਬੱਲੂ ਜੀ ਤੇ ਸਾਰੇ 'ਸਤਿ ਕਰਤਾਰ—ਸਤਿਨਾਮੁ' ਦਾ ਸਿਮਰਨ ਕਰਦੇ ਹੋਏ ਤੁਰੇ ਜਾਂਦੇ ਸਨ ਹੋਰ ਸਿਦਕੀ ਸਿਖ ਨਾਲ ਸਨ। ਖੁਲ੍ਹੀ ਜੂਹ, ਜੰਗਲ ਦੇ ਖੇਤਾਂ ਦੇ ਵਿਚੋਂ ਦੀ ਘੋੜੀ ਤੁਰ ਆਈ। ਬਾਸਰਕੀ ਗਿਲਾਂ ਵਿਚ ਆ ਪੁਜੀ ਤੇ ਜਿਸ ਮੱਠ ਵਿਚ ਸਤਿਗੁਰੂ ਜੀ ਬੈਠੇ ਸਨ, ਉਸ ਦੇ ਕੋਲ ਆ ਖਲੋਤੀ। ਖਲੋਤੀ ਹੋਈ ਅਗਲੇ ਪੌੜ ਮਾਰ ਮਾਰ ਕੇ ਇਸ਼ਾਰੇ ਕਰਨ ਲਗੀ ਕਿ ਸਤਿਗੁਰੂ ਜੀ ਏਥੇ ਹਨ।

ਮੱਠ ਦਾ ਬੂਹਾ ਬੰਦ ਸੀ। ਬੂਹੇ ਦੇ ਉਪਰ ਲਿਖਿਆ ਹੋਇਆ ਸੀ, ਜੇ ਕੋਈ ਬੂਹਾ ਖੋਲ੍ਹੇਗਾ, ਉਸ ਦਾ ਲੋਕ ਪ੍ਰਲੋਕ ਨਹੀਂ ਸੌਰੇਗਾ।

*'ਜੋਊ ਆਇ ਇਹ ਦਰ ਕੇ ਪਾਰੋ। ਨਾ ਹਮ ਗੁਰ ਨਹਿੰ ਸਿਖ ਹਾਮਰੋ।*
*ਹਲਤ ਪਲਤ ਤਹਿ ਨਹੀ ਸਹਾਈ। ਜੋ ਸਿਖ ਹਮਰਾ ਬਚਨ ਹਟਾਈ।'*

ਸ਼ਰਤ ਬੜੀ ਕਰੜੀ ਸੀ। ਦਰਵਾਜ਼ਾ ਖੋਲ੍ਹਕੇ ਨਰਕ ਦਾ ਭਾਗੀ ਕੌਣ ਬਣੇ ? ਗੁਰੂ ਜੀ ਕੋਲੋਂ ਬੇਮੁਖ ਹੋਣਾ ਔਖਾ ਸੀ। ਸਾਰੇ ਸਿਖ ਘਬਰਾ ਕੇ ਖਲੋ ਗਏ। ਕਰਤਾਰ ਦਾ ਸਿਮਰਨ ਕਰਦੇ ਹੋਏ ਗੁਰੂ ਜੀ ਅਗੇ ਬੇਨਤੀਆਂ ਕਰਨ ਲਗੇ ਕਿ ਸਤਿਗੁਰੂ ਜੀ ਆਪ ਹੀ ਮੇਹਰ ਕਰ ਦੇਣ। ਅੰਦਰੋਂ ਕੋਈ ਅਵਾਜ਼ ਨਾ ਆਈ।

ਸੰਗਤ ਨੇ ਬਾਬਾ ਜੀ ਅਗੇ ਬੇਨਤੀ ਕੀਤੀ—'ਬਾਬਾ ਜੀ ! ਹੁਣ ਕੋਈ ਢੰਗ ਦਸੋ, ਸਤਿਗੁਰਾਂ ਦੇ ਦਰਸ਼ਨ ਕਿਵੇਂ ਕਰੀਏ ? ਗੁਰੂ ਜੀ ਦੇ ਦਰਸ਼ਨ ਬਿਨਾਂ ਅਸੀਂ ਤਾਂ ਅੰਨ ਜਲ ਮੂੰਹ ਨਹੀਂ ਲਾਉਣਾ।' ਬਾਬਾ ਜੀ ਨੇ ਸੋਚ ਸੋਚ ਕੇ ਆਖਿਆ—'ਜਟ ਗਿਆਨ ਤੋਂ ਕੰਮ ਲਿਆ ਜਾਵੇ। ਸਤਿਗੁਰਾਂ ਦਾ ਹੁਕਮ ਹੈ ਬਾਰ ਕੋਈ ਨਾ ਖੋਹਲੇ ਤੇ ਨਾ ਤੋੜੇ, ਭਾਵ (ਦਰਵਾਜ਼ੇ) ਨੂੰ ਇਕ ਪਾਸੇ ਰਹਿਣ ਦਿਓ। ਪਿਛਲੇ ਪਾਸਿਓਂ ਮੱਠ ਨੂੰ ਪਾੜ ਲਾ ਲਵੋ। ਸੰਨ੍ਹ ਲਾਕੇ ਗੁਰੂ ਜੀ ਦੇ ਦਰਸ਼ਨ ਕਰ ਲੈਂਦੇ ਹਾਂ। ਭੁਲ ਬਖਸ਼ਾ ਲਵਾਂਗੇ।'

ਬਾਬਾ ਜੀ ਨੇ ਇਹ ਬਚਨ ਕੀਤਾ। ਉਸੇ ਵੇਲੇ ਸਿਖ ਬਾਸਰਕੀ ਨੂੰ ਨਠੇ, ਪਿੰਡ ਵਿਚੋਂ ਪਾੜ ਲਾਉਣ ਵਾਸਤੇ ਸੰਦ ਲਿਆਂਦੇ, ਉਹਨਾਂ ਸੰਦਾਂ ਨਾਲ ਬਾਬਾ ਬੁਢਾ ਜੀ ਤੇ ਭਾਈ ਬੱਲੂ ਜੀ ਨੇ ਕੰਧ ਪਾੜੀ। ਅੰਦਰ ਲੰਘਣ ਵਾਸਤੇ ਖੁਲ੍ਹਾ ਰਾਹ ਬਣਾ ਲਿਆ। ਬਾਬਾ ਬੁਢਾ ਜੀ ਤੇ ਹੋਰ ਚਾਰ ਸਿਖ ਅੰਦਰ ਲੰਘ ਗਏ। ਗੁਰੂ ਜੀ ਸਮਾਧੀ ਲਾਈ ਬੈਠੇ ਸਨ। ਸਿਖਾਂ ਨੇ ਗੁਰ ਚਰਨਾਂ ਉਪਰ ਮੱਥਾ ਟੇਕਿਆ। ਬੇਨਤੀ ਕੀਤੀ—'ਹੇ ਦਾਤਾ ਨੇਤਰ ਖੋਹਲੋ, ਸੰਗਤ ਦਰਸ਼ਨ ਬਿਨਾਂ ਵਿਆਕੁਲ ਹੋ ਰਹੀ ਹੈ। ਗੋਇੰਦਵਾਲ ਵਿਚ ਹਾਹਾਕਾਰ ਮਚੀ ਹੋਈ ਹੈ। ਹੇ ਪ੍ਰਭੂ ਮੇਹਰ ਕਰੋ, ਅਸਾਂ ਦੀਆਂ ਭੁਲਾਂ ਬਖਸ਼ੋ ! ਅਸੀਂ ਪਾਪੀ ਬੰਦੇ ਭੁਲਣਹਾਰ ਹਾਂ।'

ਇਸ ਤਰ੍ਹਾਂ ਦੀਆਂ ਬੇਨਤੀਆਂ ਨੂੰ ਸੁਣ ਕੇ ਗੁਰੂ ਜੀ ਨੇ ਕੰਵਲ ਨੈਣ ਖੋਹਲੇ। ਮੇਹਰ ਦੀ ਨਿਗਾਹ ਸਿਖਾਂ ਉਤੇ ਸੁਟੀ। ਬੁਲ੍ਹ ਮੁਸਕ੍ਰਾਏ ਤੇ ਬਚਨ ਕੀਤਾ—'ਬਾਬਾ ਬੁਢਾ ਜੀ ਤੁਸਾਂ ਲਭ ਹੀ ਲਿਆ।'

'ਹਾਂ ਦਾਤਾ ਅਸਾਂ ਲਭ ਲਿਆ। ਆਪ ਨੂੰ ਲਭੇ ਬਿਨਾਂ ਜਗਤ ਤੇ ਹਨ੍ਹੇਰਾ ਹੀ ਹਨ੍ਹੇਰਾ ਪ੍ਰਤੀਤ ਹੋਣ ਲਗ ਪਿਆ ਸੀ। ਗੁਰੂ ਜੀ ਤੋਂ ਬਿਨਾਂ ਹਨ੍ਹੇਰਾ ਘੁਪ ਹੈ। ਕੁਝ ਸਮਝ ਨਹੀਂ ਆਉਂਦੀ ਕੀ ਕਰੀਏ। ਸੰਗਤ ਆਉਂਦੀ ਤੇ ਨਿਰਾਸ ਹੋ ਕੇ ਤੁਰ ਜਾਂਦੀ ਹੈ। ਚਲੋ ਗੋਇੰਦਵਾਲ ਚੱਲ ਕੇ ਗੁਰ ਗੱਦੀ ਉਤੇ ਬਿਰਾਜਮਾਨ ਹੋਵੋ।' ਸਿਖ ਸੰਗਤ ਦੀ ਪ੍ਰੀਤ ਦੇ ਖਿਚੇ ਹੋਏ ਗੁਰੂ ਜੀ ਮੱਠ ਵਿਚੋਂ ਬਾਹਰ ਆਏ ਮੱਠ ਨੂੰ ਵਰ ਦਿਤਾ—'ਜੋ ਕੋਈ ਇਸ ਸੰਨ੍ਹ (ਪਾੜ) ਰਾਹੀਂ ਇਸ ਮੱਠ ਦੇ ਦਰਸ਼ਨ ਕਰੇਗਾ ਉਸ ਦੀ ਚੁਰਾਸੀ ਕੱਟੀ ਜਾਵੇਗੀ ਤੇ ਮਨ ਕਾਮਨਾ ਪੂਰੀਆਂ ਹੋਣਗੀਆਂ। ਇਹ ਅਸਥਾਨ ਹੁਣ 'ਗੁਰਦਵਾਰਾ ਸੰਨ੍ਹ ਸਾਹਿਬ' ਦੇ ਨਾਮ ਨਾਲ ਮਸ਼ਹੂਰ ਹੈ। ਜ਼ਿਲ੍ਹਾ ਅੰਮ੍ਰਿਤਸਰ ਤੋਂ 'ਗੁਰਦਵਾਰਾ ਸ੍ਰੀ ਛੇਹਰਟਾ ਸਾਹਿਬ' ਤੋਂ ਦੋ ਕੁ ਮੀਲ ਦੱਖਣ ਵਿਚ ਹੈ। ਹਜ਼ਾਰਾਂ ਸੰਗਤਾਂ ਦਰਸ਼ਨ ਕਰਕੇ ਜਨਮ ਮਰਨ ਦੇ ਬੰਧਨ ਕੱਟਦੀਆਂ ਹਨ। ਬਾਬਾ ਬੁਢਾ ਜੀ ਤੇ ਹੋਰ ਸੰਗਤ ਦੇ ਰਹਿਣ ਤੇ ਗੁਰੂ ਜੀ ਘੋੜੀ ਉਤੇ ਸਵਾਰ ਹੋਏ ਤੇ ਗੋਇੰਦਵਾਲ ਸਾਹਿਬ ਵਾਪਸ ਮੁੜ ਕੇ ਆਏ। ਵਾਪਸ ਆਉਣ ਦੀ ਖੁਸ਼ੀ ਵਿਚ ਬਹੁਤ ਵਡਾ ਭੰਡਾਰਾ ਕੀਤਾ ਗਿਆ, ਜਿਸ ਵਿਚ ਖੀਰ ਤੇ ਕੜਾਹ ਪ੍ਰਸ਼ਾਦਿ ਦੇ ਖੁਲ੍ਹੇ ਗਫੇ ਵਰਤਾਏ ਗਏ।

# ੧੬੧. ਤੇਈਏ ਤਾਪ ਦੀ ਕਥਾ

ਅੰਮ੍ਰਿਤ ਵੇਲਾ ਸੀ, ਤਾਰੇ ਅਜੇ ਚਮਕ ਰਹੇ ਸਨ। ਦਰਿਆ ਦੇ ਪਾਣੀ ਨੂੰ ਚੱਟ ਕੇ ਆਈ ਸੀਤਲ ਹਵਾ ਚਲ ਰਹੀ ਸੀ, ਰੱਬ ਦੇ ਭਗਤ ਜਾਗਕੇ ਰੱਬ ਨੂੰ ਯਾਦ ਕਰ ਰਹੇ ਸਨ, ਅਗਿਆਨੀ ਸੁਤੇ ਹੋਏ ਸਨ। ਜੇ ਕੋਈ ਉਹਨਾਂ ਨੂੰ ਜਗਾਉਂਦਾ ਸੀ ਤਾਂ ਉਹ ਅਗੋਂ ਉਤਰ ਦੇਂਦੇ ਸੀ ਠੰਢੀ ਹਵਾ ਵਗ ਰਹੀ ਹੈ, ਰਤਾ ਕੁ ਹੋਰ ਸੌਂ ਲੈਣ ਦਿਓ ਕੰਮ ਤਾਂ ਕੋਈ ਕਰਨਾ ਨਹੀਂ।' ਵਾਹਿਗੁਰੂ ਦੇ ਸਿਮਰਨ ਦਾ ਉਹਨਾਂ ਨੂੰ ਚਿਤ ਚੇਤਾ ਨਹੀਂ ਸੀ।

ਸ੍ਰੀ ਗੁਰੂ ਅਮਰਦਾਸ ਜੀ ਅੰਮ੍ਰਿਤ ਵੇਲੇ ਇਸ਼ਨਾਨ ਕਰਕੇ ਪ੍ਰਮਾਤਮਾ ਦੇ ਨਾਲ ਲਿਵ ਜੋੜ ਕੇ ਸਮਾਧੀ ਵਿਚ ਬੈਠੇ ਸਨ। ਅਨਹਦ ਦੀ ਧੁਨੀ ਸੁਣਾਈ ਦੇ ਰਹੀ ਸੀ, ਸ਼ਾਂਤੀ ਤੇ ਸੁਖ ਦਾ ਰਾਜ ਸੀ, 'ਸਤਿ ਕਰਤਾਰ ਸਤਿ ਕਰਤਾਰ' ਦੀ ਮਧੁਰ ਤੇ ਮਿਠੀ ਧੁਨਿ ਆ ਰਹੀ ਸੀ, ਉਸ ਵੇਲੇ ਲਾਗੇ ਦੇ ਘਰਾਂ ਵਿਚੋਂ ਕਿਸੇ ਇਸਤ੍ਰੀ ਨੇ ਚੀਕ ਮਾਰੀ, ਉਹਦੀ ਚੀਕ ਕੰਨ ਪਾੜਨ ਵਾਲੀ ਸੀ, ਉਸ ਚੀਕ ਨੇ ਗੁਰੂ ਜੀ ਦੀ ਸਮਾਧੀ ਤੋੜ ਦਿਤੀ, ਇਕ ਨਹੀਂ ਦੋ ਨਹੀਂ ਸਗੋਂ ਕਈ ਭਿਆਨਕ ਚੀਕਾਂ ਸੁਣਾਈ ਦਿਤੀਆਂ। ਗੁਰੂ ਜੀ ਨੇ ਉਸ ਵੇਲੇ ਆਪਣੇ ਸਿਖ ਭਾਈ ਬੱਲੂ ਨੂੰ ਸੱਦ ਕੇ ਆਖਿਆ—'ਭਾਈ ਬੱਲੂ ! ਪਤਾ ਕਰ ਖਾਂ ਲਾਗੇ ਦੇ ਘਰ ਵਿਚ ਰੋਂਦੇ ਕਿਉਂ ਹਨ ?'

ਭਾਈ ਬੱਲੂ ਚਲਿਆ ਗਿਆ, ਪੰਜ ਕੁ ਮਿੰਟ ਪਿਛੋਂ ਆ ਕੇ ਆਖਣ ਲੱਗਾ—ਸਤਿਗੁਰੂ ਜੀ ! ਮੁਰਗਾਈ ਖੱਤਰੀ ਦਾ ਇਕਲੌਤਾ ਪੁੱਤਰ ਤੇਈਏ ਦੇ ਤਾਪ ਨਾਲ ਚਲਾਣਾ ਕਰ ਗਿਆ ਹੈ। ਮੁਰਗਾਈ ਦੀ ਵਿਧਵਾ ਇਸਤਰੀ ਪੁੱਤਰ ਦੇ ਵਿਯੋਗ ਵਿਚ ਧਾਹੀਂ ਮਾਰ ਰਹੀ ਹੈ, ਜਵਾਨ ਪੁੱਤਰ ਸੀ।

ਇਹ ਸੁਣ ਕੇ ਸਤਿਗੁਰੂ ਜੀ ਆਸਣ ਤੋਂ ਉਠ ਬੈਠੇ, ਹਿਰਦਾ ਬਹੁਤਾ ਕੋਮਲ ਤੇ ਦਇਆਵਾਨ ਸੀ, ਮੁਰਗਾਈ ਖੱਤਰੀ ਦੇ ਘਰ ਪੁੱਜੇ। ਨਾਲ ਭਾਈ ਬੱਲੂ ਸੀ। ਸਤਿਗੁਰੂ ਜੀ ਨੂੰ ਦੇਖਕੇ ਮਰਨ ਵਾਲੇ ਦੀ ਮਾਤਾ ਨੇ ਹੋਰ ਉਚੀ ਧਾਹੀਂ ਮਾਰੀਆਂ। ਛਾਤੀਆਂ ਨੂੰ ਪਿਟਦੀ ਹੋਈ ਸਿਰ ਦੇ ਵਾਲ ਖੋਹਣ ਲਗੀ। ਗੁਰੂ ਜੀ ਉਸ ਦੀ ਇਹ ਦਸ਼ਾ ਦੇਖ ਨਾ ਸਕੇ। ਝਟਪਟ ਸਾਹਿਬਾਂ ਕਿਹਾ—'ਹੇ ਪੁੱਤਰੀ ! ਰੋ ਨਾਂ, ਚੁਪ ਕਰ ਜਾਹ ਕੁਝ ਸਮੇਂ ਵਾਸਤੇ ਕਰਤਾਰ ਤੇਰੇ ਤੇ ਮੇਹਰ ਕਰੇਗਾ।' ਗੁਰੂ

ਜੀ ਦਾ ਬਚਨ ਸੁਣਕੇ ਰੋਣਾ ਮੱਠਾ ਹੋ ਗਿਆ। ਗੁਰੂ ਜੀ ਨੇ ਕਰਤਾਰ ਅਗੇ ਅਰਦਾਸ ਕੀਤੀ—'ਹੇ ਕਰਤਾਰ ! ਜਿੰਨਾ ਚਿਰ ਮੈਂ ਇਸ ਨਗਰੀ ਵਿਚ ਰਹਿਣਾ ਹੈ ਕਿਸੇ ਮਾਂ ਦਾ ਪੁੱਤਰ ਤੇਈਏ ਤਾਪ ਨਾਲ ਨਾ ਮਰੇ ! ਮੈਂ ਰੋਣਾ ਨਹੀਂ ਸੁਣ ਸਕਦਾ। ਦਾਤਾ ਮੇਹਰ ਕਰਨੀ। ਇਸ ਅਰਦਾਸ ਕਰਨ ਦੇ ਪਿਛੋਂ ਗੁਰੂ ਜੀ ਨੇ ਸ੍ਰੀ ਜਪੁਜੀ ਸਾਹਿਬ ਦਾ ਪਾਠ ਕਰਕੇ ਪਾਣੀ ਦੇ ਛਟੇ ਮਾਰੇ ਤਾਂ ਮੁਰਗਾਈ ਦਾ ਪੁੱਤਰ 'ਸਤਿ ਕਰਤਾਰ' ਕਹਿੰਦਾ ਹੋਇਆ ਉਠ ਬੈਠਾ, ਉਹ ਇਸ ਤਰ੍ਹਾਂ ਉਠਿਆ ਜਿਵੇਂ ਕੋਈ ਸੁਤਾ ਉਠਦਾ ਹੈ। ਜੋ ਪਰਵਾਰ ਰੋਂਦਾ ਸੀ ਉਹ ਸਾਰਾ ਹੱਸਣ ਲਗ ਪਿਆ। ਗੁਰੂ ਜੀ ਨੇ ਉਸ ਕਾਕੇ ਦਾ ਨਾਮ 'ਜੀਵਣ' ਰਖਿਆ ਜੋ ਗੁਰੂ ਘਰ ਦੀ ਬਹੁਤ ਸੇਵਾ ਕਰਦਾ ਰਿਹਾ।

ਗੁਰੂ ਜੀ ਦੀ ਕੀਤੀ ਅਰਦਾਸ ਕਰਤਾਰ ਦੇ ਦਰਬਾਰ ਵਿਚ ਮਨਜ਼ੂਰ ਹੋ ਗਈ, ਜਿੰਨਾ ਚਿਰ ਗੁਰੂ ਜੀ ਗੋਇੰਦਵਾਲ ਰਹੇ ਉਤਨਾਂ ਚਿਰ ਤੇਈਏ ਤਾਪ ਨਾਲ ਕਿਸੇ ਜੀਵ ਦੀ ਮੌਤ ਨਹੀਂ ਹੋਈ। ਤੇਈਏ-ਤਾਪ ਨੂੰ ਵੀ ਗੁਰੂ ਜੀ ਨੇ ਕੈਦ ਕਰ ਲਿਆ ਜੋ ਇਸ ਤਰ੍ਹਾਂ ਦਸਿਆ ਜਾਂਦਾ ਹੈ।

ਗੁਰੂ ਜੀ ਨੇ ਤੇਈਏ ਤਾਪ ਨੂੰ ਬਾਲਕ ਦਾ ਰੂਪ ਧਾਰਨ ਕਰਾਇਆ ਅਤੇ ਪਿੰਜਰੇ ਵਿਚ ਬੰਦ ਕਰ ਰਖਿਆ। ਉਸ ਨੂੰ ਹਰ ਰੋਜ਼ ਬਹੁਤ ਸਾਰਾ ਲੂਣ ਪਾਕੇ ਛੋਲਿਆਂ ਦੀ ਦਾਲ ਖਵਾਇਆ ਕਰਦੇ ਤੇ ਇਕ ਟਿੰਡ ਪਾਣੀ ਦੀ ਦੇ ਦੇਂਦੇ। ਇਸ ਨਾਲ ਤੇਈਆ ਬਹੁਤ ਦੁਖੀ ਹੋਇਆ ਪਰ ਉਸ ਦਾ ਦੁਖ ਨਵਿਰਤ ਕਰਨ ਦਾ ਕੋਈ ਹੌਂਸਲਾ ਨਹੀਂ ਸੀ ਕਰਦਾ ਉਹ ਰੋ ਰੋ ਕੇ ਸਭ ਦੇ ਤਰਲੇ ਕਰਿਆ ਕਰਦਾ ਸੀ।

ਇਕ ਦਿਨ ਭਾਈ ਲਾਲੋ ਡਲੇ ਵਾਲਾ ਗੁਰੂ ਜੀ ਦੇ ਦਰਸ਼ਨ ਕਰਨ ਆਇਆ। ਉਹ ਪਰਉਪਕਾਰੀ ਸਿਖ ਸੀ, ਉਸ ਨੇ ਜਦੋਂ ਤੇਈਏ ਦੀ ਬੇਨਤੀ ਸੁਣੀ ਤਾਂ ਉਸ ਨੂੰ ਤਰਸ ਆ ਗਿਆ। ਪਰਉਪਕਾਰੀ ਲਾਲੋ ਗੁਰੂ ਜੀ ਅਗੇ ਬੇਨਤੀ ਕੀਤੀ—'ਸਤਿਗੁਰੂ ਜੀ ! ਇਹ ਬਾਲਕ ਮੈਨੂੰ ਦੇ ਦਿਓ ਮੈਂ ਇਸ ਨੂੰ ਪਾਲਾਂਗਾ।' ਇਹ ਸੁਣ ਕੇ, ਗੁਰੂ ਜੀ ਮੁਸਕਰਾਏ ਤੇ ਆਖਿਆ—'ਭਾਈ ਲਾਲੋ ! ਇਹ ਬਾਲਕ ਮਨੁਖਾਂ ਦਾ ਲਹੂ ਪੀ ਕੇ ਰਜਦਾ ਹੈ। ਇਸ ਨੂੰ ਪਿੰਜਰੇ ਵਿਚ ਹੀ ਬੰਦ ਰਹਿਣ ਦਿਓ।' ਭਾਈ ਲਾਲੋ ਨੇ ਫਿਰ ਕਿਹਾ—'ਮਹਾਰਾਜ ! ਆਪ ਦਾ ਬਖਸ਼ਿਆ ਹੋਇਆ ਦੁੱਧ ਘਿਓ ਘਰ ਬਹੁਤ ਹੈ, ਦੁੱਧ ਘਿਓ ਨਾਲ ਰਜ ਰਿਹਾ

ਕਰੇਗਾ। ਮੈਨੂੰ ਤੁਸੀਂ ਦੇ ਦੇਵੋ !'

ਭਾਈ ਲਾਲੋ ਦਾ ਹਠ ਦੇਖਕੇ ਗੁਰੂ ਜੀ ਨੇ 'ਤੇਈਆ ਬਾਲਕ' ਭਾਈ ਲਾਲੋ ਦੇ ਹਵਾਲੇ ਕਰ ਦਿਤਾ। ਭਾਈ ਲਾਲੋ ਉਸ ਨੂੰ ਨਾਲ ਲੈ ਕੇ ਆਪਣੇ ਪਿੰਡ ਆਇਆ ਤਾਂ ਰਾਹ ਵਿਚ ਤੇਈਏ ਨੇ ਭਾਈ ਲਾਲੋ ਨੂੰ ਆਖਿਆ—'ਹੇ ਪਰਉਪਕਾਰੀ ਜੀ ! ਮੈਂ ਕਈਆਂ ਦਿਨਾਂ ਦਾ ਭੁਖਾ ਹਾਂ ਮੈਨੂੰ ਛੁੱਟੀ ਦਿਓ ਤਾਂ ਮੈਂ ਕੁਝ ਖਾ ਆਸਾਂ।

'ਕਿਥੋਂ ਕੁਝ ਖਾ ਆਵੇਂਗਾ ?' ਭਾਈ ਲਾਲੋ ਜੀ ਨੇ ਪੁਛਿਆ।

'ਏਥੋਂ ਨਾਲ ਦੇ ਪਿੰਡੋਂ ਦੋਂਹ ਮਿੰਟਾਂ ਵਿਚ ਆਇਆ। ਤੁਸੀਂ ਇਕ ਦੋ ਪਲ ਰੁਖ ਦੇ ਹੇਠਾਂ ਬੈਠੋ।' ਇਹ ਆਖ ਕੇ ਤੇਈਆ ਹਵਾ ਰੂਪ ਹੋ ਗਿਆ। ਅਗੇ ਧੋਬੀ ਕੱਪੜੇ ਧੋਂਦਾ ਸੀ ਉਸ ਨੂੰ ਜਾ ਚੰਬੜਿਆ ਤੇ ਲਹੂ ਦੀ ਟਿੰਡ ਭਰਕੇ ਲੈ ਆਇਆ। ਉਸ ਟਿੰਡ ਨੂੰ ਉਥੇ ਨਹੀਂ ਪੀਤਾ ਸਗੋਂ ਭਾਈ ਲਾਲੋ ਜੀ ਦੇ ਕੋਲ ਆ ਕੇ ਪਾਣੀ ਪੀਤਾ।

ਤੇਈਏ ਬਾਲਕ ਨੂੰ ਲਹੂ ਪੀਂਦਾ ਦੇਖਕੇ ਭਾਈ ਲਾਲੋ ਹੈਰਾਨ ਹੋਇਆ। ਉਸ ਨੂੰ ਸਤਿਗੁਰਾਂ ਦੇ ਬਚਨ ਚੇਤੇ ਆਏ। ਪਰਉਪਕਾਰੀ ਭਾਈ ਲਾਲੋ ਨੇ ਤੇਈਏ ਨੂੰ ਕਿਹਾ—'ਮੇਰੀ ਸਲਾਹ ਹੈ ਤੈਨੂੰ ਉਸ ਪਿੰਜਰੇ ਵਿਚ ਬੰਦ ਕਰ ਆਵਾਂ। ਤੂੰ ਮੇਰੇ ਪਰਵਾਰ ਦਾ ਲਹੂ ਪੀ ਜਾਵੇਂਗਾ, ਕੋਈ ਵੇਹੜੇ ਵਿਚ ਨਹੀਂ ਬਚ ਸਕੇਗਾ।'

ਤੇਈਆ ਘਾਬਰ ਗਿਆ ਉਸ ਨੇ ਤਰਲਾ ਕੀਤਾ ਤੇ ਬਚਨ ਦਿਤਾ—'ਮੈਂ ਅੱਜ ਤੋਂ ਕਿਸੇ ਦਾ ਬਹੁਤਾ ਲਹੂ ਨਹੀਂ ਪੀਵਾਂਗਾ, ਜਿਸ ਨਾਲ ਕਿਸੇ ਨਰ ਨਾਰੀ ਦੀ ਮੌਤ ਹੋਵੇ। ਕਿਸੇ ਨੂੰ ਫੜਾਂਗਾ ਜ਼ਰੂਰ, ਪਰ ਜੋ ਕੋਈ ਤੁਸਾਂ ਦੇ ਤੇ ਮੇਰੇ ਮਿਲਾਪ ਦੀ ਕਥਾ ਸੁਣਿਆਂ ਕਰੇਗਾ ਤੇ ਰੋਟ ਦਿਆ ਕਰੇਗਾ ਉਸ ਨੂੰ ਮੈਂ ਛੱਡ ਦਿਆਂਗਾ। ਮੈਨੂੰ ਹੁਣ ਸੁਤੰਤਰ ਕਰ ਦੇਵੋ ਮੈਂ ਤੁਸਾਂ ਨੂੰ ਨਹੀਂ ਭੁਲਾਂਗਾ।'

ਇਹ ਬਚਨ ਲੈ ਕੇ ਭਾਈ ਲਾਲੋ ਨੇ ਤੇਈਏ ਨੂੰ ਛੱਡ ਦਿਤਾ, ਉਸ ਦਿਨ ਤੋਂ ਪੰਜਾਬ ਭਰ ਵਿਚ ਰਵਾਜ ਤੁਰਿਆ ਆਉਂਦਾ ਹੈ ਕਿ ਤੇਈਏ ਤਾਪ ਵਾਲੇ ਭਾਈ ਲਾਲੋ ਜੀ ਦੀ ਕਥਾ ਸੁਣਦੇ ਹਨ ਤਾਪ ਲੱਥ ਜਾਂਦਾ ਹੈ ਤਾਂ ਮੰਨੀ ਦੇਂਦੇ ਹਨ ਉਹ ਮੰਨੀ ਤਿੰਨ ਪਾ ਆਟੇ ਦੀ ਹੁੰਦੀ ਹੈ। ਪਾ ਘਿਓ ਤੇ ਪਾ ਗੁੜ ਪਾਇਆ ਜਾਂਦਾ ਹੈ ਉਹ ਮੰਨੀ ਬਾਲਕਾਂ ਨੂੰ ਵੰਡ ਦਿਤੀ ਜਾਂਦੀ ਹੈ।

# ੧੬੨. ਮਾਈ ਦਾਸ ਨੂੰ ਉਪਦੇਸ਼

ਗੁਰੂ ਨਾਨਕ ਦੇਵ ਜੀ ਦੀ ਗੱਦੀ ਸਾਰੇ ਦੇਸ਼ ਵਿਚ ਮਸ਼ਹੂਰ ਹੋ ਚੁਕੀ ਸੀ। ਜਿਨ੍ਹਾਂ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਤਾਰਿਆ ਸੀ, ਉਹ ਵੀ ਗੁਰੂ ਅਮਰਦਾਸ ਜੀ ਦੇ ਦਰਬਾਰ ਵਿਚ ਹਾਜ਼ਰ ਹੋਣ ਲਗੇ। ਸਾਧੂ ਜੋਗੀ ਤੇ ਫਕੀਰ ਵੀ ਗੁਰੂ ਜੀ ਦੇ ਦਰਸ਼ਨ ਕਰਨ ਵਾਸਤੇ ਆਉਣ ਲਗੇ। ਸਭ ਤੋਂ ਅਚੰਭੇ ਦੀ ਗਲ ਸੀ, ਗੁਰੂ ਜੀ ਦਾ ਸਾਂਝਾ ਲੰਗਰ, ਕਰਾਮਾਤਾਂ, ਬਾਦਸ਼ਾਹ ਤੇ ਰਾਜਿਆਂ ਦਾ ਆਉਣਾ ਅਤੇ ਗੁਰੂ ਜੀ ਦਾ ਆਪ ਸੰਗਤਾਂ ਦੀ ਸੇਵਾ ਕਰਨਾ। ਸੋਹਲਵੀਂ ਸਦੀ ਵਿਚ ਅਛੂਤ ਛਾਤ ਬਹੁਤ ਸੀ, ਕਈ ਐਸੇ ਵੈਸ਼ਨੋਂ ਸਨ ਜੋ ਕਿਸੇ ਦੇ ਹੱਥ ਦੀ ਪੱਕੀ ਰੋਟੀ ਨਹੀਂ ਸਨ ਖਾਂਦੇ। 'ਨੌਂ ਪੂਰਬੀਏ ਤੇ ਯਾਰਾਂ ਚੁਲੇ' ਦੀ ਅਖੌਤ ਤਦੋਂ ਕਾਇਮ ਹੋਈ ਸੀ।

ਮਾਈ ਦਾਸ ਵੈਸ਼ਨੋ ਇਕ ਪੰਡਤ ਤੇ ਵਿਦਿਆਰਥੀਆਂ ਸਮੇਤ ਗੁਰੂ ਜੀ ਦੀ ਉਪਮਾ ਸੁਣਕੇ ਦਰਸ਼ਨ ਕਰਨ ਵਾਸਤੇ ਗੋਇੰਦਵਾਲ ਪੁਜਾ। ਓਹ ਵੇਦਾਚਾਰੀਆ ਸਿਆਣਾ ਵਿਦਵਾਨ ਸੀ ਪਰ ਬ੍ਰਹਮ ਗਿਆਨੀ ਸੀ। ਵਿਦਿਆ ਨੇ ਉਸ ਨੂੰ ਹੰਕਾਰੀ ਬਣਾ ਦਿਤਾ ਸੀ, ਉਹ ਪਵਿਤ੍ਰਤਾਈ ਨੂੰ ਬਹੁਤ ਮੰਨਦਾ ਸੀ। ਐਨਾ ਸੁਚਾ ਰਹਿੰਦਾ ਕਿ ਕਿਸੇ ਪੁਰਸ਼ ਜਾਂ ਨਾਰੀ ਦੇ ਹੱਥੋਂ ਭੋਜਨ ਛਕਦਾ। ਹਰ ਵਿਦਵਾਨ ਸਾਧੂ ਤੇ ਫਕੀਰ ਨਾਲ ਬਹਿਸ ਕਰਨ ਲਗ ਪੈਂਦਾ। ਹਰ ਇਕ ਨੂੰ ਜਿੱਤਣ ਵਿਚ ਆਪਣੀ ਵਡਿਆਈ ਸਮਝਦਾ। ਉਸਤਤ ਕਰਾਉਣ ਦਾ ਭੁਖਾ ਸੀ ਉਹ ਗੋਇੰਦਵਾਲ ਆਇਆ। ਗੁਰੂ ਜੀ ਦੀ ਧਰਮਸ਼ਾਲਾ ਤੋਂ ਰਤਾ ਦੂਰ ਉਸ ਨੇ ਆਪਣਾ ਡੇਰਾ ਲਾ ਦਿਤਾ। ਸਿਖਾਂ ਸੇਵਕਾਂ ਕੋਲੋਂ ਪੁਛ ਕੇ ਉਸ ਨੇ ਗੁਰੂ ਜੀ ਦੇ ਦਰਸ਼ਨ ਕਰਨ ਦਾ ਯਤਨ ਕੀਤਾ। ਆਪ ਪਹਿਲਾਂ ਗੁਰੂ ਜੀ ਦੇ ਲੰਗਰ ਵਿਚੋਂ ਪ੍ਰਸ਼ਾਦਿ ਛਕੋ ਫਿਰ ਗੁਰੂ ਜੀ ਦੇ ਦਰਸ਼ਨ ਕਰਾਏ ਜਾਣਗੇ।' ਭਾਈ ਬੱਲੂ ਜੀ ਨੇ ਮਾਈ ਦਾਸ ਨੂੰ ਆਖਿਆ—ਜਿਸ ਨੂੰ ਭਾਈ ਬੱਲੂ ਸਬੱਬ ਨਾਲ ਹੀ ਮਿਲ ਪਏ ਸਨ।

ਅਸੀਂ ਤਾਂ ਭੋਜਨ ਆਪ ਪਕਾ ਕੇ ਖਾਂਦੇ ਹਾਂ ਸਾਨੂੰ ਤਾਂ ਸੀਧਾ ਮਿਲਣਾ ਚਾਹੀਦਾ ਹੈ।' ਮਾਈ ਦਾਸ ਦਾ ਉਤਰ ਸੀ। 'ਮੈਂ ਗੁਰੂ ਜੀ ਮਹਾਰਾਜ ਨੂੰ ਪੁਛ ਆਉਂਦਾ ਹਾਂ, ਜੇ ਹੁਕਮ ਕਰਨਗੇ ਤਾਂ ਸੀਧਾ ਦਿਤਾ ਜਾਵੇਗਾ। 'ਭਾਈ ਬੱਲੂ ਨੇ ਆਖਿਆ ਤੇ ਸਤਿਗੁਰੂ ਜੀ ਦੇ ਹਜ਼ੂਰ ਆ ਹਾਜ਼ਰ ਹੋਇਆ।

ਅੰਤਰਜਾਮੀ ਸਤਿਗੁਰੂ ਜੀ ਸਭ ਕੁਝ ਜਾਣ ਗਏ। ਉਹਨਾਂ ਨੇ ਸਿਖਾਂ ਨੂੰ ਆਗਿਆ ਕੀਤੀ—'ਮਾਈ ਦਾਸ ਨੂੰ ਕੱਚਾ ਸੀਧਾ ਦਿਤਾ ਜਾਵੇ, ਘਿਓ, ਦੁੱਧ, ਆਟਾ, ਚਾਵਲ, ਲੂਣ, ਮਿਰਚ, ਮਿਨਾ ਜੋ ਚੀਜ਼ ਮੰਗਣ। ਜਦੋਂ ਭੋਂ ਭੋਜਨ ਕਰ ਲੈਣ ਕਹਿਣਾ ਉਹ ਸੰਗਤ ਵਿਚ ਆਉਣ।' ਗੁਰੂ ਜੀ ਦੀ ਆਗਿਆ ਦਾ ਪਾਲਨ ਕਰਦਿਆਂ ਹੋਇਆਂ ਸਿਖਾਂ ਨੇ ਮਾਈ ਦਾਸ ਦੇ ਚੇਲਿਆਂ ਨੂੰ ਰਾਸ਼ਨ ਦੇ ਦਿਤਾ ਓਹ ਆਪਣੀ ਮਰਜ਼ੀ ਤੇ ਰੀਤੀ ਅਨੁਸਾਰ ਭੋਜਨ ਤਿਆਰ ਕਰਨ ਵਾਸਤੇ ਚੁਲੇ ਪੁਟਣ ਲਗੇ। ਉਨ੍ਹਾਂ ਦੀ ਰੀਤੀ ਸੀ ਕਿ ਦਰਿਆ ਜਾਂ ਖੂਹ ਤੋਂ ਇਸ਼ਨਾਨ ਕਰਕੇ ਉਸੇ ਗਿਲੇ ਕੱਪੜੇ ਨਾਲ ਚੌਂਕਾ ਪੂਰਦੇ ਤੇ ਚੁਲ੍ਹਾ ਬਣਾ ਕੇ ਚੁਲ੍ਹੇ ਤੇ ਪੋਚਾ ਫੇਰ ਕੇ ਲੱਕੜਾਂ ਧੋ ਕੇ ਭੋਜਨ ਤਿਆਰ ਕਰਦੇ ਸਨ।

ਮਾਈ ਦਾਸ ਨੇ ਆਪ ਸਾਫ ਸੁਥਰੀ ਥਾਂ ਚੁਣੀ। ਉਸ ਥਾਂ ਪੋਚਾ ਫੇਰਿਆ ਜਦੋਂ ਚੁਲ੍ਹਾ ਪੁਟਣ ਵਾਸਤੇ ਰੰਬੇ ਦਾ ਇਕ ਟਪ ਮਾਰਿਆ ਤਾਂ ਕੁਤੇ ਦੀਆਂ ਹੱਡੀਆਂ ਨਿਕਲ ਆਈਆਂ। ਉਸ ਥਾਂ ਨੂੰ ਅਪਵਿਤਰ ਸਮਝ ਕੇ ਛੱਡ ਦਿਤਾ। ਦੂਸਰੀ ਥਾਂ ਦੇਖੀ ਜਦੋਂ ਉਥੇ ਕਹੀ ਦੇ ਚਾਰ ਟਪ ਮਾਰੇ ਤਾਂ ਗਊ ਦਾ ਕਰੰਗ ਨਿਕਲ ਆਇਆ। ਤੀਸਰੀ ਥਾਂ ਪੁਟੀ ਤਾਂ ਆਦਮੀ ਦੀ ਖੋਪਰੀ ਦਿਸੀ। ਚੌਥੀ ਥਾਂਵੇਂ ਟਪ ਲਾਇਆ ਤਾਂ ਹੋਰ ਕਿਸੇ ਜਾਨਵਰ ਦੀਆਂ ਹੱਡੀਆਂ ਸਨ ਮਾਈ ਦਾਸ ਕਰੋਧ ਨਾਲ ਬੋਲਿਆ—'ਇੰਵ ਪ੍ਰਤੀਤ ਹੁੰਦਾ ਹੈ ਇਹ ਡੇਰਾ ਹੱਡ ਰੋੜੇ ਤੇ ਕਬਰਾਂ ਵਿਚ ਬਣਿਆ ਹੈ। ਚਲੋ ਦਰਿਆ ਦੇ ਕਿਨਾਰੇ।' ਮਾਈ ਦਾਸ ਚੇਲਿਆਂ ਨੂੰ ਨਾਲ ਲੈ ਕੇ ਦਰਿਆ ਦੇ ਟਿਬਿਆਂ ਉਪਰ ਜਾ ਬੈਠਾ। ਓਥੇ ਵੀ ਜਦੋਂ ਚੁਲ੍ਹਾ ਪੁਟਿਆ ਤਾਂ ਹੱਡੀਆਂ ਨਿਕਲੀਆਂ, ਆਖਰ ਇਕ ਥਾਂ ਐਸੀ ਆਈ ਜਿਥੇ ਓਹਨਾਂ ਨੂੰ ਕੁਝ ਨਾ ਦਿਸਿਆ, ਭੋਜਨ ਕਰਨ ਪਿੱਛੋਂ ਸ਼ਾਮ ਦੇ ਦੀਵਾਨ ਵਿਚ ਮਾਈ ਦਾਸ ਗੁਰੂ ਜੀ ਦੇ ਦਰਸ਼ਨ ਕਰਨ ਵਾਸਤੇ ਆਇਆ। ਜਦੋਂ ਮਾਈ ਦਾਸ ਸਤਿਗੁਰਾਂ ਦੇ ਪਾਸ ਬੈਠ ਗਿਆ ਤਾਂ ਗੁਰੂ ਜੀ ਨੇ ਆਖਿਆ—'ਮਹਾਤਮਾ ਜੀ ! ਅੱਜ ਇਕ ਐਸਾ ਪੁਰਸ਼ ਦੇਖਿਆ ਉਸ ਨੇ ਬਹੁਤ ਸੁੰਦਰ ਭੋਜਨ ਤਿਆਰ ਕੀਤਾ, ਪਵਿਤ੍ਰਤਾ ਤੋਂ ਕੰਮ ਲਿਆ ਓਪਰੇ ਪੁਰਖ ਦਾ ਪ੍ਰਛਾਵਾਂ ਨਹੀਂ ਪੈਣ ਦਿਤਾ, ਪਰ ਜਦੋਂ ਭੋਜਨ ਤਿਆਰ ਹੋਇਆ ਤਾਂ ਮਲ ਲਿਬੜੇ ਖਲੜੂ ਵਿਚ ਭੋਜਨ ਪਾ ਕੇ ਰੱਖ ਲਿਆ।'

ਮਾਈ ਦਾਸ—'ਉਸ ਨੇ ਬਹੁਤ ਬੁਰਾ ਕੀਤਾ ਕੋਈ ਚੰਡਾਲ ਹੋਵੇਗਾ ਹਿੰਦੂ ਤਾਂ ਇਸ੍ਰ ਤਰ੍ਹਾਂ ਨਹੀਂ ਕਰ ਸਕਦਾ।'

ਗੁਰੂ ਜੀ (ਮੁਸਕ੍ਰਾ ਕੇ)—ਉਹ ਤਾਂ ਆਪਣੇ ਆਪ ਨੂੰ ਵੈਸ਼ਨੋਂ ਅਖਵਾਉਂਦਾ ਹੈ।

ਮਾਈ ਦਾਸ ਨੂੰ ਕੁਝ ਸ਼ੱਕ ਪਿਆ, ਮਾਈ ਦਾਸ ਨੇ ਕਾਹਲੀ ਨਾਲ ਪੁਛਿਆ—'ਜੀ ਉਹ ਕਿਹੜਾ ਹੈ ?'

ਗੁਰੂ ਜੀ—"ਮਾਈ ਦਾਸ ਵੈਸ਼ਨੋਂ।"

ਮਾਈ ਦਾਸ—'ਹੈਂ, ਮੈਂ ਤਾਂ ਜਿੰਨਾਂ ਭੋਜਨ ਤਿਆਰ ਕੀਤਾ ਸੀ, ਉਹ ਸਾਰਾ ਚੇਲਿਆਂ ਸਮੇਤ ਖਾ ਲਿਆ ਹੈ।'

ਗੁਰੂ ਜੀ (ਗੰਭੀਰਤਾ ਨਾਲ)—ਮਾਈ ਦਾਸ ! ਏਹੋ ਹੀ ਭਰਮ ਹੈ। ਮਨੁਖ ਦਾ ਪੇਟ ਪੱਲਦਾ ਹੈ। ਅੰਦਰ ਇਸ ਦੇ ਮਲ ਮੂਤ੍ਰ ਤੇ ਖੂਨ ਰੱਬੀ ਹੈ, ਜਿਸ ਨੂੰ ਦੇਖ ਨਹੀਂ ਸਕਦੇ। ਉਸ ਖਲੜੂ ਵਿਚ ਸੁਟਣ ਵਾਸਤੇ ਭੋਜਨ ਨੂੰ ਤਿਆਰ ਕਰਨ ਵਿਚ ਐਨੀ ਸੁਚਮਤਾ ਤੋਂ ਕੰਮ ਲਿਆ ਕਿ ਧਰਤੀ ਮਾਤਾ ਵੀ ਪਸੰਦ ਨਾ ਆਈ। ਮਨੁਖ ਜੋ ਪ੍ਰਮਾਤਮਾਂ ਦੀ ਕਿਰਤ ਤੇ ਅੰਸ਼ ਹੈ ਉਸ ਨੂੰ ਮਾੜਾ ਤੇ ਨੀਚ ਜਾਤਾ ਇਹ ਨਾ ਸੋਚਿਆ ਜਿਥੇ ਭੋਜਨ ਨੂੰ ਟਿਕਾਣਾ ਹੈ ਉਹ ਥਾਂ ਮੈਲੀ ਹੈ।

ਮਾਈ ਦਾਸ ਨੂੰ ਹੋਸ਼ ਆਈ ਕਿ ਗੁਰੂ ਜੀ ਦਾ ਇਸ਼ਾਰਾ ਹੈ ਕਿ ਸਾਂਝੇ ਲੰਗਰ ਵਿਚੋਂ ਪ੍ਰਸ਼ਾਦ ਕਿਓਂ ਨਹੀਂ ਛਕਿਆ। ਓਹ ਅਜੇ ਕੁਝ ਬੋਲਣ ਹੀ ਲਗਾ ਸੀ ਕਿ ਗੁਰੂ ਜੀ ਆਖੀ ਗਏ—'ਧਰਤੀ ਸੁਚੀ ਹੈ ਸਾਰੀ ਮਨੁਖ ਜਾਤੀ ਉਤਮ ਹੈ ਕੋਈ ਮਾੜਾ ਜਾਂ ਅਛੂਤ ਨਹੀ ਐਵੇ ਮਨ ਦਾ ਭਰਮ ਹੈ। ਅਗਿਆਨਤਾ ਦੇ ਹਨ੍ਹੇਰੇ ਕਾਰਨ ਭੁਲਿਆ ਹੋਇਆ ਜੀਵ ਇਸ ਤਰ੍ਹਾਂ ਦੀਆਂ ਠੋਕਰਾਂ ਖਾਂਦਾ ਹੈ। ਭੋਜਨ ਸਰੀਰ ਨੂੰ ਕਾਇਮ ਰਖਣ ਦਾ ਇਕ ਸਾਧਨ ਹੈ। ਇਸ ਨੂੰ ਆਪ ਤਿਆਰ ਕਰ ਲਵੋ ਜਾਂ ਕਿਸੇ ਦੇ ਹੱਥਾਂ ਦਾ ਤਿਆਰ ਹੋਇਆ ਖਾ ਲਵੋ ਇਸ ਨਾਲ ਕੋਈ ਫਰਕ ਨਹੀਂ ਪੈਂਦਾ। ਉਤਮ ਭੋਜਨ ਖਾਣ ਵਾਲੇ ਦਸ਼ਰਥ ਨੇ ਆਪਣੇ ਪੁੱਤਰ ਰਾਮ ਨੂੰ ਨਹੀਂ ਸੀ ਸਮਝਿਆ, ਪਰ ਭੀਲਣੀ ਨੇ ਈਸ਼ਵਰ ਮੰਨਿਆ ਸੀ ਭੀਲਣੀ ਦੇ ਜੂਠੇ ਬੇਰਾਂ ਨੂੰ ਅੰਮ੍ਰਿਤ ਸਮਝ ਕੇ ਰਾਮ ਨੇ ਖਾ ਲਿਆ ਸੀ। ਲੋੜ ਸ਼ਰਧਾ ਤੇ ਪਰੇਮ ਦੀ ਹੈ। ਹੰਕਾਰ ਦਾ ਕੀਤਾ ਕੋਈ ਕਰਮ ਚੰਗਾ ਨਹੀਂ ਹੁੰਦਾ। ਜੋ ਸਮਾਂ ਤਿਆਰ ਕਰਨ ਵਿਚ ਗਵਾਇਆ ਓਹ ਪ੍ਰਭੂ ਭਗਤੀ ਵਿਚ ਖਰਚ ਕਰਨਾ ਸੀ—

*ਅੰਤਰਿ ਲੋਭੁ ਵਿਕਾਰੁ ਹੈ ਦੂਜੈ ਭਾਇ ਖੁਆਇ॥*
*ਤਿਨ ਜੰਮਣੁ ਮਰਣੁ ਨ ਚੁਕਈ ਹਉਮੈ ਵਿਚਿ ਦੁਖੁ ਪਾਇ॥*

*(ਰਾਮਕਲੀ ਮ: ੩)*

ਭਾਈ ! ਜਿਨਾਂ ਦੇ ਹਿਰਦਿਆਂ ਵਿਚ ਹੰਕਾਰ, ਲਾਲਚ ਹੈ, ਉਹ ਸਦਾ ਪ੍ਰਮਾਤਮਾ ਤੋਂ ਦੂਰ ਰਹਿੰਦੇ ਹਨ। ਉਨ੍ਹਾਂ ਦਾ ਜੰਮਣਾ ਮਰਣਾ ਮੁਕਦਾ ਨਹੀਂ ਖੂਹ ਦੀਆਂ ਟਿੰਡਾਂ ਵਾਂਗ ਚੁਰਾਸੀ ਦੇ ਗੇੜ ਵਿਚ ਪਏ ਘੁੰਮਦੇ ਤੇ ਦੁਖ ਪਾਉਂਦੇ ਰਹਿੰਦੇ ਹਨ। ਇਸ ਮਨ ਨੂੰ ਤਾਂ ਪਹਿਲਾਂ ਹੀ ਜਨਮ ਮਰਨ ਦੀ ਮੈਲ ਲਗੀ ਹੋਈ ਹੈ, ਭਗਤੀ ਸਿਮਰਨ ਨਾਲ ਧੋਣੀ ਚਾਹੀਦੀ ਹੈ।

ਉਸ ਦਿਨ ਸਬੱਬ ਨਾਲ ਭਾਈ ਮਲਣ, ਉਗ੍ਰਸੈਨ, ਰਾਮੂ, ਗੋਪੀ ਮੋਹਨ ਪ੍ਰਿਥੀਪਾਲ ਤੇ ਝੁਲਸਾਂ ਆਦਿਕ ਪੁਰਖ ਆਏ ਹੋਏ ਸਨ, ਜਿਨ੍ਹਾਂ ਨੂੰ ਗੁਰੂ ਜੀ ਕੋਲੋਂ ਉਪਦੇਸ਼ ਲੈਣ ਦੀ ਭੁਖ ਸੀ। ਮਾਈ ਦਾਸ ਨਾਲ ਕੇਸ਼ੋ ਗੋਪਾਲ ਪੰਡਤ ਸੀ ਜੋ ਹਿੰਦੂ ਧਰਮਾਂ ਦੇ ਗਰੰਥਾਂ ਦਾ ਗਿਆਤਾ ਸੀ। ਉਸ ਨੇ ਪੋਥੀਆਂ ਦੀਆਂ ਪੋਥੀਆਂ ਪੜੀਆਂ ਹੋਈਆਂ ਸਨ। ਗਿਆਨ ਚਰਚਾ ਸ਼ੁਰੂ ਹੋ ਗਈ। ਗੁਰੂ ਜੀ ਨੇ ਗੁਰੂ ਨਾਨਕ ਦੇਵ ਜੀ ਦੀ ਮੇਹਰ ਤੇ ਕਰਤਾਰ ਦੀ ਦਇਆ ਨਾਲ ਹਰ ਪੁਛ ਦਾ ਸੋਹਣਾ ਉਤਰ ਦਿਤਾ। ਗਲ ਇਥੇ ਨਿਬੜੀ ਕਿ ਮਨੁਖਾਂ ਦੀ ਸੇਵਾ ਕਰੇ ਤਾਂ ਓਹਦਾ ਜਨਮ ਸਫਲ ਹੈ। ਸਾਹਿਬਾਂ ਨੇ ਫੁਰਮਾਇਆ—

*ਸਤਿਗੁਰੁ ਸੇਵੇ ਤਾ ਸਭ ਕਿਛੁ ਪਾਏ॥ ਜੇਹੀ ਮਨਸਾ ਕਰਿ ਲਾਗੇ ਤੇਹਾ ਫਲੁ ਪਾਏ॥ ਸਤਿਗੁਰੁ ਦਾਤਾ ਸਭਨਾ ਵਥੂ ਕਾ ਪੂਰੈ ਭਾਗ ਮਿਲਾਵਣਿਆ ॥੧॥ ਇਹੁ ਮਨੁ ਮੈਲਾ ਇਕੁ ਨਾ ਧਿਆਏ॥ ਅੰਤਰਿ ਮੈਲੁ ਲਾਗੀ ਬਹੁ ਦੂਜੈ ਭਾਏ॥ ਤਟਿ ਤੀਰਥਿ ਦਿਸੰਤਰਿ ਭਵੈ ਅਹੰਕਾਰੀ ਹੋਰ ਵਧੇਰੈ ਮਲੁ ਲਾਵਣਿਆ ॥੨॥*

ਕਲਜੁਗ ਵਿਚ ਕੁਝ ਪਾਉਣ ਦਾ ਵਸੀਲਾ ਸਤਿਗੁਰੂ ਹੈ। ਜੈਸੀ ਇੱਛਾ ਕਰਕੇ ਗੁਰੂ ਦੀ ਸੇਵਾ ਕਰਨ ਲਗੇ ਤੈਸਾ ਫਲ ਪਾ ਲੈਂਦਾ ਹੈ। ਸਤਿਗੁਰੂ ਪਾਸ ਸਾਰੇ ਪਦਾਰਥ ਹਨ ਪਰ ਗੁਰੂ ਤਦ ਹੀ ਮਿਲਦਾ ਹੈ ਜੇ ਭਾਗ ਚੰਗੇ ਹੋਣ ਤਾਂ ਇਹ ਮਨ ਮੈਲਾ ਹੈ ਇਸ ਦੀ ਮੈਲ ਉਤਨਾ ਚਿਰ ਨਹੀਂ ਜਾ ਸਕਦੀ ਜਿਤਨਾ ਚਿਰ ਇਕ ਅਕਾਲ ਪੁਰਖ ਨੂੰ ਨਾ ਧਿਆਵੇ ਮਨ ਦੀ ਮੈਲ ਦੇ ਕਾਰਨ ਹੀ ਇਸ ਨੂੰ ਕਰਤਾਰ ਨਹੀਂ ਦਿਸਦਾ। ਦੂਸਰੇ ਪਾਸੇ ਦੇਵੀ ਦੇਵਤੇ ਤੇ ਹੋਰਨਾ ਦੀ ਪੂਜਾ ਪੰਡਾਂ ਬੰਨਦਾ ਫਿਰਦਾ ਹੈ। ਸਾਰੇ ਤੀਰਥਾਂ ਤੇ ਜਾਂਦਾ ਹੈ। ਉਨ੍ਹਾਂ ਤੀਰਥਾਂ ਤੋਂ ਹੰਕਾਰ ਦੀਆਂ ਪੰਡਾਂ ਬੰਨਦਾ ਹੈ ਉਸ ਹੰਕਾਰ ਨਾਲ ਹੋਰ ਮੈਲ ਲਗ ਜਾਂਦੀ ਹੈ—

*ਸਤਿਗੁਰੁ ਸੇਵੇ ਤਾ ਮਲੁ ਜਾਏ॥ ਜੀਵਤੁ ਮਰੈ ਹਰਿ ਸਿਉ ਚਿਤੁ*

*ਲਾਏ ॥ ਹਰਿ ਨਿਰਮਲੁ ਸਚੁ ਮੈਲੁ ਨ ਲਾਗੈ ਸਚਿ ਲਾਗੈ ਮੈਲੁ ਗਵਾਵਣਿਆ ॥੪॥ ਬਾਝੁ ਗੁਰੂ ਹੈ ਅੰਧ ਗੁਬਾਰਾ ॥ ਅਗਿਆਨੀ ਅੰਧਾ ਅੰਧੁ ਅੰਧਾਰਾ ॥ ਬਿਸਟਾ ਕੇ ਕੀੜੇ ਬਿਸਟਾ ਕਮਾਵਹਿ ਫਿਰਿ ਬਿਸਟਾ ਮਾਹਿ ਪਚਾਵਣਿਆ ॥੫॥ ਮੁਕਤੇ ਸੇਵੇ ਮੁਕਤਾ ਹੋਵੈ ॥ ਹਉਮੈ ਮਮਤਾ ਸਬਦੇ ਖੋਵੈ ॥ ਅਨਦਿਨੁ ਹਰਿ ਜੀਉ ਸਚਾ ਸੇਵੀ ਪੂਰੈ ਭਾਗਿ ਗੁਰੁ ਪਾਵਣਿਆ ੬॥*

ਮਨ ਦੀ ਮੈਲ ਦੂਰ ਕਰਨ ਦਾ ਸਾਧਨ ਹੈ ਸਚੇ ਸਤਿਗੁਰੂ ਦੀ ਸੇਵਾ, ਗੁਰੂ ਦੀ ਗੁਰਮਤਿ ਲੈ ਕੇ ਆਪਾ ਮਾਰੇ ਭਾਵ ਜਗਤ ਨਾਲੋਂ ਤੋੜ ਕੇ ਕਰਤਾਰ ਨਾਲ ਲਿਵ ਜੋੜੇ। ਰਾਤ ਦਿਨ ਹਰੀ ਦੀ ਭਗਤੀ ਕਰੇ ਤਾਂ ਮੈਲ ਦੂਰ ਹੋ ਜਾਵੇਗੀ ਮਨ ਹਰਿਮੰਦਰ ਬਣ ਜਾਵੇਗਾ, ਫਿਰ ਆਪੇ ਹਰੀ ਦਾ ਵਾਸਾ ਹਿਰਦੇ ਵਿਚ ਹੋ ਜਾਵੇਗਾ, ਨਾਮ ਸਿਮਰਨ, ਸਾਬਣ ਰੂਪ ਮੈਲ ਨੂੰ ਦੂਰ ਕਰ ਦੇਂਦਾ ਹੈ। ਗੁਰੂ ਤੋਂ ਬਿਨਾਂ ਚਾਰੇ ਪਾਸੇ ਹਨ੍ਹੇਰਾ ਹੀ ਹਨ੍ਹੇਰਾ ਹੈ। ਮੂਰਖ ਲੋਕ ਹਨ੍ਹੇਰੇ ਵਿਚ ਧਕੇ ਖਾਂਦੇ ਫਿਰਦੇ ਹਨ ਅਗਿਆਨੀ ਪੁਰਸ਼ ਪਾਪਾਂ ਕੁਕੂਮਾਂ ਰੂਪੀ ਬਿਸਟਾ (ਗੰਦਗੀ) ਵਿਚ ਖਚਤ ਰਹਿੰਦੇ ਹਨ। ਇਸੇ ਤਰ੍ਹਾਂ ਸਾਰੀ ਉਮਰ ਬਤੀਤ ਹੋ ਜਾਂਦੀ ਹੈ ਅਗੇ ਨਰਕਾਂ ਵਿਚ ਸੜਦੇ ਰਹਿੰਦੇ ਹਨ—

*ਮੁਕਤੇ ਸੇਵੇ ਮੁਕਤਾ ਹੋਵੈ ॥ ਹਉਮੈ ਮਮਤਾ ਸਬਦੇ ਖੋਵੈ ॥ ਅਨਦਿਨੁ ਹਰਿ ਜੀਉ ਸਚਾ ਸੇਵੀ ਪੂਰੈ ਭਾਗਿ ਗੁਰੁ ਪਾਵਣਿਆ ॥੬॥ ਆਪੇ ਬਖਸੇ ਮੇਲਿ ਮਿਲਾਏ ॥ ਪੂਰੇ ਗੁਰ ਤੇ ਨਾਮੁ ਨਿਧਿ ਪਾਏ ॥ ਸਚੈ ਨਾਮਿ ਸਦਾ ਮਨੁ ਸਚਾ ਸਚੁ ਸੇਵੇ ਦੁਖੁ ਗਵਾਵਣਿਆ ॥੭॥ ਸਦਾ ਹਜੂਰਿ ਦੂਰਿ ਨ ਜਾਨਹੁ ॥ ਗੁਰ ਸਬਦੀ ਹਰਿ ਅੰਤਰਿ ਪਛਾਣਹੁ ਨਾਨਕ ਨਾਮਿ ਮਿਲੈ ਵਡਿਆਈ ਪੂਰੇ ਗੁਰ ਤੇ ਪਾਵਣਿਆ ॥੮॥*

*(ਰਾਗ ਮਾਝ ਮ: ੩)*

ਜਿਹੜਾ ਪੁਰਸ਼ ਤਰੇ ਹੋਏ ਗੁਰੂ (ਪੂਰੇ ਗੁਰੂ) ਦੇ ਲੜ ਲਗਦਾ ਹੈ, ਉਹ ਮੁਕਤ ਹੋ ਜਾਂਦਾ ਹੈ। ਸ਼ਬਦ (ਉਪਦੇਸ਼) ਨਾਲ ਹੰਕਾਰ ਨੂੰ ਸਾੜਦਾ ਹੈ। ਰਾਤ ਦਿਨ ਪ੍ਰਮਾਤਮਾ ਦੀ ਭਗਤੀ ਕਰਦਾ ਹੈ। ਐਸੇ ਗੁਰੂ ਤੇ ਸਮਾਂ ਪੁਰਸ਼ ਨੂੰ ਤਾਂ ਹੀ ਮਿਲਦਾ ਹੈ ਜੇ ਪੁਰਬਲੇ ਕਰਮਾਂ ਵਿਚ ਲਿਖਿਆ ਹੋਵੇ। ਸਭ ਕਰਤਾਰ ਦੀਆਂ ਮਿਹਰਾਂ ਹਨ। ਉਹ ਗੁਰੂ ਆਪੇ ਕਿਰਪਾ ਕਰਕੇ ਗੁਰੂ ਨਾਲ ਮੇਲ ਕਰਾਉਂਦਾ ਹੈ। ਪੂਰੇ

ਗੁਰਾਂ ਤੋਂ ਨੌ ਨਿਧਾਂ ਤੇ ਬਾਰਾਂ ਸਿਧਾਂ ਹਾਸਲ ਹੁੰਦੀਆਂ ਹਨ। ਸਚੇ ਨਾਮ ਦੇ ਸਿਮਰਨ ਕਰਨ ਨਾਲ ਪੁਰਸ਼ ਦਾ ਹਿਰਦਾ ਸਚਾ ਰਹਿੰਦਾ ਹੈ ਸਚ ਤੇ ਸਤਯ ਦੁਖਾਂ ਦਾ ਨਾਸ਼ ਕਰਨ ਵਾਲਾ ਹੈ। ਜਿਸ ਪ੍ਰਮਾਤਮਾ ਨੂੰ ਦੂਰ ਸਮਝਦੇ ਹਾਂ ਓਹ ਦੂਰ ਨਹੀਂ ਬਿਲਕੁਲ ਨੇੜੇ ਹੈ। ਓਹ ਤਾਂ ਹਿਰਦੇ ਵਿਚ ਹੀ ਹੈ 'ਮਨ ਤੂੰ ਜੋਤਿ ਸਰੂਪੁ ਹੈਂ ਆਪਣਾ ਮੂਲੁ ਪਛਾਣ ॥' ਗੁਰੂ ਜੀ ਆਖਦੇ ਹਨ ਪਰ ਇਸ ਭੇਤ ਦੀ ਸੌਝੀ ਪੂਰੇ ਗੁਰੂ ਤੋਂ ਪਾਈਦੀ ਹੈ। ਮਾਈ ਦਾਸ ਤੇ ਪੰਡਤ ਕੇਸ਼ੋ ਗੋਪਾਲ ਦੇ ਕਪਾਟ ਖੁਲ੍ਹ ਗਏ। ਉਨ੍ਹਾਂ ਨੂੰ ਪਤਾ ਲਗ ਗਿਆ ਕਿ ਓਹ ਤਾਂ ਪਹਿਲਾਂ ਕੁਰਾਹੇ ਫਿਰਦੇ ਸਨ। ਸਤਯ ਧਰਮ ਦਾ ਸਚਾ ਮਾਰਗ 'ਸਿਖੀ ਮਾਰਗ' ਹੈ। ਗੁਰੂ ਜੀ ਦੇ ਚਰਨਾਂ ਉਪਰ ਮੱਥਾ ਟੇਕਿਆ, ਚੇਲਿਆਂ ਸਮੇਤ ਗੁਰੂ ਜੀ ਦੇ ਸਿਖ ਬਣ ਗਏ। ਪੰਡਤ ਕੇਸ਼ੋ ਗੋਪਾਲ ਤਾਂ ਗੁਰੂ ਘਰ ਵਿਚ ਅਨਪੜ੍ਹ ਸਿਖਾਂ ਨੂੰ ਵਿਦਿਆ ਪੜ੍ਹਾ ਕੇ ਜਨਮ ਸਫਲਾ ਕਰਨ ਲਗਾ। ਦੂਸਰੇ ਪੁਰਸ਼ਾਂ ਨੂੰ ਵੀ ਲਾਭ ਪਹੁੰਚਿਆ, ਓਹ ਵੀ ਅਨਮਿਤ ਤੇ ਮਨ ਮਤਿ ਨੂੰ ਤਿਆਗ ਕਰਕੇ ਗੁਰਮਤਿ ਗ੍ਰਹਿਣ ਕੀਤਾ।

## ੧੬੩. ਗੁਰੂ ਜੀ ਦੀ ਤੀਰਥ ਯਾਤਰਾ

ਸੰਮਤ ੧੬੧੫ ਵਿਚ ਅਭੀਚ ਪੁਰਬ (ਹਰਿਦੁਵਾਰ ਦਾ ਕੁੰਭ) ਆਇਆ ਇਸ ਪੁਰਬ ਦੀ ਬੜੀ ਮਹਾਨਤਾ ਸੀ, ਲੱਖਾਂ ਦੀ ਗਿਣਤੀ ਵਿਚ ਨਰ ਨਾਰੀ, ਨੇ ਪੁਰਬ ਦਿਹਾੜੇ ਗੰਗਾ ਦਾ ਇਸ਼ਨਾਨ ਕਰਨਾ ਸੀ। ਗੁਰਮਤਿ ਦਾ ਪ੍ਰਚਾਰ ਕਰਨ ਬਦਲੇ ਸ੍ਰੀ ਗੁਰੂ ਅਮਰਦਾਸ ਜੀ ਨੇ ਫੈਸਲਾ ਕੀਤਾ ਕਿ ਸਿਖਾਂ ਸਮੇਤ ਉਹ ਵੀ ਹਰਿਦੁਆਰ ਜਾਣਗੇ। ਰਾਹ ਦਾ ਸਾਰਾ ਪ੍ਰਬੰਧ ਕਰਕੇ ਗੁਰੂ ਜੀ ਬਾਈਸਵੀਂ ਵਾਰ ਗੰਗਾ ਨੂੰ ਤੁਰੇ। ਗੁਰੂ ਜੀ ਦੇ ਨਾਲ ਰਾਮਦਾਸ ਜੀ ਸਨ। ਜੋ ਚਤੇ ਪਹਿਰ ਕੋਲ ਟਹਿਲ ਸੇਵਾ ਕਰਿਆ ਕਰਦੇ ਸਨ।

ਗੁਰੂ ਜੀ ਦਾ ਪਹਿਲਾ ਪਰਚਾਰ ਚੱਕਰ ਸੀ। ਆਪ ਇਹ ਜਾਣਦੇ ਸਨ ਕਿ ਪੁਰਬਾਂ ਉਤੇ ਲੋਕਾਈ ਇਕੱਠੀ ਹੁੰਦੀ ਹੈ। ਦੇਸ਼ ਦੇ ਹਰ ਕੋਨੇ ਵਿਚੋਂ ਲੋਕ ਆਏ ਹੁੰਦੇ ਹਨ, ਆਪਣੇ ਮਿਸ਼ਨ ਦਾ ਕੀਤਾ ਹੋਇਆ ਪਰਚਾਰ ਸਹਿਜੇ ਹੀ ਸਾਰੇ ਦੇਸ਼ ਵਿਚ ਖਿਲਰ ਜਾਂਦਾ ਸੀ। ਗੋਇੰਦਵਾਲ ਦੇ ਪਤਣ ਤੋਂ ਦਰਿਆ ਨੂੰ ਪਾਰ ਕਰਕੇ ਦੁਆਬੇ ਤੇ ਮਾਲਵੇ ਵਿਚ ਦੀ ਪ੍ਰਚਾਰ ਕਰਦੇ ਹੋਏ ਗੁਰੂ ਜੀ ਕੁਰੂਖੇਤਰ ਪਹੁੰਚੇ। ਇਥੇ ਵੀ ਮੇਲਾ ਲਗਾ ਹੋਇਆ ਸੀ। ਜਿਸ ਤਰ੍ਹਾਂ ਸ੍ਰੀ ਗੁਰੂ ਨਾਨਕ ਦੇਵ ਜੀ

ਪ੍ਰਚਾਰ ਕਰਦੇ ਸਨ ਉਸੇ ਤਰ੍ਹਾਂ ਗੁਰੂ ਅਮਰਦਾਸ ਜੀ ਨੇ ਗੁਰਮਤਿ ਦਾ ਪ੍ਰਚਾਰ ਕੀਤਾ ਲੋਕਾਂ ਵਿਚੋਂ ਭਰਮ ਤੇ ਪਖੰਡ ਦੂਰ ਕੀਤੇ ਜੋ ਕੁਝ ਝੜਾਵਾ ਚੜ੍ਹਿਆ ਉਸ ਨੂੰ ਲੰਗਰ ਰਾਹੀਂ ਸੰਗਤਾਂ ਨੂੰ ਛਕਾ ਦਿਤਾ। ਹਰਦੁਆਰ ਨੂੰ ਜਾਣ ਵਾਲੇ ਬਹੁਤ ਸਾਰੇ ਯਾਤਰੂ ਗੁਰੂ ਜੀ ਨਾਲ ਰਲ ਕੇ ਤੁਰ ਪਏ। ਸੰਗ ਦੀ ਗਿਣਤੀ ਚੋਖੀ ਹੋ ਗਈ। ਕੁਰੂਖੇਤਰ ਤੋਂ ਚਲ ਕੇ ਗੁਰੂ ਜੀ ਜਮਨਾ ਕਿਨਾਰੇ ਆਏ। ਉਸ ਵੇਲੇ ਦੇਸ਼ ਵਿਚ ਅਕਬਰ ਦਾ ਰਾਜ ਸੀ। ਦਰਿਆਵਾਂ ਦੇ ਕਿਨਾਰਿਆਂ (ਪਤਣਾਂ) ਉਤੇ ਜਾਗਾਤੀਏ ਬੈਠੇ ਹੁੰਦੇ ਸੀ ਜੋ ਸਰਕਾਰੀ ਠਕੇਦਾਰ ਹੁੰਦੇ ਤੇ ਯਾਤਰੂਆਂ ਨੂੰ ਦਰਿਆਓਂ ਆਰ ਪਾਰ ਕਰਨ ਦਾ ਟੈਕਸ ਲੈਂਦੇ ਸੀ। ਜਮਨਾਂ ਦੇ ਪੁਲ ਦਾ ਸਵਾ ਰੁਪਿਆ ਫੀ ਸਿਰ ਸੀ। ਜਦ ਗੁਰੂ ਜੀ ਪੁਲ ਤੇ ਪੁਜੇ ਤਾਂ ਜਾਗਾਤੀਆਂ ਨੇ ਟੈਕਸ ਮੰਗਿਆ ! ਸੰਗਤ ਬਹੁਤ ਸੀ ਗੁਰੂ ਜੀ ਨੇ ਕਿਹਾ—ਭਾਈ ਅਸਾਂ ਧਕੇ ਦਾ ਕਰ (ਟੈਕਸ) ਤਾਂ ਨਹੀਂ ਦੇਣਾ ਉਕਾ ਪੁਕਾ ਪੰਜ ਸੌ ਰੁਪਿਆ ਲੈ ਲਵੋ। ਜਾਗਾਤੀਏ ਨੇ ਇਹ ਬਚਨ ਨਾ ਮੰਨਿਆਂ। ਉਹਨਾਂ ਕਿਹਾ ਫੀ ਮੁੰਡਕ (ਸਿਰ) ਸਵਾ ਰੁਪਿਆ ਗਿਣਕੇ ਜਗਾਤ ਲਵਾਂਗੇ। ਗੁਰੂ ਜੀ ਨੇ ਪੁਲ ਦੇ ਲਾਗੇ ਡੇਰਾ ਕਰ ਦਿਤਾ ਤਿੰਨ ਦਿਨ ਸ਼ਬਦ ਕੀਰਤਨ ਹੁੰਦਾ ਰਿਹਾ ਯਾਤਰੂ ਹਜ਼ਾਰਾਂ ਦੀ ਗਿਣਤੀ ਵਿਚ ਇਕਠੇ ਹੋ ਗਏ। ਬਹੁਤੇ ਯਾਤਰੂ ਦੇਖ ਜਾਗਾਤੀਏ ਸਗੋਂ ਭਾਰਾਂ ਤੇ ਪਏ ਉਹਨਾਂ ਖਿਆਲ ਕੀਤਾ ਕਿ ਓਹਨਾਂ ਨੂੰ ਹਜ਼ਾਰਾਂ ਰੁਪਏ ਮਿਲਣਗੇ।

ਪਰ ਸਤਿਗੁਰੂ ਜੀ ਜੋ ਭਵਸਾਗਰ ਤੋਂ ਪਾਰ ਕਰਨ ਦੀ ਸ਼ਕਤੀ ਰੱਖਦੇ ਸਨ ਸੰਗਤ ਨੂੰ ਜਮਨਾ ਤੋਂ ਪਾਰ ਕਰਨਾ ਉਹਨਾਂ ਅਗੇ ਕੇਹੜੀ ਵੱਡੀ ਗੱਲ ਸੀ ਦਾਤੇ ਨੇ ਮੇਹਰ ਕੀਤੀ ਸਤਿ ਕਰਤਾਰ ਅਗੇ ਅਰਦਾਸ ਕਰਕੇ ਸ੍ਰੀ ਗੁਰੂ ਨਾਨਕ ਦੇਵ ਜੀ ਤੇ ਸ੍ਰੀ ਗੁਰੂ ਅੰਗਦ ਦੇਵ ਜੀ ਨੂੰ ਚੇਤੇ ਕਰਕੇ ਆਪਣੀ ਸੋਟੀ ਦੇ ਕੇ ਆਪਣੇ ਸਚੇ ਸਿਦਕੀ ਸਿਖ ਤੇ ਟਹਿਲੂਏ ਰਾਮਦਾਸ ਜੀ (ਪਿਛੋਂ ਗੁਰੂ ਬਣੇ) ਨੂੰ ਹੁਕਮ ਕੀਤਾ ਜਮਨਾ ਵਿਚ ਖਲੋ ਜਾਵੇ ਜਿੰਨਾ ਚਿਰ ਯਾਤਰੂ ਪਾਰ ਨਾ ਹੋ ਜਾਣ ਉਤਨਾ ਚਿਰ ਜਮਨਾ ਵਿਚ ਖਲੋਤੇ ਰਹਿਣ। ਆਪ ਸਤਿਗੁਰੂ ਜੀ ਕਿਨਾਰੇ ਪਰ ਖਲੋ ਗਏ। ਸਾਰੀ ਸੰਗਤ ਨੂੰ ਕਿਹਾ ਜਮਨਾ ਪਾਰ ਹੋਣ ਨੂੰ ਤਿਆਰ ਹੋ ਜਾਣ।

ਸਤਿਗੁਰੂ ਜੀ ਦਾ ਹੁਕਮ ਮੰਨ ਕੇ (ਗੁਰੂ) ਰਾਮਦਾਸ ਜੀ ਗੁਰੂ ਜੀ ਦੀ ਛਟੀ ਹੱਥ ਫੜ ਕੇ ਜਮਨਾ ਵਿਚ ਉਤਰ ਗਏ। ਜਿਉਂ ਜਿਉਂ (ਗੁਰੂ) ਰਾਮਦਾਸ ਜੀ ਅਗੇ ਅਗੇ ਗਏ ਤਿਉਂ ਤਿਉਂ ਜਮਨਾ ਦਾ ਜਲ ਹੇਠਾਂ ਉਤਰਦਾ ਗਿਆ ਏਥੋਂ

ਤਕ ਕਿ ਗਿਟੇ ਗਿਟੇ ਤੇ ਗੋਡੇ ਗੋਡੇ ਹੋ ਗਿਆ। ਸਾਰੇ ਯਾਤਰੂ ਪੈਦਲ ਜ਼ਮਨਾ ਪਾਰ ਕਰਨ ਲਗੇ। ਸਤਿਗੁਰੂ ਜੀ ਵੀ ਪਾਰ ਚਲੇ ਗਏ। ਸਵੇਰ ਤੋਂ ਸ਼ਾਮ ਤਕ ਯਾਤਰੂ ਲੰਘਦੇ ਰਹੇ, (ਗੁਰੂ) ਰਾਮਦਾਸ ਜੀ ਜਲ ਵਿਚ ਖਲੋਤੇ ਰਹੇ।

ਇਹ ਕੌਤਕ ਦੇਖਕੇ ਜਾਗਾਤੀਏ ਪਿੱਟ ਉਠੇ। ਉਹ ਸਰਕਾਰੀ ਹਾਕਮਾਂ ਕੋਲ ਪੁਜੇ। ਹਾਕਮਾਂ ਨੇ ਕਿਹਾ—'ਭਾਈ ! ਜਿਸ ਸਾਧੂ ਨੂੰ ਜਮਨਾ ਰਸਤਾ ਦੇ ਰਹੀ ਹੈ, ਉਸ ਨੂੰ ਅਸੀਂ ਕੀ ਆਖ ਸਕਦੇ ਹਾਂ। ਤੁਸਾਂ ਦੀ ਭੁਲ ਹੈ, ਤੁਸਾਂ ਜਿਦ ਨਹੀਂ ਸੀ ਕਰਨੀ ਤੇ ਰੁਪਿਆ ਪੰਜ ਸੌ ਲੈ ਕੇ ਸਭ ਨੂੰ ਲੰਘ ਜਾਣ ਦੇਣਾ ਸੀ।' ਜਾਗਾਤੀਏ ਰੋਂਦੇ ਤੇ ਹੱਥ ਮਲਦੇ ਰਹਿ ਗਏ। ਗੁਰੂ ਜੀ ਨਾਲ ਸਾਰੇ ਯਾਤਰੂ ਜਮਨਾ ਪਾਰ ਕਰ ਗਏ। ਇਸ ਕਰਾਮਾਤ ਦਾ ਅਸਰ ਲੋਕਾਂ ਦੇ ਮਨਾ ਉਤੇ ਬਹੁਤ ਪਿਆ, ਸਾਰੇ ਗੁਰੂ ਜੀ ਦੀ ਆਤਮਿਕ ਸ਼ਕਤੀ ਦੀ ਉਪਮਾ ਕਰਨ ਲਗੇ, ਸਤਿਸੰਗ ਮਜ਼ਲੋ ਮੰਜ਼ਲੀ ਹਰਿਦੁਆਰ ਜਾ ਪੁਜਾ। ਹਰਿ ਕੀ ਪਾਉੜੀ ਦੇ ਦੱਖਣ ਵਲ ਸਵਾ ਕੁ ਮੀਲ ਹਟਵਾਂ, ਜਿਸ ਥਾਂ ਨੂੰ 'ਕਨਖਲ' ਕਿਹਾ ਜਾਂਦਾ ਹੈ, ਗੁਰੂ ਜੀ ਨੇ ਡੇਰਾ ਲਾ ਦਿਤਾ। ਏਥੇ ਬਖਸ਼ ਪਰਜਾਪਤੀ ਦਾ ਪੁਰਾਣਾ ਮੰਦਰ ਸੀ। ਕੋਲ ਹੀ ਸਤੀਆਂ ਦੀਆਂ ਮੜ੍ਹੀਆਂ ਸਨ, ਜਿਥੇ ਗੁਰੂ ਜੀ ਬਿਰਾਜੇ ਸਨ। ਉਥੇ ਗੁਰਦੁਆਰਾ ਤੀਸਰੀ ਪਾਤਸ਼ਾਹੀ ਦਾ ਹੈ। ਗੁਰਦੁਆਰੇ ਉਤੇ ਸਾਧੂਆਂ ਦਾ ਕਬਜ਼ਾ ਹੈ। ਗੁਰਦੁਆਰਾ ਬਹੁਤ ਹੀ ਸੁੰਦਰ ਹੈ ਸਭ ਤੋਂ ਚੰਗਾ ਇਸ਼ਨਾਨ ਕਰਨ ਵਾਸਤੇ ਘਾਟ ਹੈ ਲਾਗੇ ਮਹਾਰਾਜਾ ਪਟਿਆਲਾ ਦੀ ਹਵੇਲੀ ਹੈ। ਸਿਖ ਰਾਜ ਦੇ ਸਮੇਂ ਇਸ ਗੁਰਦੁਆਰੇ ਦੀ ਇਮਾਰਤ ਤਿਆਰ ਪ੍ਰਤੀਤ ਹੁੰਦੀ ਹੈ। ਗੰਗਾ ਦੇ ਕਿਨਾਰੇ ਖੁਲ੍ਹੀ ਥਾਂ ਡੇਰਾ ਕਰਕੇ ਗੁਰੂ ਜੀ ਨੇ ਸਤਿਸੰਗ ਤੇ ਲੰਗਰ ਜਾਰੀ ਕਰ ਦਿਤਾ। ਸਾਰੇ ਦੇਸ਼ ਦੇ ਆਏ ਯਾਤਰੂ ਜਿਨ੍ਹਾਂ ਵਿਚ ਬਹੁ ਗਿਣਤੀ ਮਹਾਜਨਾਂ ਦੀ ਸੀ ਗੁਰੂ ਜੀ ਦੇ ਦਰਸ਼ਨ ਕਰਨ ਆਉਣ ਲਗੇ। ਲੰਗਰ ਵਿਚੋਂ ਪ੍ਰਸ਼ਾਦਿ ਛਕਦੇ ਤੇ ਸਤਿਸੰਗ ਵਿਚ ਬੈਠ ਕੇ ਗੁਰਮਤਿ ਦਾ ਉਪਦੇਸ਼ ਸਰਵਣ ਕਰਦੇ। ਹਜ਼ਾਰਾਂ ਜੀਵਾਂ ਨੂੰ ਗੁਰਮਤਿ ਦਾ ਗਿਆਨ ਬਖਸ਼ਿਆ। ਜੋ ਸ੍ਰੀ। ਗੁਰੂ ਨਾਨਕ ਦੇਵ ਜੀ ਦੇ ਸਿਖ ਸਨ ਤੇ ਹਿੰਦ ਤੇ ਪੂਰਬ ਤੇ ਦੱਖਣੀ ਹਿਸਿਆਂ ਵਿਚੋਂ ਆਏ ਸਨ, ਉਹ ਗੁਰੂ ਨਾਨਕ ਦੇਵ ਜੀ ਦੀ ਗੱਦੀ ਉਤੇ ਗੁਰੂ ਅਮਰਦਾਸ ਜੀ ਨੂੰ ਦੇਖ ਕੇ ਬਹੁਤ ਪ੍ਰਸੰਨ ਹੋਏ। ਉਹਨਾਂ ਨੂੰ ਗੁਰੂ ਨਾਨਕ ਜੀ ਦੇ ਪ੍ਰਤਖ ਦਰਸ਼ਨ ਹੋਏ। ਕਾਰ ਭੇਟ ਚੜ੍ਹਾ ਕੇ ਉਹ ਗੁਰੂ ਜੀ ਕੋਲੋਂ ਉਪਦੇਸ਼ ਲੈ ਕੇ ਆਪੋ ਆਪਣੇ ਘਰਾਂ ਨੂੰ ਗਏ। ਜਦੋਂ ਕੁੰਭ ਖਤਮ

ਹੋਇਆ, ਸੰਗਤ ਨਿਹਾਲ ਹੋ ਤੁਰ ਗਈ ਤੇ ਪੰਜਾਬ ਦੇ ਯਾਤਰੂ ਗੁਰੂ ਜੀ ਕੋਲ ਜਾ ਬੈਠੇ ਕਿ ਸੰਗਤ ਨਾਲ ਪੰਜਾਬ ਨੂੰ ਮੁੜਨਗੇ। ਗੁਰੂ ਜੀ ਪੰਜਾਬ ਨੂੰ ਮੁੜੇ। ਜਮਨਾ ਦੇ ਕਿਨਾਰੇ ਆਏ ਤਾਂ ਮਸੂਲੀਏ (ਜਾਗਾਤੀ) ਗੁਰੂ ਜੀ ਦੀ ਚਰਨੀਂ ਡਿੱਗ ਪਏ। ਉਹਨਾਂ ਕਿਹਾ—ਅਸਾਂ ਦੀ ਭੁਲ ਬਖਸ਼ੋ। ਪੁਲ ਉਤੋਂ ਦੀ ਲੰਘੋ ਤੇ ਅਸਾਂ ਨੂੰ ਭਵਸਾਗਰ ਤੋਂ ਪਾਰ ਹੋਣ ਦਾ ਵਰ ਦਿਓ। ਗੁਰੂ ਜੀ ਨੇ ਪੰਜ ਸੌ ਰੁਪਿਆ ਇਨਾਮ ਵਜੋਂ ਉਹਨਾਂ ਨੂੰ ਦਿਵਾ ਦਿਤਾ। ਉਹਨਾਂ ਨੇ ਕਿਸੇ ਯਾਤਰੂ ਕੋਲੋਂ ਮਸੂਲ ਨਹੀਂ ਸੀ ਲਿਆ। ਵਡੇ ਵਡੇ ਪਿੰਡਾਂ ਵਿਚ ਪਰਚਾਰ ਕਰਦੇ ਹੋਏ ਗੁਰੂ ਸਾਹਿਬ ਜੀ ਗੋਇੰਦਵਾਲ ਆ ਪੁਜੇ। ਗੰਗਾ ਦੀ ਇਸ ਯਾਤਰਾ ਦਾ ਹਾਲ ਸ੍ਰੀ ਗੁਰੂ ਰਾਮਦਾਸ ਜੀ ਨੇ ਤੁਖਾਰੀ ਰਾਗ ਦੇ ਇਕ ਸ਼ਬਦ ਵਿਚ ਬਿਆਨ ਕੀਤਾ ਹੈ। ਸਾਹਿਬ ਫ਼ੁਰਮਾਉਂਦੇ ਹਨ—

*ਨਾਵਣ ਪੁਰਬੁ ਅਭੀਚੁ ਗੁਰ ਸਤਿਗੁਰ ਦਰਸੁ ਭਇਆ॥ ਦੁਰਮਤਿ ਮੈਲੁ ਹਰੀ ਅਗਿਆਨੁ ਅੰਧੇਰੁ ਗਇਆ। ਗੁਰ ਦਰਸੁ ਪਾਇਆ ਅਗਿਆਨੁ ਗਵਾਇਆ ਅੰਤਰਿ ਜੋਤਿ ਪ੍ਰਗਾਸੀ॥ ਜਨਮ ਮਰਣ ਦੁਖ ਖਿਨ ਮਹਿ ਬਿਨਸੇ ਹਰਿ ਪਾਇਆ ਪ੍ਰਭੁ ਅਬਿਨਾਸੀ॥ ਹਰਿ ਆਪਿ ਕਰਤੈ ਪੁਰਬੁ ਕੀਆ ਸਤਿਗੁਰੂ ਕੁਲਖੇਤਿ ਨਾਵਣਿ ਗਇਆ॥ ਨਾਵਣੁ ਪੁਰਬੁ ਅਭੀਚੁ ਗੁਰ ਸਤਿਗੁਰ ਦਰਸੁ ਭਇਆ॥੧॥ ਮਾਰਗਿ ਪੰਥਿ ਚਲੇ ਗੁਰ ਸਤਿਗੁਰ ਸੰਗਿ ਸਿਖਾ॥ ਅਨਦਿਨੁ ਭਗਤਿ ਬਣੀ ਖਿਨੁ ਖਿਨੁ ਨਿਮਖ ਵਿਖਾ॥ ਹਰਿ ਹਰਿ ਭਗਤਿ ਬਣੀ ਪ੍ਰਭ ਕੇਰੀ ਸਭੁ ਲੋਕੁ ਵੇਖਣਿ ਆਇਆ॥ ਜਿਨ ਦਰਸੁ ਸਤਿਗੁਰ ਗੁਰੂ ਕੀਆ ਤਿਨ ਆਪਿ ਹਰਿ ਮੇਲਾਇਆ॥ ਤੀਰਥ ਉਦਮੁ ਸਤਿਗੁਰੂ ਕੀਆ ਸਭ ਲੋਕ ਉਧਰਣ ਅਰਥਾ॥ ਮਾਰਗਿ ਪੰਥਿ ਚਲੇ ਗੁਰ ਸਤਿਗੁਰ ਸੰਗਿ ਸਿਖਾ॥੨॥ ਪ੍ਰਥਮ ਆਏ ਕੁਲਖੇਤਿ ਗੁਰ ਸਤਿਗੁਰ ਪੁਰਬੁ ਹੋਆ॥ ਖਬਰਿ ਭਈ ਸੰਸਾਰਿ ਆਏ ਤ੍ਰੈ ਲੋਆ॥ ਦੇਖਣਿ ਆਏ ਤੀਨਿ ਲੋਕ ਸੁਰਿ ਨਰ ਮੁਨਿ ਜਨ ਸਭਿ ਆਇਆ॥ ਜਿਨ ਪਰਸਿਆ ਗੁਰੁ ਸਤਿਗੁਰੂ ਪੂਰਾ ਤਿਨ ਕੇ ਕਿਲਵਿਖ ਨਾਸ ਗਵਾਇਆ॥ ਜੋਗੀ ਦਿਗੰਬਰ ਸੰਨਿਆਸੀ ਖਟੁ ਦਰਸਨ ਕਰਿ ਗਏ ਗੋਸਟਿ ਢੋਆ॥ ਪ੍ਰਥਮ ਆਏ ਕੁਲਖੇਤਿ ਗੁਰ*

ਸਤਿਗੁਰ ਪੁਰਬੁ ਹੋਆ ॥੩॥ ਦੁਤੀਆ ਜਮੁਨ ਗਏ ਗੁਰਿ ਹਰਿ ਹਰਿ ਜਪਨੁ ਕੀਆ ॥ ਜਾਗਾਤੀ ਮਿਲੇ ਦੇ ਭੇਟ ਗੁਰ ਪਿਛੈ ਲੰਘਾਇ ਦੀਆ ॥ ਸਭ ਛੁਟੀ ਸਤਿਗੁਰੂ ਪਿਛੈ ਜਿਨਿ ਹਰਿ ਹਰਿ ਨਾਮੁ ਧਿਆਇਆ ॥ ਗੁਰ ਬਚਨਿ ਮਾਰਗਿ ਜੋ ਪੰਥਿ ਚਾਲੇ ਤਿਨ ਜਮੁ ਜਾਗਾਤੀ ਨੇੜਿ ਨ ਆਇਆ ॥ ਸਭ ਗੁਰੂ ਗੁਰੂ ਜਗਤੁ ਬੋਲੈ ਗੁਰ ਕੈ ਨਾਇ ਲਇਐ ਸਭਿ ਛੁਟਕਿ ਗਇਆ । ਦੁਤੀਆ ਜਮੁਨ ਗਏ ਗੁਰਿ ਹਰਿ ਹਰਿ ਜਪਨੁ ਕੀਆ ॥੪॥ ਤ੍ਰਿਤੀਆ ਆਏ ਸੁਰਸਰੀ ਤਹ ਕਉਤਕੁ ਚਲਤੁ ਭਇਆ ॥ ਸਭ ਮੋਹੀ ਦੇਖਿ ਦਰਸਨੁ ਗੁਰ ਸੰਤ ਕਿਨੈ ਆਢੁ ਨ ਦਾਮੁ ਲਇਆ ॥ ਆਢੁ ਦਾਮੁ ਕਿਛੁ ਪਇਆ ਨ ਬੋਲਕ ਜਾਗਾਤੀਆ ਮੋਹਣ ਮੁੰਦਣਿ ਪਈ ॥ ਭਾਈ ਹਸ ਕਰਹ ਕਿਆ ਕਿਸੁ ਪਾਸਿ ਮਾਂਗਹ ਸਭ ਭਾਗਿ ਸਤਿਗੁਰ ਪਿਛੈ ਪਈ ॥ ਜਾਗਾਤੀਆ ਉਪਾਵ ਸਿਆਣਪ ਕਰਿ ਵੀਚਾਰੁ ਡਿਠਾ ਭੰਨਿ ਬੋਲਕਾ ਸਭਿ ਉਠਿ ਗਇਆ ॥ ਤ੍ਰਿਤੀਆ ਆਏ ਸੁਰਸਰੀ ਤਹ ਕਉਤਕੁ ਚਲਤੁ ਭਇਆ ॥੫॥ ਮਿਲਿ ਆਏ ਨਗਰ ਮਹਾ ਜਨਾ ਗੁਰ ਸਤਿਗੁਰ ਓਟ ਗਹੀ ॥ ਗੁਰੁ ਸਤਿਗੁਰੁ ਗੁਰੁ ਗੋਵਿਦੁ ਪੁਛਿ ਸਿਮ੍ਰਿਤਿ ਕੀਤਾ ਸਹੀ ॥ ਸਿਮ੍ਰਿਤਿ ਸਾਸਤ੍ਰ ਸਭਨੀ ਸਹੀ ਕੀਤਾ ਸੁਕਿ ਪ੍ਰਹਿਲਾਦਿ ਸ੍ਰੀਰਾਮਿ ਕਰਿ ਗੁਰ ਗੋਵਿੰਦੁ ਧਿਆਇਆ ॥ ਦੇਹੀ ਨਗਰਿ ਕੋਟਿ ਪੰਚ ਚੋਰ ਵਟਵਾਰੇ ਤਿਨ ਕਾ ਥਾਉ ਥੇਹੁ ਗਵਾਇਆ ॥ ਕੀਰਤਨ ਪੁਰਾਣ ਨਿਤ ਪੁੰਨ ਹੋਵਹਿ ਗੁਰ ਬਚਨਿ ਨਾਨਕਿ ਹਰਿ ਭਗਤਿ ਲਹੀ ॥ ਮਿਲਿ ਆਏ ਨਗਰ ਮਹਾ ਜਨਾ ਗੁਰ ਸਤਿਗੁਰ ਓਟ ਗਹੀ ॥੬॥੪॥੧੦॥

## ੧੬੪. ਮਰਵਾਹੇ ਖੱਤਰੀਆਂ ਦੀ ਮੂਰਖਤਾ

ਸੰਸਾਰ ਦਾ ਬਚਿਤ੍ਰ ਹੀ ਹਾਲ ਹੈ ਕਈ ਐਸੇ ਮਨੁਖ ਹਨ ਜੋ ਨਿਰਵੈਰਾਂ ਨਾਲ ਵੀ ਵੈਰ ਰਖਦੇ ਹਨ ਕਿਸੇ ਸ਼ਰੀਕ ਭਰਾ ਨੂੰ ਉਚਾ ਉਠਦਾ ਦੇਖਕੇ ਖੁਸ਼ੀ ਨਹੀਂ ਹੁੰਦੇ । ਖਾਹ ਮਖਾਹ ਈਰਖਾ ਕਰਦੇ ਹਨ ਸ਼ਾਇਦ ਏਸੇ ਕਰਕੇ ਸੰਤਾਂ ਭਗਤੀ ਦੇ 'ਆਪਣੇ' ਉਹਨਾਂ ਕੋਲੋਂ ਕੋਈ ਲਾਭ ਨਹੀਂ ਲੈ ਰਹੇ ਗੋਂਦੇ ਦੇ ਕਹਿਣ ਨਾਲ

ਗੋਇੰਦਵਾਲ ਨਗਰ ਵਸਾਇਆ ਸੀ, ਅਧੇ ਨਗਰ ਦੇ ਵਾਰਸ ਗੁਰੂ ਜੀ ਸਨ। ਸ਼ਹਿਰ ਦੇ ਵਿਚ ਖੱਤਰੀਆਂ ਦੀ ਵਸੋਂ ਚੰਗੀ ਸੀ, ਜਿਨਾਂ ਵਿਚ ਮਰਵਾਹੇ ਗੋਤਰ ਦੇ ਖੱਤਰੀ ਬਹੁਤ ਵਸਦੇ ਸਨ। ਉਹ ਗੁਰੂ ਜੀ ਨਾਲ ਈਰਖਾ ਕਰਨ ਲਗੇ। ਉਹ ਗੁਰੂ ਜੀ ਦਾ ਵਧਦਾ ਪ੍ਰਤਾਪ ਨਾ ਦੇਖ ਸਕੇ ਦੂਸਰਾ ਉਹ ਸਾਰੇ ਸੁਲਤਾਨੀਏਂ ਸਨ। ਗੁਰਮਤਿ ਤੋਂ ਦੂਰ ਰਹਿੰਦੇ ਸਨ, ਉਨ੍ਹਾਂ ਦੇ ਜਵਾਨ ਮੁੰਡੇ ਗੁਰੂ ਕੇ ਸਿਖਾਂ ਨੂੰ ਬਹੁਤ ਤੰਗ ਕਰਦੇ ਸਨ ਪਰ ਜਦੋਂ ਗੁਰੂ ਜੀ ਕੋਲ ਫਰਿਆਦ ਕਰਦੇ ਤਾਂ ਸਾਹਿਬ ਆਖਦੇ 'ਸਤਿਗੁਰੂ ਜੀ ਵਲ ਧਿਆਨ ਕਰੋ ਸ਼ਾਂਤੀ ਨਾਲ, ਲੜਨ ਤੇ ਵੈਰ ਕਰਨ ਦਾ ਕੁਝ ਲਾਭ ਨਹੀਂ, ਕਰਤਾਰ ਉਹਨਾਂ ਨੂੰ ਸੁਮਿਤ ਬਖਸ਼ੇਗਾ।'

ਪਾਣੀ ਵਾਸਤੇ ਖੂਹ ਸਾਂਝੇ ਸਨ, ਜਦੋਂ ਸਿਖ ਪਾਣੀ ਭਰਨ ਜਾਂਦੇ ਤਾਂ ਮਰਵਾਹ ਖੱਤਰੀਆਂ ਤੇ ਸ਼ੇਖ਼ਾਂ ਦੇ ਮੁੰਡੇ ਗੁਲੇਲੇ ਮਾਰਕੇ ਘੜੇ ਭੰਨ ਸੁਟਿਆ ਕਰਦੇ ਸਨ। ਗੁਰੂ ਜੀ ਨੇ ਮਸ਼ਕਾ ਲੈ ਦਿਤੀਆਂ, ਮਸ਼ਕਾਂ ਨੂੰ ਤੀਰਾਂ ਨਾਲ ਪਾੜ ਸੁਟਿਆ ਕਰਦੇ ਸਨ। ਮਸ਼ਕਾਂ ਦੇ ਪਿਛੋਂ ਗੁਰੂ ਜੀ ਨੇ ਪਿਤਲ ਦਿਆਂ ਗਾਗਰਾਂ ਦੇ ਦਿਤੀਆਂ ਪਰ ਮਰਵਾਹਿਆਂ ਨੂੰ ਕੁਝ ਨਾ ਕਿਹਾ। ਜਿਉਂ ਜਿਉਂ ਗੁਰੂ ਜੀ ਮਹਾਰਾਜ ਨਰਮ ਦਿਲ ਹੁੰਦੇ ਗਏ ਤਿਉਂ ਤਿਉਂ ਮਰਵਾਹੇ ਭੂਤਰਦੇ ਗਏ। ਜਦੋਂ ਗਾਗਰਾਂ ਵੀ ਤੋੜਨ ਲਗੇ ਤਾਂ ਗੁਰੂ ਜੀ ਨੇ ਫੈਸਲਾ ਕੀਤਾ ਅਤੇ ਧਰਮਸ਼ਾਲਾ ਦੇ ਅੰਦਰ ਬਾਉਲੀ ਪੁਟਾਉਣੀ ਸ਼ੁਰੂ ਕੀਤੀ। ਬਾਉਲੀ ਦੇ ਆਰੰਭ ਕਰਨ ਦਾ ਸਾਲ ੧੬੧੬ ਬਿਕ੍ਰਮੀ ਅਥਵਾ ਸੰਨ ੧੫੫੯ ਈਸਵੀ ਸੀ।

ਭੈੜੇ ਮਰਵਾਹਿਆਂ ਨੇ ਫਿਰ ਵੀ ਸਬਰ ਨਾ ਕੀਤਾ ਸ਼ਾਂਤੀ ਸਰੂਪ ਨਿਰਵੈਰ ਪਾਰਬ੍ਰਹਮ ਦੇ ਲਖਤਾ ਸਤਿਗੁਰੂ ਜੀ ਨੂੰ ਤੰਗ ਕਰਨ ਤੋਂ ਬਾਂਝ ਨਾ ਆਏ ਬਾਉਲੀ ਪੁਟਣ ਤੋਂ ਰੋਕਣ ਵਾਸਤੇ ਆ ਪਹੁੰਚੇ, ਗੁਰੂ ਜੀ ਨੇ ਪ੍ਰੇਮ ਨਾਲ ਸਮਝਾਇਆ ਕਿ ਭਾਵੇਂ ਖੂਹ ਲਾਉਣ ਤੇ ਨਗਰ ਵਸਾਉਣ ਵਿਚ ਸ੍ਰੀ ਗੁਰੂ ਅੰਗਦ ਦੇਵ ਜੀ ਦੀ ਮਹਾਨ ਕ੍ਰਿਪਾ ਸੀ, ਹੁਣ ਅਸੀਂ ਧਰਮਸ਼ਾਲਾ 'ਚ ਬਾਉਲੀ ਲਾਉਂਦੇ ਹਾਂ, ਤੁਸਾਂ ਨੂੰ ਕੀ ? ਪਰ ਮਰਵਾਹੇ ਕਹਿਣ ਲਗੇ ਥਾਂ ਸਾਡੀ ਹੈ। ਜੇ ਬਉਲੀ ਲਾਓਗੇ ਤਾਂ ਧਰਤੀ ਦੇ ਵਾਰਸ ਬਣ ਜਾਵੋਗੇ। ਅਸਾਂ ਬਾਉਲੀ ਨਹੀਂ ਲਾਉਣ ਦੇਣੀ। ਜਿਸ ਵੇਲੇ ਮਰਵਾਹੇ ਤੇ ਉਹਨਾਂ ਦੇ ਮੱਦਦੀ ਬਹੁਤੇ ਭੂਤਰੇ ਉਚੀਆਂ ਨੀਵੀਆਂ ਗੱਲਾਂ ਕਰਨ ਲਗੇ ਤਾਂ (ਗੁਰੂ) ਰਾਮਦਾਸ, ਜੱਗਾ, ਕਦਾਰੀ ਨਿਹਾਲਾ ਤੇ ਸ਼ਿਬੂ ਆਦਿਕ ਸਿਖ ਅਗੋਂ ਤਕੜੇ ਹੋ ਪਏ।

ਗੁਰੂ ਜੀ ਦੇ ਰੋਕਦੇ ਰੋਕਦੇ ਉਹਨਾਂ ਨੇ ਲਲਕਾਰ ਦਿਤਾ 'ਅਗੇ ਨੂੰ ਜੇ ਉਚੀ ਨੀਵੀਂ ਕੀਤੀ ਤਾਂ ਲਹੂ ਪੀ ਲਵਾਂਗੇ, ਪਹਿਲਾਂ ਅਸਾਂ ਸ਼ਾਂਤੀ ਰਖੀ ਹੈ, ਤੁਸਾਂ ਦੀਆਂ ਸਾਰੀਆਂ ਸਹਿਦੇ ਰਹੇ ਹਾਂ, ਹੁਣ ਗੁਰੂ ਜੀ ਜਾਂ ਗੁਰ ਸੰਗਤ ਦੀ ਨਿੰਦਾ ਕਰਕੇ ਦੇਖੋ ਸਣੇ ਮਕਾਨਾਂ ਦੇ ਜੀਂਦੇ ਸਾੜ ਸੁਟਾਂਗੇ। ਆਓ ਬਾਉਲੀ ਪੁਟੀ ਦੀ ਨੂੰ ਰੋਕੋ ਜਿਸ ਦੀ ਹਿੰਮਤ ਹੈ ਆਓ ਦੇਖੋ !

ਇਹ ਕਹਿਣ ਦੀ ਢਿੱਲ ਹੀ ਸੀ ਕਿ ਮਰਵਾਹੇ ਚੁਪ ਹੋ ਗਏ ਉਹ ਕੰਨ ਵਲੇਟ ਕੇ ਆਪੋ ਆਪਣੀ ਘਰੀਂ ਜਾ ਵੜੇ। ਗੁਰੂ ਜੀ ਮਹਾਰਾਜ ਕੋਲ ਸੰਗਤ ਬਹੁਤ ਆਉਂਦੀ ਸੀ। ਪਹਿਲਾਂ ਉਹ ਸਮਝਦੇ ਸੀ, ਕਿਉਂਕਿ ਗੁਰੂ ਜੀ ਦਾ ਸੁਭਾਅ ਬਹੁਤਾ ਨਰਮ ਅਤੇ ਸ਼ਾਂਤੀ ਵਾਲਾ ਹੈ, ਡਰਾ ਕੇ ਆਪਣੇ ਮਨੋਰਥ ਖਾਣ ਪੀਣ ਦੇ ਪੂਰੇ ਕਰਾਂਗੇ, ਜਦੋਂ ਵੇਖਿਆ ਕਿ ਗੁਰੂ ਜੀ ਦੇ ਸਿਖਾਂ ਨੇ ਹਿੰਮਤ ਕਰ ਲਈ ਹੈ। ਉਹ ਘਰ ਜਾ ਕੇ ਸਲਾਹ ਕਰਨ ਲਗੇ ਕਿ ਲੜਨ ਦੀ ਥਾਂ ਸਰਕਾਰੇ ਦਰਬਾਰੇ ਮੁਕੱਦਮਾ ਕਰ ਦੇਈਏ !

ਮੁਕੱਦਮੇ ਦੀ ਚੁਕਣਾ ਦੇਣ ਵਿਚ ਤਪੇ ਬ੍ਰਾਹਮਣ ਦਾ ਵੀ ਬਹੁਤ ਹੱਥ ਸੀ, ਤਪਾ ਬ੍ਰਾਹਮਣ ਮਰਵਾਹੇ ਖੱਤਰੀਆਂ ਦਾ ਗੁਰੂ ਬਣਿਆ ਹੋਇਆ ਸੀ, ਉਹ ਰਾਤ ਦਿਨ ਉਪਦੇਸ਼ ਕਰਦਾ ਸੀ ਕਿ ਬ੍ਰਾਹਮਣ ਤੋਂ ਬਿਨਾਂ ਕੋਈ ਗੁਰੂ ਨਹੀਂ ਹੋ ਸਕਦਾ। ਖੱਤਰੀ, ਵੈਸ਼ ਤੇ ਸ਼ੂਦਰ ਜੇ ਗੁਰੂ ਹੋਣ ਲਗ ਪਏ ਤਾਂ ਜ਼ਰੂਰ ਕਲਯੁਗ ਆ ਜਾਵੇਗਾ ਪਾਪ ਤੇ ਅਨਰਥ ਹੋਣਗੇ, ਰਾਜਾ ਤੇ ਪਰਜਾ ਦੋਵੇਂ ਦੁਖੀ ਹੋਣਗੇ। ਉਸ ਦੀ ਪੁਠੀ ਸਿਖਿਆ ਹੀ ਗੁਰੂ ਘਰ ਨਾਲ ਦੁਸ਼ਮਣੀ ਵਧਾਈ ਜਾਂਦੀ ਸੀ। ਗੁਰੂ ਜੀ ਦੀ ਨਿੰਦਾ ਕਰਦਾ ਹੋਯਾ ਉਹ ਮਰਵਾਹਿਆਂ ਨੂੰ ਜੰਤ੍ਰ ਮੰਤ੍ਰ ਤੇ ਧਾਗੇ ਤਬੀਤ ਕਰਕੇ ਦਿਆ ਕਰਦਾ ਸੀ। ਕਾਲੇ ਇਲਮ ਵਿਚ ਬਹੁਤਾ ਭਰੋਸਾ ਰਖਦਾ ਸੀ।

ਗੁਰੂ ਜੀ ਦੇ ਸਮੇਂ ਬਾਦਸ਼ਾਹ ਅਕਬਰ ਦਾ ਰਾਜ ਸੀ। ਪੰਜਾ ਦਰਿਆਵਾਂ ਦੀ ਧਰਤੀ ਸੂਬੇ ਲਾਹੌਰ ਦੇ ਰਾਜ ਵਿਚ ਸੀ। ਲਾਹੌਰ ਦਾ ਸੂਬੇਦਾਰ ਜਾਫਰ ਬੇਗ ਚੰਗਾ ਸਿਆਣਾ ਸੀ। ਬਾਦਸ਼ਾਹ ਅਕਬਰ ਦੀ ਧਾਰਮਿਕ ਪਾਲਸੀ ਨਿਰਾਲੀ ਸੀ, ਉਹ ਨਾ ਹਿੰਦੂ ਸੀ ਤੇ ਨਾ ਮੁਸਲਮਾਨ, ਉਸ ਨੇ ਆਪਣਾ ਵਖਰਾ ਧਰਮ 'ਦੀਨ ਇਲਾਹੀ' ਚਲਾਇਆ ਹੋਇਆ ਸੀ ਤੇ ਆਪਣੇ ਆਪ ਨੂੰ ਏਮਾਮੇ ਆਦਿਲ ਅਖਵਾਇਆ ਸੀ। ਉਹ ਸਾਰੇ ਧਰਮਾਂ ਨਾਲ ਪਿਆਰ ਕਰਦਾ ਸੀ ਸਾਰੇ ਸੰਤ,

ਫਕੀਰ ਤੇ ਜੋਗੀ ਉਹਦੇ ਮਿੱਤਰ ਸਨ। ਉਸਨੇ ਆਪਣੇ ਸੂਬਿਆਂ ਨੂੰ ਹੁਕਮ ਦਿਤਾ ਹੋਇਆ ਸੀ ਕਿ ਕਿਸੇ ਦੇ ਧਾਰਮਿਕ ਮਾਮਲੇ ਵਿਚ ਦਖਲ ਦੇਣ ਵੇਲੇ ਸੋਚਿਆ ਬਹੁਤਾ ਜਾਵੇ ਤੋ ਕਾਹਲ ਨਾ ਕੀਤੀ ਜਾਵੇ !

ਤਪੇ ਬ੍ਰਾਹਮਣ ਦੇ ਚੁਕੇ ਚੁਕਾਏ ਮਰਵਾਹੇ ਅਤੇ ਸ਼ੇਖ ਲਾਹੌਰ ਚਲੇ ਗਏ। ਜਾਫਰ ਬੇਗ ਅਗੇ ਉਹਨਾਂ ਮੁਕੱਦਮਾ ਕਰ ਦਿਤਾ। ਦੋਸ਼ ਇਹ ਲਾਇਆ ਕਿ ਇਕ ਤਾਂ ਗੁਰੂ ਜੀ ਹਿੰਦੂ ਧਰਮ ਦੀ ਵਿਰੋਧਤਾ ਕਰ ਰਹੇ ਹਨ, ਦੂਸਰਾ ਗੋਇੰਦਵਾਲ ਪਿੰਡ ਦੀ ਜ਼ਮੀਨ ਨੂੰ ਮਲੋ ਮਲੀ ਮੱਲ ਬੈਠੇ ਹਨ। ਸਰਕਾਰ ਦੇ ਖਿਲਾਫ ਪਰਚਾਰ ਕਰ ਰਹੇ ਹਨ। ਕਾਨੂੰਨ ਦੀ ਰੂਹ ਅਨੁਸਾਰ ਜਾਫਰ ਬੇਗ ਨੇ ਆਪਣਾ ਆਦਮੀ ਗੋਇੰਦਵਾਲ ਭੇਜਿਆ !

ਉਸ ਆਦਮੀ ਨੇ ਗੁਰੂ ਜੀ ਨੂੰ ਇਤਲਾਹ ਦਿਤੀ ਕਿ ਆਪ ਦੇ ਵਿਰੁੱਧ ਮੁਕੱਦਮਾ ਹੋਇਆ ਹੈ, ਉਸ ਮੁਕੱਦਮੇ ਦਾ ਉਤਰ ਦੇਣ ਵਾਸਤੇ ਲਾਹੌਰ ਚਲੋ ਜਾਂ ਆਦਮੀ ਭੇਜੋ। ਗੁਰੂ ਜੀ ਨੇ ਬਾਬਾ ਬੁਢਾ ਜੀ (ਗੁਰੂ) ਰਾਮਦਾਸ ਜੀ, ਭਾਈ ਜੱਗਾ, ਭਾਈ ਕਿਦਾਰੀ ਤੇ ਬੁਲ੍ਹਾ ਜੀ ਨੂੰ ਲਾਹੌਰ ਭੇਜ ਦਿਤਾ। ਬਾਬਾ ਬੁਢਾ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਵਰੋਸਾਏ ਹੋਏ ਸਨ ਉਹਨਾਂ ਕੋਲ ਭਗਤੀ, ਗਿਆਨ ਤੇ ਰਾਜਨੀਤਕ ਸੂਝ ਬੂਝ ਦਾ ਭੰਡਾਰ ਸੀ। (ਗੁਰੂ) ਰਾਮਦਾਸ ਜੀ ਉਪਰ ਸਤਿਗੁਰੂ ਅਮਰਦਾਸ ਜੀ ਦੀ ਉਚੇਚੀ ਮਿਹਰ ਸੀ।

ਪੰਜੇ ਮਹਾਂ ਪੁਰਸ਼ ਲਾਹੌਰ ਪੁਜੇ, ਜਾਫਰ ਬੇਗ ਦੀ ਕਚਹਿਰੀ ਵਿਚ ਮੁਕੱਦਮਾ ਪੇਸ਼ ਹੋਇਆ। ਬਾਬਾ ਬੁਢਾ ਜੀ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਗੁਰ ਗੱਦੀ ਦਾ ਇਤਿਹਾਸ ਸੁਣਾਇਆ (ਗੁਰੂ) ਰਾਮਦਾਸ ਜੀ ਨੇ ਦੂਸਰੇ ਸਵਾਲਾਂ ਦਾ ਉਤਰ ਦਿਤਾ। ਮਰਵਾਹੇ ਨਿਰ-ਉਤਰ ਹੋ ਗਏ !

ਜਾਫਰ ਬੇਗ ਨੇ ਦੋਹਾਂ ਧੜਿਆਂ (ਗੁਰੂ ਰਾਮਦਾਸ ਜੀ ਤੇ ਮਰਵਾਹਿਆਂ) ਨੂੰ ਆਖਿਆ—'ਮੈਂ ਆਪ ਗੋਇੰਦਵਾਲ ਆਵਾਂਗਾ ਸਾਰੇ ਹਾਲ ਅੱਖੀਂ ਦੇਖਕੇ ਸੁਣਕੇ ਫੈਸਲਾ ਕਰਾਂਗਾ। ਸਾਰੇ ਗੋਇੰਦਵਾਲ ਮੁੜ ਆਏ। ਲਾਹੌਰੋਂ ਆ ਕੇ ਮਰਵਾਹਿਆਂ ਨੇ ਕੰਨ ਢਿੱਲ ਕਰ ਲਏ, ਜ਼ਬਾਨੀ ਜ਼ਬਾਨੀ ਗੁਰੂ ਜੀ ਦੀ ਨਿੰਦਾ ਕਰਦੇ ਪਰ ਬਾਉਲੀ ਦੀ ਪੁਟਾਈ ਵਿਚ ਕੋਈ ਰੁਕਾਵਟ ਨਹੀਂ ਪਾਈ ਬਾਉਲੀ ਦਾ ਕੰਮ ਹੁੰਦਾ ਰਿਹਾ !

ਇਕ ਮਹੀਨੇ ਪਿਛੋਂ ਜਾਫਰ ਬੇਗ ਪਟਵਾਰੀਆਂ ਤੇ ਹੋਰ ਸਰਕਾਰੀ

ਕ੍ਰਮਚਾਰੀਆਂ ਦੇ ਨਾਲ ਗੋਇੰਦਵਾਲ ਆਇਆ ਸਰਹਾਰੀ ਤੰਬੂ ਬਾਹਰ ਹੀ ਗੱਡੇ ਗਏ !

ਬਾਬਾ ਬੁਢਾ ਜੀ ਨੇ ਜਾਕੇ ਬੇਨਤੀ ਕੀਤੀ ਕਿ ਗੁਰੂ ਨਾਨਕ ਦੇਵ ਜੀ ਦੇ ਦਰਬਾਰ ਵਲੋਂ ਹੁਕਮ ਹੈ ਕਿ ਪ੍ਰਦੇਸ਼ੀ ਗੋਇੰਦਵਾਲ ਆਵੇ ਉਹ ਗੁਰੂ ਕੇ ਲੰਗਰ ਵਿਚੋਂ ਪ੍ਰਸ਼ਾਦਿ ਛਕੇ। ਇਸ ਵਾਸਤੇ ਆਪ ਸਾਰੇ ਆਦਮੀਆਂ ਸਮੇਤ ਗੁਰੂ ਕੇ ਲੰਗਰ ਵਿਚੋਂ ਪ੍ਰਸ਼ਾਦਿ ਛਕੋ। ਇਸ ਵਾਸਤੇ ਆਪਣੇ ਆਦਮੀਆਂ ਸਮੇਤ ਗੁਰੂ ਜੀ ਦੇ ਲੰਗਰ ਵਿਚੋਂ ਪ੍ਰਸ਼ਾਦਿ ਛਕਣਾ ਹੋਵੇਗਾ। ਜੋ ਪਰੇਮ ਦਾ ਪ੍ਰਸ਼ਾਦ ਹੈ ਕੋਈ ਲਾਲਚ ਨਹੀਂ ਕੋਈ ਰਿਸ਼ਵਤ ਨਹੀਂ। ਜਾਫਰ ਬੇਗ ਨੇ ਗੁਰੂ ਕੇ ਲੰਗਰੋਂ ਪ੍ਰਸ਼ਾਦਿ ਛਕਣਾ ਮਨਜ਼ੂਰ ਕਰ ਲਿਆ। ਉਸ ਦਿਨ ਲੰਗਰ ਵਿਚ ਖੀਰ ਕੜਾਹ ਬਣਿਆ ਹੋਇਆ ਸੀ, ਸਬਜ਼ੀਆਂ ਤੇ ਦਾਲ ਸੀ, ਸੁੰਦਰ ਘਿਓ ਨਾਲ ਚੋਪੜੇ ਹੋਏ ਪ੍ਰਸ਼ਾਦਿ (ਰੋਟੀਆਂ) ਸਨ ਗ਼ਰੀਬ ਤੇ ਅਮੀਰ ਨੂੰ ਇਕ ਪੰਗਤ ਵਿਚ ਬਿਠਾਕੇ ਬੜੇ ਪ੍ਰੇਮ ਤੇ ਸ਼ਰਧਾ ਨਾਲ ਪ੍ਰਸ਼ਾਦਿ ਛਕਾਯਾ ਗਿਆ। ਇਹ ਦੇਖਕੇ ਜਾਫਰ ਬੇਗ ਬੜਾ ਖੁਸ਼ ਹੋਇਆ, ਉਸ ਦੇ ਪਿਛੋਂ ਉਸ ਨੇ ਸਾਰੇ ਪਿੰਡ ਕੋਲੋਂ ਪਤਾ ਕੀਤਾ ਗੋਇੰਦਵਾਲ ਸ਼ਹਿਰ ਕਦੋਂ ਵਸਿਆ ਤੇ ਕਿਸ ਤਰ੍ਹਾਂ ਵਸਿਆ, ਸਿਆਣੇ ਆਦਮੀਆਂ ਨੇ ਸਚਮੁਚ ਦਸ ਦਿਤਾ।

ਪਟੜੀ ਦੇ ਪੈਂਚਾ ਆਖਿਆ—'ਸਰਕਾਰ ! ਇਸ ਥੇਹ ਉਤੇ ਭੂਤ ਵਸਦੇ ਸਨ ਜੋ ਕੰਧ ਉਸਾਰੀ ਜਾਂਦੀ ਸੀ ਉਸ ਨੂੰ ਭੂਤ ਢਾਹ ਢੇਰੀ ਕਰਦੇ ਸਨ। ਗੋਂਦੇ ਦੇ ਕਹਿਣ ਤੇ ਗੁਰੂ ਅੰਗਦ ਦੇਵ ਜੀ ਨੇ ਗੁਰੂ ਅਮਰਦਾਸ ਜੀ ਨੂੰ ਇਥੇ ਭੇਜਿਆ ਗੁਰੂ ਜੀ ਨੇ ਰੱਬੀ ਸ਼ਕਤੀ ਨਾਲ ਭੂਤਾਂ ਨੂੰ ਇਥੋਂ ਨਸਾਇਆ ਤਾਂ ਇਹ ਸ਼ਹਿਰ ਵਸਿਆ, ਇਹ ਮਰਵਾਹੇ ਭੈੜੇ ਹਨ, ਇਹ ਗੁਰੂ ਜੀ ਦੀ ਨਿੰਦਾ ਕਰਦੇ ਹਨ ਅਤੇ ਗੁਰ ਸੰਗਤ ਨੂੰ ਪਾਣੀ ਨਹੀਂ ਭਰਨ ਦੇਂਦੇ ਇਸ ਵਾਸਤੇ ਬਾਉਲੀ (ਵੱਡੀ ਖੂਹੀ) ਪੁਟੀ ਜਾ ਰਹੀ ਹੈ ਗੁਰੂ ਜੀ ਸ਼ਾਂਤੀ ਸਰੂਪ, ਦਯਾਵਾਨ, ਲੋਕ ਸੇਵਕ, ਬ੍ਰਹਮ ਗਿਆਨੀ ਕਰਾਮਾਤ ਦੇ ਭੰਡਾਰ ਪ੍ਰਮਾਤਮਾ ਦੇ ਪ੍ਰਤੱਖ ਰੂਪ ਹਨ !'

ਪੈਂਚ ਦਾ ਇਹ ਬਿਆਨ ਸੁਣਕੇ ਜਾਫਰ ਬੇਗ ਨੇ ਮਰਵਾਹਿਆਂ ਦਾ ਮੁਕੱਦਮਾ ਖਾਰਜ ਕਰ ਦਿਤਾ ਤੇ ਆਪ ਜਾਕੇ ਗੁਰੂ ਜੀ ਦੇ ਦਰਸ਼ਨ ਕੀਤੇ ਤੇ ਨਿਹਾਲ ਹੋਇਆ। ਜਾਂਦਾ ਹੋਇਆਂ ਮਰਵਾਹਿਆਂ ਨੂੰ ਡਾਂਟ ਗਿਆ ਕਿ ਉਨ੍ਹਾਂ ਨੇ ਸਤਿਗੁਰੂ ਜੀ ਦੀ ਨਿਰਾਦਰੀ ਕੀਤੀ ਤਾਂ ਉਨ੍ਹਾਂ ਨੂੰ ਬਹੁਤ ਬੁਰਾ ਡੰਨ ਦਿਤਾ ਜਾਵੇਗਾ।

# ੧੬੫. ਗੋਇੰਦੇ ਦੀ ਮੌਤ

ਗੋਇੰਦਾ ਮਰਵਾਹਿਆਂ ਦਾ ਮੁਖੀ ਸੀ, ਇਹ ਸਰਕਾਰੀ ਨੌਕਰ ਸੀ ਪਹਿਲਾਂ ਉਹ ਗੁਰੂ ਘਰ ਦਾ ਸ਼ਰਧਾਲੂ ਸੀ ਪਿਛੋਂ ਤਪੇ ਬਾਂਦਰ ਨੇ ਉਸ ਨੂੰ ਚੁਕ ਚੁਕਾਕੇ ਗੁਰੂ ਜੀ ਦੇ ਵਿਰੁਧ ਕਰ ਦਿਤਾ। ਗੋਇੰਦੇ ਦਾ ਮੁਕੱਦਮਾ ਜਾਫਰ ਬੇਗ ਨੇ ਖਾਰਜ ਕਰ ਦਿਤਾ ਪਰ ਮੂਰਖ ਨੇ ਫਿਰ ਵੀ ਸਮਝ ਨਹੀਂ ਕੀਤੀ। ਉਹ ਦਿੱਲੀ ਨੂੰ ਤੁਰ ਪਿਆ ਕਿ ਬਾਦਸ਼ਾਹ ਅਕਬਰ ਅਗੇ ਫਰਿਆਦ ਕਰੇਗਾ ਐਸੇ ਮੂਰਖਾਂ ਬਾਰੇ ਭਾਈ ਗੁਰਦਾਸ ਜੀ ਲਿਖ ਗਏ ਹਨ—

*ਰਤਨ ਮਣੀ ਗਲ ਬਾਂਦਰੈ ਕਿਹੁ ਕੀਮ ਨ ਜਾਣੈ। ਕੜਛੀ ਸਾਉ ਨ ਸੰਮਲੈ ਭੋਜਨ ਰਸ ਖਾਣੈ। ਡਡੂ ਚਿਕੜ ਵਾਸ ਹੈ ਕਵਲੈ ਨ ਸਿਵਾਣੈ। ਨਾਭਿ ਕਥੂਰੀ ਮਿਰਗ ਦੇ ਫਿਰਦਾ ਹੈਰਾਣੈ। ਗੁਜਰ ਗੋਰਸ ਵੇਚਕੇ ਖਲ ਸੂੜੀ ਆਣੈ। ਬੇਮੁਖ ਮੂਲਹੁ ਘੁਥਿਆ ਦੁਖ ਸਹੇ ਜਮਾਣੈ।*

ਤਿਸਦਾ ਭਾਵ—ਬਾਂਦਰ ਦੇ ਗਲ ਰਤਣ ਤੇ ਲਾਲ ਪਾ ਦੇਈਏ ਤਾਂ ਉਹ ਰਤਨ ਲਾਲ ਦੀ ਕਦਰ ਨਹੀਂ ਕਰਦਾ। ਤੌੜੀ ਵਿਚ ਫਿਰਦੀ ਹੋਈ ਕੜਛੀ ਸਬਜ਼ੀ ਦਾ ਸਵਾਦ ਨਹੀਂ ਪਾ ਸਕਦੀ। ਡੱਡੂ ਚਿਕੜ ਵਲ ਵਧਦਾ ਹੈ ਪਰ ਕਮਲ ਦੀ ਸਾਰ ਨਹੀਂ ਜਾਣਦਾ। ਹਿਰਨ ਦੀ ਧੁੰਨੀ ਵਿਚ ਕਸਤੂਰੀ ਹੁੰਦੀ ਹੈ ਉਹ ਕਸਤੂਰੀ ਜੰਗਲਾਂ ਵਿਚ ਲਭਦਾ ਫਿਰਦਾ ਹੈ। ਗੁੱਜਰ ਦੁੱਧ ਵੇਚਕੇ ਸੂੜੀ ਤੇ ਖੱਲ ਖਰੀਦ ਲਿਆਉਂਦਾ ਹੈ। ਮੂਰਖ ਭੁਲਾ ਹੋਇਆ ਹੁੰਦਾ ਹੈ ਦੁਖ ਝਲਦਾ ਫਿਰਦਾ ਹੈ। ਗੋਇੰਦੇ ਨੂੰ ਸਚੇ ਸਤਿਗੁਰੂ ਮਿਲ ਗਏ ਸਨ। ਜਿਨ੍ਹਾਂ ਸਤਿਗੁਰਾਂ ਪਾਸੋਂ ਪਰੇਮ ਦੀ ਭਗਤੀ ਨਾਲ ਰਿੱਧੀਆਂ ਸਿੱਧੀਆਂ ਹਾਸਲ ਕਰ ਸਕਦਾ ਸੀ ਪਰ ਉਹ ਮੂਰਖ ਸਤਿਗੁਰੂ ਜੀ ਨੂੰ ਸਮਝ ਨਾ ਸਕਿਆ ਉਲਟਾ ਦੁਸ਼ਮਣੀ ਕਰ ਕੇ ਆਪਣੇ ਆਪ ਦਾ ਨਾਸ ਕਰਨ ਲਗਾ ਗੁਰੂ ਘਰ ਦੀ ਨਿੰਦਾ ਉਸਨੂੰ ਤਬਾਹ ਕਰ ਗਈ ਜਿਵੇਂ ਲਿਖਿਆ ਹੈ—

*ਨਿੰਦਾ ਕਰਿ ਹਰਨਾਕਸੈ ਵੇਖਹੁ ਫਲ ਵਟੈ। ਲੰਕਾ ਲੁਟਾਈ ਰਾਵਣੈ ਮਸਤਕ ਦਸ ਕਟੈ। ਕੰਸ ਗਇਆ ਸਣ ਲਸਕਰ ਸਭ ਦੈਤ ਸਪਟੈ। ਵੰਸ ਗਵਾਇਆ ਕੈਰਵਾਂ ਖੂਹਣਿ ਲਖ ਫਟੈ। ਦੰਤ ਬਕਤ੍ਰ ਸਸਪਾਲ ਦੇ ਦੰਦ ਹੋਏ ਖਟੈ। ਨਿੰਦਾ ਕੋਇ ਨ ਸਿਝਿਓ ਇਉਂ ਵੇਦ ਉਘਟੈ।*

ਦੁਰਵਾਸੇ ਨੇ ਸਰਾਪ ਦੇ ਯਾਦਵ ਸਭ ਤਟੈ।

(ਭਾਈ ਗੁਰਦਾਸ ਜੀ)

ਇਸ ਪਉੜੀ ਵਿਚ ਦਸੋ, ਹਰਨਾਕਸ਼, ਰਾਵਣ, ਕੰਸ, ਕੌਰਵਾਂ, ਸ਼ਸ਼ਪਾਲ ਤੇ ਯਾਦਵਾਂ ਨੇ ਪ੍ਰਮਾਤਮਾ, ਗੁਰੂਆਂ ਦੀ ਨਿੰਦਿਆ ਕਰਕੇ, ਗੋਇੰਦਾ ਆਪਣੀ ਮੌਤ ਨੂੰ ਆਪ ਖ੍ਰੀਦ ਰਿਹਾ ਸੀ ਉਸ ਨੇ ਦਿੱਲੀ ਪਹੁੰਚ ਕੇ ਕਾਲੇ ਲੀੜੇ ਪਾਏ। ਉਸ ਵੇਲੇ ਰਵਾਜ ਹੁੰਦਾ ਸੀ ਕਿ ਜਿਸ ਨੇ ਬਾਦਸ਼ਾਹ ਅਗੇ ਫਰਿਆਦ ਕਰਨੀ ਹੋਵੇ ਉਹ ਕਾਲੇ ਲੀੜੇ ਪਾਕੇ ਬਾਦਸ਼ਾਹ ਦੀ ਸਵਾਰੀ ਅਗੇ ਹੋ ਜਾਂਦਾ ਸੀ ਬਾਦਸ਼ਾਹ ਉਸ ਨੂੰ ਪੁਛਦਾ ਸੀ ਕਿ ਮਾਮਲਾ ਕੀ ਹੈ ਤਾਂ ਉਹ ਆਪਣੀ ਫਰਿਆਦ ਦਸਦਾ ਸੀ !

ਬਾਦਸ਼ਾਹ ਅਕਬਰ ਕਿਲ੍ਹੇ ਵਿਚੋਂ ਨਿਕਲਿਆ, ਗੋਇੰਦਾ ਫਰਿਆਦੀਆਂ ਵਿਚ ਖਲੋ ਗਿਆ ਤੇ ਉਸ ਨੇ ਫਰਿਆਦ ਕੀਤੀ ਜਦੋਂ ਓਹ ਸਾਰੀ ਫਰਿਆਦ ਕਰ ਚੁਕਾ ਤਾਂ ਅਕਬਰ ਨੇ ਆਪਣੇ ਵਜ਼ੀਰ ਆਬੁਲ ਫਜ਼ਲ ਕੋਲੋਂ ਸਲਾਹ ਲਈ

ਆਬੁਲ ਫਜ਼ਲ ਨੇ ਕਿਹਾ—ਬਾਦਸ਼ਾਹ ਸਲਾਮਤ ! ਗੁਰੂ ਅਮਰਦਾਸ ਜੀ; ਗੁਰੂ ਵਲੀ ਬਾਬਾ ਨਾਨਕ ਜੀ ਦੀ ਗੱਦੀ ਉਤੇ ਤੀਸਰੇ ਗੁਰੂ ਹਨ। ਬਾਬਾ ਨਾਨਕ ਜੀ ਬੜੇ ਕਰਨੀ ਵਾਲੇ ਹੋਏ ਹਨ ਉਨ੍ਹਾਂ ਸਾਰੇ ਭਾਰਤ ਤੇ ਅਰਬ ਦਾ ਦੌਰਾ ਕੀਤਾ ਸੀ, ਆਪ ਦੇ ਬਜ਼ੁਰਗ ਬਾਬਰ ਉਤੇ ਵੀ ਬਾਬਾ ਨਾਨਕ ਜੀ ਦੀ ਮਿਹਰ ਸੀ, ਇਹ ਫਰਿਆਦ ਝੂਠੀ ਹੈ। ਬਾਦਸ਼ਾਹ ਨੇ ਗੋਇੰਦੇ ਦੀ ਫਰਿਆਦ ਨਾ ਸੁਣੀ। ਗੋਇੰਦਾ ਸ਼੍ਰਮਿੰਦਾ ਹੋਕੇ ਵਾਪਸ ਮੁੜ ਆਇਆ। ਸ਼ਰਮ ਦਾ ਮਾਰਿਆ ਪਿੰਡ ਵਿਚ ਨਹੀਂ ਵੜਿਆ। ਖੂਹ ਉਤੇ ਹੀ ਡੇਰਾ ਲਾ ਬੈਠਾ। ਜਦੋਂ ਘਰਦਿਆਂ ਆਖ ਵੇਖਕੇ ਘਰ ਲਿਆਂਦਾ ਤਾਂ ਬੀਮਾਰ ਹੋ ਗਿਆ। ਸ਼ਰਮ ਉਦਾਸੀ ਢਿਡ ਪੀੜ ਨਾਲ ਵਿਲਕ ਵਿਲਕ ਕ੍ਰੇ ਅੱਠਵਾਂ ਦਿਨ ਮਰ ਗਿਆ ਕੰਸ ਵਾਂਗ ਉਹਦਾ ਹੰਕਾਰ ਤੇ ਕੀਤੀ ਗੁਰੂ ਘਰ ਦੀ ਨਿੰਦਾ ਨੇ ਢਿਡ ਪੀੜ ਬਣਕੇ ਉਸਨੂੰ ਨਰਕਾਂ ਵਲ ਤੋਰਿਆ। ਸੰਸਾਰ ਵਿਚ ਕਿਸੇ ਬਜ਼ੁਰਗ ਮਹਾਤਮਾ ਤੇ ਗੁਰ ਪੀਰ ਦੀ ਨਿੰਦਾ ਨਹੀਂ ਕਰਨੀ ਚਾਹੀਦੀ।

## ੧੬੬. ਤਪੇ ਨੂੰ ਪਾਪ ਦਾ ਫਲ

ਮਹਾਂ ਦਾਨੀ ਗੁਰੂ ਅਮਰਦਾਸ ਜੀ ਹਰ ਸਾਲ ਮਾਲ੍ਹ ਪੂੜਿਆਂ ਦਾ ਯੱਗ ਕਰਿਆ

ਕਰਦੇ ਸਨ। ਗੁਰੂ ਜੀ ਨੇ ਉਹ ਜੱਗ ਕੀਤਾ ਤਪੇ ਤੇ ਹੋਰ ਮਰਵਾਹਿਆਂ ਨੂੰ ਪ੍ਰਖਨ ਵਾਸਤੇ ਸਦਿਆ ਕਹਿੰਦੇ ਸਨ ਕਿ ਉਹ ਗੁਰੂ ਕੇ ਲੰਗਰ ਵਿਚ ਬੈਠ ਕੇ ਕਦੀ ਕੁਝ ਨਹੀਂ ਖਾਣਗੇ ਗੁਰੂ ਜੀ ਇਕ ਇਕ ਬੁਧਕੀ (ਕੀਮਤ ਪੰਜ ਰੁਪੈ) ਦੱਛਣਾ ਦੇਣ ਦਾ ਐਲਾਨ ਕੀਤਾ। ਇਸ ਐਲਾਨ ਨੂੰ ਸੁਣਕੇ ਕਈਆਂ ਦੇ ਮੂੰਹ ਪਾਣੀ ਭਰ ਆਇਆ। ਪਰ ਆਮ ਨੂੰ ਖੁਲ੍ਹ ਨਹੀਂ ਸੀ ਜਿਨ੍ਹਾਂ ਨੂੰ ਪਹਿਲਾਂ ਆਖਿਆ ਗਿਆ ਸੀ, ਉਹਨਾਂ ਨੇ ਹੀ ਜੱਗ ਵਿਚ ਸ਼ਾਮਲ ਹੋਣਾ ਸੀ। ਗੁਰੂ ਜੀ ਨੇ ਤਪੇ ਨੂੰ ਵੀ ਨਿਉਤਾ ਭੇਜਿਆ ਪਰ ਉਸਨੇ ਮਰਵਾਹਿਆਂ ਤੋਂ ਡਰਦਿਆਂ ਮਾਰਿਆਂ ਨੇ ਨਿਉਤਾ ਪ੍ਰਵਾਨ ਨਾ ਕੀਤਾ। ਜਿਸ ਸਮੇਂ ਨੇ ਉਤੇ ਤੇ ਸਦੇ ਹੋਏ ਸਾਰੇ ਮਹਾਂ ਪੁਰਸ਼ ਸਾਧੂ ਫਕੀਰ ਯੱਗ ਵਿਚ ਆ ਬੈਠੇ ਤਾਂ ਹਾਤੇ ਦਾ ਬੂਹਾ ਬੰਦ ਕੀਤਾ ਗਿਆ। ਤਪਾ ਬੜਾ ਲਾਲਚੀ ਸੀ, ਉਹ ਬੁਧਕੀ ਹਾਂਸਲ ਕਰਨਾ ਚਾਹੁੰਦਾ ਸੀ। ਉਸਨੇ ਯੱਗ ਹਾਤੇ ਦੇ ਬੂਹੇ ਰਾਹੀਂ ਤਾਂ ਆਪਣੇ ਪੁੱਤਰ ਨੂੰ ਨਾ ਭੇਜਿਆ, ਪਰ ਕੰਧ ਉਤੋਂ ਦੀ ਟਪਾਕੇ ਅੰਦ੍ਰ ਭੇਜ ਦਿਤਾ ਜਦੋਂ ਉਹਦਾ ਪੁੱਤਰ ਕੰਧ ਟੱਪਣ ਲਗਾ ਅਗਲੇ ਪਾਸੇ ਜਾ ਡਿੱਗਾ। ਡਿਗਦੇ ਦੀ ਲੱਤ ਟੁਟ ਗਈ। ਇਸ ਕੌਤਕ ਨੂੰ ਦੇਖਕੇ ਜਿੰਨੇ ਸੱਜਣ ਯੱਗ ਵਿਚ ਬਿਰਾਜ਼ਮਾਨ ਸਨ, ਸਾਰੇ ਖਿੜ ਖਿੜਾ ਕੇ ਹੱਸ ਪਏ। ਤਪੇ ਦਾ ਪੁੱਤਰ ਹੈਰਾਨ, ਸ਼ਰਮਿੰਦਾ ਤੇ ਦੁਖੀ ਹੋਇਆ। ਆਖਰ ਉਸਨੂੰ ਪੰਗਤ ਵਿਚ ਬਿਠਾ ਲਿਆ ਗਿਆ। ਐਸੇ ਮੂਰਖਾਂ ਬਾਰੇ ਸਤਿਗੁਰੂ ਜੀ ਨੇ ਆਪ ਫੁਰਮਾਇਆ ਹੈ—

*ਮਨਮੁਖੁ ਅਗਿਆਨੁ ਦੁਰਮਤਿ ਅਹੰਕਾਰੀ ॥ ਅੰਤਰਿ ਕ੍ਰੋਧੁ ਜੂਐ ਮਤਿ ਹਾਰੀ। ਕੂੜੁ ਕੁਸਤੁ ਓਹੁ ਪਾਪ ਕਮਾਵੈ ॥ ਕਿਆ ਓਹੁ ਸੁਣੈ ਕਿਆ ਆਖਿ ਸੁਣਾਵੈ ॥ ਅੰਨਾ ਬੋਲਾ ਖੁਇ ਉਝੜਿ ਪਾਇ ॥ ਮਨਮੁਖੁ ਅੰਧਾ ਆਵੈ ਜਾਇ। ਬਿਨੁ ਸਤਿਗੁਰ ਭੇਟੇ ਥਾਇ ਨ ਪਾਇ ॥ ਨਾਨਕ ਪੂਰਬਿ ਲਿਖਿਆ ਕਮਾਇ ॥*

*(ਵਾਰ ਗਉੜੀ ਮ: ੩)*

ਤਿਸਦਾ ਪ੍ਰਮਾਰਥ—ਮਨ ਖੋਟੀ ਬੁਧੀ ਵਾਲਾ ਹੰਕਾਰੀ ਬਹੁਤ ਹੁੰਦਾ ਹੈ, ਉਸ ਦੀ ਅਕਲ ਮਾਰੀ ਹੋਈ ਹੁੰਦੀ ਹੈ, ਕਿਉਂਕਿ ਕ੍ਰੋਧ, ਵਿਸ਼ੇ ਵਿਕਾਰ, ਲਾਲਚ ਤੇ ਜੂਏ ਵਿਚ ਜੀਵਨ ਬਰਬਾਦ ਕੀਤਾ ਹੋਇਆ ਹੁੰਦਾ ਹੈ। ਉਹ ਲਾਲਚ ਬਦਲੇ ਝੂਠ ਬੋਲਦਾ, ਪਾਪ ਕਰਦਾ ਹੈ। ਉਹ ਨਾ ਵਾਹਿਗੁਰੂ ਦਾ ਨਾਮ ਸੁਣਦਾ ਹੈ, ਨਾ

ਲੋਕਾਂ ਦੀ ਸੰਗਤ ਵਿਚ ਬੈਠਦਾ ਹੈ, ਅੰਨ੍ਹਾ ਤੇ ਬੋਲਾ ਹੁੰਦਾ ਹੈ। ਉਹ ਕੁਰਾਹੇ ਤੁਰਦਾ ਹੋਇਆ ਅੰਨਾਂ ਹੀ ਜੰਮਦਾ ਅੰਨਾਂ ਹੀ ਮਰ ਜਾਂਦਾ ਹੈ। ਭਾਵ ਜ਼ਮੀਨ ਭੰਗ ਦੇ ਖਾੜੇ ਗੁਵਾ ਲੈਂਦਾ ਹੈ, ਪੁਰਬਲੇ ਜਨਮ ਦੀ ਖੇਡ ਹੈ, ਅਗਿਆਨਤਾ ਵਿਚ ਦੁਖ ਉਠਾਉਂਦਾ ਹੈ !

# ੧੬੭. ਮਰਵਾਹੇ ਖੱਤਰੀਆਂ ਤੇ ਸ਼ੇਖਾਂ ਨੂੰ ਸਜ਼ਾ

ਪਾਰਬ੍ਰਹਮ ਪ੍ਰਮੇਸ਼ਰ ਦਾ ਇਹ ਅਟੱਲ ਨਿਯਮ ਹੈ ਕਿ ਉਹ ਜਦੋਂ ਕਿਸੇ ਪਾਪੀ, ਚੋਰ, ਡਾਕੂ, ਖੂਨੀ ਜਾਂ ਦੁਰਾਚਾਰੀ ਨੂੰ ਸ਼ਜਾ ਦੇਂਦਾ ਹੈ ਤਾਂ ਕਿਸੇ ਬਹਾਨੇ ਸਜ਼ਾ ਦੇਂਦਾ ਹੈ। ਮਨੁਖ, ਪਸ਼ੂ ਪੰਛੀ ਤੇ ਕੀੜੇ ਮਕੌੜੇ ਨੂੰ ਪ੍ਰਮਾਤਮਾ ਜਨਮ ਦੇਂਦਾ ਹੈ, ਪ੍ਰਮਾਤਮਾ ਹੀ ਮਾਰਦਾ ਹੈ ਪਰ ਬਹਾਨਾ ਖੂਨ ਬੀਮਾਰੀ ਜਾਂ ਸੱਪ ਸ਼ੇਰ ਦਾ ਬਣਾ ਲੈਂਦਾ ਹੈ। ਕਦਾ ਇਹ ਨਹੀਂ ਅਖਵਾਉਂਦਾ ਕਿ ਪ੍ਰਮਾਤਮਾ ਨੇ ਮਾਰਿਆ ਹੈ। ਬਸ ਇਹੋ ਆਖੀਦਾ ਹੈ, ਉਹ ਤਾਪ ਨਾਲ ਮਰ ਗਿਆ ਕਿਸੇ ਨੇ ਕਿਸੇ ਦਾ ਖੂਨ ਕਰ ਦਿਤਾ, ਕਿਸੇ ਨੂੰ ਸੱਪ ਲੜ ਗਿਆ ਤੇ ਕਿਸੇ ਨੂੰ ਸ਼ੇਰ ਖਾ ਗਿਆ। ਜਿਹੜੇ ਪਾਪੀ ਨਿਰਵੈਰਾਂ ਨਾਲ ਵੈਰ ਕਰਦੇ ਹਨ ਉਹਨਾਂ ਨੂੰ ਪ੍ਰਮੇਸਰ ਸਜ਼ਾ ਦੇਂਦਾ ਹੈ, ਪਰ ਕਿਸੇ ਬਹਾਨੇ ਨਾਲ !

'ਸਤਿਗੁਰ ਪੁਰਖ ਨਿਰਵੈਰ ਹੈ' ਇਹ ਬਚਨ ਸ੍ਰੀ ਗੁਰੂ ਅਮਰਦਾਸ ਜੀ ਦਾ ਹੈ। ਗੁਰੂ ਜੀ ਸਚਮੁਚ ਨਿਰਵੈਰ ਸਨ ਉਹ ਕਿਸੇ ਨਾਲ ਵੈਰ ਨਹੀਂ' ਰਖਦੇ ਸੀ ਪਰ ਮੂਰਖ ਮਰਵਾਹੇ ਤੇ ਸ਼ੇਖ ਮੁਕਦਮੇ ਹਾਰਨ ਤੇ ਵੀ ਵੈਰ ਨਹੀਂ ਗਵਾਉਂਦੇ ਸਨ। ਉਹ ਗੁਰਸਿਖਾਂ ਨਾਲ ਝਗੜਾ ਰਖਦੇ, ਗੁਰੂ ਜੀ ਦੀ ਨਿੰਦਾ ਵੀ ਕਰਦੇ ਰਹਿੰਦੇ ਪਰ ਗੁਰੂ ਜੀ ਹਰ ਗੁਰਸਿਖ ਨੂੰ ਇਹੋ ਉਪਦੇਸ਼ ਦਿੰਦੇ ਕਿ ਸ਼ਾਂਤੀ ਰਖੋ। ਮਾੜਿਆਂ ਨੂੰ ਸਿਖਿਆ ਪ੍ਰਮਾਤਮਾ ਦੇਵੇਗਾ। ਮੂਰਖ ਮੂਰਖਤਾ ਕਰਨ ਲਗਾ ਥਾਂ ਕੁਥਾਂ ਨਹੀਂ ਵੇਖਦਾ। ਉਹ ਭੁਲੇਖਾ ਹੀ ਉਹਦੀ ਮੌਤ ਦਾ ਕਾਰਨ ਬਣਦਾ ਹੈ। ਮਰਵਾਹੇ ਖੱਤਰੀਆਂ ਤੇ ਸ਼ੇਖਾਂ ਦੇ ਮੁੰਡੇ ਬਹੁਤ ਵਿਗੜੇ ਹੋਏ ਸਨ ਓਹ ਗੁਰੂ ਜੀ ਦੇ ਸਿਖਾਂ ਨਾਲ ਲੜਨ ਸਿਖੇ ਸੀ।

ਇਕ ਦਿਨ ਸਬੱਬ ਨਾਲ ਬੈਰਾਗੀਆਂ ਦੀ ਇਕ ਵੱਡੀ ਮੰਡਲੀ ਸ੍ਰੀ ਗੋਇੰਦਵਾਲ ਆ ਉਤਰੀ। ਉਹਨਾਂ ਕੋਲ ਹਥਿਆਰ, ਘੋੜੇ ਹਾਥੀ ਤੇ ਊਠ ਸਨ। ਗੁਰੂ ਜੀ ਮਹਾਰਾਜ ਨੇ ਸਾਧੂ ਸਮਝ ਕੇ ਬੈਰਾਗੀਆਂ ਨੂੰ ਭੋਜਨ ਵਾਸਤੇ ਸੀਧਾ ਦਿਤਾ। ਉਹ

ਭੋਜਨ ਤਿਆਰ ਕਰਨ ਵਾਸਤੇ ਖੂਹਾਂ ਉਤੇ ਪਾਣੀ ਲੈਣ ਗਏ। ਮਰਵਾਹੇ ਖੱਤਰੀਆਂ ਦੇ ਮੁੰਡਿਆਂ ਨੇ ਉਹਨਾਂ ਦੇ ਘੜੇ ਭੰਨ ਦਿਤੇ। ਕੁਝ ਮੁੰਡਿਆਂ ਨੇ ਬੈਰਾਗੀਆਂ ਦੇ ਡੇਰੇ ਗੁਲੇਲੇ ਮਾਰੇ। ਇਕ ਗੁਲੇਲਾ ਬੈਰਾਗੀਆਂ ਦੇ ਮਹੰਤ ਦੀ ਅੱਖ ਵਿਚ ਜਾ ਵੱਜਾ ਓਹਦੀ ਅੱਖ ਨਿਕਲ ਗਈ ! ਬੈਰਾਗੀ ਕ੍ਰੋਧ ਨਾਲ ਲੋਹੇ ਲਾਖੇ ਹੋ ਕੁਦ ਪਏ ਉਹਨਾਂ ਨੇ ਤਲਵਾਰਾਂ ਤੇ ਕੁਹਾੜੀਆਂ ਰਹਿਕਲਿਆਂ ਨਾਲ ਮਰਵਾਹਿਆਂ ਦੇ ਮੂੰਡੇ ਮਾਰਨੇ ਸ਼ੁਰੂ ਕਰ ਦਿਤੇ ਚੋਖੇ ਲੜਕੇ ਮਾਰ ਦਿਤੇ ਘਰ ਲੁਟੇ। ਗੁਰੂ ਸਾਹਿਬ ਜੀ ਨੂੰ ਫਿਰ ਤਰਸ ਆ ਗਿਆ। ਉਨ੍ਹਾਂ ਦਇਆ ਕੀਤੀ। ਬੈਰਾਗੀਆਂ ਨੂੰ ਸਮਝਾਕੇ ਠੰਢਿਆਂ ਕੀਤਾ। ਖੂਨ ਖਰਾਬਾ ਰੋਕਿਆ ਨਹੀਂ ਤਾਂ ਬੈਰਾਗੀਆਂ ਨੇ ਮਰਵਾਹਿਆਂ ਦਾ ਕੋਈ ਬੱਚਾ ਨਹੀਂ ਸੀ ਰਹਿਣ ਦੇਣਾ।

ਇਸ ਮਾਰ ਕੁਟਾਈ ਦਾ ਮਰਵਾਹਿਆਂ ਨੂੰ ਚੇਤਾ ਨਹੀਂ ਸੀ ਭੁਲਿਆ ਕਿ ਪ੍ਰਮਾਤਮਾ ਨੇ ਉਹਨਾਂ ਪਾਪੀਆਂ ਨੂੰ ਸਜ਼ਾ ਦੇਣ ਦਾ ਇਕ ਹੋਰ ਕੌਤਕ ਰਚ ਦਿਤਾ। ਸਰਕਾਰੀ ਫੌਜ ਦੇ ਇਕ ਦਸਤੇ ਨੇ ਗੋਇੰਦਵਾਲ ਪੜਾਅ ਕੀਤਾ ਸਬੱਬ ਨਾਲ ਅੰਨ੍ਹੀ ਹਨ੍ਹੇਰੀ ਆ ਗਈ ਉਸ ਹਨ੍ਹੇਰੀ ਵਿਚ ਫੌਜ ਦੇ ਤੰਬੂ ਉਡ ਗਏ। ਖੱਚਰਾਂ ਖੁਲ੍ਹ ਕੇ ਗਵਾਚ ਗਈਆਂ। ਜਦੋਂ ਹਨ੍ਹੇਰੀ ਲੰਘ ਗਈ ਤਾਂ ਫੌਜੀ ਖੱਚਰਾਂ ਲਭਣ ਲੱਗੇ। ਕੁਝ ਖੱਚਰਾਂ ਉਹਨਾਂ ਨੂੰ ਨਾ ਲੱਭੀਆਂ। ਮਰਵਾਹੇ ਪੈਂਚਾਂ ਨੂੰ ਪੁਛਿਆ ਕਿ ਕਿਸੇ ਘਰ ਕੋਈ ਖੱਚਰ ਹੈ ਤਾਂ ਵਾਪਸ ਦੇਵੋ। ਸਭ ਨੇ ਕੰਨਾਂ ਉਤੇ ਹੱਥ ਰਖੇ ਕਿ ਉਹਨਾਂ ਦੇ ਘਰਾਂ ਵਿਚ ਕੋਈ ਖੱਚਰ ਨਹੀਂ। ਪਰ ਜਦੋਂ ਤਲਾਸ਼ੀਆਂ ਹੋਈਆਂ ਤਾਂ ਖਚਰਾਂ ਅੰਦਰੋਂ ਨਿਕਲ ਆਈਆਂ। ਫੋਜਦਾਰ ਨੂੰ ਬਹੁਤ ਗੁਸਾ ਚੜ੍ਹਿਆ। ਉਸਨੇ ਹੁਕਮ ਦਿਤਾ—'ਮਰਵਾਹੇ ਚੋਰਾਂ ਨੂੰ ਤਬਾਹ ਕਰੋ, ਮਾਰੋ ਸਾੜੋ ਤੇ ਪਿੰਡੋਂ ਕੱਢ ਦਿਓ।' ਗੁਰੂ ਅਮਰਦਾਸ ਜੀ ਦੀ ਧਰਮਸ਼ਾਲਾ ਛੱਡ ਕੇ ਅਤੇ ਧਰਮਸ਼ਾਲਾ ਵਿਚ ਬੈਠੇ ਸਿਖਾਂ ਤੋਂ ਬਿਨਾਂ ਮੁਗਲ ਫੌਜ ਨੇ ਗੋਇੰਦਵਾਲ ਨੂੰ ਤਬਾਹ ਕਰਨਾ ਸ਼ੁਰੂ ਕਰ ਦਿਤਾ। ਮਰਵਾਹੇ ਲੁਟੇ; ਕੁਟੇ ਤੇ ਕਈ ਜਾਨੋਂ ਮਾਰ ਦਿਤੇ। ਸਭ ਨੂੰ ਹੁਕਮ ਦਿਤਾ ਕਿ ਗੋਇੰਦਵਾਲ ਛੱਡ ਜਾਵੋ; ਜਾਨਾਂ ਬਚਾਉਣ ਦੇ ਮਾਰਿਆਂ ਨੇ ਗੋਇੰਦਵਾਲ ਛਡਣਾਂ ਮਨਜ਼ੂਰ ਕਰ ਲਿਆ। ਸ਼ੇਖ ਜਲਾਲਾਬਾਦ ਨੂੰ ਨੱਸ ਗਏ ਤੇ ਮਰਵਾਹੇ ਖੱਤਰੀ ਫਤਿਆਬਾਦ ਤੇ ਘੁਰਾਣੀ ਘਰੋਟੀ ਜਾ ਵਸੇ। ਗੋਇੰਦਵਾਲ ਵਿਚ ਸਦਾ ਵਾਸਤੇ ਅਮਨ ਹੋ ਗਿਆ। ਮਰਵਾਹਿਆਂ ਦੀ ਮੂਰਖਤਾ ਦੇ ਕਾਰਨ ਅਜੇ ਵੀ ਗੁਰਦਵਾਰੇ ਨਾਲ ਸਬੰਧਤ

ਸ਼ਹਿਰ ਵਸਦਾ ਹੈ, ਬਾਕੀ ਦਾ ਉਜੜਿਆਂ ਹੀ ਰਹਿੰਦਾ ਹੈ। ਸ਼ਹਿਰ ਵਿਚੋਂ ਦਿਨੇ ਡਰ ਆਉਂਦਾ ਹੈ।

## ੧੬੮. ਬਾਉਲੀ ਇਕ ਵਡਾ ਤੀਰਥ ਹੈ

ਹਿੰਦੁਸਤਾਨ ਦਾ ਮੈਦਾਨੀ ਹਿੱਸਾ ਗਰਮ ਹੈ। ਗਰਮੀਆਂ ਦੇ ਦਿਨਾਂ ਵਿਚ ਬਹੁਤ ਗਰਮੀ ਪੈਂਦੀ ਹੈ। ਹਿੰਦੁਸਤਾਨੀ ਪ੍ਰਾਚਨੀ ਸਮੇਂ ਤੋਂ ਗਰਮੀ ਤੋਂ ਬਚਣ ਦੇ ਕਈ ਢੰਗ ਸੋਚਦੇ ਰਹੇ ਹਨ। ਬਾਉਲੀਆਂ ਵੀ ਗਰਮੀ ਦੇ ਬਚਾਓ ਦਾ ਇਕ ਵਸੀਲਾ ਸੀ। ਬਾਉਲੀ ਹੁੰਦੀ ਹੈ ਖੂਹ ਨੂੰ ਪਾਉੜੀਆਂ ਲਾਉਣੀਆਂ। ਖੂਹ ਉਤੇ ਹਲਟ ਹੀ ਚਲਦਾ ਰਹੇ ਤੇ ਇਕ ਪਾਸੇ ਤੋਂ ਖੁਲ੍ਹੀਆਂ ਪਉੜੀਆਂ ਵੀ ਪਾਣੀ ਹਾਂਡ ਚਲੀਆਂ ਜਾਣ। ਉਹ ਪਉੜੀਆਂ ਪੱਕੀਆਂ ਬਣਾਈਆਂ ਜਾਂਦੀਆਂ ਤੇ ਉਪਰ ਛੱਤ ਹੁੰਦੀ ਹੈ। ਵਿਚਾਲੇ ਤਹਿਖਾਨੇ ਹੁੰਦੇ ਹਨ; ਜਿਨ੍ਹਾਂ ਤਹਿਖਾਨਿਆਂ ਨੂੰ ਸਰਦਖਾਨਿਆਂ ਦੀ ਵਰਤਿਆ ਜਾਂਦਾ ਹੈ। ਗਰਮੀਆਂ ਦੇ ਦਿਨਾਂ ਵਿਚ ਓਹ ਸਰਦਖਾਨੇ ਬਹੁਤ ਠੰਢੇ ਰਹਿੰਦੇ ਹਨ। ਐਸੀਆਂ ਸੁੰਦ੍ਰ ਬਾਉਲੀਆਂ ਦੀਆਂ ਚੰਗੀਆਂ ਨਿਸ਼ਾਂਨੀਆਂ ਅਨੰਦਗੜ੍ਹ (ਅਨੰਦਪੁਰ) ਦੀ ਬਾਉਲੀ ਤੇ ਸਰਹੰਦ ਦੇ ਉਜੜੇ ਮੁਗਲ ਬਾਗ ਦੀਆਂ ਦੋ ਬਾਉਲੀਆਂ ਹਨ। ਪੰਜਾਬ ਵਿਚ ਸਭ ਤੋਂ ਸੁੰਦਰ ਗੋਇੰਦਵਾਲ ਦੀ ਹੈ ਜੋ ਮੇਹਰਾਂ ਦੇ ਦਾਤੇ ਨਿਥਾਵਿਆਂ ਦੇ ਥਾਂ ਸ੍ਰੀ ਗੁਰੂ ਅਮਰਦਾਸ ਜੀ ਨੇ ਤਿਆਰ ਕਰਵਾਈ ਸੀ।

ਸੰਮਤ ੧੬੬੧ ਮੁਤਾਬਿਕ ਸੰਨ ੧੫੫੯ ਈਸਵੀ ਨੂੰ ਬਾਉਲੀ ਦਾ ਪਾੜ ਪੁਟਣਾ ਆਰੰਭ ਕੀਤਾ ਤੇ ੧੬੨੧ ਬਿਕ੍ਰਮੀ ਨੂੰ ਬਾਉਲੀ ਬਣਕੇ ਤਿਆਰ ਹੋ ਗਈ। ਗੁਰੂ ਜੀ ਮਹਾਰਾਜ ਨੇ ਇਸ ਬਾਉਲੀ ਨੂੰ ਇਕ ਤੀਰਥ ਦਾ ਵਰ ਦੇ ਦਿਤਾ। ਚੁਰਾਸੀ ਲੱਖ ਜੂਨ ਹੈ। ਚੁਰਾਸੀ ਪਉੜੀਆਂ ਤਿਆਰ ਕਰਵਾਈਆਂ। ਸਾਹਿਬਾਂ ਨੇ ਹੁਕਮ ਦਿਤਾ—'ਜੋ ਪੁਰਸ ਇਸ਼ਤਰੀ ਸ੍ਰੀ ਜਪੁਜੀ ਸਾਹਿਬ ਦੇ ਚੁਰਾਸੀ ਪਾਠ ਕਰੇ ਤੇ ਚੁਰਾਸੀ ਇਸ਼ਨਾਨ ਕਰੇਗਾ, ਉਸ ਦਾ ਜਨਮ ਮਰਨ ਕਟਿਆ ਜਾਵੇਗਾ। ਓਹ ਮੁਕਤ ਹੋ ਜਾਵੇਗਾ !' ਵਿਧੀ ਇਹ ਰਖੀ-ਇਕ ਪਉੜੀ ਉਤੇ ਇਕ ਪਾਠ ਕਰਨਾ ਤੇ ਪਾਠ ਦੇ ਭੋਗ (ਜਪੁਜੀ ਸਾਹਿਬ ਦੀ ਪਉੜੀ ਪੜਨ ਪਿਛੋਂ) ਪੈਣ ਤੇ ਬਾਉਲੀ ਵਿਚ ਇਸ਼ਨਾਨ ਕਰਨਾ ਤੇ ਫਿਰ ਦੂਸਰੀ ਪਾਉੜੀ ਉਤੇ ਬੈਠਕੇ ਪਾਠ ਕਰਨਾ। ਇਸੇ ਤਰ੍ਹਾਂ ਲਗਾਤਾਰ ਉਦਾਲੇ ਦੇ ਓਹਨਾਂ ਗਿਲੇ ਕੱਪੜਿਆਂ ਨਾਲ

ਚੁਰਾਸੀ ਪਾਠ ਕਰਨੇ ਤੇ ਚੁਰਾਸੀ ਇਸ਼ਨਾਨ ਕਰਨੇ। ਬਾਉਲੀ ਦਾ ਜਲ ਬਹੁਤ ਮਿਠਾ ਸੀਤਲ ਤੇ ਨਿਰਮਲ ਹੈ। ਸਦਾ ਅੰਮ੍ਰਿਤ ਸਮਾਨ ਰਹਿੰਦਾ ਹੈ। ਲੱਖਾਂ ਦੀ ਗਿਣਤੀ ਵਿਚ ਹੁਣ ਤਕ ਸੰਗਤਾਂ ਇਸ਼ਨਾਨ ਕਰਦੀਆਂ ਤੇ ਸਦਾ ਜੀਵਨ ਸੁਧਾਰਦੀਆਂ ਹਨ। ਮੂੰਹੋਂ ਮੰਗੀਆਂ ਮੁਰਾਦਾਂ ਸਤਿਗੁਰੂ ਪੂਰੀਆਂ ਕਰਦੇ ਹਨ। ਇਹ ਜ਼ਰੂਰੀ ਹੈ ਪਾਠ ਤੇ ਇਸ਼ਨਾਨ ਕਰਨ ਵੇਲੇ ਇਕ ਚਿਤ ਹੋ ਕੇ ਬੈਠਿਆ ਜਾਵੇ ਤੇ ਸਤਿਗੁਰੂ ਤੇ ਭਰੋਸਾ ਰਖਿਆ ਜਾਵੇ। ਕਲਯੁਗ ਵਿਚ ਬਾਉਲੀ ਇਕ ਵੱਡਾ ਤੀਰਥ ਹੈ !

## ੧੬੯. ਅਕਬਰ ਬਾਦਸ਼ਾਹ ਦਾ ਗੋਇੰਦਵਾਲ ਆਣਾ

ਹਿਮਾਯੂ ਦੇ ਪੁੱਤਰ ਅਕਬਰ ਨੇ ੧੫੫੬ ਈਸਵੀ ਤੋਂ ੧੫੯੬ ਈ: ਤਕ ਹਿੰਦੁਸਤਾਨ ਵਿਚ ਰਾਜ ਕੀਤਾ ਹੈ। ਸੰਨ ੧੫੭੪ ਤਕ ਇਹ ਲੜਾਈਆਂ ਲੜਦਾ ਰਿਹਾ, ਕਿਉਂਕਿ ਇਸ ਤੋਂ ਪਹਿਲਾਂ ਭਾਰਤ ਛੋਟੇ ਛੋਟੇ ਰਾਜਾਂ ਵਿਚ ਵੰਡਿਆ ਗਿਆ ਸੀ, ਕੇਂਦਰੀ ਰਾਜਸੀ ਸ਼ਕਤੀ ਕੋਈ ਨਹੀਂ ਸੀ। ਹਜ਼ਾਰਾਂ ਦੀ ਗਿਣਤੀ ਵਿਚ ਸੁਤੰਤਰ ਰਾਜ ਸਨ। ਉਹਨਾਂ ਸੁਤੰਤਰ ਰਾਜਾਂ ਨੂੰ ਖਤਮ ਕਰਕੇ ਕੇਂਦਰੀ ਮੁਗਲ ਰਾਜ ਕਾਇਮ ਕਰਨਾ ਸੀ। ਅਕਬਰ ਦਾ ਭਰਾ ਮੁਹੰਮਦ ਹਾਕਮ ਸੀ, ਉਹ ਕਾਬਲ ਵਲ ਬਾਦਸ਼ਾਹ ਸੀ। ਉਥੋਂ ਉਸ ਨੂੰ ਦੂਸਰਿਆਂ ਨੇ ਕੱਢ ਦਿਤਾ, ਸੰਨ ੧੫੬੬ ਈਸਵੀ ਵਿਚ ਉਸ ਨੇ ਸੁਣਿਆਂ ਕਿ ਬਹੁਤ ਸਾਰੇ ਮੁਸਲਮਾਨ ਨਵਾਬ ਅਕਬਰ ਦੇ ਵਿਰੁਧ ਬਗਾਵਤ ਕਰ ਰਹੇ ਹਨ। ਸਭ ਤੋਂ ਵੱਡੀ ਸ਼ਕਤੀ ਵਾਲਾ ਨਵਾਬ ਜੌਨਪੁਰ ਦਾ ਨਵਾਬ ਸੀ, ਇਹ ਖਿਆਲ ਕਰਕੇ ਕਿ ਅਕਬਰ ਬਾਗੀਆਂ ਨੂੰ ਦਬਾਉਣ ਵਿਚ ਰੁਝਾ ਹੈ; ਹਾਕਮ ਨੇ ਅਕਬਰ ਦੇ ਸੂਬੇ ਪੰਜਾਬ ਉਤੇ ਹਮਲਾ ਕਰ ਦਿਤਾ।

ਜਦੋਂ ਅਕਬਰ ਨੂੰ ਪਤਾ ਲਗਾ ਕਿ ਉਹ ਦਾ ਭਰਾ ਪੰਜਾਬ ਨੂੰ ਮੱਲਣ ਵਾਸਤੇ ਆ ਰਿਹਾ ਤਾਂ ਅਕਬਰ ਨੇ ਇਕ ਦਮ ਪੰਜਾਬ ਵਲ ਰੁਖ ਕੀਤਾ ਤੇ ਲਾਹੌਰ ਪੁਜ ਗਿਆ ਹਾਕਮ ਡਰਦਾ ਮਾਰਾ ਰਾਹ ਵਿਚੋਂ ਹੀ ਪਿਛੇ ਮੁੜ ਗਿਆ; ਸੂਬਾ ਲਾਹੌਰ ਦੀ ਰਾਖੀ ਦਾ ਫੌਜੀ ਪ੍ਰਬੰਧ ਕਰਕੇ ਬਾਦਸ਼ਾਹ ਦਿੱਲੀ ਵਲ ਮੁੜਨ ਲਗਾ, ਕਿਉਂਕਿ ਪਹਿਲਾਂ ਸੋਚ ਵਿਉਂਤ ਅਨੁਸਾਰ ਉਸਨੇ ਮੇਵਾੜ ਰਾਜ ਨੂੰ ਤਬਾਹ ਕਰਨਾ ਸੀ। ਉਸ ਸਮੇਂ ਲਾਹੌਰ ਤੇ ਦਿੱਲੀ ਆਉਣ ਜਾਣ ਵਾਲੇ ਲੋਕ ਗੋਇੰਦਵਾਲ ਦੇ

ਪੱਤਣ ਰਾਹੀਂ ਜਾਂਦੇ ਸਨ। ਇਹ ਸ਼ਾਹੀ ਰਾਹ ਸੀ ਆਪਣੇ ਸੂਬੇ ਦੀ ਹਦ ਤਕ ਸਤਿਕਾਰ ਕਰਨ ਵਾਸਤੇ ਲਾਹੌਰ ਦਾ ਸੂਬੇਦਾਰ ਜਾਫਰ ਬੇਗ ਬਾਦਸ਼ਾਹ ਦੇ ਨਾਲ ਸੀ ਜਦੋਂ ਬਾਦਸ਼ਾਹ ਗੋਇੰਦਵਾਲ ਆਇਆ ਤਾਂ ਜਾਫਰ ਬੇਗ ਨੇ ਸ੍ਰੀ ਗੁਰੂ ਅਮਰਦਾਸ ਜੀ ਦੀ ਮਹਿਮਾਂ ਵਰਨਣ ਕੀਤੀ ਤੇ ਇਹ ਵੀ ਦਸਿਆ ਕਿ ਗੁਰੂ ਨਾਨਕ ਦੇਵ ਜੀ ਦੀ ਗੱਦੀ ਇਹੋ ਹੈ। ਬਾਦਸ਼ਾਹ ਅਕਬਰ ਨੇ ਅਬੁਲ ਫਜ਼ਲ ਰਾਹੀਂ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਮਹਿਮਾਂ ਬਹੁਤ ਸੁਣੀ ਹੋਈ ਸੀ।

ਬਾਦਸ਼ਾਹ ਨੇ ਇੱਛਾ ਕੀਤੀ ਕਿ ਓਹ ਗੁਰੂ ਅਮਰਦਾਸ ਜੀ ਦੇ ਦਰਸ਼ਨ ਕਰ ਜਾਵੇ। ਉਸੇ ਵੇਲੇ ਗੁਰੂ ਜੀ ਦੀ ਧਰਮਸ਼ਾਲਾ ਵਿਚ ਖਬਰ ਦਿਤੀ ਗਈ ਕਿ ਬਾਦਸ਼ਾਹ ਸਲਾਮਤ ਦਰਸ਼ਨ ਕਰਨਾ ਚਾਹੁੰਦੇ ਹਨ। ਬਾਬਾ ਬੁਢਾ ਜੀ ਦੋਹ ਸਿਖਾਂ ਨੂੰ ਨਾਲ ਲੈ ਕੇ ਬਾਦਸ਼ਾਹ ਨੂੰ ਮਿਲੇ ਤੇ ਗੁਰੂ ਜੀ ਦੇ ਦਰਸ਼ਨ ਕਰਨ ਦੇ ਅਸੂਲ ਸਮਝਾਏ। ਬਾਦਸ਼ਾਹ ਸੰਤਾਂ, ਪੀਰਾਂ ਤੇ ਗੁਰੂਆਂ ਦਾ ਬਹੁਤ ਸ਼ਰਧਾਲੂ ਤੇ ਪਰੇਮੀ ਸੀ।

ਬਾਦਸ਼ਾਹ ਗੁਰੂ ਜੀ ਦੇ ਲੰਗਰ ਵਿਚ ਪਹੁੰਚਿਆ, ਲੰਗਰ ਦਾ ਪ੍ਰਬੰਧ ਦੇਖਕੇ ਬਹੁਤ ਖੁਸ਼ ਹੋਇਆ। ਉਸ ਵੇਲੇ ਜਾਤ ਪਾਤ ਦੇ ਵਿਤਕਰੇ ਤੋਂ ਬਿਨਾਂ ਇਕੱਲਾ ਲੰਗਰ ਹਿੰਦ ਵਿਚ ਸੀ, ਬਾਦਸ਼ਾਹ ਨੇ ਜਦੋਂ ਪ੍ਰਸ਼ਾਦਿ ਛਕਿਆ ਤੇ ਨਿਹਾਲ ਹੋ ਗਿਆ। ਗਲੀਂ ਗਲੀਂ ਬਾਦਸ਼ਾਹ ਨੇ ਬਾਬਾ ਬੁਢਾ ਜੀ ਨੂੰ ਪੁਛਿਆ ਪੀਰ ਗੁਰੂ ਜੀ ਬਹੁਤ ਬ੍ਰਿਧ ਹਨ, ਉਹ ਹਲਵਾ (ਕੜਾਹ ਪ੍ਰਸ਼ਾਦਿ) ਛਕਦੇ ਹੋਣਗੇ।

ਬਾਬਾ ਬੁਢਾ ਜੀ—ਨਹੀਂ ਬਾਦਸ਼ਾਹ ਸਲਾਮਤ ! ਸਤਿਗੁਰੂ ਜੀ ਓਗਰਾ ਛਕਦੇ ਹਨ, ਉਹ ਇਕ ਵੇਲੇ ਸਾਰਾ ਸਮਾਂ ਭਗਤੀ ਤੇ ਸਾਧ ਸੰਗਤ ਵਿਚ ਵਤੀਤ ਕਰਦੇ ਹਨ।

ਹੈਂ ਓਗਰਾ ! ਬਹੁਤ ਅੱਛੇ ਪੀਰ ਹਨ, ਕਿਆ ਉਹ ਓਗਰਾ ਮੈਨੂੰ ਭੀ ਨਸੀਬ ਹੋ ਸਕਦਾ ਹੈ ? ਬਾਦਸ਼ਾਹ ਅਕਬਰ ਨੇ ਹੈਰਾਨ ਹੋ ਕੇ ਪੁਛਿਆ !

ਜ਼ਰੂਰ, ਆਪ ਦੇ ਡੇਰੇ ਤਿਆਰ ਕਰਕੇ ਭੇਜ ਦਿਤਾ ਜਾਵੇਗਾ।

ਨਹੀਂ ਜੇ ਹੁਣੇ ਹੋਵੇ, ਭਾਵੇਂ ਬੁਰਕੀ ਇਕ ਹੋਵੇ।

ਬਹੁਤ ਹੱਛਾ ! ਇਹ ਆਖਕੇ ਬਾਬਾ ਬੁਢਾ ਜੀ ਗਏ ਜੋ ਓਗਰਾ ਸਤਿਗੁਰੂ ਜੀ ਵਾਸਤੇ ਤਿਆਰ ਕੀਤਾ ਸੀ, ਸਤਿਗੁਰੂ ਜੀ ਕੋਲੋਂ ਆਗਿਆ ਲੈ ਕੇ ਉਸ ਓਗਰੇ ਵਿਚੋਂ ਥੋਹੜਾ ਜਿਹਾ ਲੈ ਆਏ। ਬਾਦਸ਼ਾਹ ਟੋਡਰਮਲ ਅਬੁਲ ਫਜਲ

ਦੀਆਂ ਥਾਲੀਆਂ ਵਿਚ ਥੋੜ੍ਹਾ ਥੋੜ੍ਹਾ ਰਖ ਦਿਤਾ। ਬਾਦਸ਼ਾਹ ਨੇ ਜਿਓਂ ਹੀ ਓਗਰੇ ਦੀ ਬੁਰਕੀ ਮੂੰਹ ਪਾਈ ਤਾਂ ਉਸ ਦਾ ਨਿਰਾਲਾ ਹੀ ਸਵਾਦ ਆਯਾ ਦੂਸਰੀ ਪਾਈ ਤਾਂ ਮਿਠੇ ਅੰਮ੍ਰਿਤ ਦੇ ਘੁਟ ਸਨ। ਜਿੰਨੀਆਂ ਬੁਰਕੀਆਂ ਪਾਈਆਂ ਉਨੇ ਹੀ ਵਖਰੇ ਵਖਰੇ ਸਵਾਦ ਸਨ। ਉਸ ਨੂੰ ਇਹ ਵੀ ਅਨੁਭਵ ਹੋਇਆ ਕਿ ਐਸਾ ਭੋਜਨ ਉਸ ਨੇ ਬਾਦਸ਼ਾਹੀ ਲੰਗਰ ਵਿਚੋਂ ਵੀ ਨਹੀਂ ਖਾਧਾ ਪ੍ਰਸ਼ਾਦਿ ਛਕ ਕੇ ਬਾਦਸ਼ਾਹ ਆਪਣੇ ਡੇਰੇ ਨੂੰ ਚਲਿਆ ਗਿਆ। ਤੀਸਰੇ ਪਹਿਰ ਦੇ ਦੀਵਾਨ ਵਿਚ ਗੁਰੂ ਮਹਾਰਾਜ ਦੇ ਖੁਲ੍ਹੇ ਦਰਸ਼ਨ ਹੋਏ ਸਨ। ਤੀਸਰੇ ਪਹਿਰ ਦੇ ਦਰਸ਼ਨ ਕਰਨ ਆਉਣ ਤੋਂ ਪਹਿਲਾਂ ਬਾਦਸ਼ਾਹ ਸਲਾਮਤ ਨੇ ਗੁਰੂ ਜੀ ਦੇ ਲੰਗਰ ਵਾਸਤੇ ਝਬਾਲ ਦੇ ਪ੍ਰਗਣੇ ਦੇ ਬਾਰਾਂ ਪਿੰਡਾਂ ਦੀ ਜਗੀਰ ਦੇਣ ਦਾ ਪਟਾ ਲਿਖਵਾਇਆ ਪਟਾ ਤਿਆਰ ਹੋ ਗਿਆ। ਬਾਦਸ਼ਾਹ ਨੇ ਆਪਣੀ ਮੋਹਰ ਲਾ ਦਿਤੀ ਤੇ ਉਸ ਨੂੰ ਹੱਥ ਵਿਚ ਫੜਕੇ ਗੁਰੂ ਜੀ ਦੇ ਦਰਸ਼ਨ ਵਾਸਤੇ ਆਪਣੇ ਤੰਬੂ ਵਿਚੋਂ ਤੁਰਿਆ। ਤੀਸਰੇ ਪਹਿਰ ਰੋਜ਼ ਗੁਰੂ ਜਾ ਦੀਵਾਨ ਲਾਇਆ ਕਰਦੇ ਸਨ। ਉਸ ਦੀਵਾਨ ਵਿਚ ਕਥਾ ਤੇ ਧਰਮ ਉਪਦੇਸ਼ ਹੁੰਦਾ ਸੀ ਗੁਰੂ ਜੀ ਸਿੰਘਾਸਨ ਉਤੇ ਬ੍ਰਿਾਜਮਾਨ ਸਨ। ਅਗੇ ਸੁੰਦਰ ਗਲੀਚੇ ਵਿਛਾਏ ਹੋਏ ਸੀ ਗਲੀਚਿਆਂ ਤੇ ਦਰੀਆਂ ਉਤੇ ਸਿਖ ਬੈਠੇ ਸਨ। ਬਾਦਸ਼ਾਹ ਆਇਆ ਗੁਰੂ ਜੀ ਅਗੇ ਸਿਰ ਨਿਵਾਕੇ ਗੁਰੂ ਜੀ ਦੇ ਨੇੜੇ (ਸਿੰਘਾਸਣ ਲਾਗੇ ਹੇਠਲੇ ਗਲੀਚੇ ਉਤੇ) ਬੈਠ ਗਿਆ ਬੈਠਦੇ ਸਾਰ ਬਾਦਸ਼ਾਹ ਨੇ ਗੁਰੂ ਜੀ ਅਗੇ ਬਾਰਾਂ ਪਿੰਡਾਂ ਦਾ ਪਟਾ ਰਖਿਆ ਤੇ ਆਖਿਆ—'ਮੈਂ ਆਪ ਦੇ ਚਲਾਏ ਲੰਗਰ ਨੂੰ ਦੇਖਕੇ ਖੁਸ਼ ਹਾਂ ਗਰੀਬਾਂ ਨੂੰ ਰੋਟੀ ਦੇਂਦੇ ਹੋ। ਸਾਰੇ ਖੁਦਾ ਦੇ ਬੰਦਿਆਂ ਨੂੰ ਖੁਦਾ ਦੀ ਰੂਹ ਸਮਝਦੇ ਹੋ ਇਸ ਲੰਗਰ ਦੇ ਚਲਾਉਣ ਵਾਸਤੇ ਮੈਂ ਬਾਰਾਂ ਪਿੰਡਾਂ ਦੀ ਜਗੀਰ ਦਿੰਦਾ ਹਾਂ !'

ਦਇਆ ਦੇ ਸਾਗਰ ਅੰਤਰਜਾਮੀ ਸਚੇ ਪਾਤਿਸ਼ਾਹ ਸਤਿਗੁਰੂ ਜੀ ਨੇ ਫੁਰਮਾਇਆ—'ਬਾਦਸ਼ਾਹ ! ਤੁਸਾਂ ਦਾ ਇਹ ਉਪਰਾਲਾ ਚੰਗਾ ਹੈ ਪਰ ਇਹ ਲੰਗਰ ਮੇਰਾ ਨਹੀਂ ਕਰਤਾਰ ਦਾ ਹੈ। ਕਰਤਾਰ ਇਸ ਨੂੰ ਚਲਾਉਂਦਾ ਹੈ ਇਹ ਜਗੀਰ ਨਹੀਂ ਪ੍ਰਵਾਨ ਕੀਤੀ ਜਾਂਦੀ, ਜਿੰਨਾਂ ਚਿਰ ਕਰਤਾਰ ਨੂੰ ਮਨਜ਼ੂਰ ਹੈ ਇਹ ਲੰਗਰ ਚਲਦਾ ਰਹੇਗਾ। ਇਥੇ ਪਰੇਮ ਭਗਤੀ, ਅਤੇ ਸਿਮਰਨ ਦੀ ਲੋੜ ਹੈ !'

ਬਾਦਸ਼ਾਹ—'ਕਰਤਾਰ ਦਾ ਕੀ ਮਤਲਬ ?'

ਗੁਰੂ ਜੀ—ਕਰਤਾਰ ਦਾ ਮਤਲਦ ਖੁਦਾ ਅੱਲਾ ਤਾਲਾ !

ਬਾਦਸ਼ਾਹ—'ਫਿਬ ਤਾਂ ਮੇਰੇ ਨਸੀਬ ਚੰਗੇ ਜੋ ਜਗੀਰ ਖ਼ੁਦਾ ਦੇ ਘਰ ਨੂੰ ਕਬੂਲ ਹੋਵੇ।'

ਗੁਰੂ ਜੀ—ਨਹੀਂ, ਗੁਰੂ ਨਾਨਕ ਜੀ ਦੇ ਲੰਗਰ ਵਾਸਤੇ ਕਿਸੇ ਸ਼ਾਹੀ ਜਗੀਰ ਦੀ ਲੋੜ ਨਹੀਂ।

ਜਦੋਂ ਗੁਰੂ ਜੀ ਨੇ ਜਗੀਰ ਪ੍ਰਵਾਨ ਨਾ ਕੀਤੀ ਤਾਂ ਬਾਦਸ਼ਾਹ ਨੇ ਪੰਜ ਸੌ ਮੋਹਰ ਗੁਰੂ ਕੇ ਲੰਗਰ ਵਾਸਤੇ ਭੇਟ ਕੀਤੀ ਤੇ ਜਗੀਰ ਦਾ ਪਟਾ ਬੀਬੀ ਭਾਨੀ ਜੀ ਦੇ ਨਾਮ ਲਾ ਦਿਤਾ। ਇਹ ਆਖ ਕੇ ਬੀਬੀ ਭਾਨੀ ਜੈਸੀ ਆਪ ਦੀ ਪੁੱਤਰੀ ਵੈਸੀ ਮੇਰੀ ਵੀ ਪੁੱਤਰੀ।

ਬਾਦਸ਼ਾਹ ਨੂੰ ਖ਼ੁਦਾਈ ਸ਼ਕਤੀ ਉਤੇ ਬਹੁਤ ਭਰੋਸਾ ਸੀ, ਬਾਦਸ਼ਾਹ ਨੇ ਮਨ ਹੀ ਮਨ ਗੁਰੂ ਕੇ ਹਜ਼ੂਰ ਮੰਨਤ ਕੀਤੀ ਕਿ ਓਹ ਮੇਵਾੜ ਰਾਜ ਦੇ ਚਤੌੜ ਕਿਲ੍ਹੇ ਉਤੇ ਹਮਲਾ ਕਰਨ ਵਾਲਾ ਹੈ। ਜੇ ਕਿਲ੍ਹਾ ਫਤਹ ਹੋ ਗਿਆ ਤਾਂ ਉਹ ਗੁਰੂ ਨਾਨਕ ਦੇਵ ਜੀ ਦੀ ਗੱਦੀ ਦੀ ਸੇਵਾ ਕਰਿਆ ਕਰੇਗਾ ਪਰ ਇਹ ਮੰਨਤ ਉਸਨੇ ਗੁਰੂ ਜੀ ਕੋਲ ਪ੍ਰਗਟ ਨਹੀਂ ਕੀਤੀ, ਕਿੰਨਾ ਚਿਰ ਗਿਆਨ ਚਰਚਾ ਹੁੰਦੀ ਰਹੀ। ਅਬੁਲ ਫਜ਼ਲ ਨੇ ਬੇਨਤੀ ਕੀਤੀ ਪੀਰ ਜੀ ! ਕਿਹਾ ਚੰਗਾ ਹੋਵੇ ਉਹ ਰਸ ਜਾਂ ਆਬਿਹਯਾਤ ਬਾਦਸ਼ਾਹ ਨੂੰ ਬਖਸ਼ੋ ਜੋ ਆਪ ਰੋਜ਼ ਆਪਣੀ ਖੁਰਾਕ ਓਗਰੇ ਵਿਚ ਪਾਉਂਦੇ ਜੇ !

ਗੁਰੂ ਜੀ ਮੁਸਕਰਾ ਕੇ ਬੋਲੇ, ਓਗਰਾ ਤਾਂ ਭੁੰਨੀ ਹੋਈ ਕਣਕ ਦਾ ਦਲੀਆ ਹੈ। ਘਿਉ ਵਿਚ ਭੁੰਨਕੇ ਰਿੰਨ੍ਹਦੇ ਹਾਂ। ਖੁਰਾਕ ਹਲਕੀ ਸਮਝ ਕੇ ਖਾਂਦੇ ਹਾਂ।

ਬਾਦਸ਼ਾਹ (ਹੈਰਾਨ ਹੋ ਕੇ) ਸਿਰਫ ਕਣਕ ?

ਗੁਰੂ ਜੀ—ਹਾਂ ਸਿਰਫ ਕਣਕ ! ਹੋਰ ਕੁਝ ਨਹੀਂ।

ਬਾਦਸ਼ਾਹ—ਫਿਰ ਉਸ ਵਿਚ ਐਨੇ ਸਵਾਦ ਕਿਥੋਂ ਆਏ ?

ਗੁਰੂ ਜੀ—ਮੇਰੇ ਸਤਿਗੁਰਾਂ ਦੀਆਂ ਬਰਕਤਾਂ, ਓਹੋ ਹੀ ਸਵਾਦ ਬਖਸ਼ਦਾ ਹੈ। ਇਹ ਗੱਲ ਜਾਣਦੇ ਹਾਂ ਕਿ ਅੰਮ੍ਰਿਤ (ਆਬਹਯਾਤ ਜਾਂ ਉਤਮ ਰਸ) ਪ੍ਰਮਾਤਮਾ ਤਦੋਂ ਬਖਸ਼ਦਾ ਹੈ, ਜਦੋਂ ਗੁਰੂ ਦੀ ਬਾਣੀ ਤੇ ਭਰੋਸਾ ਕੀਤਾ ਜਾਂਦਾ ਹੈ। ਇਹ ਆਖ ਕੇ ਗੁਰੂ ਜੀ ਨੇ ਮਾਝ ਰਾਗ ਵਿਚ ਸ਼ਬਦ ਉਚਾਰਿਆ—

*ਅੰਮ੍ਰਿਤ ਨਾਮੁ ਮੰਨਿ ਵਸਾਏ॥ ਹਉਮੈ ਮੇਰਾ ਸਭੁ ਦੁਖੁ ਗਵਾਏ॥*
*ਅੰਮ੍ਰਿਤ ਬਾਣੀ ਸਦਾ ਸਲਾਹੇ ਅੰਮ੍ਰਿਤਿ ਅੰਮ੍ਰਿਤੁ ਪਾਵਣਿਆ॥੧॥*

ਹਉ ਵਾਰੀ ਜੀਉ ਵਾਰੀ ਅੰਮਿਤ ਬਾਣੀ ਮੰਨਿ ਵਸਾਵਣਿਆ ॥
ਅੰਮ੍ਰਿਤ ਬਾਣੀ ਮੰਨਿ ਵਸਾਏ ਅੰਮ੍ਰਿਤੁ ਨਾਮੁ ਧਿਆਵਣਿਆ ॥੧॥
ਰਹਾਉ ॥ ਅੰਮ੍ਰਿਤੁ ਬੋਲੈ ਸਦਾ ਮੁਖਿ ਵੈਣੀ ॥ ਅੰਮ੍ਰਿਤੁ ਵੇਖੈ ਪਰਖੈ
ਸਦਾ ਨੈਣੀ ॥ ਅੰਮ੍ਰਿਤ ਕਥਾ ਰਹੈ ਸਦਾ ਦਿਨੁ ਰਾਤੀ ਅਵਰਾ ਆਖਿ
ਸੁਨਾਵਣਿਆ ॥੨॥ ਅੰਮਿਤ ਰੰਗਿ ਰਤਾ ਲਿਵ ਲਾਏ ॥ ਅੰਮ੍ਰਿਤੁ
ਗੁਰ ਪਰਸਾਦੀ ਪਾਏ ॥ ਅੰਮ੍ਰਿਤ ਰਸਨਾ ਬੋਲੈ ਦਿਨੁ ਰਾਤੀ ਮਨਿ
ਤਨਿ ਅੰਮ੍ਰਿਤੁ ਪੀਆਵਣਿਆ ॥੩॥ ਸੋ ਕਿਛੁ ਕਰੈ ਸੋ ਚਿਤਿ ਨ
ਹੋਈ ॥ ਤਿਸ ਦਾ ਹੁਕਮੁ ਮੇਟਿ ਨ ਸਕੈ ਕੋਈ ॥ ਹੁਕਮੇ ਵਰਤੈ
ਅੰਮ੍ਰਿਤ ਬਾਣੀ ਹੁਕਮੇ ਅੰਮ੍ਰਿਤੁ ਪੀਆਵਣਿਆ ॥੪॥ ਅਜਬ ਕੰਮ
ਕਰਤੇ ਹਰਿ ਕੇਰੇ । ਇਹੁ ਮਨੁ ਭੂਲਾ ਜਾਂਦਾ ਫੇਰੇ ॥ ਅੰਮ੍ਰਿਤ ਬਾਣੀ
ਸਿਉ ਚਿਤੁ ਲਾਏ ਅੰਮ੍ਰਿਤ ਸਬਦਿ ਵਜਾਵਣਿਆ ॥੫॥ ਖੋਟੇ ਖਰੇ
ਤੁਧੁ ਆਪਿ ਉਪਾਏ ॥ ਤੁਧੁ ਆਪੇ ਪਰਖੇ ਲੋਕ ਸਬਾਏ ॥ ਖਰੇ ਪਰਖਿ
ਖਜਾਨੈ ਪਾਇਹਿ ਖੋਟੇ ਭਰਮਿ ਭੁਲਾਵਣਿਆ ॥੬॥ ਕਿਉ ਕਰਿ ਵੇਖਾ
ਕਿਉ ਸਾਲਾਹੀ ॥ ਗੁਰ ਪਰਸਾਦੀ ਸਬਦਿ ਸਲਾਹੀ ॥ ਤੇਰੇ ਭਾਣੇ
ਵਿਚਿ ਅੰਮ੍ਰਿਤੁ ਵਸੈ ਭੁਖ ਭਾਣੈ ਅੰਮ੍ਰਿਤੁ ਪੀਆਵਣਿਆ ॥੭॥
ਅੰਮ੍ਰਿਤ ਸਬਦੁ ਅੰਮ੍ਰਿਤ ਹਰਿ ਬਾਣੀ ॥ ਸਤਿਗੁਰਿ ਸੇਵਿਐ ਰਿਦੈ
ਸਮਾਣੀ ॥ ਨਾਨਕ ਅੰਮ੍ਰਿਤ ਨਾਮੁ ਸਦਾ ਸੁਖਦਾਤਾ ਪੀ ਅੰਮ੍ਰਿਤੁ
ਸਭ ਭੁਖ ਲਹਿ ਜਾਵਣਿਆ ॥੮॥

ਇਹ ਬਾਣੀ ਸੁਣਕੇ ਬਾਦਸ਼ਾਹ ਨਿਹਾਲ ਹੋ ਗਿਆ ਅਤੇ ਬੜੇ ਸਤਿਕਾਰ ਨਾਲ ਮੱਥਾ ਟੇਕ ਕੇ ਗੁਰੂ ਜੀ ਦੇ ਦਰਬਾਰ ਵਿਚੋਂ ਚਲਿਆ ਗਿਆ। ਇਸ ਕਥਾ ਦੇ ਸਮਾਪਤ ਕਰਨ ਤੋਂ ਪਹਿਲਾਂ ਜੰਗ ਬਾਰੇ ਦਸਣਾ ਜ਼ਰੂਰੀ ਹੈ। ਗਿਆਨੀ ਗਿਆਨ ਸਿੰਘ ਜੀ ਦੀ ਤਵਾਰੀਖ ਖਾਲਸਾ ਤੇ ਹੋਰ ਗ੍ਰੰਥਾਂ ਵਿਚ ਬਹੁਤ ਭੁਲੇਖੇ ਹਨ। ਬਾਉਲੀ ਦੇ ਕੜ ਟੁਟਣ ਨਾਲ ਖਾਹ ਮਖਾਹ ਕਥਾ ਨੂੰ ਜੋੜਿਆ ਗਿਆ ਹੈ ਚਤੌੜ ਮੇਵਾੜ ਰਾਜ ਦੀ ਰਾਜਧਾਨੀ ਸੀ। ਲਾਹੌਰੋਂ ਹੋ ਕੇ ਗੁਰੂ ਅਮਰਦਾਸ ਜੀ ਦੇ ਦਰਸ਼ਨ ਕਰਨ ਪਿਛੋਂ ਅਕਬਰ ਨੇ ਚਤੌੜ ਉਤੇ ਹੱਲਾ ਕੀਤਾ ਸੀ। ਵਰਤਮਾਨ ਅੰਗਰੇਜ਼ੀ ਹਿੰਦ ਇਤਿਹਾਸ ਮੰਨਦੇ ਹਨ ਕਿ ਅਕਬਰ ਨੇ ਦੋਂਹ ਪੀਰਾਂ ਦੀ ਮੰਨਤ ਮੰਨੀ ਸੀ ਕਿ ਕਿਲ੍ਹਾ ਛੇਤੀ ਫਤਹ ਹੋ ਜਾਵੇ। ਇਕ ਗੁਰੂ ਨਾਨਕ ਦੇਵ ਜੀ ਦੀ ਤੇ ਦੂਸਰੀ

ਮੁਸਲਮਾਨ ਪੀਰ ਮਿਉਨਦੀਨ ਚਿਸਤੀ ਅਜਮੇਰੀ ਦੀ। ਕਿਲ੍ਹਾ ਫਤਹ ਹੋਣ ਤੇ ਇਹਨਾਂ ਦੀਆਂ ਮੰਨਤਾਂ ਪੂਰੀਆਂ ਕੀਤੀਆਂ ਸਨ। ਰਾਜਪੂਤਾਂ ਵਿਚੋਂ ਮੇਵਾੜ ਇਕ ਐਸੀ ਰਾਜਪੂਤ ਰਿਆਸਤ ਸੀ, ਜਿਸਨੇ ਕਦੀ ਮੁਗਲ ਸਮਰਾਟ ਦੀ ਗੁਲਾਮੀ ਨੂੰ ਪ੍ਰਵਾਨ ਨਹੀਂ ਸੀ ਕੀਤਾ !

ਬਹਾਦਰਾਂ ਵਾਂਗ ਲੜ ਕੇ ਆਪਣੀ ਸੁਤੰਤਰਤਾ ਨੂੰ ਕਾਇਮ ਰਖਦੇ ਰਹੇ ਇਸ ਰਾਜ ਦੇ ਮੋਢੀ ਗੋਈਹਾਲਾ ਰਾਜਪੂਤ ਗੋਤ ਵਿਚੋਂ ਬਾਪਾ ਰਾਵਲ ਜੀ ਸੰਨ ੭੩੦ ਈਸਵੀ ਵਿਚ ਹੋਏ ਸਨ। ਰਾਣਾ ਸਾਂਗਾ ਬਹੁਤ ਵਡਾ ਬਹਾਦਰ ਹੋਯਾ। ਅਕਬਰ ਦੇ ਸਮੇਂ ਰਾਣਾ ਸਾਂਗਾ ਦਾ ਪੁੱਤਰ ਉਦੈ ਸਿੰਘ ਸੀ। ਜਿਸ ਵੇਲੇ ਅਕਬਰ ਨੇ ਚੜ੍ਹਾਈ ਕੀਤੀ ਤਾਂ ਉਦੈ ਸਿੰਘ ਨੱਸ ਕੇ ਜੰਗਲ ਨੂੰ ਚਲਿਆ ਗਿਆ ਜਿਥੇ ਉਦੈ ਪੁਰ ਵਸਾਇਆ। ਪਰ ਕਿਲ੍ਹਾ ਚਤੌੜ ਦੀ ਰਾਖੀ ਓਹਦਾ ਭਤੀਜਾ ਜੈਮਲ ਕਰਦਾ ਸੀ। ਜੈਮਲ ਦੇ ਨਾਲ ਫੱਤਾ ਸੀ। ਦੋਵੇਂ ਆਪਣੇ ਸਮੇਂ ਦੇ ਚੰਗੇ ਬਹਾਦਰ ਸਨ। ਪੰਜ ਮਹੀਨੇ ਕਿਲ੍ਹੇ ਦਾ ਘੇਰਾ ਰਿਹਾ।

ਆਖਰ ਅਕਬਰ ਨੇ ਫੈਸਲਾ ਕੀਤਾ ਕਿ ਸੁਰੰਗਾਂ ਲਾਕੇ ਕਿਲ੍ਹੇ ਵਿਚ ਦਾਖਲ ਹੋਇਆ ਜਾਵੇਗਾ। ਜਦ ਸੁਰੰਗਾਂ ਲਗ ਰਹੀਆਂ ਸਨ ਤਦੋਂ ਜੈਮਲ ਉਹਨਾਂ ਸੁਰੰਗਾਂ ਨੂੰ ਬੰਦ ਕਰਨ ਵਾਸਤੇ ਸੋਚ ਰਿਹਾ ਸੀ ਕਿ ਅਕਬਰ ਨੇ ਬੰਦੂਕ ਦੀ ਗੋਲੀ ਨਾਲ ਉਸ ਨੂੰ ਮਾਰ ਦਿਤਾ। ਗੋਲੀ ਮਾਰਨ ਵੇਲੇ ਅਕਬਰ ਨੂੰ ਪਤਾ ਨਹੀਂ ਸੀ ਕਿ ਜਿਸ ਨੂੰ ਉਹ ਗੋਲੀ ਮਾਰ ਰਿਹਾ ਹੈ ਉਹ ਜੈਮਲ ਹੈ। ਜੈਮਲ ਦੀ ਲੋਥ ਨੂੰ ਰਾਜਪੂਤਾਂ ਨੇ ਰਾਤ ਨੂੰ ਹੀ ਸਾੜਨਾ ਸ਼ੁਰੂ ਕਰ ਦਿਤਾ ਓਹਦੇ ਨਾਲ ਸਾਰੀਆਂ ਇਸਤਰੀਆਂ ਸੜਨੀਆਂ ਸ਼ੁਰੂ ਹੋ ਗਈਆਂ, ਕਿਉਂਕਿ ਉਹਨਾਂ ਨੂੰ ਭਰੋਸਾ ਹੋ ਗਿਆ ਸੀ ਕਿ ਜੈਮਲ ਦੀ ਮੌਤ ਪਿਛੋਂ ਕਿਲ੍ਹਾ ਸੁਤੰਤਰ ਨਹੀਂ ਰਹਿ ਸਕਦਾ ਸਵੇਰੇ ਮੁਸਲਮਾਨ ਕਿਲ੍ਹੇ ਅੰਦਰ ਆ ਦਾਖਲ ਹੋਣਗੇ। ਓਹ ਸਤਵੰਤੀਆਂ ਮੁਸਲਮਾਨਾਂ ਦਾ ਮੂੰਹ ਨਹੀਂ ਦੇਖਣਾ ਚਾਹੁੰਦੀਆਂ ਸਨ।

ਜੋਹਰ ਦੀ ਰਸਮ ਅਨੁਸਾਰ ਬਚਿਆਂ ਸਮੇਤ ਸਾਰੀਆਂ ਦੋ ਸੌ ਇਸਤ੍ਰੀਆਂ ਸੜਕੇ ਸਵਾਹ ਹੋ ਗਈਆਂ। ੨੩ ਫਰਵਰੀ ੧੫੬੮ ਈਸਵੀ ਨੂੰ ਅਕਬਰ ਕਿਲ੍ਹੇ ਵਿਚ ਦਾਖਲ ਹੋਇਆ। ਤਿੰਨ ਹਜ਼ਾਰ ਰਾਜਪੂਤ ਜਵਾਨ ਦੁਸ਼ਮਣ ਨਾਲ ਲੜਦਾ ਹੋਇਆ ਸ਼ਹੀਦ ਹੋ ਗਿਆ। ਇਕ ਨੇ ਵੀ ਜੀਉਂਦੇ ਜੀ ਅਕਬਰ ਦੇ ਸਾਹਮਣੇ ਧੌਣ ਨੀਵੀਂ ਨਾ ਕੀਤੀ। ਚਤੌੜ ਤੇ ਅਕਬਰ ਦਾ ਕਬਜ਼ਾ ਹੋ ਗਿਆ। ਪਰ ਅਕਬਰ ਉਸ

ਕਿਲ੍ਹੇ ਨੂੰ ਬਹੁਤ ਚਿਰ ਆਪਣੇ ਕੋਲ ਨਾ ਰੱਖ ਸਕਿਆ। ਅਕਬਰ ਨੇ ਕਿਸੇ ਪਦਮਣੀ ਨਾਰੀ ਵਾਸਤੇ ਲੜਾਈ ਨਹੀਂ ਸੀ ਲੜੀ। ਉਹ ਲੜਾਈ ਰਾਜਸੀ ਤੇ ਰਾਜਪੂਤੀ ਸ਼ਕਤੀ ਨੂੰ ਕਾਇਮ ਕਰਨ ਵਾਸਤੇ ਸੀ ! ਗੋਇੰਦਵਾਲ ਦੀ ਬਾਉਲੀ ਦੇ ਕੜ ਟੁਟਣ ਨਾਲ ਇਸ ਦਾ ਕੋਈ ਸਬੰਧ ਨਹੀਂ।

ਗੋਇੰਦਵਾਲ ਵਿਚ ਰਹਿੰਦਿਆਂ ਗੁਰੂ ਜੀ ਦੀ ਮਹਿਮਾਂ ਬਹੁਤੀ ਖਿਲਰ ਗਈ। ਸਿਖ ਸੰਗਤ ਦੀ ਗਿਣਤੀ ਵਧ ਗਈ। ਸਿਖਾਂ ਤੇ ਸ਼ਰਧਾਲੂਆਂ ਦੀ ਗਿਣਤੀ ਵਧਣ ਦੇ ਨਾਲ ਮਾਇਆ ਵੀ ਵਧ ਆਉਣ ਲਗ ਪਈ। ਭੰਡਾਰੇ ਭਰੇ ਰਹਿਣ ਲਗੇ। ਜੋ ਆਪੇ ਬਣੇ ਦੁਸ਼ਮਣ ਤੇ ਨਿੰਦਕ ਸਨ, ਉਹ ਆਪਣੀ ਮੌਤ ਆਪ ਹੀ ਮਰ ਗਏ। ਸਚ ਤੇ ਸਤਯ ਧਰਮ ਦੀ ਜੈ ਹੋਈ !

## ੧੭੦. ਗੋਇੰਦਵਾਲ ਵਿਚ ਵੈਸਾਖੀ ਦਾ ਮੇਲਾ ਲਾਉਣਾ

ਇਕ ਦਿਨ ਸਤਿਗੁਰੂ ਜੀ ਦੀਵਾਨ ਵਿਚ ਬੈਠੇ ਸਨ, ਭਾਈ ਪਾਰੋ ਤੇ ਬੱਲ ਜੀ ਨੇ ਬੇਨਤੀ ਕੀਤੀ—ਮਹਾਰਾਜ ! ਕੋਈ ਦਿਨ ਐਸਾ ਮਿਥਣਾ ਚਾਹੀਦਾ ਜਿਸ ਦਿਨ ਸਾਰੀ ਸੰਗਤ ਜ਼ਰੂਰ ਇਕੱਠੀ ਹੋਵੇ। ਸਾਲ ਵਿਚ ਇਕ ਵਾਰ ਮੇਲਾ ਜ਼ਰੂਰ ਕਰ ਲਿਆ ਕਰੀਏ !

ਮੇਲੇ ਆਸਰੇ ਸਿਖ ਦੂਰੋਂ ਨੇੜਿਓਂ ਆ ਕੇ ਆਪ ਦੇ ਦਰਸ਼ਨ ਕਰ ਜਾਇਆ ਕਰਨਗੇ। ਨਾਲੇ ਇਕ ਦੂਸਰੇ ਸਿਖ ਦੀ ਜਾਣ ਪਛਾਣ ਹੋ ਜਾਇਆ ਕਰੇਗੀ। ਚੰਗਾ ਤਾਂ ਇਹੋ ਹੈ ਕਿ ਵਿਸਾਖੀ ਦਾ ਦਿਹਾੜਾ ਨੇੜੇ ਆਉਣ ਵਾਲਾ ਹੈ, ਉਸ ਦਿਨ ਸੰਗਤ ਨੂੰ ਸੱਦ ਲਈਏ !

ਇਹ ਸੁਣਕੇ ਸਤਿਗੁਰੂ ਜੀ ਬਹੁਤ ਪ੍ਰਸੰਨ ਹੋਏ ਉਹਨਾਂ ਨੇ ਉਸੇ ਵੇਲੇ ਆਗਿਆ ਕੀਤੀ ਕਿ ਵਿਸਾਖੀ ਵਿਚ ਅਜੇ ਮਹੀਨਾ ਹੈ ਝਟ ਪਟ ਤਿਆਰੀ ਕਰੋ। ਸਾਰੀ ਸੰਗਤ ਵਲ ਸਦੇ ਭੇਜੋ। ਮੇਲਾ ਜ਼ਰੂਰ ਲਾਉਣਾ ਸ਼ੁਰੂ ਕੀਤਾ ਜਾਵੇ। ਇਸ ਤਰ੍ਹਾਂ ਪਿਆਰੇ ਸਤਿਗੁਰੂ ਨਾਨਕ ਜੀ ਦੇ ਸਤਿ ਧਰਮ ਦਾ ਪ੍ਰਚਾਰ ਹੋ ਜਾਇਆ ਕਰੇਗਾ। ਮੰਜੀਆਂ ਦੇ ਸੇਵਕਾਂ ਨੂੰ ਆਖ ਭੇਜੋ ਕਿ ਸੰਗਤ ਦੇ ਨਾਲ ਆਉਣ ਮੇਲੇ ਦੀ ਰੌਣਕ ਵਧਾਉਣ !

ਉਸ ਵੇਲੇ ਬਾਉਲੀ ਸਾਹਿਬ ਬਿਲਕੁਲ ਮੁਕੰਮਲ ਹੋ ਚੁਕੀ ਸੀ ਸਿਖ ਸੰਗਤਾਂ ਨਿਰਮਲ ਜਲ ਛਕਦੀਆਂ ਤੇ ਇਸ਼ਨਾਨ ਕਰਦੀਆਂ ਸਨ। ਉਸ ਵੇਲੇ ਸੰਗਤਾਂ

ਵਲ ਸਦੇ ਦੇਣ ਵਾਸਤੇ ਸੇਵਕਾਂ ਨੂੰ ਤੋਰਿਆ । ਹੁਕਮ ਕੀਤਾ ਕਿ ਹਰ ਇਕ ਸਿਖ ਆਪ ਹਲਕਾਰੇ ਦੀ ਸੇਵਾ ਕਰੇ। ਆਪ ਗੁਰੂ ਜੀ ਦਾ ਹੁਕਮਨਾਮਾ ਸੁਣੇ ਤੇ ਲਾਗੇ ਦੇ ਸਿਖਾਂ ਨੂੰ ਆਪ ਜਾਕੇ ਉਹੋ ਹੁਕਮਨਾਮਾ ਸੁਣਾਏ। ਵੈਸਾਖੀ ਤੋਂ ਪੰਜ ਛੇ ਦਿਨ ਪਹਿਲਾਂ ਹੀ ਸੰਗਤਾਂ ਆਉਣੀਆਂ ਸ਼ੁਰੂ ਹੋ ਗਈਆਂ। ਗੁਰੂ ਕੇ ਲੰਗਰ ਦਾ ਬਹੁਤ ਚੰਗਾ ਪ੍ਰਬੰਧ ਕੀਤਾ ਗਿਆ। ਵਡੇ ਵਡੇ ਦੇਗਬਚੇ ਕੜਾਹੇ ਬਣਵਾਏ ਗਏ। ਲੋਹਾਂ ਤੇ ਦੇਗਾਂ ਤਿਆਰ ਕੀਤੀਆਂ। ਮਹਾਨ ਜੱਗ ਦੀ ਤਰ੍ਹਾਂ ਭੰਡਾਰੇ ਤਿਆਰ ਹੋਣ ਲਗੇ, ਆਪ ਹੀ ਸਿਖ ਸੰਗਤਾਂ ਗੁਰੂ ਕੇ ਲੰਗਰ ਦੀ ਸੇਵਾ ਕਰਨ ਲੱਗੀਆਂ। ਸੇਵਾ ਕਰਦੀਆਂ ਹੋਇਆ 'ਸਤਿ ਕਰਤਾਰ ਸਤਿਨਾਮ' ਦਾ ਸਿਮਰਨ ਕਰੀ ਜਾਂਦੀਆਂ ਸਨ। (ਗੁਰੂ ਰਾਮਦਾਸ) ਜੀ ਭੰਡਾਰੇ ਦੇ ਦਿਨ ਚਾਰਜ ਸਨ। ਜੋ ਕੋਈ ਚੀਜ਼ ਕੋਈ ਮੰਗਦਾ ਓਹੋ ਦੇਈ ਜਾਂਦੇ। ਕਰਤਾਰ ਨੇ ਐਨੀ ਮੇਹਰ ਕੀਤੀ ਕਿ ਹਜ਼ਾਰਾਂ ਮਣ ਅੰਨ ਇਕੱਠਾ ਕਰ ਦਿਤਾ। ਘਿਓ, ਦੁੱਧ ਦੀਆਂ ਨਹਿਰਾਂ ਵਗ ਗਈਆਂ। ਰਾਗੀ ਰਾਗ ਤੇ ਕੀਰਤਨੀਏਂ ਹਰ ਸਮੇਂ ਕੀਰਤਨ ਕਰਨ ਲਗੇ। ਹਿੰਮਤੀ ਤੇ ਸਿਦਕੀ ਸਿਖ ਸ੍ਰੀ ਜਪੁਜੀ ਦੀ ਬਾਣੀ ਦੇ ਪਾਠ ਕਰਦੇ ਹੋਏ ਬਾਉਲੀ ਵਿਚ ਇਸ਼ਨਾਨ ਕਰਨ ਲਗੇ। ਸ਼ਾਮ ਦੇ ਦੀਵਾਨ ਵਿਚ ਸਤਿਗੁਰੂ ਜੀ ਉਪਦੇਸ਼ ਕਰਦੇ—

*ਕਰਮੁ ਹੋਵੈ ਸਤਿਗੁਰੂ ਮਿਲਾਏ ॥ ਸੇਵਾ ਸੁਰਤਿ ਸਬਦਿ ਚਿਤੁ ਲਾਏ ॥*
*ਹਉਮੈ ਮਾਰਿ ਸਦਾ ਸੁਖੁ ਪਾਇਆ ਮਾਇਆ ਮੋਹੁ ਚੁਕਾਵਣਿਆ ॥੧॥*
*ਹਉ ਵਾਰੀ ਜੀਉ ਵਾਰੀ ਸਤਿਗੁਰ ਕੈ ਬਲਿਹਾਰਣਿਆ ॥ ਗੁਰਮਤੀ ਪਰਗਾਸੁ ਹੋਆ ਜੀ ਅਨਦਿਨੁ ਹਰਿ ਗੁਣ ਗਾਵਣਿਆ ॥੧॥ ਰਹਾਉ ॥*

ਸਾਹਿਬਾਂ ਨੇ ਫੁਰਮਾਇਆ ਕਿ ਪੂਰਬਲੇ ਕਰਮ ਚੰਗੇ ਹੋਣ, ਪ੍ਰਮਾਤਮਾ ਮੇਹਰ ਕਰੇ ਤਾਂ ਗੁਰੂ ਨਾਲ ਮੇਲ ਹੁੰਦਾ ਹੈ। ਜਦੋਂ ਗੁਰੂ ਨਾਲ ਮੇਲ ਹੋ ਜਾਵੇ ਤਾਂ ਗੁਰਮਤ ਦੀ ਸਮਝ ਪੈਂਦੀ ਹੈ। ਸਤਿਗੁਰੂ ਦੀ ਸੇਵਾ ਕਰਨੀ ਭਲੀ ਹੈ। ਜਦੋਂ ਗੁਰੂ ਕੋਲੋਂ ਨਾਮ ਸੁਣਕੇ ਉਸ ਦਾ ਸਿਮਰਨ ਕੀਤਾ ਜਾਵੇ ਤਾਂ ਚਿਤ ਨਾਮ ਨਾਲ ਜੁੜ ਜਾਂਦਾ ਹੈ। ਜਦੋਂ ਚਿਤ ਨਾਮ ਨਾਲ ਜੁੜ ਜਾਵੇ ਸਮਝੋ ਪ੍ਰਮਾਤਮਾ ਦੀ ਸੂਝ ਪੈ ਗਈ। ਜਦੋਂ ਨਾਮ ਸਿਰਮਨ ਲਗੇ, ਤਾਂ ਹੰਕਾਰ ਸਮਝੋ ਖਤਮ ਹੋ ਗਿਆ।

ਹੇ ਸਿਖੋ ! ਹੰਕਾਰ ਦੇ ਖਤਮ ਕਰਨ ਦਾ ਇਕੋ ਢੰਗ ਹੈ ਕਿ ਗੁਰੂ ਦੇ ਸਿਖਾਂ

ਦੀ ਸੇਵਾ ਕਰੀਏ। ਲੰਗਰ ਦੀ ਸੇਵਾ, ਪਖੇ ਦੀ ਸੇਵਾ ਤੇ ਜੋੜਿਆਂ ਦੀ ਸੇਵਾ। ਜਦੋਂ ਹੰਕਾਰ ਮਰ ਗਿਆ ਤਾਂ ਹਿਰਦੇ ਨੂੰ ਸ਼ਾਂਤ ਆ ਗਈ। ਫਿਰ ਮਾਇਆ ਦਾ ਮੋਹ ਵੀ ਚੁਕਿਆ ਗਿਆ। ਦੁਖਾਂ ਦਾ ਕਾਰਨ ਹੰਕਾਰ, ਮਾਇਆ ਤੇ ਮੋਹ ਹੈ। ਨਾਮ ਸਿਮਰਨ ਤੇ ਸੇਵਾ ਨਾਲ ਨਸ਼ਟ ਹੋ ਜਾਂਦੇ ਹਨ। ਐਸਾ ਗਿਆਨ ਬਖਸ਼ਣ ਵਾਲੇ ਸਤਿਗੁਰੂ ਤੋਂ ਮੈਂ ਬਲਿਹਾਰ ਜਾਂਦਾ ਹਾਂ। ਗੁਰੂ ਜੀ ਦੀ ਸੇਵਾ ਰੋਸ਼ਨੀ ਬਖਸ਼ਦੀ ਹੈ। ਜਦੋਂ ਰੋਸ਼ਨੀ ਮਿਲ ਜਾਵੇ ਤਾਂ ਰਾਤ ਦਿਨ ਹਰੀ ਦੇ ਗੁਣ ਗਾਈਦੇ ਹਨ—

*ਤਨੁ ਮਨੁ ਖੋਜੇ ਤਾ ਨਾਉ ਪਾਏ॥ ਧਾਵਤੁ ਰਾਖੈ ਠਾਕਿ ਰਹਾਏ॥*
*ਗੁਰ ਕੀ ਬਾਣੀ ਅਨਦਿਨੁ ਗਾਵੈ ਸਹਜੇ ਭਗਤਿ ਕਰਾਵਣਿਆ॥੨॥*
*ਇਸੁ ਕਾਇਆ ਅੰਦਰਿ ਵਸਤੁ ਅਸੰਖਾ॥ ਗੁਰਮੁਖਿ ਸਾਚੁ ਮਿਲੈ ਤਾ ਵੇਖਾ॥ ਨਉ ਦਰਵਾਜੇ ਦਸਵੈ ਮੁਕਤਾ ਅਨਹਦ ਸਬਦੁ ਵਜਾਵਣਿਆ॥੩॥*

ਇਹ ਸਹੀ ਹੈ ਪੰਜ ਭੂਤਕ ਇਸ ਦੇ ਅੰਦਰ ਮਨ ਹੈ। ਮਨ ਨੂੰ ਜਾਣ ਆਖਦੇ ਹਾਂ। ਇਹੋ ਉਹ ਕੇਂਦਰ ਹੈ ਜਿਥੋਂ ਬੁਧੀ ਤੇ ਸ਼ਕਤੀਆਂ ਤੁਰਦੀਆਂ ਹਨ ਹਰ ਮਨੁਖ ਨੂੰ ਖੋਜ ਕਰਨੀ ਚਾਹੀਏ ਕਿ ਮਨ ਕੀ ਚੀਜ਼ ਹੈ? ਇਸ ਨੂੰ ਕੌਣ ਹਰਕਤ ਵਿਚ ਲਿਆਉਂਦਾ ਹੈ? ਇਹ ਮਨ ਕਿਉਂ ਭੜਕਦਾ ਫਿਰਦਾ ਹੈ? ਇਸ ਨੂੰ ਨਸਣੋਂ ਭਜਣੋਂ ਬਚਾਵੋ। ਜਦੋਂ ਇਹ ਖਲੋ ਜਾਵੇ ਤਾਂ ਫਿਰ ਗੁਰੂ ਜੀ ਦਸੀ ਬਾਣੀ ਦਾ ਦਿਨੇ ਰਾਤ ਪਾਠ ਸਿਮਰਨ ਕਰਦਾ ਰਹੇ। ਇਸ ਸਰੀਰ ਵਿਚ ਹਜ਼ਾਰਾਂ ਲਖਾਂ ਵਸਤੂਆਂ ਨੂੰ ਬਚਾਉਂਦਾ ਸੋਚਦਾ ਤੇ ਪ੍ਰਮਾਤਮਾ ਦੀ ਅੰਸ ਬਣਕੇ ਇਸ ਜਗਤ ਨੂੰ ਸਵਾਰਦਾ ਹੈ। ਪਰ ਕਈਆਂ ਅੰਦਰ ਲੁਕੇ ਖਜ਼ਾਨੇ ਦੀ ਸੋਝੀ ਤਾਂ ਮਿਲਦੀ ਹੈ ਜੇ ਸਚ ਪਲੇ ਹੋਵੇ ਤਾਂ ਨਵਾਂ ਇੰਦ੍ਰੀਆਂ ਉਤੇ ਕਾਬੂ ਪਾ ਲਈਦਾ ਹੈ ਤੇ ਫਿਰ ਦਸਵੇਂ ਵਿਚ ਪਹੁੰਚਕੇ ਸ਼ਾਂਤੀ ਤੇ ਸੁਖ ਦੇ ਰਾਗ ਨੂੰ ਸੁਣੀਦਾ ਹੈ!

*ਸਚਾ ਸਾਹਿਬੁ ਸਚੀ ਨਾਈ॥ ਗੁਰ ਪਰਸਾਦੀ ਮੰਨਿ ਵਸਾਈ॥*
*ਅਨਦਿਨੁ ਸਦਾ ਰਹੈ ਰੰਗਿ ਰਾਤਾ ਦਰਿ ਸਚੈ ਸੋਝੀ ਪਾਵਣਿਆ॥੪॥*
*ਪਾਪ ਪੁੰਨ ਕੀ ਸਾਰ ਨ ਜਾਣੀ॥ ਦੂਜੈ ਲਾਗੀ ਭਰਮਿ ਭੁਲਾਣੀ॥*
*ਅਗਿਆਨੀ ਅੰਧਾ ਮਗੁ ਨ ਜਾਣੈ ਫਿਰਿ ਫਿਰਿ ਆਵਣੁ ਜਾਵਣਿਆ ੫॥*

ਉਹ ਪ੍ਰਮਾਤਮਾ ਰੂਪ ਸਚਾ ਪਾਤਸ਼ਾਹ ਸਚ ਦਾ ਰੂਪ ਹੈ। ਗੁਰੂ ਦੀ ਕ੍ਰਿਪਾ

ਨਾਲ ਉਸ ਦਾ ਪਤਾ ਲਗਾ ਹੈ ਤੇ ਉਹ ਹਿਰਦੇ ਵਿਚ ਵਸਦਾ ਹੈ। ਜਿਸ ਨੇ ਹਰੀ ਪ੍ਰਮਾਤਮਾ ਨੂੰ ਸਿਮਰਨ ਰਾਹੀਂ ਹਿਰਦੇ ਵਿਚ ਵਸਾ ਲਿਆ ਉਹ ਦਿਨੇ ਰਾਤੀ ਸੁਖ ਤੇ ਸ਼ਾਂਤੀ ਦੀ ਮਸਤੀ ਵਿਚ ਰਹਿੰਦਾ ਹੈ। ਉਸਨੇ ਆਤਮਾ ਵਿਚ ਹੀ ਪ੍ਰਮਾਤਮਾ ਨੂੰ ਲਭ ਲਿਆ ਹੈ। ਪਰ ਜੋ ਅਗਿਆਨੀ ਪੁਰਸ਼ ਹਨ, ਉਹ ਅਨਮਤ ਵਿਚ ਰਹਿੰਦੇ ਹਨ। ਪਾਪ ਤੇ ਪੁੰਨ ਦਾ ਉਹਨਾਂ ਨੂੰ ਗਿਆਨ ਨਹੀਂ ਹੁੰਦਾ ਉਹ ਮੂਰਖ ਅੰਨੇ ਪੁਰਸ਼ ਵਾਂਗ ਕੁਰਾਹੇ ਤੁਰਿਆ ਜਾਂਦਾ ਹੈ। ਉਸ ਨੂੰ ਰਾਹ ਦਾ ਨਹੀਂ ਪਤਾ, ਉਹ ਜੰਮਦਾ ਤੇ ਮਰਦਾ ਰਹਿੰਦਾ ਹੈ। ਅਸਲ ਧਰਮ ਨੂੰ ਛਡਕੇ ਨਕਲ ਵਿਚ ਫਸ ਜਾਂਦਾ ਹੈ। ਠੇਡੇ ਖਾਂਦਾ ਰਹਿੰਦਾ ਹੈ। ਐਸੇ ਪੁਰਖਾਂ ਨੂੰ ਸਤਿਗੁਰਾਂ ਦੀ ਸ਼ਰਨ ਪੈਣਾ ਚਾਹੀਦਾ ਹੈ—

*ਗੁਰ ਸੇਵਾ ਤੇ ਸਦਾ ਸੁਖੁ ਪਾਇਆ॥ ਹਉਮੈ ਮੇਰਾ ਠਾਕਿ ਰਹਾਇਆ॥ ਗੁਰ ਸਾਖੀ ਮਿਟਿਆ ਅੰਧਿਆਰਾ ਬਜਰ ਕਪਾਟ ਖੁਲਾਵਣਿਆ॥੬॥ ਹਉਮੈ ਮਾਰਿ ਮੰਨਿ ਵਸਾਇਆ॥ ਗੁਰ ਚਰਣੀ ਸਦਾ ਚਿਤੁ ਲਾਇਆ॥ ਗੁਰ ਕਿਰਪਾ ਤੇ ਮਨੁ ਤਨੁ ਨਿਰਮਲੁ ਨਿਰਮਲ ਨਾਮੁ ਧਿਆਵਣਿਆ॥੭॥ ਜੀਵਣੁ ਮਰਣਾ ਸਭੁ ਤੁਧੈ ਤਾਈ॥ ਜਿਸੁ ਬਖਸੇ ਤਿਸੁ ਦੇ ਵਡਿਆਈ॥ ਨਾਨਕ ਨਾਮੁ ਧਿਆਇ ਸਦਾ ਤੂੰ ਜੰਮਣੁ ਮਰਣੁ ਸਵਾਰਣਿਆ॥੮॥*

*[ਮਾਝ ਅਸਟਪਦੀਆ ਮਹਲਾ ੩]*

ਜਿਹੜੇ ਗੁਰਮੁਖ ਪੁਰਖ ਹਨ ਓਹ ਗੁਰੂ ਦੀ ਸੇਵਾ ਕਰਕੇ ਸੁਖ ਦੇ ਸਾਧਨ ਹਾਸਲ ਕਰਦੇ ਹਨ ਜਿਹੜਾ ਹੰਕਾਰ ਬਹੁਤ ਤੰਗ ਕਰਦਾ ਸੀ ਓਹ ਹੰਕਾਰ ਨੂੰ ਗੁਰੂ ਜੀ ਨੇ ਲਗਾਮ ਪਾਕੇ ਬੰਨ ਲਿਆ। ਪਹਿਲਾਂ ਓਹ ਹੰਕਾਰ ਦੇ ਆਖੇ ਤੁਰਦਾ ਸੀ, ਹੁਣ ਹੰਕਾਰ ਓਹਦੇ ਆਖੇ ਤੁਰਨ ਲਗ ਪਿਆ। ਮੂਰਖਤਾ ਤੇ ਭਰਮਾਂ ਦਾ ਹਨ੍ਹੇਰਾ ਦੂਰ ਹੋ ਗਿਆ; ਬਜਰ ਸਖਤ ਪੱਥਰ ਵਰਗੇ ਬੂਹੇ ਖੁਲ ਗਏ ਭਾਵ ਸਮਝ ਆ ਗਈ। ਜਦੋਂ ਹਉਮੈ ਮਰ ਗਈ ਤਾਂ ਪ੍ਰਮਾਤਮਾ ਹਿਰਦੇ 'ਚ ਵਸ ਗਿਆ ਫਿਰ ਰਾਤ ਦਿਨੇ ਗੁਰੂ ਜੀ ਦੇ ਚਰਨ ਕਮਲਾਂ ਨਾਲ ਲਿਵ ਜੁੜੀ ਰਹੀ। ਗੁਰੂ ਦੀ ਮੇਹਰ ਨਾਲ ਮਨ ਤੇ ਤਨ ਦੋਵੇਂ ਮੈਲ ਰਹਿਤ ਹੋ ਗਏ ਕਲਿਆਣ ਹੋ ਗਈ। ਫਿਰ ਰਾਤ ਦਿਨੇ ਗੁਰੂ ਜੀ ਦੇ ਚਰਨ ਕਮਲਾਂ ਨਾਲ ਹੋਣ ਲਗਾ ਐਸੇ ਲੋਕ ਮਹਾਂ ਪੁਰਸ਼ ਬਣਦੇ ਹਨ। ਹੇ ਕਰਤਾਰ ! ਜੀਵਨ ਤੇ ਮੌਤ ਇਹ ਦੋਵੇਂ ਤੇਰੇ ਵਸ

ਦੀਆਂ ਗੱਲਾਂ ਹਨ। ਜਿਵੇਂ ਤੇਰੀ ਮਿਹਰ ਹੈ, ਤਿਵੇਂ ਹੀ ਕਰ ! ਜੇ ਮਾਰਨਾ ਹੈ ਤਾਂ ਮਾਰ ਲੈ ਤੇ ਸੁਟ ਦੇਹ ਨਰਕਾਂ ਵਿਚ ਜੇ ਬਖਸ਼ਣਾ ਹੈ ਤਾਂ ਬਖਸ਼ ਕੇ ਆਪਣੇ ਨਾਮ ਨਾਲ ਜੋੜ ਲੈ। ਅਸਾਂ ਇਕੋ ਗੱਲ ਸਮਝੀ ਹੈ ਕਿ ਨਾਮ ਧਿਆਈਏ ਤਾਂ ਜੰਮਣ ਮਰਣ ਸੌਰ ਜਾਂਦਾ ਹੈ। ਇਸੇ ਨੂੰ ਰਾਤ ਦਿਨੇ ਸਿਮਰਨਾ ਚਾਹੀਦਾ ਹੈ ! ਹੇ ਸਤਿ ਸੰਗੀਓ ! ਗੁਰੂ ਨਾਨਕ ਜੀ ਦੇ ਸ਼ਰਧਾਲੂ ਜਨੋ ਸਦਾ ਪ੍ਰਮਾਤਮਾ ਦਾ ਸਿਮਰਨ ਕਰੋ।

ਇਸ ਤਰ੍ਹਾਂ ਬਾਣੀ ਦਾ ਉਚਾਰਨ ਕਰ ਕਰਕੇ ਸੱਚੇ ਪਾਤਿਸ਼ਾਹ ਜੀ ਸਿਖਾਂ ਨੂੰ ਉਪਦੇਸ਼ ਕਰਦੇ ਰਹੇ। ਸੇਵਾ ਸਿਮਰਨ, ਭਗਤੀ ਅਤੇ ਧਰਮ ਕ੍ਰਿਤ ਕਰਕੇ ਜੀਵਨ ਸਫਲ ਕਰਨ ਦਾ ਢੰਗ ਦਸਿਆ। ਹਰ ਪੁਰਸ਼ ਪ੍ਰਮਾਤਮਾ ਦੀ ਅੰਸ਼ ਸਮਝਣਾ ਚਾਹੀਦਾ ਹੈ। ਕਿਸੇ ਦੇਵੀ ਦੇਵਤੇ ਮੜੀ ਮਸਾਣੀ, ਮੁਲਤਾਨ ਸ਼ੇਖ ਦੀ ਪੂਜਾ ਨਹੀਂ ਕਰਨੀ। ਪੂਜਾ ਸਦਾ ਕਰਤਾਰ ਦੀ ਕਰਨੀ ਕਿਉਂਕਿ ਪੂਜਾ ਉਸ ਦੀ ਹੋ ਸਕਦੀ ਹੈ ਜੋ ਜਨਮ ਮਰਨ ਵਿਚ ਨਹੀਂ ਆਉਂਦਾ ਸਾਹਿਬਾਂ ਦਾ ਬਚਨ ਹੈ—

*ਲੇਖਾ ਮਾਗੈ ਤਾ ਕਿਨਿ ਦੀਐ ॥ ਸੁਖੁ ਨਾਹੀ ਫੁਨਿ ਦੂਐ ਤੀਐ ॥*
*ਆਪੇ ਬਖਸਿ ਲਏ ਪ੍ਰਭੁ ਸਾਚਾ ਆਪੇ ਬਖਸਿ ਮਿਲਾਵਣਿਆ ॥*

ਜਦੋਂ ਧਰਮਰਾਜ ਲੇਖਾ ਮੰਗੇਗਾ ਤਾਂ ਕੌਣ ਦੇਵੇਗਾ ? ਜੀ ਕੀ ਦੇਵੋਗੇ ਦੂਸਰੇ ਤੀਸਰੇ ਦੇਵੀ ਦੇਵਤੇ ਕੋਈ ਸਹਾਇਤਾ ਨਹੀਂ ਕਰਨਗੇ। ਉਹ ਸੱਚਾ ਅਕਾਲ ਪੁਰਖ ਹੈ ਜੋ ਬਖਸ਼ਦਾ ਹੈ। ਦੂਸਰੇ ਪਾਸੇ ਲਗਿਆਂ ਦੁਖ ਹੁੰਦਾ ਹੈ।

ਵੈਸਾਖੀ ਦਾ ਦਿਹਾੜਾ ਆ ਗਿਆ, ਗੁਰੂ ਜੀ ਦੀ ਸਿਖਿਆ ਅਨੁਸਾਰ ਸਾਰੇ ਗੁਰਮੁਖ ਪਿਆਰੇ ਤੜਕੇ ਉਠੇ, ਰਾਤ ਦੇ ਦੋ ਵਜੇ। ਬਾਉਲੀ ਸਾਹਿਬ ਤੋਂ ਇਸ਼ਨਾਨ ਕਰਕੇ ਬਾਣੀ ਦਾ ਪਾਠ ਕੀਤਾ, ਜਿੰਨੀ ਬਾਣੀ ਕਿਸੇ ਨੂੰ ਆਉਂਦੀ ਸੀ। ਜੋ ਬਾਣੀ ਕੰਠ ਨਹੀਂ ਕਰ ਸਕੇ ਸਨ ਉਹ ਸਤਿ ਕਰਤਾਰ, ਸਤਿਨਾਮੁ ਗੁਰੂ ਗੁਰੂ ਹਰਿਨਾਮ ਆਦਿਕ ਸ਼ਬਦਾਂ ਵਿਚੋਂ ਕਿਸੇ ਇਕ ਦਾ ਜਾਪ ਕਰਦੇ ਰਹੇ। ਦਿਨ ਚੜ੍ਹੇ ਦੀਵਾਨ ਲਗਾ ਗੁਰੂ ਘਰ ਦੇ ਕੀਰਤਨੀ ਜਥੇ ਨੇ ਕੀਰਤਨ ਕਰਨਾ ਸ਼ੁਰੂ ਕੀਤਾ ਸਾਰੀ ਸੰਗਤ ਕੀਰਤਨ ਸਰਵਣ ਕਰਨ ਲਗੀ ਕੀਰਤਨ ਪਿਛੋਂ ਸਤਿਗੁਰ ਜੀ ਸਿੰਘਾਸਣ ਉਤੇ ਬਿਰਾਜਮਾਨ ਹੋਏ। ਸਭ ਨੇ ਦਰਸ਼ਨ ਕੀਤੇ ਗੁਰੂ ਜੀ ਅਗੇ ਸ਼ਰਧਾ ਦੀ ਭੇਟ ਰਖੀ। ਜੋ ਕੁਝ ਗੁਰੂ ਘਰ ਵਾਸਤੇ ਲਿਆਂਦਾ ਸੀ ਉਹ ਚੜ੍ਹਾਇਆ ਤੇ ਗੁਰੂ ਜੀ ਕੋਲੋਂ ਅਸੀਸ ਲਈ। ਨਿਹਾਲ ਹੋ ਕੇ ਦੀਵਾਨ ਵਿਚ ਬੈਠ ਗਏ। ਗੁਰੂ ਜੀ

ਨੇ ਮੁੜ ਉਪਦੇਸ਼ ਕਰਨਾ ਸ਼ੁਰੂ ਕੀਤਾ—ਮਨੁਖਾ ਦੇਹ ਜੀਵ ਨੂੰ ਪ੍ਰਾਪਤ ਹੋਈ ਹੈ ਕਿ ਉਹ ਪ੍ਰਾਰਬ੍ਰਹਮ ਪ੍ਰਮੇਸ਼ਰ ਨਾਲੋਂ ਜੀਵ ਵਿਛੜ ਕੇ ਜਨਮ ਮਰਨ ਦੀਆਂ ਠੋਕਰਾਂ ਖਾਂਦਾ ਰਿਹਾ ਹੈ, ਹੁਣ ਉਸ ਪਾਰਬ੍ਰਹਮ ਨੂੰ ਚੇਤੇ ਕਰਕੇ ਮੁੜ ਉਸ ਨਾਲ ਮਿਲੇ ਪਰ ਜੀਵ ਆ ਕੇ ਪੰਜਾਂ ਚੋਰਾਂ ਦੇ ਕਾਬੂ ਆ ਗਿਆ। ਪੰਜ ਚੋਰ—ਕਾਮ, ਕ੍ਰੋਧ, ਲੋਭ ਮੋਹ ਤੇ ਹੰਕਾਰ ਇਸ ਦਾ ਪਿੱਛਾ ਨਹੀਂ ਛਡਦੇ। ਪੰਜ ਚੋਰਾਂ ਦੇ ਵਸ ਹੋ ਕੇ ਕੂੜੇ ਸੌਦੇ ਕਰਦਾ ਰਹਿੰਦਾ ਹੈ ਪਰ ਇਹ ਨਾਮ ਸਿਮਰਨ ਦਾ ਸੌਦਾ ਪਾ ਕੇ ਸੱਚ ਦਾ ਬਪਾਰ ਨਹੀਂ ਕਰਦਾ। ਸ੍ਰੀ ਗੁਰੂ ਨਨਾਕ ਦੇਵ ਜੀ ਫੁਰਮਾਉਂਦੇ ਹਨ। ਰਤਾ ਧਿਆਨ ਨਾਮ ਸਰਵਣ ਕਰੋ ਤੇ ਲਾਭ ਉਠਾਵੋ—

ਸਿਰੀ ਰਾਗ ਮਹਲਾ ॥੧॥

*ਵਣਜੁ ਕਰਹੁ ਵਣਜਾਰਿਹੋ ਵਖਰੁ ਲੇਹੁ ਸਮਾਲਿ ॥ ਤੈਸੀ ਵਸਤੁ ਵਿਸਾਹੀਐ ਜੈਸੀ ਨਿਬਹੈ ਨਾਲਿ ॥ ਅਗੈ ਸਾਹੁ ਸੁਜਾਣੁ ਹੈ ਲੈਸੀ ਵਸਤੁ ਸਮਾਲਿ ॥੧॥ ਭਾਈ ਰੇ ਰਾਮੁ ਕਹਹੁ ਚਿਤੁ ਲਾਇ ॥ ਹਰਿ ਜਸੁ ਵਖਰੁ ਲੈ ਚਲਹੁ ਸਹੁ ਦੇਖੈ ਪਤੀਆਇ ॥੧॥ ਰਹਾਉ ॥ ਜਿਨਾ ਰਾਸਿ ਨ ਸਚੁ ਹੈ ਕਿਉ ਤਿਨਾ ਸੁਖੁ ਹੋਇ ॥ ਖੋਟੈ ਵਣਜਿ ਵਣੰਜਿਐ ਮਨੁ ਤਨੁ ਖੋਟਾ ਹੋਇ ॥ ਫਾਹੀ ਫਾਥੇ ਮਿਰਗ ਜਿਉ ਦੂਖੁ ਘਣੋ ਨਿਤ ਰੋਇ ॥੨॥ ਖੋਟੇ ਪੋਤੈ ਨਾ ਪਵਹਿ ਤਿਨ ਹਰਿ ਗੁਰ ਦਰਸੁ ਨਾ ਹੋਇ ॥ ਖੋਟੈ ਜਾਤਿ ਨ ਪਤਿ ਹੈ ਖੋਟਿ ਨ ਸੀਝਸਿ ਕੋਇ ॥ ਖੋਟੇ ਖੋਟੁ ਕਮਾਵਣਾ ਆਇ ਗਇਆ ਪਤਿ ਖੋਇ ॥੩॥ ਨਾਨਕ ਮਨੁ ਸਮਝਾਈਐ ਗੁਰ ਕੈ ਸਬਦਿ ਸਾਲਾਹ ॥ ਰਾਮ ਨਾਮ ਰੰਗਿ ਰਤਿਆ ਭਾਰੁ ਨ ਭਰਮੁ ਤਿਨਾਹ ॥ ਹਰਿ ਜਪਿ ਲਾਹਾ ਅਗਲਾ ਨਿਰਭਉ ਹਰਿ ਮਨ ਮਾਹ ॥੪॥*

*[ਪੰਨਾ ੨੨]*

ਸ਼ਬਦ ਦਾ ਪ੍ਰਮਾਰਥ—ਹੇ ਪੁਰਸ਼ ! ਇਸ ਜਗ ਵਿਚ ਆ ਕੇ ਗੁਰਾਂ ਦੀ ਸੇਵਾ ਦਾ ਬਪਾਰ ਕਰਿਆ ਕਰੋ। ਇਸ ਬਪਾਰ ਵਿਚੋਂ ਨਫਾ ਹੋਵੇ ਉਸ ਨੂੰ ਸਾਂਭ ਕੇ ਰੱਖੋ। ਇਸ ਜਗਤ ਵਿਚ ਜੋ ਪੁਰਸ਼ ਕੂੜ ਦਾ ਸੌਦਾ ਕਰਦਾ ਹੈ ਉਹ ਸਾਥ ਨਹੀਂ ਦੇਂਦਾ। ਜੇ ਧਨ ਬਹੁਤਾ ਇਕੱਠਾ ਕਰ ਲਵੇ। ਧਰਤੀ, ਘੋੜੇ ਖਰੀਦੇ ਇਸਤਰੀਆਂ ਰਖੇ, ਇਹ ਸਭ ਚੀਜਾਂ ਇਥੇ ਰਹਿਣ ਵਾਲੀਆਂ ਹਨ, ਪੁਰਸ਼ ਦੇ ਨਾਲ ਦਰਗਾਹੇ

ਨਹੀਂ ਜਾਂਦੀਆਂ। ਸਿਰਫ ਨਾਮ ਤੇ ਸੇਵਾ ਦਾ ਬਪਾਰ ਹੈ ਜਿਹ ਦਾ ਨਫਾ ਨਾਲ ਜਾਂਦਾ ਹੈ। ਅਗੇ ਜੋ ਮਾਲਕ ਹੈ ਉਹ ਬਹੁਤ ਸਿਆਣਾ ਹੈ। ਹਰ ਨਫੇ ਨੂੰ ਪਛਾਣ ਲੈਂਦਾ ਹੈ। ਜੈਸਾ ਕਰਮ ਪੁਰਸ਼ ਜਗਤ ਵਿਚ ਕਰਦਾ ਹੈ ਤੈਸਾ ਹੀ ਫਲ ਉਹ ਮਾਲਕ ਦੇਂਦਾ ਹੈ। ਇਸ੍ਹ ਵਾਸਤੇ ਹੇ ਭਾਈ ! ਇਕ ਚਿਤ ਹੋ ਕੇ ਵਾਹਿਗੁਰੂ ਦਾ ਸਿਮਰਨ ਕਰ। ਇਹ ਸਚਾ ਸੌਦਾ ਹੈ ਏਹੋ ਠੀਕ ਰਾਸ ਹੈ। ਜਦੋਂ ਭਗਤੀ ਦਾ ਸੌਦਾ ਤੁਸਾਂ ਕੋਲ ਹੋਵੇਗਾ ਤਾਂ ਮਾਲਕ ਖੁਸ਼ ਹੋ ਕੇ ਮਿਲੇਗਾ ਉਹ ਆਪਣੇ ਕੋਲ ਬੈਠਾਵੇਗਾ। ਜਿਨ੍ਹਾਂ ਪੁਰਸ਼ਾਂ ਕੋਲ ਨਾ ਵਾਹਿਗੁਰੂ ਰੂਪੀ ਸੌਦਾ ਹੈ ਤੇ ਨਾ ਸੱਚ ਹੈ ਦਸੋ ਫਿਰ ਉਸ ਨੂੰ ਸੁਖ ਕਿਵੇਂ ਮਿਲੇ। ਮਨਮੁਖ ਪੁਰਸ਼ ਰਾਤ ਦਿਨੇ ਖੋਟੇ ਕਰਮ ਕਰਦੇ ਹਨ। ਪਾਪ ਕਰਨ ਵਿਚ ਰਹਿੰਦੇ ਹਨ ਪਾਪਾਂ ਨੇ ਉਹਨਾਂ ਦੇ ਮਨ ਤੇ ਤਨ ਨੂੰ ਸਾੜ ਸੁਟਿਆ ਹੈ। ਉਨ੍ਹਾਂ ਨੂੰ ਲਾਗੇ ਕੋਈ ਨਹੀਂ ਲਗਣ ਦੇਂਦਾ। ਉਹ ਪੁਰਸ਼ (ਮਨ ਮਤੀਏ) ਪਾਪਾਂ ਦੀ ਫਾਹੀ ਵਿਚ ਫਸੇ ਇਸੇ ਤਰ੍ਹਾਂ ਦੁਖ ਉਠਾ ਰਹੇ ਹਨ, ਜਿਵੇਂ ਫਾਹੀ ਵਿਚ ਫਸਿਆ ਹੋਇਆ ਮਿਰਗ ਦੁਖ ਉਠਾਉਂਦਾ ਹੈ।

ਹੇ ਪ੍ਰੇਮੀ ਜਨੋ ! ਇਹ ਆਪ ਦੇਖਦੇ ਹੋ ਕਿ ਖੋਟੇ ਰੁਪਿਆਂ ਨੂੰ ਖਜ਼ਾਨੇ ਵਿਚ ਨਹੀਂ ਰਖਿਆ ਜਾਂਦਾ। ਸਰਾਫ ਝਟ ਖੋਟੇ ਸਿਕੇ ਨੂੰ ਪਰੇ ਕਰ ਦੇਂਦੇ ਹਨ ਤਿਵੇਂ ਵਾਹਿਗੁਰੂ ਪਾਪੀ ਤੇ ਭੁਲੜ ਪੁਰਸ਼ਾਂ ਨੂੰ ਆਪਣੀ ਦਰਗਾਹੇ ਦਾਖਲ ਨਹੀਂ ਹੋਣ ਦੇਂਦਾ ਉਸੇ ਵੇਲੇ ਰੋਕ ਕੇ ਨਰਕਾਂ ਵਲ ਤੋਰਦਾ ਹੈ। ਖੋਟੇ ਪੁਰਸ਼ ਮਨਮਤੀਆਂ ਤੇ ਪਾਪੀ ਦੁਰਾਚਾਰੀਆਂ ਦਾ ਨਾ ਸਤਿਕਾਰ ਹੁੰਦਾ ਹੈ ਨਾ ਉਨ੍ਹਾਂ ਨੂੰ ਸੁਖ ਦੀ ਪ੍ਰਾਪਤੀ ਹੁੰਦੀ ਹੈ ਉਹ ਮੁਕਤੀ ਤੋਂ ਕੋਰੇ ਰਹਿ ਜਾਂਦੇ ਹਨ। ਗੁਰੂ ਦੀ ਕਿਰਪਾ ਨਾਲ ਗੁਰੂ ਦੇ ਸ਼ਬਦਾਂ (ਸਿਖਿਆ) ਰਾਹੀਂ ਇਸ ਮਨ ਨੂੰ ਸਮਝਾਉਣਾ ਚਾਹੀਦਾ ਹੈ।

ਪ੍ਰਮਾਤਮਾ (ਰਾਮ) ਦੀ ਭਗਤੀ ਵਿਚ ਰਚਿਆ ਹੋਇਆ ਕੋਈ ਭਰਮ ਨਹੀਂ ਰਹਿੰਦਾ ਤੇ ਨਾ ਹੀ ਸਿਰ ਤੇ ਭਾਰ ਰਹਿੰਦਾ ਹੈ ਪਾਪਾਂ ਦਾ ਜਿਸ ਕਰਕੇ ਡਰ ਤੰਗ ਕਰੇ। ਵਾਹਿਗੁਰੂ ਦਾ ਜਪਣਾ ਬਹੁਤ ਚੰਗਾ ਹੈ। ਜੋ ਕਰਤਾਰ ਦੀ ਭਗਤੀ ਕਰਦਾ ਹੈ ਉਸ ਸਦਾ ਨਿਡਰ ਤੇ ਨਿਰਭਉ ਰਹਿੰਦਾ ਹੈ। ਏਸ ਵਾਸਤੇ ਪ੍ਰੇਮੀ ਜਨੋਂ ! ਸਦਾ ਕਰਤਾਰ ਦਾ ਭਜਨ ਕਰੋ। ਭਜਨ ਹੀ ਮਨੁਖ ਜੀਵਨ ਦਾ ਲਾਭ ਹੈ। ਬਸ ਉਸ ਦਿਹਾੜੇ ਤੋਂ ਵੈਸਾਖੀ ਦਾ ਮੇਲਾ ਗੁਰੂ ਘਰ ਆਸਰੇ ਮਨਾਉਣਾ ਸ਼ੁਰੂ ਹੋਇਆ, ਜੋ ਇਕ ਇਤਿਹਾਸਕ ਦਿਹਾੜਾ ਬਣ ਗਿਆ ਹੈ।

# ੧੭੧. ਭਾਈ ਫਿਰਾਯਾ

ਵੈਸਾਖੀ ਦੇ ਮਹਾਨ ਪੁਰਬ ਉਤੇ ਭਾਈ ਫਿਰਾਯਾ ਗੁਰੂ ਜੀ ਦੇ ਦਰਸ਼ਨ ਕਰਨ ਵਾਸਤੇ ਆਇਆ। ਉਸ ਨੇ ਬੇਨਤੀ ਕੀਤੀ, ਹੇ ਸਤਿਗੁਰੂ ! ਅਸੀਂ ਅਗਿਆਨੀ ਤੇ ਭਰਮੀ ਰਹੇ ਹਾਂ। ਅਸੀਂ ਗੋਰਖ ਨਾਥ ਦੇ ਚੇਲੇ ਹਾਂ, ਜੋਗੀ ਸਾਨੂੰ ਬਹੁਤ ਤੰਗ ਕਰਦੇ ਹਨ। ਅਗੇ ਦਾ ਭੈ ਰਾਤ ਦਿਨੇ ਲਹੂ ਪੀਂਦਾ ਹੈ। ਮੁਕਤੀ ਵਾਸਤੇ ਕੋਈ ਧਰਮ ਦੀ ਕਿਰਤ ਨਹੀਂ ਕੀਤੀ। ਸਿਰਫ ਜੋਗੀਆਂ ਨੂੰ ਖੁਸ਼ ਕਰਨ ਵਿਚ ਉਮਰ ਗਵਾ ਲਈ ਹੈ। ਮੈਨੂੰ ਨਾਮ ਦਾਨ ਬਖਸ਼ੋ। ਸਤਿਗੁਰੂ ਜੀ ਨੇ ਭਾਈ ਫਿਰਾਯਾ ਉਤੇ ਦਇਆ ਕੀਤੀ। ਨਾਮ ਦਾਨ ਤੇ ਭਗਤੀ ਆਦਿਕ ਦਾ ਉਪਦੇਸ਼ ਦੇ ਕੇ ਗੁਰਮਤਿ ਦਾ ਸ਼ਰਧਾਲੂ ਬਣਾਇਆ, ਸਚੇ ਜੋਗ ਦਾ ਰਸਤਾ ਦਸਿਆ, ਗੁਰੂ ਜੀ ਨੇ ਫੁਰਮਾਇਆ—

*ਮਨ ਰੇ ਨਾਮੁ ਜਪਹੁ ਸੁਖੁ ਹੋਇ॥ ਗੁਰੁ ਪੂਰਾ ਸਾਲਾਹੀਐ ਸਹਜਿ ਮਿਲੈ ਪ੍ਰਭੁ ਸੋਇ॥੧॥ ਰਹਾਉ॥ ਭਰਮੁ ਗਇਆ ਭਉ ਭਾਗਿਆ ਹਰਿ ਚਰਣੀ ਚਿਤੁ ਲਾਇ॥ ਗੁਰਮੁਖਿ ਸਬਦੁ ਕਮਾਈਐ ਹਰਿ ਵਸੈ ਮਨਿ ਆਇ॥ ਘਰਿ ਮਹਲਿ ਸਚਿ ਸਮਾਈਐ ਜਮਕਾਲੁ ਨ ਸਕੈ ਖਾਇ॥੨॥ ਨਾਮਾ ਛੀਬਾ ਕਬੀਰੁ ਜੁੋਲਾਹਾ ਪੂਰੇ ਗੁਰ ਤੇ ਗਤਿ ਪਾਈ॥ ਬ੍ਰਹਮ ਕੇ ਬੇਤੇ ਸਬਦੁ ਪਛਾਣਹਿ ਹਉਮੈ ਜਾਤਿ ਗਵਾਈ॥ ਸੁਰਿ ਨਰ ਤਿਨ ਕੀ ਬਾਣੀ ਗਾਵਹਿ ਕੋਇ ਨ ਮੇਟੈ ਭਾਈ॥੩॥*

ਤਿਸਦਾ ਪ੍ਰਮਾਰਥ—ਗੁਰੂ ਜੀ ਫੁਰਮਾਉਂਦੇ ਹਨ ਕਿ ਸਿਰਫ ਪ੍ਰਮੇਸ਼ਰ ਦਾ ਨਾਮ ਜਪ ਸੁਖ ਮਿਲੇਗਾ ਪਰ ਨਾਮ ਜਪਣ ਤੇ ਭਗਤੀ ਦਾ ਢੰਗ ਕਿਸੇ ਪੂਰੇ ਗੁਰੂ ਕੋਲੋਂ ਸਿਖਣਾ ਪਵੇਗਾ ਫਿਰ ਮਾਲਕ ਨਾਲ ਮੇਲ ਹੋ ਜਾਵੇਗਾ। ਗੁਰੂ ਜੀ ਦੀ ਸਿਖਿਆ ਅਨੁਸਾਰ ਜਦੋਂ ਪਾਰਬ੍ਰਹਮ ਦੇ ਚਰਨਾਂ ਨਾਮ ਚਿਤ ਜੋੜਦਾ ਹੈ ਤਾਂ ਜੀਵਨ ਦਾ ਪੂਰਨ ਗਿਆਨ ਹੈ। ਮਾਇਆ ਦਾ ਭਰਮ ਦੂਰ ਹੋ ਜਾਂਦਾ ਹੈ ਫਿਰ ਭਾਈ ਜਨਮ ਮਰਨ ਦਾ ਡਰ ਦੂਰ ਹੁੰਦਾ ਹੈ। ਇਸ ਤਰ੍ਹਾਂ ਗੁਰੂ ਆਸਰੇ ਨਾਮ ਜਪਣ ਨਾਲ ਨਾਮਦੇਵ ਜੋ ਜਾਤ ਦਾ ਛੀਬਾ ਸੀ ਤੇ ਕਬੀਰ ਜੁਲਾਹਾ ਸੀ ਤਰ ਗਿਆ। ਭਗਤੀ ਕਰਨ ਦੇ ਨਾਲ ਉਨ੍ਹਾਂ ਦੀ ਜਾਤ ਜਾਂਦੀ ਰਹੀ। ਦੇਵਤੇ ਉਚੀਆਂ ਜਾਤੀਆਂ ਨਾਲੋਂ ਵੀ ਵਧ ਸਤਕਾਰੇ ਤੇ ਪੂਜੇ ਜਾਂਦੇ ਰਹੇ। ਦੇਵਤੇ ਅੱਜ ਕਬੀਰ ਤੇ ਨਾਮਦੇਵ

ਦੀ ਬਾਣੀ ਨੂੰ ਗਾਉਂਦੇ ਹਨ। ਭਾਵ ਉਨ੍ਹਾਂ ਦੀ ਉਪਮਾ ਕਰਦੇ ਹਨ ਸੋ ਭਾਈ ਵਾਹਿਗੁਰੂ ਦਾ ਨਾਮ ਸਿਮਰਨ ਹੀ ਮੁਕਤੀ ਦਾ ਸਾਧਨ ਹੈ। ਇਉਂ ਗੁਰੂ ਜੀ ਕੋਲੋਂ ਸਿਖਿਆ ਲੈ ਕੇ ਭਾਈ ਫਿਰਾਯਾ ਆਪਣੇ ਪਿੰਡ ਮੀਰ ਪੁਰ (ਜੰਮੂ) ਚਲਿਆ ਗਿਆ। ਪਿੰਡ ਪੁਜਦੇ ਸਾਰ ਉਸਨੇ ਪਹਿਲਾ ਇਹ ਕੰਮ ਕੀਤਾ ਕਿ ਜੋਗੀ ਦਾ ਮੱਠ ਢਾਹ ਕੇ ਧਰਮਸ਼ਾਲਾ ਬਣਾਉਣੀ ਸ਼ੁਰੂ ਕੀਤੀ। ਧਰਮਸ਼ਾਲਾ ਬਣ ਗਈ ਤਾਂ ਆਪ ਸਤਿ ਕਰਤਾਰ ਦਾ ਸਿਮਰਨ ਕਰਨ ਲਗਾ ਤੇ ਹੋਰਨਾਂ ਕੋਲੋਂ ਗੁਰਮਤਿ ਅਨੁਸਾਰ ਕਰਤਾਰ ਦਾ ਸਿਮਰਨ ਕਰਾਉਣ ਲਗਾ। ਉਧਰ ਜੋਗੀ ਤੰਗ ਹੋਇਆ ਉਹ ਜੰਤ੍ਰ ਮੰਤ੍ਰ ਕਰਕੇ ਭਾਈ ਫਿਰਾਯਾ ਨੂੰ ਕਸ਼ਟ ਦੇਣ ਦਾ ਕੂੜਾ ਯਤਨ ਕਰਨ ਲਗਾ ਪਰ ਸਤਿਗੁਰਾਂ ਦੀ ਮੇਹਰ ਨਾਲ ਜੋਗੀ ਦੇ ਕਿਸੇ ਮੰਤ੍ਰ ਜੰਤ੍ਰ ਨੇ ਗੁਰਮੁਖ ਉਤੇ ਕੋਈ ਅਸਰ ਨਾ ਕੀਤਾ ਉਲਟਾ ਜੋਗੀ ਪਾਗਲ ਹੋ ਕੇ ਪਿੰਡ ਛੱਡ ਗਿਆ ਸਾਰਾ ਨਗਰ ਗੁਰੂ ਜੀ ਦਾ ਜਸ ਕਰਨ ਲਗਾ, ਗੁਰੂ ਅਮਰਦਾਸ ਜੀ ਨੇ ਜੋ ਜੋ ਧਰਮ ਪ੍ਰਚਾਰ ਦੀਆਂ ਬਾਈ ਮੰਜੀਆਂ ਬਖਸ਼ੀਆਂ ਉਨ੍ਹਾਂ ਵਿਚੋਂ ਕਿ ਮੰਜੀ ਮੀਰ ਪੁਰ ਜੰਮੂ ਦੇ ਇਲਾਕੇ ਭਾਈ ਫਿਰਾਯਾ ਜੀ ਕੋਲ ਰਹੀ। ਕਈਆਂ ਇਤਿਹਾਸਕਾਰਾਂ ਨੇ ਆਪ ਦਾ ਨਾਮ 'ਫੇਰਾ ਜੀ' ਵੀ ਲਿਖਿਆ ਹੈ।

## ੧੭੨. ਬੀਰਬਲ ਦਾ ਹੰਕਾਰ

ਵਰਤਮਾਨ ਭਾਰਤ ਦੀ ਸਮਾਜਿਕ ਜ਼ਿੰਦਗੀ ਭਾਵੇਂ ਅਜੇ ਚੰਗੀ ਨਹੀਂ ਪਰ ਪਹਿਲ ਸਮੇਂ ਵਿਚ ਇਹ ਬਹੁਤ ਹੀ ਅਸਚਰਜ ਤੇ ਤਰਸਯੋਗ ਜ਼ਿੰਦਗੀ ਸੀ। ਸਮਾਜ ਵਿਚ ਬੁਰਿਆਈਆਂ ਹੀ ਬੁਰਿਆਈਆਂ ਸਨ। ਭਾਰਤ ਦੀ ਜੰਤਾਂ ਨੂੰ ਚਲਾਕੇ ਲੋਕ ਬੁਧੂ ਸਮਝ ਕੇ ਖੂਬ ਲੁਟਦੇ ਸਨ, ਜੰਮਣ ਵਿਆਹ ਤੇ ਮਰਨੇ ਦੀਆਂ ਰਸਮਾਂ ਪੂਰੀਆਂ ਕਰਨ ਉਤੇ ਧਨ ਲੁਟਾਇਆ ਜਾਂਦਾ, ਤੰਗੀ ਵਾਧੇ ਦੀ ਹੁੰਦੀ ਮਰਾਸੀ, ਭੱਟ ਖੁਸਰੇ ਤੇ ਸਾਧੂ ਆਦਿਕ ਵੇਹਲੜ ਲੋਕ ਜਨਤਾ ਨੂੰ ਬਹੁਤ ਤੰਗ ਕਰਦੇ ਪੰਦਰਵੀਂ ਸੋਹਲਵੀਂ ਤੇ ਸਤਾਰਵੀਂ ਸਦੀ ਵਿਚ ਭੱਟਾਂ ਦਾ ਬਹੁਤ ਜ਼ੋਰ ਸੀ। ਇਹ ਕਵਿਤਾ ਰਾਹੀਂ ਲੋਕਾਂ ਦੀ ਉਸਤਤ ਜਾਂ ਨਿੰਦਾ ਕਰਕੇ ਪੈਸਾ ਕਮਾਂਦੇ। ਪੁਰਾਤਨ ਸਮੇਂ ਵਿਚ ਜਦੋਂ ਕਿਸੇ ਖੱਤਰੀ ਜਾਂ ਬਾਣੀਏ ਜਾਂ ਅਰੋੜਿਆਂ ਦਾ ਵਿਆਹ ਹੁੰਦਾ ਤਾਂ ਸੌ ਸੌ ਭੱਟ ਇਕੱਠਾ ਹੋ ਕੇ ਚੁਕਾਵਾ ਵਸੂਲ ਕਰਦਾ ਇਸ ਚੁਕਾਵੇ ਨੂੰ ਸਮੇਂ ਦਾ ਬਾਦਸ਼ਾਹ ਮੁਕਰਰ ਕਰਦਾ। ਜੇ ਬਾਦਸ਼ਾਹ ਆਖੇ ਨਾ ਲਗਦਾ ਤਾਂ ਸਾਰੇ ਭੱਟ

ਉਹਦੀ ਨਿੰਦਾ ਕਰਦੇ !

ਬੀਰਬਲ ਭੱਟ ਸੀ, ਉਹ ਬਹੁਤ ਹਾਜ਼ਰ ਜਵਾਬ ਚਲਾਕ ਤੇ ਅਕਲਮੰਦ ਸੀ। ਇਹ ਬਾਦਸ਼ਾਹ ਅਕਬਰ ਦੇ ਦਰਬਾਰ ਵਿਚ ਬਹੁਤ ਚੰਗੀ ਥਾਂ ਪ੍ਰਾਪਤ ਕਰ ਬੈਠਾ ਇਸ ਨੇ ਬਾਦਸ਼ਾਹ ਅਕਬਰ ਨੂੰ ਖੁਸ਼ ਕਰਕੇ ਇਹ ਲਿਖਵਾ ਲਿਆ ਕਿ ਜਦੋਂ ਕਿਸੇ ਖੱਤਰੀ ਦਾ ਵਿਆਹ ਹੋਵੇ ਤਾਂ ਉਸ ਨੂੰ ਪੰਜ ਰੂਪੈ ਚੁਕਾਵਾ ਮਿਲੇ। ਇਸ ਤਰ੍ਹਾਂ ਲਖਾਂ ਰੁਪੈ ਵਸੂਲ ਕਰਦਾ ਜੇ ਕੋਈ ਨਾ ਦੇਂਦਾ ਉਸ ਨੂੰ ਬਾਦਸ਼ਾਹੀ ਡਰ ਦਿੰਦਾ।

ਇਹ ਚੁਕਾਵਾ ਇਕ ਕਿਸਮ ਦਾ ਟੈਕਸ (ਕਰ) ਸੀ। ਗੁਰੂ ਅਮਰਦਾਸ ਜੀ ਐਸੇ ਨਜਾਇਜ਼ ਤੇ ਬੇਲੋੜੇ ਕਰਾਂ ਦੇ ਵਿਰੁਧ ਸਨ। ਉਹ ਪ੍ਰਚਾਰ ਕਰਦੇ ਸਨ ਕਿ ਸਰਕਾਰ ਜਾਂ ਦੇਸ਼ ਦੇ ਮੁਖੀ ਲੋਕ ਖਾਹ ਮਖਾਹ ਗਰੀਬ ਲੋਕਾਂ ਉਤੇ ਅਨੇਕਾਂ ਪ੍ਰਕਾਰ ਦੇ ਬੇਲੋੜੇ ਕਰ ਠੋਸ ਕੇ ਗਰੀਬਾਂ ਨੂੰ ਲੁਟਦੇ ਹਨ। ਸੰਮਤ ੧੬੨੬ ਬਿ: ਵਿਚ ਅਕਬਰ ਦੀ ਫੌਜ ਦਾ ਇਕ ਦਸਤਾ ਬਲੋਚਸਤਾਨ ਨੂੰ ਜਾ ਰਿਹਾ ਸੀ ਉਸ ਫੌਜ ਦੇ ਦਸਤੇ ਨਾਲ ਬੀਰਬਲ ਵੀ ਸੀ। ਜਦੋਂ ਫੌਜ ਨੇ ਬਿਆਸਾ ਪਾਰ ਕਰਕੇ ਗੋਇੰਦਵਾਲ ਪੜਾਅ ਕੀਤਾ ਤਾਂ ਬੀਰਬਲ ਨੂੰ ਖਿਆਲ ਆਇਆ ਕਿ ਉਹ ਖੱਤਰੀਆਂ ਦੇ ਪਿਡੋਂ (ਗੋਇੰਦਵਾਲ ਤੋਂ) ਚੁਕਾਵਾ ਮੰਗ ਲਵੇ। ਬੀਰਬਲ ਨੇ ਪਹਿਲਾਂ ਗੋਇੰਦਵਾਲ ਤੇ ਫਤਹਬਾਦ ਦੇ ਖੱਤਰੀਆਂ ਕੋਲੋਂ ਕਰ ਮੰਗਿਆ ਉਨ੍ਹਾਂ ਸਾਰਿਆਂ ਨੇ ਕਿਹਾ, ਗੁਰੂ ਅਮਰਦਾਸ ਜੀ ਨੇ ਆਪਣੀ ਸੁਪਤਰੀ ਬੀਬੀ ਭਾਨੀ ਜੀ ਦਾ ਵਿਆਹ ਕੀਤਾ ਹੈ, ਪਹਿਲਾਂ ਉਨ੍ਹਾਂ ਕੋਲੋਂ ਚੁਕਾਵਾ ਵਸੂਲ ਕਰੇ ਫਿਰ ਅਸੀਂ ਦੇਵਾਂਗੇ। ਬੀਰਬਲ ਨੂੰ ਗੁਰੂ ਜੀ ਦੇ ਦਰਸ਼ਨ ਕੀਤੇ ਤੇ ਕਰ (ਚੁਕਾਵਾ) ਮੰਗਿਆ। ਗੁਰੂ ਜੀ ਨੇ ਉਤਰ ਦਿਤਾ ਦੇਖ ਭਾਈ ਬੀਰਬਲ ! ਅਸੀਂ ਐਸੇ ਨਜਾਇਜ਼ ਕਰ ਦੇਣ ਨੂੰ ਤਿਆਰ ਨਹੀਂ ਲੋਕ ਐਸੇ ਕਰਾਂ ਦੇ ਭਾਰ ਹੇਠਾਂ ਦਬੇ ਹੋਏ ਹਨ। ਗੁਰੂ ਘਰ ਤੋਂ ਪ੍ਰਸ਼ਾਦਿ ਮਿਲ ਸਕਦਾ ਹੈ ਗੁਰੂ ਨਾਨਕ ਦੇਵ ਜੀ ਦਾ ਲੰਗਰ ਅਤੁਟ ਚਲਦਾ ਹੈ ਕਰਤਾਰ ਦੀ ਮਿਹਰ ਹੈ ਘਾਟਾ ਕਿਸੇ ਗੱਲ ਦਾ ਨਹੀਂ ਜੇ ਪ੍ਰਸ਼ਾਦ ਛਕਣਾ ਹੈ ਤਾਂ ਗੁਰੂ ਕੇ ਲੰਗਰ ਵਿਚੋਂ ਜੀਅ ਸਦਕੇ ਛਕੋ ! ਬਾਦਸ਼ਾਹੀ ਹੁਕਮ ਨਾਲ ਕਿਸੇ ਨੂੰ ਕੋਈ ਰੁਪਿਆ ਨਹੀਂ ਦੇਣਾ।

ਇਹ ਸੁਣਕੇ ਬੀਰਬਲ ਬੜੇ ਹੰਕਾਰ ਨਾਲ ਬੋਲਿਆ, ਪਤਾ ਜੇ ਮੈਂ ਅਕਬਰ ਬਾਦਸ਼ਾਹ ਦਾ ਭੱਟ ਹਾਂ। ਫੌਜਦਾਰ ਮੇਰੇ ਹੁਕਮ ਨੂੰ ਮੰਨਦੇ ਹਨ ਮੇਰੀ ਮੰਗ ਪੂਰੀ

ਕਰਨ ਦਾ ਮਤਲਬ ਬਾਦਸ਼ਾਹ ਦੇ ਫੁਰਮਾਣ ਨੂੰ ਨਾ ਮੰਨਣਾ ਹੈ !

ਗੁਰੂ ਪੀਰ ਤੇ ਫਕੀਰ ਕਿਸੇ ਬਾਦਸ਼ਾਹ ਦਾ ਕੋਈ ਹੁਕਮ ਕਦੇ ਨਹੀਂ ਮੰਨਦੇ ਉਨ੍ਹਾਂ ਦਾ ਬਾਦਸ਼ਾਹ ਖੁਦਾ (ਪ੍ਰਮਾਤਮਾ) ਉਹ ਪ੍ਰਮਾਤਮਾ ਦੇ ਹੁਕਮ ਦੀ ਪਾਲਣਾ ਕਰਦੇ ਹਨ। ਸਤਿਗੁਰੂ ਦਾ ਬਚਨ ਸੀ ! ਫੌਜ ਨੂੰ ਰੋਟੀ ਖਵਾਉ !

ਅਸੀਂ ਨਹੀਂ ਖੁਵਾਉਣੀ ! ਰਾਸ਼ਨ ਫੌਜ ਨੂੰ ਨਹੀਂ ਦੇਣਾ। ਹਾਂ ! ਫੌਜ ਦੇ ਸਾਰੇ ਜਵਾਨ ਗੁਰੂ ਕੇ ਲੰਗਰ ਵਿਚ ਬੈਠ ਕੇ ਪ੍ਰਸ਼ਾਦ ਛਕ ਸਕਦੇ ਹਨ, ਗੁਰੂ ਕਾ ਲੰਗਰ ਗਰੀਬ-ਅਮੀਰ, ਨੌਕਰ ਤੇ ਬਾਦਸ਼ਾਹ ਵਾਸਤੇ ਖੁਲ੍ਹਾ ਹੈ। ਕਰਤਾਰ ਦੇ ਭੰਡਾਰੇ ਭਰੇ ਹੋਏ ਹਨ। ਅਗਿਆਨੀ ਬੀਰਬਲ ਨੇ ਜਾਤਾ ਕਿ ਗੁਰੂ ਕੇ ਲੰਗਰ ਵਿਚ ਵਧ ਤੋਂ ਵਧ ਸੌ ਆਦਮੀ ਵਾਸਤੇ ਰੋਟੀ ਦਾ ਪ੍ਰਬੰਧ ਹੋਵੇਗਾ। ਫੌਜ ਦੇ ਜਵਾਨਾਂ ਨੂੰ ਗੁਰੂ ਕੇ ਲੰਗਰ ਵਿਚ ਬਿਠਾ ਦਿਤਾ ਜਾਵੇ। ਪ੍ਰਸ਼ਾਦ ਥੁੜ੍ਹ ਜਾਵੇਗਾ ਆਪੇ ਬਦਨਾਮੀ ਹੋਵੇਗੀ ਲੋਕ ਹਾਸਾ ਕਰਨਗੇ ! ਇਹ ਸੋਚ ਕੇ ਉਹ ਗੁਰੂ ਜੀ ਦੇ ਕੋਲੋਂ ਉਠ ਕੇ ਚਲਿਆ ਗਿਆ। ਰਾਤ ਨੂੰ ਸਾਰੀ ਫੌਜ ਗੁਰੂ ਜੀ ਦੇ ਲੰਗਰ ਵਿਚ ਆ ਬੈਠੀ।

(ਗੁਰੂ) ਰਾਮਦਾਸ ਜੀ, ਜੋ ਗੁਰੂ ਕੇ ਲੰਗਰ ਦੇ ਸਰਪ੍ਰਸਤ ਸਨ। ਸਤਿਗੁਰੂ ਜੀ ਪਾਸ ਆਏ ਸਾਰਾ ਹਾਲ ਦਸਿਆ ਕਿ ਫੌਜ ਗੁਰੂ ਕੇ ਲੰਗਰ ਵਿਚ ਪ੍ਰਸ਼ਾਦ ਛਕਣ ਵਾਸਤੇ ਆ ਪੁਜੀ ਹੈ ਕਿਵੇਂ ਹੁਕਮ ਹੈ ? ਗੁਰੂ ਜੀ ਨੇ ਬਚਨ ਕੀਤਾ—ਚਲੋਂ ਅਸੀਂ ਆਪ ਚਲਦੇ ਹਾਂ ਆਪ ਵਰਤਾਵਾਂਗੇ ਇਹ ਆਖ ਕੇ ਗੁਰੂ ਜੀ ਲੰਗਰ ਵਿਚ ਜਾ ਪਹੁੰਚੇ। ਜਗਤ ਕਰਤਾ ਆਪ ਪ੍ਰਸ਼ਾਦ ਵਰਤਾਉਣ ਲਗੇ। ਪਾਰਬ੍ਰਹਮ ਕਰਤਾਰ ਨੇ ਐਨੀ ਬਰਕਤ ਪਾਈ ਕਿ ਸਾਰੀ ਫੌਜ ਤੇ ਸੰਗਤ ਨੇ ਪ੍ਰਸ਼ਾਦ ਛਕ ਲਿਆ, ਪਰ ਪ੍ਰਸ਼ਾਦ ਫਿਰ ਵੀ ਵਧ ਰਿਹਾ, ਭੰਡਾਰੇ ਭਰੇ ਰਹੇ। ਇਹ ਦੇਖਕੇ ਦੁਸ਼ਮਣਾਂ, ਗੁਰ ਨਿੰਦਕਾਂ ਤੇ ਬੀਰਬਲ ਵਰਗੇ ਹੰਕਾਰੀ ਪੁਰਸ਼ਾਂ ਨੂੰ ਸ਼ਰਮਿੰਦਾ ਹੋਣਾ ਪਿਆ। ਇਹ ਕੌਤਕ ਦੇਖਕੇ ਬੀਰਬਲ ਨੂੰ ਰਾਤ ਨੂੰ ਨੀਂਦ ਨਾ ਆਈ ਉਹ ਇਹ ਸੋਚਦਾ ਰਿਹਾ ਕਿ ਇਹ ਗੁਰੂ ਕੋਈ ਕਰਾਮਤੀ ਜਾਂ ਜੰਤ੍ਰ ਮੰਤ੍ਰ ਵਾਲਾ ਫਕੀਰ ਹੈ। ਸਵੇਰ ਹੋਈ ਤਾਂ ਬੀਰਬਲ ਦਾ ਦਿਲ ਧੜਕੇ, ਉਹ ਤੜਕੇ ਹੀ ਗੁਰੂ ਜੀ ਕੋਲ ਪਹੁੰਚੇ ਪਰ ਗੁਰੂ ਜੀ ਤਾਂ ਬਾਰਾਂ ਵਜੇ ਤੋਂ ਪਹਿਲਾਂ ਕਿਸੇ ਨੂੰ ਨਹੀਂ ਸਨ ਮਿਲਦੇ। ਪਿਛਲੇ ਪਹਿਰ ਉਹ ਗੁਰੂ ਜੀ ਦੇ ਦਰਸ਼ਨ ਕਰਨ ਆਇਆ, ਫਿਰ ਪੁਠਾ ਹੀ ਅੜਿਕਾ ਪਾ ਬੈਠਾ। ਬੀਰਬਲ ਨੇ ਕਿਹਾ ਇਹ ਮੈਨੂੰ ਪਤਾ ਲਗਾ ਹੈ

ਤੁਸਾਂ ਕੋਲ ਰਸਾਇਣ ਐਸੀ ਹੀ ਜੋ ਲੋਹੇ ਨੂੰ ਸੋਨਾ ਕਰ ਦੇਂਦੀ ਹੈ, ਖਾਲੀ ਭਾਂਡੀਆਂ ਨੂੰ ਭਰ ਦੇਂਦੀ ਹੈ ਉਹੋ ਹੀ ਮੈਨੂੰ ਬਖਸ਼ ਦੇਵੋ।

ਸਤਿਗੁਰੂ ਜੀ ਨੇ ਬਚਨ ਕੀਤਾ ਅਸਾਂ ਕੋਲ ਤਾਂ ਕੋਈ ਐਸੀ ਰਸਾਇਣ ਨਹੀਂ ਜੋ ਪਾਰਸ ਜਾਂ ਕੋਈ ਧਾਤ ਹੋਵੇ। ਅਸਾਂ ਕੋਲ ਤਾਂ ਕਰਤਾਰ ਦਾ ਸਿਮਰਨ ਹੈ ਉਹ ਜੀ ਸਦਕੇ ਲਵੋ। ਸਚੇ ਹਿਰਦੇ ਨਾਲ ਪ੍ਰਮਾਤਮਾ ਦਾ ਸਿਮਰਨ ਕਰੋ ਤਾਂ ਜ਼ਰੂਰ ਮੁਰਾਦਾਂ ਪੂਰੀਆਂ ਹੋਣਗੀਆਂ।

'ਤੁਸੀਂ ਹਰ ਗੱਲ ਤੇ ਝੇੜਾਂ ਕਰਦੇ ਜੇ ਮੈਂ ਦੇਖਾਂਗਾ।' ਮੂਰਖ ਬੀਰਬਲ ਨੂੰ ਹੰਕਾਰ ਤੇ ਕ੍ਰੋਧ ਦੇ ਨਸ਼ੇ ਨਾਲ ਕੰਬਦਿਆਂ ਹੋਇਆਂ ਆਖਿਆ ਤੇ ਗੁਰੂ ਜੀ ਦੇ ਦਰਬਾਰ ਵਿਚੋਂ ਚਲਿਆ ਗਿਆ। ਗੁਰੂ ਜੀ ਮੁਸਕਰਾਉਂਦੇ ਹੋਏ ਉਹਦੇ ਵਲ ਦੇਖਦੇ ਰਹੇ। ਸਤਿਗੁਰੂ ਜੀ ਨਿਰਵੈਰ ਸਨ। ਨਿਰਵੈਰਾਂ ਨਾਲ ਜੋ ਵੈਰ ਕਰਦੇ ਹਨ ਉਨ੍ਹਾਂ ਨੂੰ ਪ੍ਰਮੇਸ਼ਵਰ ਆਪ ਸਕਾ ਦੇਂਦਾ ਹੈ। ਵਾਹਿਗੁਰੂ ਦਾ ਭਾਣਾ ਐਸਾ ਵਰਤਿਆ ਕਿ ਜਿਉਂ ਹੀ ਬੀਰਬਲ ਫੌਜ ਦੇ ਤੰਬੂ ਵਿਚ ਪੁਜਾ ਤਾਂ ਫੌਜ ਨੂੰ ਗੋਇੰਦਵਾਲ ਤੋਂ ਅਗੇ ਕੂਚ ਕਰਨ ਦਾ ਹੁਕਮ ਮਿਲ ਗਿਆ, ਇਹ ਹੰਕਾਰੀ ਭੱਟ ਮੁਸਲਮਾਨਾਂ ਦੇ ਦੇਸ਼ ਵਿਚ ਮਾਰਿਆ ਗਿਆ।

## ੧੭੩. ਗੁਰੂ ਜੀ ਦੀਆਂ ਥਾਪੀਆਂ ਬਾਈ ਮੰਜੀਆਂ

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸਾਰੇ ਭਾਰਤ, ਅਰਬ ਅਫਗਾਨਿਸਤਾਨ ਤੇ ਤਿੱਬਤ ਆਦਿਕ ਦੇਸ਼ਾਂ ਦਾ ਦੌਰਾ ਕੀਤਾ। ਮੁਕਤੀ ਸੁਖ ਜੀਵਨ ਅਤੇ ਲੋਕ ਭਲਾਈ ਦਾ ਨਵਾਂ ਰਾਹ ਦਸਿਆ। ਕਰਤਾਰਪੁਰ ਵਿਚ ਸੰਗਤ ਦੇ ਰੂਪ ਵਿਚ ਸਿਖਾਂ ਨੂੰ ਇਕੱਠਿਆਂ ਕਰਕੇ ਆਪਣੇ ਗਿਆਨ ਨੂੰ ਅਸਲੀ ਜਾਮਾ ਪਹਿਨਾਇਆ। ਸ੍ਰੀ ਗੁਰੂ ਅੰਗਦ ਦੇਵ ਜੀ ਦੇ ਸਮੇਂ ਵਿਚ ਸਿਖੀ ਵਧੀ ਪਰ ਗੁਰੂ ਅਮਰਦਾਸ ਜੀ ਦੇ ਸਮੇਂ ਸਿਖੀ ਦੂਰ ਦੂਰ ਤਕ ਖਿਲਰ ਗਈ। ਚੰਗੇ ਧਰਮ ਦਾ ਪ੍ਰਚਾਰ ਤਾਂ ਹੀ ਹੋ ਸਕਦਾ ਹੈ, ਜੇ ਉਹਦਾ ਪ੍ਰਚਾਰ ਕਰਨ ਵਾਲਾ ਕੋਈ ਚੰਗਾ ਹੋਵੇ ਇਸ ਖਿਆਲ ਨੂੰ ਅਨੁਭਵ ਕਰਕੇ ਗੁਰੂ ਜੀ ਨੇ ਸਿਆਣੇ ਤੇ ਸਿਦਕੀ ਸਿਖਾਂ ਨੂੰ ਕੁਝ ਸ਼ਕਤੀਆਂ ਬਖਸੀਸ਼ ਕਰਕੇ ਵਖੋ ਵਖ ਹਿਸਿਆਂ ਵਿਚ ਪ੍ਰਚਾਰ ਕਰਨ ਵਾਸਤੇ ਮੁਕਰਰ ਕੀਤਾ। ਉਨ੍ਹਾਂ ਪ੍ਰਚਾਰ ਦੇ ਕੇਂਦਰਾਂ ਦਾ ਨਾਮ 'ਮੰਜੀਆਂ' ਰਖਿਆ। ਇਹ ਬਾਣੀ ਕੇਂਦਰ ਸਨ ਜਿਨ੍ਹਾਂ ਬਾਈ ਸਿਖਾਂ ਉਤੇ ਗੁਰੂ ਜੀ ਦੀ ਮੇਹਰ ਹੋਈ ਉਨ੍ਹਾਂ ਦਾ ਸੰਖੇਪ ਜੀਵਨ

ਇਸ ਤਰ੍ਹਾਂ ਹੈ—

੧. ਭਾਈ ਬੇਣੀ ਜੀ—ਆਪ ਪਿੰਡ ਚੂਹਣੀ (ਲਾਹੌਰ) ਦੇ ਵਸਨੀਕ ਸਨ, ਚੰਗੇ ਸਿਆਣੇ ਵਿਦਵਾਨ ਸਨ ਜੋ ਫਿਰਕੇ ਵਿਦਵਾਨਾਂ ਸਾਧੂਆਂ ਤੇ ਸੂਫੀ ਫਕੀਰਾਂ ਨਾਲ ਗਿਆਨ ਕਰਦੇ ਰਹਿੰਦੇ, ਸਤਿਗੁਰੂ ਜੀ ਦੀ ਸੋਭਾ ਸੁਣਕੇ ਸ੍ਰੀ ਗੋਇੰਦਵਾਲ ਪੁਜੇ। ਗੁਰੂ ਜੀਵਨ ਦਾ ਐਨਾ ਪ੍ਰਭਾਵ ਪਿਆ ਕਿ ਆਪ ਗੁਰੂ ਜੀ ਦੇ ਸਿਖ ਬਣ ਗਏ। ਸਾਹਿਬਾਂ ਦੀ ਮੇਹਰ ਨਾਲ ਆਤਮਿਕ ਗਿਆਨੀ ਬਣ ਗਏ, ਗੁਰੂ ਜੀ ਨੇ ਆਪ ਨੂੰ ਮੰਜੀ ਬਖਸ਼ੀ ਤੇ ਪ੍ਰਚਾਰ ਕਰਦੇ ਰਹੇ। ਇਨ੍ਹਾਂ ਦੀ ਕੁਲ ਵਿਚੋਂ ਹੀ ਸਾਰੁਕਤਾਵਲੀ ਗ੍ਰੰਥ ਦੇ ਕਰਤਾ ਭਾਈ ਹਰਿਦਿਆਲ ਜੀ ਹੋਏ ਹਨ। ਭਾਈ ਬੇਣੀ ਦਾ ਦੂਸਰਾ ਨਾਮ 'ਬੇਣੀ ਮਾਧੋ' ਵੀ ਹੈ। ਬਹੁਤ ਭਰੋਸੇ ਵਾਲਾ ਸਿਖ ਹੋਇਆ ਹੈ।

੨. ਭਾਈ ਲਾਲੋ ਜੀ—ਆਪ ਡੱਲੇ ਪਿੰਡ ਦੇ ਵਸਨੀਕ ਤੇ ਸਭਰਵਾਲ ਖੱਤਰੀਆਂ ਵਿਚੋਂ, ਤੇਈਏ ਤਾਪ ਨੂੰ ਹਟਾਉਣ ਦੇ ਚੰਗੇ ਵੈਦ ਸਨ ਸਿਦਕ ਤੇ ਭਰੋਸਾ ਗੁਰੂ ਜੀ ਤੇ ਬਹੁਤ ਸੀ ਦਇਆਵਾਨ, ਪ੍ਰਮਾਤਮਾ ਤੇ ਭਗਤੀ ਸਿਮਰਨ ਕਰਨ ਵਾਲੇ ਸਨ। ਇਨ੍ਹਾਂ ਨੂੰ ਹੀ ਤੇਈਆ ਤਾਪ ਬਾਲਕ ਦੇ ਰੂਪ ਵਿਚ ਗੁਰੂ ਜੀ ਨੇ ਦਿਤਾ ਸੀ।

੩. ਭਾਈ ਮਾਈ ਦਾਸ—ਇਨ੍ਹਾਂ ਬਾਰੇ ਪਹਿਲਾਂ ਵੀ ਸਾਖੀ ਲਿਖੀ ਗਈ ਹੈ। ਵੈਸ਼ਨੋ ਗੋਸਾਈਂ ਸਨ। ਇਹ ਨਗਰ ਨਰੋਲੀ ਦੇ ਵਸਨੀਕ ਸਨ। ਸਤਿਗੁਰੂ ਜੀ ਨੇ ਆਪ ਮਾਝੇ ਦੀ ਮੰਜੀ ਬਖਸ਼ੀ। ਮਾਝੇ ਵਿਚ ਸਿਖੀ ਦਾ ਪ੍ਰਚਾਰ ਬਹੁਤ ਕੀਤਾ। ਕਈ 'ਮਾਈ ਦਾਸੀਏ' ਸਿਖਾਂ ਹਨ।

੪. ਭਾਈ ਅੱਲਾਯਾਰ—ਇਹ ਮੁਸਲਮਾਨ ਫਕੀਰ ਸੀ, ਜਾਤ ਦਾ ਪਠਾਣ ਸੀ ਤੇ ਘੋੜਿਆਂ ਦਾ ਵਪਾਰੀ ਸੀ। ਇਕ ਵਾਰ ਭਾਈ ਪਾਰੋ ਜੀ ਨਾਲ ਸੰਗਤ ਹੋਈ, ਭਾਈ ਪਾਰੋ ਜੀ ਰਾਹੀਂ ਗੁਰੂ ਜਸ ਸੁਣਕੇ ਗੁਰੂ ਘਰ ਦਾ ਸ਼ਰਧਾਲੂ ਬਣ ਗਿਆ। ਗੁਰੂ ਜੀ ਦਾ ਦਰਸ਼ਨ ਕਰਨ ਆਇਆ। ਗੁਰੂ ਜੀ ਨੇ ਆਤਮਿਕ ਗਿਆਨ ਬਖਸ਼ਕੇ ਆਪ ਨੂੰ ਨਿਹਾਲ ਕੀਤਾ। ਗੁਰੂ ਜੀ ਨੇ ਜਦੋਂ ਇਹ ਦਾ ਸਚਾ ਪ੍ਰੇਮ ਦੇਖਿਆ ਤਾਂ ਮੰਜੀ ਬਖਸ਼ੀ। ਇਹ ਪਿਸ਼ਾਵਰ ਤੇ ਕਾਬਲ ਦੇ ਇਲਾਕੇ ਵਿਚ ਧਰਮ ਪ੍ਰਚਾਰ ਕਰਦਾ ਰਿਹਾ।

੫. ਭਾਈ ਦਰਬਾਰੀ ਜੀ—ਮੰਖੇ ਖੱਤਰੀਆਂ ਵਿਚੋਂ ਗੁਰੂ ਜੀ ਦਾ ਸ਼ਰਧਾਲੂ

ਤੇ ਸਿਦਕੀ ਸਿਖ ਹੋਇਆ ਹੈ। ਆਪ ਨਗਰ ਮਜੀਠਾ (ਅੰਮ੍ਰਿਤਸਰ) ਦੇ ਵਸਨੀਕ ਸਨ। ਚਾਰ ਸਾਲ ਗੋਇੰਦਵਾਲ ਸਾਹਿਬ ਗੁਰੂ ਜੀ ਦੀ ਸੇਵਾ ਕੀਤੀ। ਰੋਸ਼ਨੀ ਹਾਸਲ ਕਰਕੇ ਆਪਣੇ ਨਗਰ ਆ ਗਿਆ। ਗੁਰੂ ਜੀ ਨੇ ਮੰਜੀ ਬਖਸ਼ੀ ਤੇ ਪ੍ਰਚਾਰ ਕਰਦਾ ਰਿਹਾ।

**੬. ਭਾਈ ਸਾਧਾਰਨ ਜੀ**—ਗੋਇੰਦਵਾਲ ਦਾ ਲੁਹਾਰ ਸੀ ਇਸ ਨੇ ਗੁਰੂ ਘਰ ਦੀ ਸੇਵਾ ਕੀਤੀ। ਧਰਮਸ਼ਾਲਾ ਬਾਉਲੀ ਸਾਹਿਬ ਦੀ ਉਸਾਰੀ ਵਿਚ ਪ੍ਰੇਮ ਨਾਲ ਸੇਵਾ ਕਰਦਾ ਰਿਹਾ ਕਈ ਚੀਜ਼ਾਂ ਬਣਾ ਕੇ ਦਿਤੀਆਂ ਸਿਆਣਾ ਚੰਗਾ ਸੀ ਆਤਮਿਕ ਗਿਆਨ ਨੂੰ ਹਾਸਲ ਕੀਤਾ। ਉਹ ਦੀ ਅਕਲ ਸ਼ਰਧਾ, ਪ੍ਰੇਮ ਸਿਮਰਨ ਅਤੇ ਸੇਵਾ ਦਾ ਭਾਵ ਦੇਖਕੇ ਸ੍ਰੀ ਗੁਰੂ ਅਮਰਦਾਸ ਜੀ ਨੇ ਮੰਜੀ ਬਖਸ਼ ਕੇ ਬਾਹਰ ਭੇਜ ਦਿਤਾ।

**੭. ਭਾਈ ਖੇਡਾ ਜੀ**—ਜ਼ਾਤ ਦਾ ਬ੍ਰਾਹਮਣ ਸੀ ਵੈਦ ਗਿਆਤਾ ਸੀ, ਕਥਾ ਵਾਰਤਾ ਕਰਕੇ ਪੇਟ ਪੂਜਾ ਕਰਿਆ ਕਰਦਾ ਸੀ। ਇਹ ਦੁਰਗਾ ਦਾ ਭਗਤ ਸੀ। ਆਪਣੇ ਪਿੰਡ ਖੇਮਕਰਨ (ਅੰਮ੍ਰਿਤਸਰ ਜ਼ਿਲਾ) ਤੋਂ ਪੈਦਲ ਤੁਰ ਕੇ ਦੇਵੀ ਮੰਦਰਾਂ ਦੇ ਦਰਸ਼ਨਾਂ ਨੂੰ ਜਾਇਆ ਕਰਦਾ ਸੀ, ਇਕ ਦਿਨ ਗੋਇੰਦਵਾਲ ਪਹੁੰਚ ਗਿਆ। ਗੁਰੂ ਪ੍ਰਤਾਪ, ਗੁਰ ਮਹਿਮਾਂ ਤੇ ਗੁਰੂ ਕਾ ਲੰਗਰ ਦੇਖਕੇ ਹੈਰਾਨ ਹੋਇਆ। ਜਦੋਂ ਗੁਰੂ ਜੀ ਦੇ ਦਰਸ਼ਨ ਕੀਤੇ ਤਾਂ ਗੁਰੂ ਜੀ ਦਾ ਸਿਖ ਬਣ ਗਿਆ। ਐਸਾ ਸਿਖ ਬਣਿਆਂ ਕਿ ਦੁਰਗਾ, ਭਗਵਤੀ ਦੇਵੀ ਤੇ ਚੰਡੀ ਦੀ ਪੂਜਾ ਛਡਕੇ ਸਤਿ ਕਰਤਾਰ ਦਾ ਸਿਮਰਨ ਕਰਨ ਲਗਾ। ਬਾਣੀਆਂ ਕੰਠ ਕਰ ਲਈਆਂ ਗੁਰੂ ਘਰ ਦਾ ਇਤਿਹਾਸ ਸੁਣਿਆ ਤੇ ਕੰਠ ਕੀਤਾ। ਆਖਰ ਗੁਰੂ ਜਸ ਦਾ ਪ੍ਰਚਾਰ ਕਰਨ ਲਗਾ। ਗੁਰੂ ਜੀ ਉਹਨੂੰ ਮੰਜੀ ਬਖਸ਼ੀ ਸਾਰੇ ਕਸੂਰ ਦੇ ਪ੍ਰਗਣੇ ਵਿਚ ਆਪ ਨੇ ਧਰਮ ਪ੍ਰਚਾਰ ਕੀਤਾ।

**੮. ਭਾਈ ਸੱਚਨ ਸੱਚ ਜੀ**—ਪਿੰਡ ਮਦਰ ਜ਼ਿਲਾ ਲਾਹੌਰ ਦੇ ਵਸਨੀਕ ਸਨ। ਆਪ ਦਾ ਜਨਮ ਨਾਮ ਤਾਂ ਹੋਰ ਸੀ। ਪ੍ਰਭੂ ਭਗਤੀ ਵਿਚ ਦੀਵਾਨੇ ਰਹਿੰਦੇ ਸਨ। ਦੀਵਾਨੇ ਪਨ ਵਿਚ 'ਸੱਚਨ ਸਚ ਸੱਚਨ ਸੱਚ' ਦਾ ਰਟਨ ਕਰੀ ਜਾਇਆ ਕਰਦੇ ਸਨ। ਇਸ ਕਰਕੇ ਇਨ੍ਹਾਂ ਦਾ ਨਾਮ ਹੀ ਸੱਚਨ ਸੱਚ ਪੈ ਗਿਆ। ਸਵੇਰੇ ਜੰਗਲ ਨੂੰ ਤੁਰ ਜਾਂਦੇ ਤੇ ਸ਼ਾਮ ਨੂੰ ਗੁਰੂ ਕੇ ਲੰਗਰ ਵਾਸਤੇ ਸੁਕੀਆਂ ਲੱਕੜਾਂ ਦੀ ਪੰਡ ਲਿਆਉਂਦੇ ਮੀਂਹ ਹੋਵੇ ਜਾਂ ਹਨ੍ਹੇਰੀ ਇਹ ਜ਼ਰੂਰ ਲੱਕੜਾਂ ਲਿਆਉਂਦੇ। ਇਹ ਦਿਨ

ਜੰਗਲ ਵਿਚ ਲੱਕੜੀਆਂ ਕਟਦੇ ਨੂੰ ਹਰੀ ਪੁਰ (ਕਾਂਗੜੇ) ਵਾਲੇ ਰਾਜੇ ਦੀ ਸੁਦੈਣ ਰਾਣੀ ਮਿਲ ਪਈ ਤੇ ਰਾਣੀ ਦੇ ਉਦਾਲੇ ਲੀੜਾ ਕੋਈ ਨਹੀਂ ਸੀ। ਸੱਚਨ ਸੱਚ ਨੇ ਆਪਣੇ ਲੀੜੇ ਚਾਦਰ ਨਾਲ ਉਸ ਦੇ ਤਨ ਨੂੰ ਕਜਿਆ ਤੇ ਗੁਰੂ ਜੀ ਦੇ ਹਜ਼ੂਰ ਲਿਆਂਦੀ। ਗੁਰੂ ਜੀ ਨੇ ਮੇਹਰ ਕਰਕੇ ਰਾਣੀ ਦੇ ਪਾਗਲਪਣ ਨੂੰ ਦੂਰ ਕੀਤਾ ਤੇ ਸੱਚਨ ਸੱਚ ਨਾਲ ਰਾਣੀ ਦਾ ਵਿਆਹ ਕਰ ਦਿਤਾ। ਸੱਚਨ ਸੱਚ ਨੂੰ ਮੰਜੀ ਬਖਸ਼ਕੇ ਧਰਮ ਪ੍ਰਚਾਰ ਵਲ ਲਾਇਆ।

**੯. ਭਾਈ ਕੇਦਾਰੀ ਜੀ**—ਬਟਾਲਾ (ਜ਼ਿਲਾ ਗੁਰਦਾਸਪੁਰ) ਦੇ ਰਹਿਣ ਵਾਲੇ ਲੂੰਬਾ ਖੱਤਰੀ ਗੋਤਰ ਦੇ ਸਨ। ਗੁਰੂ ਘਰ ਦੀ ਸੇਵਾ ਕਰਕੇ ਬਰਕਤਾਂ ਹਾਸਲ ਕੀਤੀਆਂ। ਚੰਗੇ ਕਰਾਮਤੀ ਹੋਏ ਹਨ। ਗੁਰੂ ਜੀ ਕੋਲੋਂ ਮੰਜੀ ਹਾਸਲ ਕਰਕੇ ਗੁਰਮਤਿ ਦਾ ਪ੍ਰਚਾਰ ਕੀਤਾ ਕਈ ਕਰਾਮਾਤਾਂ ਦਿਖਾਕੇ ਲੋਕਾਂ ਨੂੰ ਗੁਰੂ ਘਰ ਦੇ ਸ਼ਰਧਾਲੂ ਬਣਾਇਆ।

**੧੦. ਭਾਈ ਸਖਣ ਜੀ**—ਪਿੰਡ ਧਮਿਆਲ ਜ਼ਿਲਾ ਰਾਵਲਪਿੰਡੀ ਦੇ ਰਹਿਣ ਵਾਲੇ ਸਨ। ਇਨ੍ਹਾਂ ਦਾ ਜਨਮ ਵੀ ਇਕ ਖੱਤਰੀ ਘਰਾਣੇ ਵਿਚ ਹੋਇਆ ਸੀ। ਦੁਰਗਾ ਦੇ ਭਗਤ ਸਨ, ਗੁਰੂ ਸਿਖਾਂ ਨਾਲ ਗੋਇੰਦਵਾਲ ਆਏ ਤੇ ਸਿਖ ਬਣੇ ਸਾਰੇ ਇਲਾਕੇ ਪੋਠੋਹਾਰ ਵਿਚ ਆਪ ਨੇ ਦਿਨ ਰਾਤ ਇਕ ਕਰਕੇ ਗੁਰੂ ਘਰ ਦਾ ਪ੍ਰਚਾਰ ਕੀਤਾ, ਚੰਗੇ ਸਿਦਕੀ ਤੇ ਨਾਮ ਸਿਮਰਨ ਕਰਨ ਵਾਲੇ ਸਿਖ ਹੋਏ ਹਨ।

**੧੧. ਭਾਈ ਮਹੇਸ਼ਾ ਜੀ**—ਸੁਲਤਾਨਪੁਰ ਦਾ ਰਹਿਣ ਵਾਲਾ ਖੱਤਰੀ ਸੀ। ਗੁਰੂ ਜੀ ਨੇ ਉਸ ਨੂੰ ਮੰਜੀ ਬਖ਼ਸ਼ੀ।

**੧੨. ਭਾਈ ਰਾਜਾ ਰਾਮ ਜੀ**—ਦੁਆਬੇ ਦੇ ਕਿਸੇ ਨਗਰ ਦੇ ਵਸਨੀਜ ਸਨ ਜ਼ਾਤ ਬ੍ਰਾਹਮਣ ਤੇ ਦੇਵੀ ਦੇ ਭਗਤ ਸਨ। ਗੁਰੂ ਜੀ ਦੇ ਦਰਸ਼ਨ ਕਰਨ ਆਏ ਗੁਰੂ ਘਰ ਦੀ ਸੇਵਾ ਕਰਨ ਲਗੇ ਤਾਂ ਗੁਰੂ ਜੀ ਨੇ ਇਨ੍ਹਾਂ ਨੂੰ ਆਤਮ ਗਿਆਨ ਬਖਸ਼ਿਆ। ਦੁਆਬੇ ਵਿਚ ਸਿਖੀ ਪ੍ਰਚਾਰ ਕੀਤਾ ਇਸ ਦਾ ਵੰਸ਼ ਜ਼ਿਲਾ ਜਲੰਧਰ ਵਿਚ ਹੈ !

**੧੩. ਭਾਈ ਬੂਹਾ ਜੀ**—(ਚੂਹਾ ਜੀ), ਪ੍ਰਗਣਾ ਬਟਾਲਾ ਕਿਸੇ ਪਿੰਡ ਦੇ ਰਹਿਣ ਵਾਲੇ ਤਰੇਹਣ ਖੱਤਰੀ ਸਨ। ਦਰਿਆ ਬਿਆਸ ਦੇ ਨੇੜੇ ਪਿੰਡਾਂ ਦੀ ਮੰਜੀ ਬਖਸ਼ੀ, ਆਪ ਸਾਰੀ ਆਯੂ ਗੁਰਮਤਿ ਦਾ ਪ੍ਰਚਾਰ ਕਰਦੇ ਰਹੇ।

**੧੪. ਭਾਈ ਪਾਰੋ ਜੁਲਕਾ ਜੀ**—ਡੱਲੇ ਦੇ ਵਸਨੀਕ ਸਨ, ਸ੍ਰੀ ਗੁਰੂ ਅੰਗਦ ਦੇਵ ਜੀ ਦੇ ਸਮੇਂ ਆਪ ਨੇ ਗੁਰਮਤਿ ਨੂੰ ਗ੍ਰਹਿਣ ਕੀਤਾ। ਜਿਉਂ ਗੁਰੂ ਜੀ ਦੇ ਸਿਖ ਬਣੇ ਤਿਉਂ ਹੀ ਘਰ ਘਾਟ ਛਡ ਕੇ ਗੁਰੂ ਜੀ ਦੀ ਸੇਵਾ ਵਿਚ ਤਨ ਮਨ ਨੂੰ ਜੋੜ ਲਿਆ। ਆਪ ਨੂੰ 'ਪਰਮ ਹੰਸ' ਵੀ ਆਖਿਆ ਜਾਂਦਾ ਹੈ। ਤੀਸਰੀ ਪਾਤਸ਼ਾਹੀ ਦੇ ਸਮੇਂ ਆਪ ਨੇ ਸਤਿਗੁਰੂ ਜੀ ਦੀ ਬਹੁਤ ਸੇਵਾ ਕੀਤੀ, ਗੁਰੂ ਜੀ ਨੇ ਆਪ ਨੂੰ ਮੰਜੀ ਬਖਸ਼ੀ ਵੈਸਾਖੀ ਦਾ ਮੇਲਾ ਆਪ ਦੇ ਉਦਮ ਨਾਲ ਹੀ ਲਗਣਾ ਸ਼ੁਰੂ ਹੋਇਆ।

**੧੫. ਭਾਈ ਸਾਉਣ ਮਲ ਜੀ**—ਸ੍ਰੀ ਗੁਰੂ ਅਮਰਦਾਸ ਜੀ ਦੇ ਭਤੀਜੇ ਸਨ। ਹਰੀਪੁਰ ਕਾਂਗੜੇ ਵਿਚ ਮੰਜੀ ਬਖਸ਼ੀ। ਜੀਵਨ ਪਿਛੇ ਲਿਖਿਆ ਜਾ ਚੁਕਾ ਹੈ।

੧੬. ਭਾਈ ਗੰਗੂ ਸ਼ਾਹ ਦੀ ਸਾਖੀ ਪਿਛੇ ਲਿਖੀ ਗਈ ਹੈ।

੧੭. ਭਾਈ ਫੇਰਾ (ਫਿਰਾਯਾ) ਮੀਰ ਪੁਰ ਜੰਮੂ ਦੀ ਸਾਖੀ ਪਿਛੇ ਲਿਖੀ ਗਈ ਹੈ।

**੧੮. ਭਾਈ ਗੰਗਾ ਦਾਸ ਜੀ**—ਪਿੰਡ ਘੜੂਆਂ ਜ਼ਿਲਾ ਅੰਬਾਲੇ ਦਾ ਭੰਡਾਰੀ ਖੱਤਰੀ ਸੀ ਪਹਿਲਾਂ ਇਹ ਬੈਰਾਗੀ ਸਾਧੂ ਸੀ, ਗੁਰੂ ਜੀ ਦੇ ਦਰਸ਼ਨ ਕਰਕੇ ਸਿਖ ਹੋਇਆ। ਆਤਮ ਗਿਆਨ ਹਾਸਲ ਕੀਤਾ। ਹੁਣ ਤਕ ਇਨ੍ਹਾਂ ਦੀ ਉਲਾਦ ਘੜੂਆਂ ਵਿਚ ਵਸਦੀ ਹੈ।

**੧੯. ਭਾਈ ਮਥੋ ਮੁਰਾਰੀ ਜੀ**—ਦਾ ਅਸਲ ਨਾਮ ਹੋਰ ਸੀ ਮਥੋ ਇਸ ਦੀ ਪਤਨੀ ਦਾ ਨਾਮ ਸੀ ਤੇ ਮੁਰਾਰੀ ਗੁਰੂ ਜੀ ਨੇ ਨਾਮ ਰਖਿਆ ਸੀ। ਮੁਰਾਰੀ ਪਹਿਲਾਂ ਕੁਸ਼ਟੀ ਸੀ ਗੁਰੂ ਜੀ ਨੇ ਇਸ ਦਾ ਕੁਸ਼ਟ ਦੂਰ ਕੀਤਾ ਅਰੋਗਤਾ ਹਾਸਲ ਕਰਕੇ ਮੁਰਾਰੀ ਜੀ ਨੇ ਆਪਣੀ ਪਤਨੀ ਮਥੋ ਨਾਲ ਗੁਰਮਤਿ ਦਾ ਪ੍ਰਚਾਰ ਕਰਨ ਲਗੇ ਗੁਰੂ ਜੀ ਦੇ ਪ੍ਰੇਮੀ ਸ਼ੀਹੇਂ ਨੇ ਆਪਣੀ ਪੁਤਰੀ ਨਾਲ ਮਥੋ ਨੂੰ ਵਿਆਹਿਆ ਸੀ।

**੨੦. ਭਾਈ ਮਾਣਕ ਚੰਦ ਜੀ**—ਪੱਥਰੀਆਂ ਜ਼ਾਤ ਦੇ ਖੱਤਰੀ ਸਨ। ਗੁਰੂ ਜੀ ਦੇ ਚਰਨਾਂ ਵਿਚ ਆਏ ਤੇ ਬਉਲੀ ਦੇ ਪੁਟਣ ਦੀ ਸੇਵਾ ਕਰਦੇ ਰਹੇ ਬਾਉਲੀ ਦਾ ਕੜ ਆਇਆ, ਇਸ ਨੇ ਚੁਭੀ ਮਾਰ ਕੇ ਕੜ ਤੋੜਿਆ ਤੇ ਡੁਬ ਕੇ ਮਰ ਗਿਆ ਜਦੋਂ ਲੋਥ ਬਾਹਰ ਕੱਢੀ ਤਾਂ ਗੁਰੂ ਜੀ ਨੇ ਕਰਤਾਰ ਕੋਲੋਂ ਆਪ ਜਾਨ ਮੰਗੀ ਤੇ ਸੁਰਜੀਤ ਕੀਤਾ।

ਭਾਈ ਮਾਣਕ ਦੀ ਥਾਂ ਨਾਮ ਜੀਉਣਾ ਰਖਿਆ ਇਹ ਵੈਰੋਵਾਲ ਦੇ ਇਲਾਕੇ ਵਿਚ ਗੁਰਮਤਿ ਦਾ ਪ੍ਰਚਾਰ ਕਰਦੇ ਰਹੇ।

**੨੧. ਭਾਈ ਰੰਗ ਸ਼ਾਹ**—ਜ਼ਾਤ ਦਾ ਅਰੋੜਾ ਸੀ ਇਸ ਦਾ ਨਗਰ ਪਿੰਡ ਮਲੂ ਪੋਤਾ ਜ਼ਿਲਾ ਜਲੰਧਰ ਸੀ। ਗੁਰੂ ਜੀ ਨੇ ਆਪ ਨੂੰ ਮੰਜੀ ਬਖਸ਼ੀ।

**੨੨. ਨਿਰੰਜਨੀਏ (ਹੰਦਾਲੀਏ)**—ਹਿੰਦਾਲੀ ਜੱਟ ਪਿੰਡ ਜੰਡਿਆਲਾ ਅੰਮ੍ਰਿਤਸਰ ਦਾ ਰਹਿਣ ਵਾਲਾ ਸੀ ਇਹ ਗੁਰੂ ਜੀ ਦਾ ਸਿਖ ਹੋਇਆ। ਸਿਖ ਬਣਕੇ ਜਦੋਂ ਘਰ ਗਿਆ ਤਾਂ ਇਸ ਨੇ ਸੁਲਤਾਨ ਦਾ ਮੱਠ ਢਾਹ ਦਿਤਾਂ ਘਰ ਦੇ ਸੁਲਤਾਨੀਏ ਸਨ। ਆਪ ਨਿਰੰਜਨ ! ਨਿਰੰਜਨ ! ਜਪਦਾ ਰਿਹਾ ਇਸ ਦੀ ਵੰਸ ਗੁਰਮਤਿ ਦੇ ਵਿਰੁਧ ਹੋ ਗਈ।

ਉਪਰੋਕਤ ਬਾਣੀ ਮੰਜੀਆਂ ਸਨ ਪਰ ਇਨ੍ਹਾਂ ਵਿਚੋਂ ਬਹੁਤ ਸਾਰੀਆਂ ਮੰਜੀਆਂ ਦੇ ਵਾਰਸ ਸੁਤੰਤਰ ਬਣ ਬੈਠੇ ਜੋ ਥਾਂ ਥਾਂ ਗੁਰੂ ਅਖਵਾਉਣ ਲਗ ਪਏ।

ਗੁਰੂ ਜੀ ਨੇ ਇਕ ਮੰਜੀ ਸੋਮੇ ਸ਼ਾਹ ਨੂੰ ਬਖਸ਼ੀ ਸੀ ਇਹ ਗੁਰੂ ਘਰ ਦਾ ਪ੍ਰਚਾਰ ਕਰਦੇ ਰਹੇ। ਇਹ ਗੱਦੀ (ਮੰਗੀ) ਕੋਟ ਸ਼ਾਕਰ ਜ਼ਿਲਾ ਝੰਗ ਵਿਚ ਸੀ ਸੋਮੇ ਸ਼ਾਹ ਪਿਛੋਂ ਪ੍ਰਧਾਨ ਸ਼ਾਹ ਘੇਲਾ ਸ਼ਾਹ ਆਦਿ ਹੋਏ ਹਨ ਪਾਕਿਸਤਾਨ ਬਣਨ ਤੇ ਇਹ ਮੰਜੀ ਅਲਬਰ (ਰਾਜਸਥਾਨ) ਵਿਚ ਆ ਗਈ ਹੈ।

## ੧੭੪. ਗੁਰੂ ਜੀ ਨੇ ਪੀਹੜੇ ਬਖਸ਼ੇ

ਸ੍ਰੀ ਗੁਰੂ ਅਮਰਦਾਸ ਜੀ ਨੂੰ ਗੁਰੂ ਨਾਨਕ ਦੇਵ ਜੀ ਦੇ ਮਿਸ਼ਨ ਦਾ ਪ੍ਰਚਾਰ ਕਰਨ ਦਾ ਉਤਸ਼ਾਹ ਸੀ ਆਪ ਹਰ ਸਿਖ ਨੂੰ ਇਹ ਪੱਕੀ ਕਰਦੇ ਕਿ ਉਹ ਗੁਰਬਾਣੀ ਦਾ ਪ੍ਰਚਾਰ ਕਰੇ। ਅਨਪੜ੍ਹ ਸਿਖਾਂ ਨੂੰ ਬਦਲੇ ਬਾਈ ਮੰਜੀਆਂ ਤੋਂ ਬਿਨਾਂ ਗੁਰੂ ਜੀ ਨੇ ਬਹੱਤਰ ਪੀਹੜੇ ਬਖਸ਼ੇ ਪੀਹੜੇ ਦਾ ਭਾਵ ਪ੍ਰਚਾਰਕ ਹੁੰਦੇ ਸਨ।

ਜਿਹੜੇ ੭੨ ਸਿਖਾਂ ਨੂੰ ਗੁਰੂ ਜੀ ਨੇ ਪ੍ਰਚਾਰ ਵਾਸਤੇ ਨਿਸਚਿਤ ਕੀਤਾ ਉਨ੍ਹਾਂ ਦੇ ਨਾਮ ਇਹ ਹਨ—

੧ ਭਾਈ ਨਗੋਰੀ ੨ ਭਾਈ ਰਾਮੂ ਮਹਿਤਾ ੩ ਭਾਈ ਮੋਹਣ ਮਲ ੪ ਭਾਈ ਅਮਰੂ ੫ ਭਾਈ ਸ਼ੀਹਾਂ ਉਪਲ ਖੱਤਰੀ ੬ ਭਾਈ ਸੁੰਦਰ ੭ ਭਾਈ ਭਾਰੂ ੮ ਭਾਈ ਭੀਲੋਂ ਵਾਲੀਆ ੯ ਭਾਈ ਬੇਗਾ ਪਾਸੀ ੧੦ ਭਾਈ ਉਸਮਾਨ ਵਾਲ ੧੧ ਭਾਈ ਨੰਦ ੧੨ ਭਾਈ ਸ਼ਰਧਾ ਰਾਮ ਖੁਰਾਣਾ ੧੩ ਭਾਈ ਜਲਖੂ ੧੪ ਭਾਈ ਧੂਦਨ ੧੫ ਭਾਈ ਮਨਸਾ ਸੁਨਾਰ ੧੬ ਭਾਈ ਤਾਰੂ ਪੋਪਟ ੧੭ ਭਾਈ ਗੜ੍ਹੀਆ ਖੁੰਮਣ ੧੮ ਭਾਈ ਝੰਡਾ ੧੯ ਭਾਈ ਕ੍ਰਿਸ਼ਨਾ ੨੦ ਭਾਈ ਪੂਰੋ ੨੧ ਭਾਈ ਭਾਦਭੂ ੨੨

ਭਾਈ ਮਲਿਆਰਾ ਛੀਂਬਾ ੨੩ ਸੁਹਾਰ ਛੀਂਬਾ ੨੪ ਭਾਈ ਭਾਦੜੂ ੨੫ ਭਾਈ ਬੁਲਾ ਪਾਂਧੀ ੨੬ ਭਾਈ ਰਾਜਨੀ ਕਾਬਲ ੨੭ ਭਾਈ ਖਾਨੂੰ ਛਰਾ ਡਲੇ ਦਾ ੨੮ ਭਾਈ ਗੁਰਮੁਖ ਸਿਖ ੨੯ ਭਾਈ ਲੰਗੜਾ ਤਲਵੰਡੀ ਦਾ ੩੦ ਭਾਈ ਦੀਪਾ ੩੧ ਭਾਈ ਮਾਲੂ ੩੨ ਭਾਈ ਸਾਹੀ ੩੩ ਭਾਈ ਜਿਵੰਦਾ ੩੪ ਭਾਈ ਜਗਾ ਬਾਣੀਆਂ ੩੫ ਭਾਈ ਗੋਬਿੰਦ ਭੰਡਾਰੀ ਖੱਤਰੀ ਬਟਾਲੇ ਦਾ ੩੬ ਭਾਈ ਪ੍ਰਿਥੀ ਮਲ ਭਲਾ ਖੱਤਰੀ ੩੭ ਭਾਈ ਤੁਲਸਾ ਖੱਤਰੀ ੩੮ ਭਾਈ ਮਲਣ ੩੯ ਭਾਈ ਉਗਰਸੈਨ ੪੦ ਭਾਈ ਰਾਮੂ ੪੧ ਭਾਈ ਸਾਧੂ ਰਬਾਬੀ ੪੨ ਭਾਈ ਕਾਲਾ ਚੰਦਰ ਖੱਤਰੀ ਆਗਰੇ ਦਾ ੪੩ ਬਾਦੂ ਰਬਾਬੀ ੪੩ ਭਾਈ ਲਾਲੂ ਗੁਰਦਾਸ ਪੁਰੀਆ ੪੫ ਭਾਈ ਸਰਦਾਰ ਖਾਂ ਲੁਹਾਰ ਮਹਿਤ ਪੁਰ ਦਾ ੪੬ ਭਾਈ ਜਿਤਾ ੪੭ ਪੰਡਤ ਕੇਸ਼ੋ ਗੋਪਾਲ ਜਿਸ ਦੀ ਵੰਸ ਗੋਇੰਦਵਾਲ ਵਿਚ ਵਸਦੀ ਹੈ ੪੮ ਭਾਈ ਬੇਗਾ ਜੀ ੪੯ ਭਾਈ ਬਿਸ਼ਨ ਦਾਸ ੫੦ ਭਾਈ ਫਿਰਣਾ ਸਾਦੂ ੫੧ ਭਾਈ ਊਦਾ ਜੀ ੫੨ ਭਾਈ ਧਰਮਾ ੫੩ ਬਾਬਾ ਚੂਹੜ ੫੪ ਭਾਈ ਭਲ ਰੁਹਤਾਸ ਦਾ ੫੫ ਭਾਈ ਜਗਣ ਉਪਾਲ ੫੬ ਭਾਈ ਸੰਸਾਰ ੫੭ ਭਾਈ ਛਜੂ ਭਲਾ ੫੮ ਭਾਈ ਨਿਹਾਲਾ ਰੰਧਾਵਾ ਜੱਟ ਪਖੋਕੇ ੫੯ ਭਾਈ ਫਿਰਣਾ ਬਹਿਲ ਖੱਤਰੀ ੬੦ ਭਾਈ ਸੁਇਨੀ ੬੧ ਭਾਈ ਜਾਤੀ ੬੨ ਭਾਈ ਪੈੜਾ ੬੩ ਭਾਈ ਲਟਕਣ ਜੰਡਿਆਲੀਆ ੬੪ ਭਾਈ ਸਮੁੰਦਾ ੬੫ ਭਾਈ ਕਲਾ ੬੬ ਭਾਈ ਚੰਡੀਆ ੬੭ ਭਾਈ ਝੰਗੀਆ ੬੮ ਭਾਈ ਗੋਖੂ ੬੯ ਭਾਈ ਭੂਲ ੭੦ ਭਾਈ ਸੇਖੜ ਸਾਧ ੭੧ ਭਾਈ ਚਤੁਰ ਦਾਸ ੭੨ ਭਾਈ ਗੋਪੀ। (ਭਾਈ ਮੰਗਲ ਸਿੰਘ ਜੀ ਰਚਿਤ ਜੀਵਨ ਬਾਬਾ ਬੁਢਾ ਸਾਹਿਬ ਸਫਾ ੫੦੩, ੫੦੪)

## ੧੭੫. ਲੰਗੜੇ ਸਿਖ ਦਾ ਪ੍ਰਸੰਗ

ਤਲਵੰਡੀ ਦਾ ਇਕ ਸਿਖ ਗੁਰੂ ਜੀ ਦਾ ਬਹੁਤ ਸ਼ਰਧਾਲੂ ਸੀ ਪਰ ਸਟ ਲਗਣ ਦੇ ਕਾਰਨ ਉਸ ਦੀ ਲੱਤ ਲੰਗੜੀ ਹੋ ਗਈ ਸੀ। ਸਾਰੇ ਉਸ ਨੂੰ ਲੰਗੜਾ ਆਖ ਕੇ ਬੁਲਾਉਂਦੇ ਸਨ। ਸੁਭਾ ਦਾ ਮਿੱਠਾ ਹੋਣ ਕਰਕੇ ਗੁਸਾ ਨਹੀਂ ਸੀ ਕਰਦਾ ਸਗੋਂ ਹੱਸ ਛਡਦਾ ਸੀ। ਉਹ ਹਰ ਰੋਜ਼ ਗੁਰੂ ਜੀ ਦੇ ਦਰਸ਼ਨ ਕਰਨ ਆਉਂਦਾ ਤੇ ਦਹੀਂ ਲਿਆਉਂਦਾ। ਉਹ ਦਹੀਂ ਗੁਰੂ ਜੀ ਖੁਸ਼ ਹੋ ਕੇ ਛਕਦੇ। ਉਹ ਸਿਖ ਉਤੇ ਇਹ ਮੇਹਰ ਸੀ ਕਿ ਉਸ ਕੋਲ ਮੱਝਾਂ ਲਵੇਰੀਆਂ ਸਨ।

ਇਕ ਦਿਨ ਉਹ ਦਹੀਂ ਲੈ ਕੇ ਚਲਿਆ ਤਾਂ ਪਿੰਡ ਦਾ ਚੌਧਰੀ (ਨੰਬਰਦਾਰ) ਉਸ ਨੂੰ ਮਿਲਿਆ, ਨੰਬਰਦਾਰ ਮਖੌਲੀਆਂ ਸੀ। ਉਸ ਨੇ ਸਿਖ ਨੂੰ ਆਖਿਆ, ਲੰਗੜਾ ਜੀ ਰੋਜ਼ ਤੂੰ ਉਸ ਗੁਰੂ ਪਾਸ ਜਾਂਦਾ ਹੈ ਜਿਸ ਗੁਰੂ ਨੂੰ ਹਰ ਤਰ੍ਹਾਂ ਸਮਰਥ ਸਮਝਿਆ ਜਾਂਦਾ ਹੈ ਜੋ ਮੋਇਆਂ ਨੂੰ ਸੁਰਜੀਤ ਕਰ ਦੇਂਦੇ ਹਨ। ਨਰਕ ਦੀ ਥਾਂ ਸਵਰਗ ਨੂੰ ਭੇਜਦੇ ਹਨ ਤੇਰੀ ਲੱਤ ਕਿਉਂ ਨਹੀਂ ਠੀਕ ਕਰਦੇ ? ਰੋਜ਼ ਤੂੰ ਦੁਖ ਉਠਾ ਕੇ ਗੁਰੂ ਜੀ ਵਾਸਤੇ ਦਹੀਂ ਲੈ ਜਾਂਦਾ ਹੈ ਲੰਗੜਾ ਹੋਣ ਕਰਕੇ ਤੈਥੋਂ ਸੌਖਾ ਤੁਰਿਆ ਨਹੀਂ ਜਾਂਦਾ। ਜੇ ਉਹ ਕਰਨੀ ਵਾਲੇ ਹਨ ਤਾਂ ਤੇਰੀ ਲੱਤ ਠੀਕ ਕਰਨ ਨਹੀਂ ਕਰ ਸਕਦੇ ਤਾਂ ਐਸੇ ਗੁਰੂ ਦੀ ਸੇਵਾ ਕਰਨ ਦਾ ਕੀ ਲਾਭ ! ਸਿਖ ਨੇ ਬਚਨ ਸੁਣੇ ਤੇ ਮਨ ਵਿਚ ਰਖੇ। ਕੋਈ ਉਤਰ ਦੇਣ ਦੀ ਥਾਂ ਚੁਪ ਕਰਕੇ ਤੁਰ ਆਏ। ਚੌਧਰੀ ਮਨ ਆਈਆਂ ਗੱਲਾਂ ਕਰਦਾ ਰਿਹਾ। ਉਸ ਦੇ ਲਾਗੇ ਜੋ ਖਲੋਤੇ ਸਨ ਉਹ ਹਸਦੇ ਹੋਏ ਮਖੌਲ ਕਰਦੇ ਰਹੇ। ਦੂਸਰੇ ਪਾਸੇ ਅੰਤਰਯਾਮੀ ਸਤਿਗੁਰੂ ਜੀ ਨੂੰ ਇਸ ਖੇਡ ਦਾ ਪਤਾ ਲਗ ਗਿਆ ਸੇਵਕ ਬਲੂ ਜੀ ਨੇ ਬੇਨਤੀ ਕੀਤੀ ਸਤਿਗੁਰੂ ਜੀ ! ਪ੍ਰਸ਼ਾਦ ਛਕੋ ਪਰ ਗੁਰੂ ਜੀ ਅਗੋਂ ਕਿਹਾ, ਮੇਰਾ ਲੰਗੜਾ ਸਿਖ ਦਹੀਂ ਲੈ ਕੇ ਆਉਂਦਾ ਹੈ ਤਾਂ ਛਕਾਂਗੇ। ਗੁਰੂ ਜੀ ਆਪਣੇ ਸਿਖ ਨੂੰ ਉਡੀਕਦੇ ਰਹੇ।

ਸਿਖ ਪਹੁੰਚਿਆ ਚੇਹਰਾ ਗੰਭੀਰ ਸੀ ਸਤਿਗੁਰੂ ਜੀ ਦੇ ਅਗੇ ਦਹੀਂ ਦਾ ਛੰਨਾ ਰਖ ਕੇ ਕਹਿਣ ਲਗਾ, ਦਾਤਾ ! ਕਈ ਮੂਰਖ ਆਪ ਦੀ ਨਿਰਾਦਰੀ ਕਰਦੇ ਹਨ ਉਹ ਨਹੀਂ ਨਾਮ ਦੀਆਂ ਸ਼ਕਤੀਆਂ ਨੂੰ ਜਾਣਦੇ।

ਗੁਰੂ ਜੀ—ਸਿਖਾਂ ਕੀ ਗੱਲ।

ਸਿਖ ਨੇ ਚੌਧਰੀ ਦੇ ਤਾਹਨੇ ਦੀ ਸਾਰੀ ਕਥਾ ਸੁਣਾ ਦਿਤੀ ਅੰਤ ਵਿਚ ਅਥਰੂ ਕੇਰ ਕੇ ਆਖਿਆ ਮੇਰੀ ਲੱਤ ਦੀ ਮੈਨੂੰ ਕੋਈ ਚਿੰਤਾ ਨਹੀਂ, ਨਾ ਮੈਨੂੰ ਦੁਖ ਦੇਂਦੀ ਹੈ। ਮੈਂ ਕਰਤਾਰ ਦੇ ਭਾਣੇ ਨੂੰ ਮੰਨਦਾ ਹਾਂ ਪਰ ਗੁਰੂ ਘਰ ਦੀ ਸ਼ਰਧਾ ਦਾ ਸਵਾਲ ਹੈ। ਅੰਤਰਯਾਮੀ ਸਤਿਗੁਰੂ ਜੀ ਨੇ ਸਾਰੀ ਗਲ ਸਮਝਕੇ ਸਿਖ ਨੂੰ ਆਖਿਆ, ਬਾਹਰ ਗੁਰੂ ਨਾਨਕ ਜੀ ਦੇ ਸਿਖ ਬਾਬਾ ਬੁਢਾ ਜੀ ਬੈਠੇ ਹਨ ਉਨ੍ਹਾਂ ਕੋਲ ਜਾ, ਉਹ ਤੇਰੀ ਲੱਤ ਠੀਕ ਕਰ ਦੇਣਗੇ ਗੁਰੂ ਚਰਨਾਂ ਉਤੇ :ੱਥਾ ਟੇਕਕੇ ਸਿਖ ਬਾਹਰ ਆ ਗਿਆ ਅਗੇ ਬਾਬਾ ਬੁਢਾ ਜੀ ਬੈਠੇ ਸਨ। ਉਨ੍ਹਾਂ ਦੇ ਹੱਥ ਮੋਟਾ ਸੋਟਾ ਸੀ ਸਿਖ ਨੇ ਜਾ ਕੇ ਕਿਹਾ ਬਾਬਾ ਜੀ ! ਗੁਰੂ ਜੀ ਨੇ ਮੈਨੂੰ ਤੁਸਾਂ ਕੋਲ ਭੇਜਿਆ

ਹੈ ਮੇਰੀ ਲੱਤ ਠੀਕ ਕਰ ਦਿਓ ! ਭੋਲਾ ਤੇ ਸ਼ਰਧਾਲੂ ਸਿਖ ਗੁਰੂ ਜੀ ਦੇ ਬ੍ਰਹਮ ਕੌਤਕ ਨੂੰ ਨਹੀਂ ਸੀ ਜਾਣਦਾ। ਇਹ ਸੁਣਦੇ ਸਾਰ ਬਾਬਾ ਬੁਢਾ ਜੀ ਗੁਸੇ ਨਾਲ ਸੋਟਾ ਸਿਖ ਦੀ ਲੰਗੜੀ ਲੱਤ ਉਤੇ ਮਾਰਿਆ ਤੇ ਬੋਲੇ ' ਭਜ ਜਾ ਸਤਿਗੁਰੂ ਜੀ ਸਰਬ ਕਲਾ ਸੰਪੂਰਨ ਹਨ। ਉਨ੍ਹਾਂ ਕੋਲ ਜਾ ਉਹ ਤੇਰੀ ਲੱਤ ਠੀਕ ਕਰਨਗੇ।

ਸੋਟੇ ਦੀ ਸੱਟ ਖਾ ਕੇ ਅਤੇ ਬਾਬਾ ਬੁਢਾ ਜੀ ਦੇ ਬਚਨ ਸੁਣ ਕੇ ਜਿਉਂ ਹੀ ਸਿਖ ਨਠਣ ਲਗਾ ਤਾਂ ਉਹਦੀ ਲੱਤ ਠੀਕ ਹੋ ਗਈ। ਉਹ ਖੁਸ਼ੀ ਵਿਚ ਨਠਾ ਸਤਿਗੁਰੂ ਜੀ ਦੇ ਕੋਲ ਚਲਿਆ ਗਿਆ। ਜਾ ਚਰਨਾਂ ਉਤੇ ਮੱਥਾਂ ਟੇਕਿਆ ਤੇ ਬੇਨਤੀ ਕੀਤੀ ਹੇ ਦਾਤਾ ਗਰੀਬ ਤੇ ਮੇਹਰ ਰਖਣੀ।

ਗੁਰੂ ਜੀ ਨੇ ਖੁਸ਼ੀ ਖੁਸ਼ੀ ਦਹੀਂ ਛਕ ਲਿਆ। ਖਾਲੀ ਛੰਨਾ ਚੁਕਕੇ ਸਿਖ ਆਪਣੇ ਪਿੰਡ ਨੂੰ ਚਲ ਪਿਆ ਜੋ ਰਾਹ ਵਿਚ ਮਿਲਦਾ ਉਹੋ ਦੇਖਕੇ ਹੈਰਾਨ ਹੁੰਦਾ ਕਿ ਅਗੇ ਤਾਂ ਇਹ ਲੰਗੜਾ ਸੀ, ਹੁਣ ਲੱਤ ਠੀਕ ਹੈ ਇਹ ਕੀ ਮਾਮਲਾ ਹੈ ? ਜੇ ਕੋਈ ਬਾਹੋਂ ਫੜ ਕੇ ਪੁਛ ਵੀ ਲੈਂਦਾ ਤਾਂ ਗੁਰੂ ਜੀ ਦਾ ਸਿਖ ਸਿਰਫ ਇਹ ਉਤਰ ਦੇਂਦਾ, 'ਸਤਿਗੁਰਾਂ ਦੀ ਮੇਹਰ !'

ਪਿੰਡ ਵੜਦੇ ਨੂੰ ਚੌਧਰੀ ਮਿਲ ਪਿਆ ਸਿਖ ਨੂੰ ਨੌ ਬਰ ਨੌ ਦੇਖਕੇ ਸਿਖ ਦੇ ਚਰਨੀਂ ਡਿੱਗਾ, 'ਮੈਨੂੰ ਖਿਮਾਂ ਕਰਨੀ, ਮੈਂ ਮੂਰਖ ਨੇ ਐਵੇਂ ਗੁਰੂ ਜੀ ਦੀ ਸ਼ਾਨ ਵਿਚ ਵਧ ਘਟ ਬੋਲ ਬੋਲ ਦਿਤੇ। ਮੈਨੂੰ ਵੀ ਸਤਿਗੁਰੂ ਜੀ ਕੋਲ ਲੈ ਚਲ। ਚੌਧਰੀ ਸੁਲਤਾਨੀਆਂ ਸੀ ਇਸ ਕੌਤਨ ਨੇ ਉਸ ਨੂੰ ਗੁਰੂ ਘਰ ਦਾ ਸ਼ਰਧਾਲੂ ਬਣਾ ਦਿਤਾ। ਉਹ ਅਗਲੇ ਦਿਨ ਸਿਖ ਨਾਲ ਸਤਿਗੁਰੂ ਜੀ ਦੇ ਦਰਬਾਰ ਵਿਚ ਪੁਜਾ ਤੇ ਗੁਰਮਤਿ ਦੀ ਸਿਖਿਆ ਹਾਸਲ ਕਰਕੇ ਗੁਰੂ ਕਾ ਸਿਖ ਬਣਿਆ ਸਾਰੇ ਨਗਰ ਦੇ ਵਾਸੀ ਸਿਖ ਹੋ ਗਏ ਤੇ ਗੁਰੂ ਜੱਸ ਕਰਨ ਲਗੇ।

## ੧੭੬. ਗੁਰਿਆਈ ਵਾਸਤੇ ਪ੍ਰੀਖਿਆ ਕਰਨੀ

ਸਤਿਗੁਰੂ ਅਮਰਦਾਸ ਜੀ ਨੇ ਆਪਣਾ ਅੰਤ ਸਮਾਂ ਜਾਣਕੇ ਗੁਰਿਆਈ ਅਗੇ ਬਖਸ਼ਣ ਵਾਸਤੇ ਸਿਖ ਸੇਵਕ ਦੀ ਪ੍ਰੀਖਿਆ ਕਰਨੀ ਚਾਹੀ ਗੁਰਿਆਈ ਵਾਸਤੇ ਯੋਗਤਾ ਦਾ ਸਵਾਲ ਸੀ 'ਆਪਣਿਆਂ' ਦਾ ਨਹੀਂ। ਕਿਉਂਕਿ ਸਿਖ ਮਾਰਗ ਵਿਚ ਪੰਚੈਤੀ ਅਸੂਲ ਪ੍ਰਚਲਤ ਸੀ। ਪੰਚੈਤੀ ਅਸੂਲਾਂ ਵਿਚ ਯੋਗਤੀ ਦੀ ਪ੍ਰਧਾਨਤਾ ਹੁੰਦੀ ਹੈ। ਗੁਰ ਗੱਦੀ ਉਤੇ ਉਠਣ ਦੇ ਚਾਹਵਾਨ ਚਾਰ ਮੁਖੀ ਉਮੀਦਵਾਰ ਸਨ,

ਦੋ ਗੁਰੂ ਜੀ ਦੇ ਜਵਾਈ, ਜਵਾਈਆਂ ਵਿਚ ਭਾਈ ਰਾਮਦਾਸ ਜੀ ਲਾਹੌਰ ਦੇ ਵਾਸੀ ਸਨ। ਸਿਮਰਨ ਸੇਵਾ ਤੇ ਆਗਿਆ ਦਾ ਪਾਲਣ ਕਰਨਾ (ਹੁਕਮ ਮੰਨਣਾ) ਆਦਿਕ ਗੁਣਾਂ ਦੀ ਪ੍ਰੀਖਿਆ ਸੀ।

ਚੋਜੀ ਸਤਿਗੁਰੂ ਜੀ ਨੇ ਪ੍ਰੀਖਿਆ ਕਰਨ ਵੇਲੇ ਇਹ ਪ੍ਰਗਟ ਕੀਤਾ ਕਿ ਪ੍ਰੀਖਿਆ ਕਿਸ ਵਾਸਤੇ ਹੋ ਰਹੀ ਹੈ। ਸਾਹਿਬਾਂ ਨੇ ਇਕ ਦਿਨ ਹੁਕਮ ਕੀਤਾ, 'ਬਾਉਲੀ ਸਾਹਿਬ ਦੇ ਆਸੇ ਪਾਸੇ ਥੜ੍ਹੇ ਤਿਆਰ ਕੀਤੇ ਜਾਣ ਥੜ੍ਹੇ ਸੁੰਦਰ, ਪੱਧਰੇ ਤੇ ਸੰਗਤਾਂ ਦੇ ਬੈਠਣ ਯੋਗ ਹੋਣੇ ਚਾਹੀਦੇ ਹਨ। ਉਸ ਵੇਲੇ ਭਾਈ ਗੁਰਦਾਸ ਜੀ, ਗੁਰੂ ਜੀ ਦੇ ਸਪੁੱਤਰ ਤੇ ਕੁਝ ਹੋਰ ਸੇਵਕ ਥੜ੍ਹੇ ਬਨਾਉਣ ਲਗ ਪਏ। ਗੁਰੂ ਜੀ ਦੇ ਸਪੁੱਤਰ ਤਾਂ ਸਿਰਫ ਸੰਗਤਾਂ ਨੂੰ ਹੁਕਮ ਕਰਦੇ ਤੇ ਕਹਿੰਦੇ ਸਨ ਇਉਂ ਕਰੋ, ਏਥੇ ਮਿਟੀ ਸੁਟੋ ਪਰ ਗੁਰਮੁਖ ਤੇ ਤਿਆਗੀ ਸਿਖ ਭਾਈ ਰਾਮਦਾਸ ਜੀ ਸਿਰ ਉਤੇ ਮਿੱਟੀ ਚੁਕ ਕੇ ਸੇਵਾ ਕਰ ਰਹੇ ਸਨ। ਸੇਵਾ ਹੁੰਦੀ ਰਹੀ ਥੜ੍ਹੇ ਤਿਆਰ ਹੋ ਗਏ ਜਦੋਂ ਗੁਰੂ ਜੀ ਨੇ ਥੜ੍ਹੇ ਦੇਖੇ ਕਹਿ ਦਿਤਾ 'ਇਹ ਠੀਕ ਨਹੀਂ ਬਣੇ ਢਾਹ ਦਿਤੇ ਜਾਣ ਤੇ ਮੁੜ ਤਿਆਰ ਹੋਣ।'

ਇਹ ਹੁਕਮ ਸੁਣ ਕੇ (ਗੁਰੂ) ਰਾਮਦਾਸ ਜੀ ਦੇ ਹਿਰਦੇ ਉਤੇ ਨਾ ਤਾਂ ਗੁਸਾ ਆਇਆ ਤੇ ਨਾ ਕੋਈ ਭਰਮ, ਪਰ ਸਤਿਗੁਰਾਂ ਦੇ ਸਪੁਤਰ ਖਿੱਝ ਗਏ, ਓਹਿ ਕਹਿੰਦੇ ਰਹੇ 'ਥੜ੍ਹੇ ਤਾਂ ਬਹੁਤ ਸੁੰਦਰ ਤੇ ਪੱਧਰੇ ਬਣੇ ਸਨ ਐਵੇਂ ਢਾਹ ਦਿੱਤੇ ਹਨ।' ਮੁੜ ਕੇ ਥੜ੍ਹੇ ਤਿਆਰ ਹੋਏ ਫਿਰ ਹੁਕਮ ਹੋਇਆ ਢਾਹ ਸੁਟੋ ! ਸੇਵਕਾਂ ਨੇ ਹੁਕਮ ਨੂੰ ਮੰਨਿਆ। ਥੜੇ ਢਾਹ ਸੁਟੇ ਗੁਰੂ ਜੀ ਸਪੁੱਤਰ ਤੇ ਪੋਤਰੇ ਸੇਵਾ ਛੱਡ ਕੇ ਪਰੇ ਹੋ ਖਲੋਤੇ। ਪਰ ਭਾਈ (ਗੁਰੂ) ਰਾਮਦਾਸ ਜੀ ਥੜ੍ਹੇ ਨੂੰ ਢਾਹ ਕੇ ਫਿਰ ਬਨਾਉਣ ਲਗ ਪਏ। ਦੋ ਤਿੰਨ ਚਾਰ ਵਾਰ ਥੜ੍ਹੇ ਬਨਾਉਣ ਦੇ ਢਾਹੁਣ ਦਾ ਹੁਕਮ ਹੋਇਆ ਉਹ ਉਸੇ ਤਰ੍ਹਾਂ ਕਰੀ ਗਏ (ਗੁਰੂ) ਰਾਮਦਾਸ ਜੀ ਸਿਰਫ ਇਹੋ ਉਤਰ ਦੇਂਦੇ ਰਹੇ ਸੇਵਕ ਨੇ ਸੇਵਾ ਕਰਨੀ ਹੈ ਹੁਕਮ ਮੰਨਣਾ ਹੈ ਮਾਲਕ ਭਾਵੇਂ ਥੜ੍ਹੇ ਬਣਵਾਈ ਜਾਣ ਤੇ ਭਾਵੇਂ ਢਵਾਈ ਜਾਣ। ਉਨ੍ਹਾਂ ਦੀ ਇਹ ਭਰੋਸੇ ਤਕੜੀ ਰੂਹ ਦੇਖਕੇ ਸਤਿਗੁਰੂ ਜੀ ਨੇ ਜਾਚ ਲਿਆ ਕਿ ਗੁਰੂ ਨਾਨਕ ਦੇਵ ਜੀ ਦੇ ਮਿਸ਼ਨ ਦੇ ਪ੍ਰਚਾਰ ਨੂੰ ਇਹੋ ਹੀ ਅਮਰ ਰਖ ਸਕਦੇ ਹਨ। ਉਨ੍ਹਾਂ ਨੇ ਗੁਰ ਗੱਦੀ ਵਾਸਤੇ ਟਿਕਾ ਮੁਕਰਰ ਕਰ ਲਿਆ ਜਿਵੇਂ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਮਰਯਾਦਾ ਚਲਾਈ ਸੀ ਗੁਰੂ ਅੰਗਦ ਦੇਵ ਜੀ ਨੇ ਉਸ ਮਰਯਾਦਾ ਦੀ

ਪਾਲਨਾ ਕੀਤੀ ਸੀ ਤਿਵੇਂ ਗੁਰੂ ਅਮਰਦਾਸ ਜੀ ਨੇ ਪੰਜ ਪੈਸੇ ਤੇ ਨਾਰੀਅਲ ਰਖ ਕੇ ਰਾਮਦਾਸ ਜੀ (ਜੋ ਦੁਨਿਆਵੀ ਤੌਰ ਤੇ ਆਪ ਦੇ ਜਵਾਈ ਸਨ) ਦੇ ਅਗੇ ਮੱਥਾ ਟੇਕ ਦਿਤਾ। ਇਹ ਰਸਮ ਸੰਮਤ ੧੬੨੭ ਵਿਚ ਹੋਈ ਜਦੋਂ ਕਿ ਸਾਹਿਬਾਂ ਨੇ ਵੈਸਾਖੀ ਦਾ ਦੂਸਰਾ ਮੇਲਾ ਕੀਤਾ ਸੀ ਤੇ ਗੁਰੂ ਨਾਨਕ ਦੇਵ ਜੀ ਦਾ ੧੦੧ ਵਾਂ ਜਨਮ ਪੂਰਬ ਮਨਾਇਆ ਸੀ ਉਸ ਦਿਨ ਤੋਂ ਗੁਰੂ ਜੀ ਦੇ ਸਪੁੱਤਰ ਬਾਬਾ ਮੋਹਣ ਜੀ ਤੇ ਜਵਾਈ ਰਾਮਾ ਜੀ ਹੋਰ (ਗੁਰੂ) ਰਾਮਦਾਸ ਜੀ ਦੀ ਵਿਰੋਧਤਾ ਕਰਨ ਲਗੇ। ਗੁਰੂ ਦਰਬਾਰ ਵਿਚ ਦੋ ਧੜੇ ਹੋ ਗਏ, ਪਰ ਮੋਹਣ ਜੀ ਦੇ ਧੜੇ ਵਿਚ ਉਹੋ ਸੇਵਕ ਸਨ ਜੋ ਲਾਲਚੀ ਤੇ ਅਗਿਆਨੀ ਸਨ। ਸ਼ਰਧਾ ਵਾਲੇ ਤੇ ਸਮਝਦਾਰ ਸਿਖ ਇਹੋ ਕਹਿਦੇ ਸਨ—ਸਤਿਗੁਰੂ ਜੀ ਨੇ ਜਿਸ ਨੂੰ ਵੀ ਟਿਕਾ ਦਿਤਾ ਹੈ ਉਹੋ ਹੀ ਗੁਰੂ ਹੈ ! ਗੁਰੂ ਜੀ ਨੇ ਆਪਣੇ ਪੁੱਤਰ ਤੇ ਜਵਾਈ ਨੂੰ ਬਹੁਤ ਸਮਝਾਉਣ ਦਾ ਯਤਨ ਕੀਤਾ ਕਿ ਉਹ (ਗੁਰੂ) ਰਾਮਦਾਸ ਜੀ ਨੂੰ ਗੁਰੂ ਮੰਨਣ ਤੇ ਸੇਵਾ ਕਰਨ। ਗੁਰੂ ਅੰਸ਼ ਹੋਣ ਕਰਕੇ ਉਨ੍ਹਾਂ ਦਾ ਵੀ ਯੋਗ ਸਤਿਕਾਰ ਹੁੰਦਾ ਰਹੇਗਾ !

## ੧੭੭. ਸ੍ਰੀ ਗੁਰੂ ਅਮਰਦਾਸ ਜੀ ਦਾ ਜੋਤੀ ਜੋਤਿ ਸਮਾਉਣਾ

ਕਰਤਾ ਪੁਰਖ ਅਤੇ ਗੁਰੂ ਨਾਨਕ ਦੇਚ ਜੀ ਵੱਲੋਂ ਸੱਦਾ ਆ ਗਿਆ ਕਿ ਗੁਰੂ ਅਮਰਦਾਸ ਜੀ ਬੈਕੁੰਠ ਨੂੰ ਆ ਜਾਣ। ਇਹ ਸੱਦਾ ਅਟਲ ਹੈ ਜੋ ਹਰ ਪ੍ਰਾਣੀ ਨੂੰ ਆਉਂਦਾ ਹੈ। ਗੁਰੂ ਜੀ ਦੇ ਦੀਵਾਨ ਵਿਚ ਬੈਠੇ ਸਨ ਸਾਹਿਬਾਂ ਨੇ ਸਿਖ ਸੰਗਤਾਂ ਨੂੰ ਹੁਕਮ ਕੀਤਾ ਹੁਣ ਅਸਾਂ ਅਗੇ ਜਾਣਾ ਹੈ ਕਰਤਾ ਪੁਰਖ ਦਾ ਹੁਕਮ ਪੁਜ ਗਿਆ ਹੈ। ਮੇਰੇ ਪਿਛੋਂ ਗੁਰੂ ਰਾਮਦਾਸ ਜੀ ਨੂੰ ਗੁਰੂ ਮੰਨ ਕੇ ਸਿਖੀ ਜੀਵਨ ਦੀ ਰੌ ਅਟਲ ਰਖਣਾ। ਕਿਸੇ ਨੇ ਰੋਣਾ ਨਹੀਂ। ਗੁਰੂ ਮਰਯਾਦਾ ਅਨੁਸਾਰ ਸਾਰੇ ਕਿਰਿਆ ਕਰਮ ਕਰਨੇ ਸਿਮਰਨ ਸੇਵਾ ਤੇ ਧਰਮ ਕਿਰਤ ਨੂੰ ਜੀਵਨ ਮਨੋਰਥ ਜਾਨਣਾ ਕਰਤਾਰ ਦੇ ਭਾਣੇ ਨੂੰ ਮਿਠਾ ਕਰਕੇ ਮੰਨਣਾ—

*ਆਪੇ ਕਰਤਾ ਆਪੇ ਭੁਗਤਾ ਦੇਦਾ ਰਿਜਕੁ ਸਬਾਈ ॥੨॥*
*ਜੋ ਕਿਛੁ ਕਰਣਾ ਸੋ ਕਰਿ ਰਹਿਆ ਅਵਰੁ ਨ ਕਰਣਾ ਜਾਈ ॥੩॥*
*ਆਪੇ ਸਾਜੇ ਸ੍ਰਿਸਟਿ ਉਪਾਏ ਸਿਰਿ ਸਿਰਿ ਧੰਧੈ ਲਾਈ ॥੪॥*
*ਤਿਸਹਿ ਸਰੇਵਹੁ ਤਾ ਸੁਖੁ ਪਾਵਹੁ ਸਤਿਗੁਰਿ ਮੇਲਿ ਮਿਲਾਈ ॥੫॥*

*ਆਪਣਾ ਆਪੁ ਆਪਿ ਉਪਾਏ ਅਲਖੁ ਨ ਲਖਣਾ ਜਾਈ ॥੬॥*
*ਆਪੇ ਮਾਰਿ ਜੀਵਾਲੇ ਆਪੇ ਤਿਸ ਨੋ ਤਿਲੁ ਨ ਤਮਾਈ ॥੭॥*
*(ਰਾਮਕਲੀ ਮ: ੩)*

ਤਿਸਦਾ ਪ੍ਰਮਾਰਥ—ਉਹ ਕਰਤਾਰ ਆਪੇ ਹੀ ਸੰਸਾਰ ਦਾ ਕਰਤਾ ਹੈ ਤੇ ਆਪੇ ਹੀ ਰਾਖੀ ਕਰਦਾ ਹੈ ਜੋ ਮਨੁਖ ਕਰਮ ਕਰਦਾ ਹੈ ਜੋ ਰੋਜ ਘਟਨਾ ਵਾਪਰਦੀਆਂ ਹਨ ਇਹ ਸਭ ਉਸ ਦੇ ਹੁਕਮ ਨਾਲ ਵਾਪਰਦੀਆਂ ਹਨ। ਬੰਦਾ ਕੁਝ ਨਹੀਂ ਕਰ ਸਕਦਾ। ਪੰਜ ਤਤ ਨੂੰ ਪੈਦਾ ਕੀਤਾ ਉਨ੍ਹਾਂ ਪੰਜਾਂ ਤਤਾਂ ਤੋਂ ਜੀਵ ਬਨਸਪਤੀ ਪਸ਼ੂ ਨੂੰ ਬਣਾਇਆ ਹਰ ਇਕ ਕੰਮ ਉਤੇ ਲਾਇਆ ਜੋ ਕਰਤੇ ਕਰਤਾਰ ਨੂੰ ਚੇਤੇ ਰਖਦੇ ਹਨ, ਉਹਦੀ ਉਪਮਾ ਕਰਦੇ ਹੋਏ ਉਸਦਾ ਸਿਮਰਨ ਕਰਦੇ ਰਹਿੰਦੇ ਹਨ ਤੇ ਗੁਰੂ ਜੀ ਦੀ ਉਨ੍ਹਾਂ ਉਤੇ ਮੇਹਰ ਹੈ ਤਾਂ ਸਮਝ ਲੌ ਉਨ੍ਹਾਂ ਪੁਰਖਾਂ ਦੇ ਜਨਮ ਸਫਲ ਹਨ। ਭਾਈ ਉਹ ਦਾਤਾ ਆਪੇ ਜਨਮ ਬਖਸ਼ਦਾ ਹੈ ਤੇ ਆਪੇ ਹੀ ਮਾਰ ਦੇਂਦਾ ਹੈ। ਸੋ ਹੇ ਗੁਰਮੁਖੋ ! ਮੌਤ ਗੁਰਮੁਖਾਂ ਵਾਸਤੇ ਡਰਾਉਣੀ ਨਹੀਂ ਮਨਮੁਖਾਂ ਵਾਸਤੇ ਡਰਾਉਣੀ ਹੈ।

ਸਚੇ ਸਤਿਗੁਰੂ ਜੀ ਸਾਰਾ ਦਿਨ ਇਸ ਤਰ੍ਹਾਂ ਸਿਖਾਂ ਸੇਵਕਾਂ ਨੂੰ ਉਪਦੇਸ਼ ਕਰਦੇ ਰਹੇ। ਅਗਲੇ ਦਿਨ ਬੁਧਵਾਰ ਭਾਦਰੋਂ ਸੁਦੀ ੧੫ ਸੰਮਤ ੧੬੩੧ ਬਿ: ਮੁਤਾਬਿਕ ੧੫੭੪ ਈਸਵੀ ਨੂੰ ਗੁਰ ਸੰਗਤ ਸੀ ਹਾਜਰੀ ਵਿਚ ਜੋਤੀ ਜੋਤਿ ਸਮਾਂ ਗਏ। ਪਵਿਤਰ ਆਤਮਾ ਬੈਕੁੰਠ ਧਾਮ ਵਿਚ ਪਾਰਬ੍ਰਹਮ ਕਰਤਾਰ ਦੇ ਕੋਲ ਚਲੀ ਗਈ। ਪੰਜ ਤਤ ਦੇ ਸਰੀਰ ਨੂੰ ਗੁਰ ਮਰਯਾਦਾ ਅਨੁਸਾਰ ਅੰਗੀਠਾ ਤਿਆਰ ਕਰਕੇ ਅਗਨ ਭੇਟ ਕੀਤਾ ਗਿਆ। ਉਸ ਅਸਥਾਨ ਉਤੇ ਇਕ ਸਮਾਧ ਤਿਆਰ ਕੀਤਾ ਜੋ ਦਰਿਆ ਬਿਆਸ ਨੇ ਰੋਹੜ ਦਿਤੀ।

## ੧੭੯. ਗੁਰੂ ਜੀ ਦੀਆਂ ਯਾਦਗਾਰਾਂ

ਸ੍ਰੀ ਗੁਰੂ ਅਮਰਦਾਸ ਜੀ ਦੇ ਹੇਠ ਲਿਖੇ ਗੁਰਦਆਰੇ ਹਨ—

੧ ਬਾਉਲੀ ਸਾਹਿਬ। ੨ ਕਿੱਲੀ ਸਾਹਿਬ ਜਿਥੇ ਸਤਿਗੁਰੂ ਜੀ ਖੜ੍ਹੇ ਹੋ ਕੇ ਤਪ ਕਰਦੇ ਸਨ। ਜਿਸ ਕਿੱਲੀ ਨੂੰ ਫੜ ਕੇ ਖਲੋਤੇ ਰਹਿੰਦੇ ਸਨ ਉਹ ਅਜੇ ਤਕ ਕਾਇਮ ਹੈ। ੩ ਚੁਬਾਰਾ ਸਾਹਿਬ ਜਿਸ ਅਸਥਾਨ ਤੇ ਗੁਰੂ ਜੀ ਬਿਰਾਜਿਆ ਕਰਦੇ ਸਨ। ਇਹ ਤਿੰਨੇ ਗੁਰਦੁਆਰੇ ਗੋਇੰਦਵਾਲ ਨਗਰ ਵਿਚ ਹਨ

ਗੋਇੰਦਵਾਲ ਸਾਹਿਬ ਦੇ ਇਹਨਾਂ ਤਿੰਨਾਂ ਗੁਰਦੁਆਰਿਆਂ ਦੇ ਦਰਸ਼ਨ ਸੰਗਤਾਂ ਭਾਵੇਂ ਰੋਜ਼ ਕਰਦਿਆਂ ਰਹਿੰਦੀਆਂ ਹਨ, ਫਿਰ ਵੀ ਪੁੰਨਿਆਂ ਨੂੰ ਸੰਗਤ ਇਕੱਠੀ ਹੁੰਦੀ ਹੈ ਵੈਸਾਖੀ ਦਾ ਮੇਲਾ ਚੰਗਾ ਲਗਦਾ ਹੈ ਪਰ ਸਭ ਤੋਂ ਵਡਾ ਮੇਲਾ ਭਾਦਰੋਂ ਦੀ ਪੁੰਨਿਆ ਨੂੰ ਸਾਲ ਪਿਛੋਂ ਲਗਦਾ ਹੈ ਜਦੋਂ ਕਿ ਹਜ਼ਾਰਾਂ ਦੀ ਗਿਣਤੀ ਵਿਚ ਸਿਖ ਸਹਿਜਧਾਰੀ ਸਿਖ ਇਕਤਰ ਹੋ ਕੇ ਗੁਰੂ ਜੀ ਦੀ ਯਾਦ ਮਨਾਉਂਦੇ ਹਨ। ਪਹਿਲੇ ਸਰਾਧ ਵਾਲੇ ਦਿਨ ਗੁਰੂ ਕੇ ਲੰਗਰ ਵਿਚ ਖੀਰ ਰਿਝਦੀ ਹੈ ਤੇ ਗੁਰੂ ਅੰਸ਼ ਦੇ ਮੈਂਬਰ ਭਲੇ ਸਾਹਿਬਜ਼ਾਦੇ ਇਕੱਤਰ ਹੋ ਕੇ ਸੇਵਾ ਕਰਦੇ ਹਨ।

੪. ਗੁ: ਸੰਨ ਸਾਹਿਬ ਬਗਰ ਬਾਸਰਕੀ ਗਿਲਾ (ਥਾਣਾ ਝਬਾਲ) ਵਿਚ ਹੈ। ਇਥੇ ਮਸਿਆ ਨੂੰ ਸੰਗਤਾਂ ਗੁਰਦੁਆਰੇ ਦੇ ਦਰਸ਼ਨ ਕਰਦੀਆਂ ਹਨ ਇਕ ਮੇਲਾ ਸਲਾਨਾ ਹੁੰਦਾ ਹੈ। ਇਸ ਗੁਰਦੁਆਰੇ ਦੇ ਨਾਲ ਥੋੜ੍ਹੀ ਜਿਹੀ ਜ਼ਮੀਨ ਹੈ ਸਰੋਵਰ ਤੇ ਗੁਰੂ ਕਾ ਲੰਗਰ ਹੈ।

੫ 'ਗੁਰਦੁਆਰਾ ਤੀਸਰੀ ਪਾਤਸ਼ਾਹੀ' ਕਨਖਲ ਹਰਿਦੁਆਰ (ਯੂ.ਪੀ.) ਵਿਚ ਹੈ। ਇਹ ਉਦਾਸੀ ਸਾਧੂਆਂ ਕੋਲ ਹੈ। ਅੱਜ ਕਲ ਮਹੰਤ ਸਾਧੂ ਜੀ ਹਨ, ਗੁਰਦੁਆਰੇ ਦੀ ਇਮਾਰਤ ਅੱਛੀ ਹੈ। ਗੰਗਾ ਵਿਚ ਇਸ਼ਨਾਨ ਕਰਨ ਵਾਸਤੇ ਸੁੰਦਰ ਘਾਟ ਹੈ। ਧਰਮਸ਼ਾਲਾ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਅਸਥਾਨ ਹੈ, ਗੁਰਮਤਿ ਦਾ ਪ੍ਰਚਾਰ ਨਹੀਂ ਹੁੰਦਾ। ਗੁਰਦੁਆਰੇ ਨਾਮ ਜ਼ਮੀਨ ਚੋਖੀ ਹੈ, ਜਿਸ ਦੀ ਆਮਦਨ ਮਹੰਤ ਸਾਹਿਬ ਖਾਈ ਜਾਂਦੇ ਤੇ ਗੁਰਦੁਆਰੇ ਦੀ ਸੇਵਾ ਕਰੀ ਜਾਂਦੇ ਹਨ। ਉਪਰੋਕਤ ਪੰਜਾਂ ਅਸਥਾਨਾਂ ਤੋਂ ਬਿਨਾਂ ਹੋਰ ਵੀ ਅਸਥਾਨ ਹਨ। ਗੁਰੂ ਜੀ ਦੀ ਸਭ ਤੋਂ ਵਡੀ ਤੇ ਅਟਲ ਯਾਦ ਹੈ 'ਬਾਣੀ' ਆਪ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਵਾਂਗ ਕਈਆਂ ਰਾਗਾਂ ਵਿਚ ਉਚਾਰੀ ਹੈ ਜੋ ਸੇਵਾ ਤੇ ਸਿਮਰਨ ਦਾ ਮਹਾਨ ਖਜ਼ਾਨਾ ਹੈ।

ਰਾਮਕਲੀ ਵਿਚ ਆਪ ਦੀ ਪ੍ਰਸਿਧ ਬਾਣੀ 'ਸ੍ਰੀ ਆਨੰਦ ਸਾਹਿਬ' ਜਿਸ ਦੇ ਪਾਠ ਕੀਤੀਆਂ ਸਚਮੁਚ ਅਨੰਦ ਦੀ ਪ੍ਰਾਪਤੀ ਹੁੰਦੀ ਹੈ ਸਾਰੀ ਬਾਣੀ ਉਸ ਸਮੇਂ ਪ੍ਰਚਲਤ ਸਰਲ ਬੋਲੀ ਦਾ ਚੰਗਾ ਨਮੂਨਾ ਹੈ। ਸਾਰੀ ਬਾਣੀ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਚੜ੍ਹੀ ਹੋਈ ਹੈ। ਆਪ ਨੇ ਗੁਰਮਤਿ ਦਾ ਪ੍ਰਚਾਰ ਬਹੁਤ ਕੀਤਾ, ਬਾਈ ਪ੍ਰਚਾਰਕ ਥਾਪੇ, ਜਿਨ੍ਹਾਂ ਬਾਰੇ ਪਿਛੇ ਲਿਖਿਆ ਜਾ ਚੁਕਾ ਹੈ। ਸਾਰੇ ਭਾਰਤ ਵਿਚ ਅਛੂਤ ਛਾਤ ਨੂੰ ਆਪ ਨੇ ਦੇਰ ਕੀਤਾ ਬਾਦਸ਼ਾਹ ਤੋਂ ਕੰਗਾਲ ਨੂੰ ਇਕ

ਪੰਗਤ ਵਿਚ ਬੈਠਾ ਕੇ ਪ੍ਰਸ਼ਾਦ ਛਕਾਇਆ। ਸਤੀ ਦੇ ਪੜਦੇ ਦੀ ਰਸਮ ਨੂੰ ਦੂਰ ਕੀਤਾ ਸਰਕਾਰੀ ਕਰ (ਟੈਕਸਾਂ) ਦੀ ਵਿਰੋਧਤਾ ਕੀਤੀ ਇਹ ਆਮ ਜਨਤਾ ਤੇ ਅਯੋਗ ਨਹੀਂ ਹੋਣਾ ਚਾਹੀਦਾ।

## ੧੭੯. ਸਤਿਗੁਰੂ ਅਮਰਦਾਸ ਜੀ ਦੀ ਮਹਿਮਾ

ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਸ੍ਰੀ ਗੁਰੂ ਅਮਰਦਾਸ ਜੀ ਦੀ ਮਹਿਮਾ ਦਾ ਵਰਨਣ ਹੈ। ਇਕ ਬਾਣੀ ਸੁੰਦਰ ਜੀ ਦੀ ਸੱਦ ਹੈ ਦੂਸਰੀ ਸਤਾ ਬਲਵੰਡ ਦੀ ਵਾਰ ਵਿਚ ਤੇ ਤੀਸਰੀ ਬਾਣੀ ਭੱਟਾਂ ਦੇ ਸਵਯੇ—

ੴ ਸਤਿਗੁਰ ਪ੍ਰਸਾਦਿ ॥

*ਜਗਿ ਦਾਤਾ ਸੋਇ ਭਗਤਿ ਵਛਲੁ ਤਿਹੁ ਲੋਇ ਜੀਉ ॥*
*ਗੁਰ ਸਬਦਿ ਸਮਾਵਏ ਅਵਰੁ ਨ ਜਾਣੈ ਕੋਇ ਜੀਉ ॥*
*ਅਵਰੋ ਨ ਜਾਣਹਿ ਸਬਦਿ ਗੁਰ ਕੈ ਏਕੁ ਨਾਮੁ ਧਿਆਵਹੇ ॥*
*ਪਰਸਾਦਿ ਨਾਨਕ ਗੁਰੂ ਅੰਗਦ ਪਰਮ ਪਦਵੀ ਪਾਵਹੇ ॥*
*ਆਇਆ ਹਕਾਰਾ ਚਲਣਵਾਰਾ ਹਰਿ ਰਾਮ ਨਾਮਿ ਸਮਾਇਆ ॥*
*ਜਗਿ ਅਮਰੁ ਅਟਲੁ ਅਤੋਲੁ ਠਾਕੁਰੁ ਭਗਤਿ ਤੇ ਹਰਿ ਪਾਇਆ ॥*

ਇਹ ਸਦ ਬਾਬਾ ਸੁੰਦਰ ਜੀ ਦੀ ਉਚਾਰੀ ਹੋਈ ਹੈ। ਬਾਬਾ ਜੀ ਗੁਰੂ ਅਮਰਦਾਸ ਜੀ ਦੇ ਪੜਪੋਤੇ (ਪੁੱਤਰ ਦੇ ਪੋਤਰੇ) ਸਨ। ਸ੍ਰੀ ਗੁਰੂ ਅਰਜਨ ਦੇਵ ਜੀ ਦੀ ਬਾਣੀ ਇਕੱਠੀ ਕਰਨ ਦੇ ਸਬੰਧ ਵਿਚ ਗੋਇੰਦਵਾਲ ਪੁਜੇ। ਜਦੋਂ ਸਤਿਗੁਰਾਂ ਨੇ ਸ੍ਰੀ ਅਮਰਦਾਸ ਜੀ ਦੇ ਜੋਤੀ ਜੋਤਿ ਸਮਾਉਣ ਬਾਰੇ ਪੁਛਿਆ ਤਾਂ ਬਾਬਾ ਸੁੰਦਰ ਜੀ ਨੇ ਇਹ ਸਦ ਉਚਾਰੀ। ਇਸ ਨੂੰ ਬਾਣੀ ਰੂਪ ਸਮਝ ਕੇ ਗੁਰੂ ਜੀ ਨੇ ਆਪ ਰਖ ਲਿਆ ਤੇ ਆਗੇ ਗ੍ਰੰਥ ਸਾਹਿਬ ਵਿਚ ਲਿਖਿਆ ਸਦ ਦਾ ਭਾਵ ਇਹ ਹੈ—ਪ੍ਰਮਾਤਮਾ ਜਗਤ ਦਾ ਕਰਤਾ ਤੇ ਭਗਤਾਂ ਦਾ ਰਾਖਾ ਤੇ ਪਿਆਰਾ ਹੈ ਜੋ ਪੁਰਸ਼ ਗੁਰੂ ਉਪਦੇਸ਼ ਉਤੇ ਅਮਲ ਕਰਦਾ ਹੈ ਉਹ ਹੀ ਉਸ ਪਰਮੇਸ਼ਵਰ ਨੂੰ ਪਾਉਂਦਾ ਹੈ। ਨਾਮ ਸਿਮਰਨ ਵਾਲਾ ਹੀ ਪਰਮੇਸ਼ਵਰ ਨੂੰ ਸਮਝਦਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਗੁਰੂ ਅੰਗਦ ਦੇਵ ਜੀ ਉਤੇ ਮੇਹਰ ਕੀਤੀਤਾਂ ਗੁਰੂ ਅੰਗਦ ਜੀ ਨੇ ਪ੍ਰੇਮ ਪਦਵੀ ਪਾਈ ਹੈ। ਪ੍ਰਮਾਤਮਾ ਦਾ ਸਦਾ ਆਯਾ ਤਾਂ ਗੁਰੂ ਅਮਰਦਾਸ

ਜੀ ਪ੍ਰਮਾਤਮਾ ਕੋਲ ਜਾ ਪੁਜੇ ਤੇ ਉਹਦੀ ਜੋਤਿ ਨਾਲ ਜੋਤਿ ਰਲਾ ਦਿਤੀ। ਅਤੋਲ ਅਡੋਲ ਤੇ ਅਮਰ ਪ੍ਰਮੇਸ਼ਵਰ ਨੂੰ ਗੁਰੂ ਅਮਰਦਾਸ ਜੀ ਨੇ ਇਸ ਜਗਤ ਵਿਚ ਰਹਿੰਦਿਆਂ ਹੀ ਪਾਇਆ ਸੀ—

*ਹਰਿ ਭਾਣਾ ਗੁਰੁ ਭਾਇਆ ਗੁਰੁ ਜਾਵੈ ਹਰਿ ਪ੍ਰਭ ਪਾਸਿ ਜੀਉ ॥ ਸਤਿਗੁਰੁ ਕਰੇ ਹਰਿ ਪਹਿ ਬੇਨਤੀ ਮੇਰੀ ਪੈਜ ਰਖਹੁ ਅਰਦਾਸਿ ਜੀਉ ॥ ਪੈਜ ਰਾਖਹੁ ਹਰਿ ਜਨਹ ਕੇਰੀ ਹਰਿ ਦੇਹੁ ਨਾਮੁ ਨਿਰੰਜਨੋ ॥ ਅੰਤਿ ਚਲਦਿਆ ਹੋਇ ਬੇਲੀ ਜਮਦੂਤ ਕਾਲੁ ਨਿਖੰਜਨੋ ॥ ਸਤਿਗੁਰੂ ਕੀ ਬੇਨਤੀ ਪਾਈ ਹਰਿ ਪ੍ਰਭਿ ਸੁਣੀ ਅਰਦਾਸਿ ਜੀਉ ॥ ਹਰਿ ਧਾਰਿ ਕਿਰਪਾ ਸਤਿਗੁਰੁ ਮਿਲਾਇਆ ਧਨੁ ਧਨੁ ਕਹੈ ਸਾਬਾਸਿ ਜੀਉ ॥੨॥*

ਜਦੋਂ ਪ੍ਰਮਾਤਮਾ ਦਾ ਸੱਦਾ ਆਇਆ ਤਾਂ ਉਹ ਸੱਦਾ (ਭਾਣਾ) ਗੁਰੂ ਜੀ ਨੂੰ ਚੰਗਾ ਪ੍ਰਤੀਤ ਹੋਇਆ। ਗੁਰੂ ਜੀ ਨੇ ਸਿਖਾਂ ਸੇਵਕਾਂ ਨੂੰ ਕਿਹਾ ਅਸੀਂ ਪਰਮੇਸ਼ਵਰ ਦੇ ਕੋਲ ਜਾਂਦੇ ਹਾਂ। ਸਤਿਗੁਰੂ ਜੀ ਉਸ ਸਮੇਂ ਪ੍ਰਮਾਤਮਾ ਅਗੇ ਬੇਨਤੀ ਕਰਨ ਲਗੇ ਕਿ ਪ੍ਰਮਾਤਮਾ ਉਨ੍ਹਾਂ ਦੀ ਇਜ਼ਤ ਰਖੇ। ਉਹ ਇਸ ਤਰ੍ਹਾਂ ਕਿ ਮਾਇਆ ਤੋਂ ਬਿਨਾਂ ਜੋ ਮਾਲਕ ਦਾ ਨਾਮ 'ਸਿਮਰਨ' ਹੈ ਉਹ ਪ੍ਰਾਪਤ ਹੋਵੇ ਕਿਉਂਕਿ ਨਾਮ ਸਿਮਰਨ ਹੀ ਚਲਦੀ ਵਾਰ ਨਾਲ ਜਾਂਦਾ ਹੈ ਜਮਾਂ ਨੂੰ ਨਸ਼ਟ ਕਰਦਾ ਹੈ। ਭਾਵ ਭਗਤੀ ਕਰਨ ਵਾਲੇ ਪੁਰਸ਼ ਨੂੰ ਜਮਦੂਤ ਤੰਗ ਨਹੀਂ ਕਰਦੇ। ਸਤਿਗੁਰੂ ਜੀ ਦੀ ਅਰਦਾਸ ਨੂੰ ਪਰਮੇਸ਼ਵਰ ਨੇ ਸੁਣਿਆ। ਬੇਨਤੀ ਪ੍ਰਵਾਨ ਕੀਤੀ। ਪ੍ਰਮਾਤਮਾ ਦੇ ਮੇਹਰ ਕਰਕੇ ਗੁਰੂ ਅਮਰਦਾਸ ਜੀ ਨੂੰ ਆਪਣੇ ਸਾਥ ਮਿਲਾ ਲਿਆ। ਗੁਰੂ ਪਰਮੇਸ਼ਵਰ ਇਕ ਰੂਪ ਹੋ ਗਏ—

*ਮੇਰੇ ਸਿਖ ਸੁਣਹੁ ਪੁਤ ਭਾਈਹੋ ਮੇਰੈ ਹਰਿ ਭਾਣਾ ਆਉ ਮੈ ਪਾਸਿ ਜੀਉ ॥ ਹਰਿ ਭਾਣਾ ਗੁਰ ਭਾਇਆ ਮੇਰਾ ਹਰਿ ਪ੍ਰਭੁ ਕਰੇ ਸਾਬਾਸਿ ਜੀਉ ॥ ਭਗਤੁ ਸਤਿਗੁਰੁ ਪੁਰਖੁ ਸੋਈ ਜਿਸੁ ਹਰਿ ਪ੍ਰਭ ਭਾਣਾ ਭਾਵਏ ॥ ਆਨੰਦੁ ਅਨਹਦ ਵਜਹਿ ਵਾਜੇ ਹਰਿ ਆਪਿ ਗਲਿ ਮੇਲਾਵਏ ॥ ਤੁਸੀ ਪੁਤ ਭਾਈ ਪਰਵਾਰੁ ਮੇਰਾ ਮਨਿ ਵੇਖਹੁ ਕਰਿ ਨਿਰਜਾਸਿ ਜੀਉ ॥ ਧੁਰਿ ਲਿਖਿਆ ਪਰਵਾਣਾ ਫਿਰੈ ਨਾਹੀ ਗੁਰੁ ਜਾਇ ਹਰਿ ਪ੍ਰਭ ਪਾਸਿ ਜੀਉ ॥੩॥*

ਸਤਿਗੁਰੂ ਜੀ ਨੇ ਆਪਣੇ ਅੰਤ ਸਮੇਂ ਪਰਵਾਰ ਤੇ ਸਿਖਾਂ ਨੂੰ ਕੋਲ ਸਦਿਆ।

ਸਾਰੇ ਜਦੋਂ ਕੋਲ ਆਏ ਤਾਂ ਸਾਹਿਬਾਂ ਨੇ ਫੁਰਮਾਇਆ, ਹੇ ਸਿਖੋ ! ਪੁਤ ਤੇ ਭਾਇਓ ! ਮੇਰੀ ਗੱਲ ਧਿਆਨ ਨਾਲ ਸੁਣੋ। ਮੈਂ ਪ੍ਰਮਾਤਮਾ ਦੇ ਸਦਣ ਤੇ ਉਹ ਦੇ ਕੋਲ ਜਾ ਰਿਹਾ ਹਾਂ ਇਹ ਉਹਦਾ ਭਾਣਾ ਹੈ। ਮੈਨੂੰ ਮਾਲਕ ਦਾ ਭਾਣਾ ਬਹੁਤ ਚੰਗਾ ਲਗਦਾ ਹੈ। ਸੰਸਾਰ ਵਿਚ ਚੰਗਾ ਪੁਰਸ਼ ਉਹੋ ਹੀ ਹੈ ਜੋ ਪ੍ਰਮਾਤਮਾ ਦੇ ਭਾਣੇ ਨੂੰ ਚੰਗਾ ਸਮਝੇ ਤੇ ਮੰਨੇ। ਇਸ ਵੇਲੇ ਮਿਲਾਪ ਦੀ ਖੁਸ਼ੀ ਵਿਚ ਸੁਖ ਤੇ ਅਨੰਦ ਦੇਣ ਵਾਲੇ ਵਾਜੇ ਵਜ ਰਹੇ ਹਨ। ਇਸ ਖੁਸ਼ੀਆਂ ਦੇ ਮੰਗਲ ਨਾਲ ਪ੍ਰਮਾਤਮਾ ਆਪਣੇ ਗਲ ਨਾਲ ਲਾ ਲਵੇਗਾ। ਹੇ ਮੇਰੇ ਪੁੱਤਰੋ, ਭਾਈਓ ਤੇ ਸਿਖੋ ! ਰਤਾ ਹਿਰਦੇ ਵਿਚ ਝਾਤ ਮਾਰ ਕੇ ਸੋਚੋ, ਧੁਰੋਂ ਆਇਆ ਸੱਦਾ (ਹੁਕਮਨਾਮਾ) ਕਦੀ ਮੁੜਦਾ ਹੈ ? ਇਹ ਕਦੀ ਨਹੀਂ ਮੁੜਦਾ, ਜਿਸ ਨੂੰ ਪ੍ਰਮਾਤਮਾ ਸਦੇ ਉਸ ਨੂੰ ਜ਼ਰੂਰ ਜਾਣਾ ਪੈਂਦਾ ਹੈ। ਇਸ ਵਾਸਤੇ ਅਸੀਂ ਅਜ ਜ਼ਰੂਰ ਪ੍ਰਮਾਤਮਾ ਕੋਲ ਜਾ ਰਹੇ ਹਾਂ—

*ਸਤਿਗੁਰਿ ਭਾਣੈ ਆਪਣੈ ਬਹਿ ਪਰਵਾਰੁ ਸਦਾਇਆ॥*
*ਮਤ ਮੈ ਪਿਛੈ ਕੋਈ ਰੋਵਸੀ ਸੋ ਮੈ ਮੂਲਿ ਨ ਭਾਇਆ॥*
*ਮਿਤੁ ਪੈਝੈ ਮਿਤੁ ਬਿਗਸੈ ਜਿਸੁ ਮਿਤ ਕੀ ਪੈਜ ਭਾਵਦੇ॥*
*ਤੁਸੀ ਵੀਚਾਰਿ ਦੇਖਹੁ ਪੁਤ ਭਾਈ ਹਰਿ ਸਤਿਗੁਰੂ ਪੈਨਾਵਏ॥*
*ਸਤਿਗੁਰੂ ਪਰਤਖਿ ਹੋਦੈ ਬਹਿ ਰਾਜੁ ਆਪਿ ਟਿਕਾਇਆ॥*
*ਸਭਿ ਸਿਖ ਬੰਧਪ ਪੁਤ ਭਾਈ ਰਾਮਦਾਸ ਪੈਰੀ ਪਾਇਆ॥੪*

ਬਾਬਾ ਸੁੰਦਰ ਦਾਸ ਜੀ ਆਖਦੇ ਹਨ ਉਸ ਚਲਣ ਦੇ ਭਾਣੇ ਸਮੇਂ ਸਾਰੇ ਪਰਵਾਰ ਨੂੰ ਕੋਲ ਸਦਿਆ ਤੇ ਹੁਕਮ ਕੀਤਾ, ਕੋਈ ਇਸਤਰੀ ਪੁਰਸ਼ ਮੇਰੇ ਪਿਛੇ ਰੋਵੇ ਨਾ। ਰੋਣਾ ਮੈਨੂੰ ਚੰਗਾ ਨਹੀਂ ਲਗਦਾ ਮੈਂ ਤਾਂ ਪ੍ਰਮਾਤਮਾ ਕੋਲ ਚਲਿਆ ਹਾਂ। ਜਿਵੇਂ ਦੋ ਮਿੱਤਰ ਮਿਲ ਕੇ ਅਨੰਦ ਪ੍ਰਸੰਨ ਖੁਸ਼ ਹੁੰਦੇ ਹਨ ਤਿਵੇਂ ਮੈਂ ਪ੍ਰਮਾਤਮਾ ਨਾਲ ਮਿਲਕੇ ਅਨੰਦ ਪ੍ਰਸੰਨ ਹੋਵਾਂਗਾ। ਅਸਾਂ ਦੇ ਸਬੰਧੀਓ ਰਤਾ ਸੋਚੋ ਜੈਸਾ ਸਤਕਾਰ ਦਾ ਪੁਸ਼ਾਕਾ ਸਾਨੂੰ ਮਿਲਿਆ ਹੈ। ਐਸਾ ਹਰ ਕਿਸੇ ਨੂੰ ਨਹੀਂ ਮਿਲਿਆ। ਏਸ ਵਾਸਤੇ ਤੁਸਾਂ ਨੂੰ ਖੁਸ਼ ਹੋਣਾ ਚਾਹੀਦਾ ਹੈ। ਉਸ ਵੇਲੇ ਗੁਰੂ ਅਮਰਦਾਸੀ ਜੀ ਨੇ ਆਪ ਗੁਰ ਗੱਦੀ ਉਤੇ ਗੁਰੂ ਰਾਮਦਾਸ ਜੀ ਨੂੰ ਬੈਠਾਇਆ ਤੇ ਸਿਖ ਪੁੱਤਰਾਂ, ਭਾਈਆਂ ਨੂੰ ਗੁਰੂ ਅਮਰਦਾਸ ਜੀ ਦੇ ਪੈਰੀਂ ਪਾਇਆ। ਸਭ ਨੇ ਮੱਥਾ ਟੇਕ ਕੇ ਗੁਰੂ ਰਾਮਦਾਸ ਜੀ ਨੂੰ ਗੁਰੂ ਮੰਨਿਆ—

*ਅੰਤੇ ਸਤਿਗੁਰੁ ਬੋਲਿਆ ਮੈ ਪਿਛੈ ਕੀਰਤਨੁ ਕਰਿਅਹੁ ਨਿਰਬਾਣੁ ਜੀਉ ॥ ਕੇਸੋ ਗੋਪਾਲ ਪੰਡਿਤ ਸਦਿਅਹੁ ਹਰਿ ਹਰਿ ਕਥਾ ਪੜਹਿ ਪੁਰਾਣੁ ਜੀਉ ॥ ਹਰਿ ਕਥਾ ਪੜੀਐ ਹਰਿ ਨਾਮੁ ਸੁਣੀਐ ਬੇਬਾਣੁ ਹਰਿ ਰੰਗੁ ਗੁਰ ਭਾਵਏ ॥ ਪਿੰਡੁ ਪਤਲਿ ਕਿਰਿਆ ਦੀਵਾ ਫੁਲ ਹਰਿ ਸਰਿ ਪਾਵਏ ॥ ਹਰਿ ਭਾਇਆ ਸਤਿਗੁਰੁ ਬੋਲਿਆ ਹਰਿ ਮਿਲਿਆ ਪੁਰਖੁ ਸੁਜਾਣੁ ਜੀਉ ॥ ਰਾਮਦਾਸ ਸੋਢੀ ਤਿਲਕੁ ਦੀਆ ਗੁਰ ਸਬਦੁ ਸਚੁ ਨੀਸਾਣੁ ਜੀਉ ॥੫॥*

ਅੰਤ ਵਿਚ ਸਤਿਗੁਰੂ ਜੀ ਨੇ ਆਖਿਆ ਪਿਛੋਂ ਗੁਰਬਾਣੀ ਦਾ ਕੀਰਤਨ ਕਰਨਾ। ਕੇਸੋ ਗੁਪਾਲ ਪੰਡਤ ਨੂੰ ਕਹਿਣਾ ਹਰੀ ਜਸ ਦਾ ਕਥਾ ਕਰਨ (ਗੁਰੂ ਨਾਨਕ ਦੇਵ ਜੀ ਤੇ ਗੁਰੂ ਅੰਗਦ ਦੇਵ ਜੀ ਦਾ ਇਤਿਹਾਸ ਸੁਣਾਉਣਾ) ਪ੍ਰਮਾਤਮਾ ਤੇ ਗੁਰੂਆਂ ਦਾ ਜਸ ਗਾਉਣਾ ਚਾਹੀਦਾ ਹੈ। ਪ੍ਰਮਾਤਮਾ ਦੇ ਨਾਮ ਨੂੰ ਗਾਉਣਾ ਸੁਣਨਾ ਇਹੋ ਹੀ ਚੰਗਾ ਹੈ। ਅਸਾਂ ਨੂੰ ਨਾਮ ਦਾ ਬੇਬਾਣ ਹੀ ਭਾਉਂਦਾ ਹੈ। ਜੋ ਪਿੰਡ ਤੇ ਪਿਤਲ ਆਦਿਕ ਦੀ ਕਿਰਿਆ ਕਰਮ ਹਨ, ਦੀਵਾ ਜਗਾਉਣਾ ਜਾਂ ਫੁਲ (ਹਡੀਆਂ ਨੂੰ ਗੰਗਾ ਤਾਰਨਾ) ਇਹ ਸਭ ਕੁਝ ਹਰੀ ਸਿਮਰਨ ਵਿਚ ਪੂਰੇ ਹੋ ਜਾਂਦੇ ਹਨ। 'ਹਰਿ ਹਰਿ' ਦਾ ਭਾਵ ਵਾਹਿਗੁਰੂ ਦਾ ਭਾਣਾ ਮੰਨ ਕੇ ਉਹਦੇ ਭਾਣੇ ਵਿਚ ਉਹਦਾ ਸਿਮਰਨ ਕਰਨ (ਕੀਰਤਨ ਤੇ ਬਾਣੀ ਦੇ ਪਾਠ ਕਰਨ) ਵਿਚ ਪੂਰਾ ਹੋ ਜਾਂਦਾ ਹੈ। ਪ੍ਰਮਾਤਮਾ ਦੀ ਇੱਛਾ ਨਾਲ ਸਤਿਗੁਰੂ ਜੀ ਆਖੀ ਗਏ, ਅਸਾਂ ਨੂੰ ਹਰੀ ਪੁਰਖ ਦਾ ਮੇਲ ਪ੍ਰਾਪਤ ਹੋਇਆ ਹੈ। ਗੁਰੂ ਰਾਮਦਾਸ ਜੀ ਨੂੰ ਗੁਰਿਆਈ ਦਾ ਤਿਲਕ ਦਿਤਾ। ਗੁਰੂ ਅਮਰਦਾਸ ਜੀ ਜਾਤਿ ਦੇ ਸੋਢੀ ਸਨ। ਗੁਰੂ ਰਾਮਦਾਸ ਜੀ ਹੁਣ ਪ੍ਰਮਾਤਮਾ ਨਾਲ ਮੇਲ ਕਰਵਾਉਣ ਵਾਲੇ ਮੇਰੇ ਪਿਛੇ ਹਨ—

*ਸਤਿਗੁਰੁ ਪੁਰਖੁ ਜਿ ਬੋਲਿਆ ਗੁਰਸਿਖਾ ਮੰਨਿ ਲਈ ਰਜਾਇ ਜੀਉ ॥ ਮੋਹਰੀ ਪੁਤ੍ਰੁ ਸਨਮੁਖੁ ਹੋਇਆ ਰਾਮਦਾਸੈ ਪੈਰੀ ਪਾਇ ਜੀਉ ॥ ਸਭ ਪਵੈ ਪੈਰੀ ਸਤਿਗੁਰੂ ਕੇਰੀ ਜਿਥੈ ਗੁਰੂ ਆਪੁ ਰਖਿਆ ॥ ਕੋਈ ਕਰਿ ਬਖੀਲੀ ਨਿਵੈ ਨਾਹੀ ਫਿਰਿ ਸਤਿਗੁਰੂ ਆਣਿ ਨਿਵਾਇਆ ॥ ਹਰਿ ਗੁਰਹਿ ਭਾਣਾ ਦੀਈ ਵਡਿਆਈ ਧੁਰਿ ਲਿਖਿਆ ਲੇਖੁ ਰਜਾਇ ਜੀਉ ॥ ਕਹੈ ਸੁੰਦਰੁ ਸੁਣਹੁ ਸੰਤਹੁ ਸਭੁ*

*ਜਗਤੁ ਪੈਰੀ ਪਾਇ ਜੀਉ ॥੬॥*

*(ਰਾਮਕਲੀ ਸਦੁ)*

ਜੋ ਜੋ ਹੁਕਮ ਸਤਿਗੁਰੂ ਜੀ ਨੇ ਦਿਤਾ, ਸੋ ਸੋ ਹੁਕਮ ਸਿਖਾਂ ਨੇ ਮੰਨ ਲਿਆ। ਉਨ੍ਹਾਂ ਕਿਹਾ ਹੇ ਸਤਿਗੁਰੂ ਜੀ ਪ੍ਰਮਾਤਮਾ ਦੇ ਭਾਣੇ ਨੂੰ ਸਚ ਕਰਕੇ ਮੰਨਾਂਗੇ। ਗੁਰੂ ਜੀ ਦਾ ਸਪੁੱਤਰ ਬਾਬਾ ਮੋਹਰੀ ਸੀ ਉਸ ਨੂੰ ਗੁਰੂ ਜੀ ਨੇ ਨਵੇਂ ਗੁਰੂ ਗੁਰੂ ਰਾਮਦਾਸ ਜੀ ਦੀ ਚਰਨੀ ਪਾਇਆ। ਭਾਵ ਮੋਹਰੀ ਜੀ ਨੇ ਗੁਰੂ ਚਰਨਾਂ ਉਪਰ ਮੱਥਾ ਟੇਕ ਕੇ ਗੁਰੂ ਰਾਮਦਾਸ ਜੀ ਨੂੰ ਗੁਰੂ ਮੰਨਿਆ। ਹੋਰ ਵੀ ਜੋ ਗੁਰੂ ਸੇਵਕ ਤੇ ਨੇੜੇ ਦੇ ਰਿਸ਼ਤੇਦਾਰ ਸਨ। ਉਨ੍ਹਾਂ ਨੂੰ ਵੀ ਗੁਰੂ ਰਾਮਦਾਸ ਜੀ ਦੇ ਚਰਨਾਂ ਉਤੇ ਮੱਥਾ ਟੇਕਣ ਵਾਸਤੇ ਕਿਹਾ। ਕਿਸੇ ਗਲੋਂ ਗੁਸੇ ਹਾਂ ਈਰਖਾ ਕਰਕੇ ਗੁਰੂ ਰਾਮਦਾਸ ਜੀ ਨੂੰ ਗੁਰੂ ਨਹੀਂ ਸੀ ਮੰਨਦਾ, ਉਸ ਨੂੰ ਪ੍ਰੇਮ ਨਾਲ ਮੋੜਿਆ ਤੇ ਮਨਾਇਆ। ਪ੍ਰਮੇਸ਼ਵਰ ਦਾ ਹੁਕਮ ਹੈ ਜੋ ਧੁਰੋਂ ਲਿਖਿਆ, ਉਹੋ ਹੀ ਹੋਣਾ ਸੀ ਬਾਬਾ ਸੁੰਦਰ ਜੀ ਆਖਦੇ ਹਨ, ਸਾਰਾ ਜਗਤ ਹੀ ਗੁਰੂ ਜੀ ਦੇ ਪੈਰੀਂ ਪਿਆ। ਐਸੇ ਚੰਗੇ ਸਤਿਗੁਰੂ ਜੀ ਸਨ।

## ੧੯੦. ਗੁਰੂ ਜੀ ਦੀ ਹੋਰ ਵਡਿਆਈ

*ਸੋਈ ਨਾਮੁ ਸਿਵਰਿ ਨਵ ਨਾਥ ਨਿਰੰਜਨੁ ਸਿਵ ਸਨਕਾਦਿ ਸਮੁ ਧਰਿਆ ॥*
*ਚਵਰਾਸੀਹ ਸਿਧ ਬੁਧ ਜਿਤੁ ਰਾਤੇ ਅੰਬਰੀਕ ਭਵਜਲੁ ਤਰਿਆ ॥*
*ਉਧਉ ਅਕ੍ਰੂਰੁ ਤਿਲੋਚਨੁ ਨਾਮਾ ਕਲਿ ਕਬੀਰ ਕਿਲ ਵਿਖ ਹਰਿਆ ॥*
*ਸੋਈ ਨਾਮੁ ਅਛਲੁ ਭਗਤਹ ਭਵ ਤਾਰਣੁ ਅਮਰਦਾਸ ਗੁਰ ਕਉ ਫੁਰਿਆ ॥੩॥*

*[ਸਵਯੇ ਮ: ੩]*

ਪ੍ਰਮਾਤਮਾ ਦਾ ਦੂਸਰਾ ਨਾਮ ਨਿਰੰਜਨ (ਮਾਯਾ ਤੋਂ ਰਹਿਤ) ਹੈ। ਉਸ ਨਾਮ ਨੂੰ ਨੌ ਨਾਥ—(ਗੋਰਖ ਨਾਥ) ਸ਼ਿਵ ਜੀ ਤੇ ਬ੍ਰਹਮਾ ਦੇ ਪੁੱਤਰ ਸਨਕ ਸਨੰਦਨਰ ਆਦਿਕ ਹਿਰਦੇ ਵਿਚ ਵਸਾ ਕੇ ਸਿਮਰਦੇ ਰਹੇ। ਏਸੇ ਨਾਮ ਨੇ ਉਨ੍ਹਾਂ ਨੂੰ ਮਸ਼ਹੂਰ ਕੀਤਾ ਤੇ ਉਹ ਸ਼ਕਤੀਆਂ ਦੇ ਮਾਲਕ ਬਣੇ। ਜਿਸ ਪ੍ਰਮਾਤਮਾ ਦੇ ਨਾਮ ਨੂੰ ਸਿਮਰਨ ਕਰਨ ਵਿਚ ਚੌਰਾਸੀ ਸਿਧ ਅਤੇ ਸ਼ਿਵ ਜੀ (ਹਰਾ) ਮਹਾਰਾਜ ਵੀ ਲਗੇ ਰਹੇ। ਪੁਰਸ਼ਾਂ ਦੀ ਗੱਲ ਤਾਂ ਇਕ ਪਾਸੇ ਰਹੀ ਨਛੱਤਰ—ਤਾਰੇ ਚੰਦ, ਸੂਰਜ ਆਦਿਕ,

ਬ੍ਰਹਮੰਡ ਅਤੇ ਨਾਰਦ ਜਿਹੇ ਵੀ ਉਸ ਨਾਮ ਨੂੰ ਸਿਮਰਦੇ ਰਹੇ। ਪ੍ਰਹਲਾਦ ਵੀ ਨਾਮ ਨੂੰ ਸਿਮਰਨ ਕਾਰਨ ਹੀ ਭਗਤ ਬਣਿਆ ਚੰਦ੍ਰਮਾ, ਪਰਬਤ, ਪੱਥਰ ਆਦਿਕ ਵਾਹਿਗੁਰੂ ਸਿਮਰਨ ਨੇ ਤਾਰ ਦਿਤੇ। ਉਹੋ ਹੀ ਨਾਮ ਅੱਛਲ ਹੈ, ਗੁਰੂ ਅਮਰਦਾਸ ਜੀ ਨੂੰ ਪ੍ਰਾਪਤ ਹੋਇਆ। ਉਸ ਨਾਮ ਦਾ ਸਿਮਰਨ ਕਰਕੇ ਗੁਰੂ ਜੀ ਲੋਕ ਤੇ ਪਰਲੋਕ ਵਿਚ ਮਸ਼ਹੂਰ ਹੋਏ।

*ਸਤਿ ਸੂਰਉ ਸੀਲਿ ਬਲਵੰਤੁ ਸਤ ਭਾਇ ਸੰਗਤਿ ਸਘਨ ਗਰੂਅ ਮਤਿ ਨਿਰਵੈਰਿ ਲੀਣਾ ॥ ਜਿਸੁ ਧੀਰਜੁ ਧੁਰਿ ਧਵਲੁ ਧੁਜਾ ਸੇਤਿ ਬੈਕੁੰਠ ਬੀਣਾ ॥ ਪਰਸਹਿ ਸੰਤ ਪਿਆਰੁ ਜਿਹ ਕਰਤਾਰਹ ਸੰਜੋਗੁ ॥ ਸਤਿਗੁਰੂ ਸੇਵਿ ਸੁਖੁ ਪਾਇਓ ਅਮਰਿ ਗੁਰਿ ਕੀਤਉ ਜੋਗੁ ॥੭॥ ਨਾਮ ਨਾਵਣੁ ਨਾਮੁ ਰਸ ਖਾਣੁ ਅਰੁ ਭੋਜਨੁ ਨਾਮ ਰਸੁ ਸਦਾ ਚਾਯ ਮੁਖਿ ਮਿਸ੍ਟ ਬਾਣੀ ॥ ਧਨਿ ਸਤਿਗੁਰੁ ਸੇਵਿਓ ਜਿਸੁ ਪਸਾਇ ਗਤਿ ਅਗਮ ਜਾਣੀ ॥ ਕੁਲ ਸੰਬੂਹ ਸਮੁਧਰੇ ਪਾਯਉ ਨਾਮ ਨਿਵਾਸੁ ॥ ਸਕਯਥੁ ਜਨਮੁ ਕਲੂਚਰੈ ਗੁਰੁ ਪਰਸਿਉ ਅਮਰ ਪ੍ਰਗਾਸੁ ॥*

ਭੱਟ ਆਖਦੇ ਹਨ ਕਿ ਹੇ ਗੁਰੂ ਜੀ ਆਪ ਸਚੇ, ਪੰਜਾਂ ਨੂੰ ਜਿਤਣ ਵਾਲੇ ਸੂਰਮੇ ਤੇ ਸੀਤਲ ਸੁਭਾ ਜੇ, ਆਪ ਦੇ ਗੁਣਾਂ ਦੇ ਕਾਰਨ ਆਪ ਦੀ ਸੰਗਤ ਬਹੁਤ ਸੀ। ਆਪ ਵੈਰ ਤੋਂ ਬਿਨਾਂ ਜੇ। ਕਿਸੇ ਨਾਲ ਕਦੀ ਵੈਰ ਨਹੀਂ ਸੀ ਕੀਤਾ। ਧੀਰਜਵਾਨ ਐਨੇ ਸੀ ਕਿ ਦਾਤੂ ਜੀ ਦੇ ਲਤ ਮਾਰਨ ਤੇ ਵੀ ਸ਼ਾਂਤ ਰਹੇ। ਜਿਸ ਤਰ੍ਹਾਂ ਬੈਲ ਨੇ ਧਰਤੀ ਚੁਕੀ ਹੈ, ਏਸੇ ਤਰ੍ਹਾਂ ਗੁਰੂ ਜੀ ਅਮਨ ਦਾ ਧੁਰਾ ਸਨ। ਸੁਵਰਗ ਦੇ ਵਾਸੀ ਸਨ। ਵਾਹਿਗੁਰੂ ਦਾ ਸਿਮਰਨ ਕਰਨ ਵਾਲੇ ਆਪ ਨੂੰ ਦਿਨੇ ਰਾਤ ਯਾਦ ਰਖਦੇ ਹਨ। ਹੇ ਗੁਰੂ ਜੀ ਆਪ ਨੇ ਗੁਰੂ ਅੰਗਦ ਦੇਵ ਜੀ ਦੀ ਸੇਵਾ ਕੀਤੀ, ਗੁਰੂ ਜੀ ਨੇ ਆਪ ਨੂੰ ਪੂਜਨ ਯੋਗ ਕੀਤਾ। ਆਪ ਨੇ ਜਗਤ ਨੂੰ ਇਹ ਦਸਿਆ ਕਿ ਇਸ਼ਨਾਨ, ਪ੍ਰਸ਼ਾਦ ਰਸ, ਖੁਸ਼ੀਆਂ ਸਭ ਨਾਮ ਹੀ ਹੈ। ਨਾਮ ਦੇ ਚਾਅ ਵਿਚ ਖੁਸ਼ ਰਹਿਣਾ ਚੰਗਾ ਹੈ। ਹੇ ਗੁਰੂ ਜੀ ਆਪ ਧੰਨ ਹੋ ਧੰਨ ਹੋ ! ਆਪ ਨੇ ਗੁਰੂ ਜੀ ਦੀ ਸੇਵਾ ਕਰਕੇ ਉਚੀ ਪਦਵੀ ਪਾਈ ਹੈ। ਜਿਸ ਵੰਸ਼ ਵਿਚ ਆਪ ਦਾ ਜਨਮ ਹੋਇਆ, ਉਹ ਸਾਰਾ ਵੰਸ਼ ਹੀ ਉਜਲ ਹੋਇਆ। ਕਲ ਭੱਟ ਦਾ ਕਥਨ ਹੈ ਕਿ ਗੁਰੂ ਜੀ ਆਪ ਦੇ ਚਰਨਾਂ ਨੂੰ ਪਰਸ ਕੇ ਹਜ਼ਾਰਾਂ ਤਰ ਗਏ

ਹਨ। ਆਪ ਧੰਨ ਹੋ !

*ਚਿਤਿ ਚਿਤਵਉ ਅਰਦਾਸਿ ਕਹਉ ਪਰੁ ਕਹਿ ਭਿ ਨ ਸਕਉ ॥*
*ਸਰਬ ਚਿੰਤ ਤੁਝੁ ਪਾਸਿ ਸਾਧਸੰਗਤਿ ਹਉ ਤਕਉ ॥*
*ਤੇਰੈ ਹੁਕਮਿ ਪਵੈ ਨੀਸਾਣੁ ਤਉ ਕਰਉ ਸਾਹਿਬ ਕੀ ਸੇਵਾ ॥*
*ਜਬ ਗੁਰੁ ਦੇਖੈ ਸੁਭਨ ਦਿਸਟਿ ਨਾਮੁ ਕਰਤਾ ਮੁਖਿ ਮੇਵਾ ॥*
*ਅਗਮ ਅਲਖ ਕਾਰਣ ਪੁਰਖ ਜੋ ਫੁਰਮਾਵਹਿ ਸੋ ਕਹਉ ॥*
*ਗੁਰੁ ਅਮਰਦਾਸ ਕਾਰਣ ਕਰਣ ਜਿਵ ਤੂ ਰਖਹਿ ਤਿਵ ਰਹਉ ॥੪॥*

ਹੇ ਦਾਤਾ—ਮੈਂ ਆਪਦੇ ਅਗੇ ਮਨ ਹੀ ਮਨ ਅਰਦਾਸ ਕਰਨੀ ਚਾਹੁੰਦਾ ਹਾਂ, ਪਰ ਕਰ ਨਹੀਂ ਸਕਦਾ, ਕਿਉਂਕਿ ਆਪ ਘਟ ਘਟ ਦੀ ਜਾਣਨਹਾਰ ਅੰਤਰਯਾਮੀ ਸਤਿਗੁਰੂ ਜੇ। ਜਿੰਨੀ ਸਿਖੀ ਸੰਗਤ ਹੈ ਸਭ ਦੀ ਚਿੰਤਾ ਆਪਦੇ ਕੋਲ ਹੈ। ਭਾਵ ਆਪ ਸਾਰਿਆਂ ਦੇ ਦੁਖ ਦਰਦ ਨੂੰ ਜਾਣਦੇ ਤੇ ਦਰਦ ਨੂੰ ਦੂਰ ਕਰਦੇ ਜੇ। ਫਿਰ ਵੀ ਮੈਂ ਕਹਿੰਦਾ ਹਾਂ, ਮੈਨੂੰ ਸਾਧ ਸੰਗਤ ਦੇ ਦਰਸ਼ਨ ਹੁੰਦੇ ਰਹਿਣ, ਗੁਰਮੁਖਾਂ ਨਾਲ ਮੇਲ ਹੋਵੇ। ਹੇ ਸਤਿਗੁਰੂ ਮੇਰੇ ਮੱਥੇ ਦੀ ਰੇਖਾ ਬਦਲੋ ਤਾਂ ਕਿ ਮੈਂ ਦਿਨ ਰਾਤ ਆਪ ਦੇ ਦਰਸ਼ਨ ਕਰਦਾ ਰਹਾਂ, ਆਪ ਦੀ ਸੇਵਾ ਕਰਨ ਦਾ ਹਿਰਦੇ ਵਿਚ ਚਾਅ ਹੋਵੇ। ਆਪ ਦੇ ਚਰਨ ਕੰਵਲਾਂ ਪਾਸ ਰਹਾਂ। ਆਪ ਜਦੋਂ ਪੁਰਸ਼ ਤੇ ਮੇਹਰ ਕਰਦੇ ਹੋ ਤਾਂ ਉਸ ਨੂੰ ਕਰਤਾਰ ਦਾ ਨਾਮ ਬਹੁਤ ਮਿੱਠਾ ਲਗਦਾ ਹੈ। ਹੇ ਮੇਰੇ ਸਚੇ ਪਾਤਿਸ਼ਾਹ ਸਤਿਗੁਰੂ ਜੀ ਆਪ ਅਗਮ ਤੇ ਅਲਖ ਹੋ, ਪੁਰਸ਼ ਕੋਈ ਭੇਤ ਨਹੀਂ ਪਾ ਸਕਦਾ। ਮੈਨੂੰ ਅਕਾਲ ਪੁਰਖ ਪ੍ਰਤੀਤ ਹੁੰਦੇ ਜੇ। ਮੈਂ ਜੋ ਕੁਝ ਆਖ ਰਿਹਾ ਹਾਂ, ਉਹ ਸਭ ਕੁਝ ਤੁਸੀਂ ਫੁਰਮਾ ਰਹੇ ਜੇ। ਜਿਸ ਤਰ੍ਹਾਂ ਤੁਸੀਂ ਰਖੋ ਤਿਵੇਂ ਮੈਂ ਰਹਾਂ। ਆਪ ਸਭ ਕੁਝ ਕਰਨ ਯੋਗ ਕਰਤਾਰ ਰੂਪ ਹੋ।

*ਗੁਰੁ ਗਿਆਨੁ ਅਰੁ ਧਿਆਨੁ ਤਤ ਸਿਉ ਤਤੁ ਮਿਲਾਵੈ ॥*
*ਸਚਿ ਸਚੁ ਜਾਣੀਐ ਇਕ ਚਿਤਹਿ ਲਿਵ ਲਾਵੈ ॥ ਕਾਮ ਕ੍ਰੋਧ ਵਸਿ ਕਰੈ ਪਵਣੁ ਉਡੰਤ ਨ ਧਾਵੈ ॥ ਨਿਰੰਕਾਰ ਕੈ ਵਸੈ ਦੇਸਿ ਹੁਕਮੁ ਬੁਝਿ ਬੀਚਾਰੁ ਪਾਵੈ ॥ ਕਲਿ ਮਾਹਿ ਰੂਪੁ ਕਰਤਾ ਪੁਰਖੁ ਸੋ ਜਾਣੈ ਜਿਨਿ ਕਿਛੁ ਕੀਅਉ ॥ ਗੁਰ ਮਿਲ੍ਯਿਉ ਸੋਇ ਭਿਖਾ ਕਹੈ ਸਹਜ ਰੰਗਿ ਦਰਸਨੁ ਦੀਅਉ ॥੧॥੧੯॥*

ਭਿਖਾ ਭਗਤ ਜੀ ਕਹਿੰਦੇ ਹਨ, ਸਤਿਗੁਰੂ ਜੀ ਆਪ ਕੋਲ ਐਸੀ ਸ਼ਕਤੀ

ਹੈ ਜੋ ਸਿਖਾਂ ਨੂੰ ਵਾਹਿਗੁਰੂ ਸਿਮਰਨ ਵਿਚ ਲਾ ਕੇ ਆਤਮਿਕ ਗਿਆਨ ਬਖਸ਼ ਕੇ ਪ੍ਰਮਾਤਮਾ ਨਾਲ ਬਿਰਤੀ ਜੋੜ ਕੇ ਪ੍ਰਭੂ ਦਾ ਸਿਮਰਨ ਕੀਤਾ ਆਪ ਦੀ ਸੇਵਾ ਕੀਤੀ ਤੇ ਅਲਖ ਨਿਰੰਜਨ ਨੂੰ ਜਾਣਿਆ ਹੈ ਉਹ ਮੁਕਤ ਹੋ ਗਿਆ ਕਿਉਂਕਿ ਉਸ ਨੇ ਕਰਮ ਕ੍ਰੋਧ ਹੰਕਾਰ ਤੇ ਲੋਭ ਮੋਹ ਨੂੰ ਵਸ ਕਰ ਲਿਆ ਹੈ, ਜਿਹੜਾ ਚਿਤ ਹਵਾ ਰੂਪ ਨਠਾ ਫਿਰਦਾ ਸੀ ਉਸ ਨੂੰ ਟਿਕਾ ਲਿਆ ਹੈ। ਮੈਂ ਸਚ ਆਖਦਾ ਹਾਂ ਜਿਹੜਾ ਆਪ ਦਾ ਹੁਕਮ ਮੰਨਦਾ ਹੈ ਉਹ ਕਰਤਾਰ ਦੇ ਬ੍ਰਹਮ ਲੋਕ ਵਿਚ ਪੁਜਦਾ ਹੈ। ਹੇ ਸਤਿਗੁਰੂ ਜੀ ! ਆਪ ਕਲਜੁਗ ਵਿਚ ਕਰਤਾਰ ਦਾ ਰੂਪ ਹੋ ਪਰ ਜਾਣਦਾ ਉਹੋ ਹੀ ਹੈ ਜਿਸ ਨੇ ਪੂਰਬਲੇ ਜਨਮ ਵਿਚ ਚੰਗੇ ਕਰਮ ਕੀਤੇ ਹੁੰਦੇ ਹਨ। ਭਿਖਾ ਜੀ ਆਖਦੇ ਹਨ ਮੈਨੂੰ ਐਸੇ ਗੁਰੂ ਅਮਰਦਾਸ ਜੀ ਮਿਲੇ ਹਨ ਜਿਨ੍ਹਾਂ ਦੇ ਮਿਲਣ ਤੇ ਸਹਿਜੇ ਹੀ ਅਨੰਦ ਦੀ ਪ੍ਰਾਪਤੀ ਹੋ ਗਈ ਹੈ। ਆਪ ਧੰਨ ਹੋ ਦਾਤਾ ਆਪ ਦੇ ਗੁਣ ਲਿਖੇ ਨਹੀਂ ਜਾ ਸਕਦੇ ਆਪ ਨੌ ਨਿਧਾਂ ਤੇ ਬਾਰਾਂ ਸਿਧਾਂ ਦੇ ਮਾਲਕ ਹੋ।

*ਰਹਿਓ ਸੰਤ ਹਉ ਟੋਲਿ ਸਾਧ ਬਹੁਤੇਰੇ ਡਿਠੇ॥ ਸੰਨਿਆਸੀ ਤਪਸੀਅਹ ਮੁਖਹੁ ਏ ਪੰਡਿਤ ਮਿਠੇ॥ ਬਰਸੁ ਏਕੁ ਹਉ ਫਿਰਿਓ ਕਿਨੈ ਨ ਪਰਚਉ ਲਾਯਉ॥ ਕਹਤਿਅਹ ਕਹਤੀ ਸੁਣੀ ਰਹਤ ਕੋ ਖੁਸੀ ਨ ਆਯਉ॥ ਹਰਿ ਨਾਮੁ ਛੋਡਿ ਦੂਜੈ ਲਗੇ ਤਿਨ੍ ਕੇ ਗੁਣ ਹਉ ਕਿਆ ਕਹਉ॥ ਗੁਰੁ ਦਯਿ ਮਿਲਾਯਉ ਭਿਖਿਆ ਜਿਵ ਤੂ ਰਖਹਿ ਤਿਵ ਰਹਉ॥੨॥੨੦॥*

*(ਸਵਯੇ ਮ:੩)*

ਭੱਟ ਭਿਖਾ ਜੀ ਸਚੀ ਗਵਾਹੀ ਦੇਂਦੇ ਹਨ ਕਿ ਹੇ ਸਤਿਗੁਰੂ ਜੀ ਆਪ ਵਰਗਾ ਪੂਰਨ ਕੋਈ ਨਹੀਂ ਜਿਸ ਕੋਲੋਂ ਸ਼ਾਂਤੀ ਤੇ ਮੁਕਤੀ ਪ੍ਰਾਪਤ ਹੋਵੇ ਮੈਂ ਫਿਰਦਾ ਰਿਹਾ ਸਾਧੂ ਤੇ ਸੰਤ ਦੇਖੇ, ਸੰਨਿਆਸ, ਤੇ ਤਪ ਕਰਨ ਵਾਲਿਆਂ ਕੋਲ ਗਿਆ ਪਰ ਕਿਤਿਓਂ ਵੀ ਸ਼ਾਂਤੀ ਪ੍ਰਾਪਤ ਨਾ ਹੋਈ ਸਗੋਂ ਇਹ ਪਤਾ ਲਗਾ ਕਿ ਸਾਰੇ ਮੂੰਹ ਦੇ ਮਿਠੇ ਹਨ ਤੇ ਮਨ ਦੇ ਖੋਟੇ ਹਨ। ਪ੍ਰਮਾਤਮਾ ਤਕ ਪੁਜਿਆ ਹੋਇਆ ਕੋਈ ਨਹੀਂ। ਪੂਰਾ ਸਾਲ ਮੈਂ ਭਾਉਂਦਾ ਫਿਰਿਆ ਪਰ ਕਿਸੇ ਨੇ ਮੇਰੀ ਇੱਛਾ ਪੂਰਨ ਨਾ ਕੀਤੀ ਐਸੇ ਪੁਰਸ਼ ਦਾ ਅਮਲੀ ਜੀਵਨ ਮਾੜਾ ਸੀ ਗਿਆਨ ਨੂੰ ਅਮਲੀ ਜਾਮਾ ਪਹਿਨਾਉਣ ਦਾ ਯਤਨ ਨਹੀਂ ਕਰਦੇ। ਉਹ ਤਾਂ ਹਰੀ ਨਾਮ ਦਾ ਸਿਮਰਨ ਛਡਕੇ

ਹੋਰ ਪਾਸੇ ਤੁਰੇ ਫਿਰਦੇ ਹਨ। ਬਸ ਹੇ ਸਤਿਗੁਰੂ ਅਮਰਦਾਸ ਜੀ ਮਹਾਰਾਜ ਮੈਂ ਆਪ ਦੀ ਸ਼ਰਨ ਆ ਡਿਗਾ ਹਾਂ ਜਿਵੇਂ ਚਲਾਵੋ ਏਥੋਂ ਮਨ ਨੂੰ ਸ਼ਾਂਤੀ ਪ੍ਰਾਪਤ ਹੋਈ ਹੈ ਹੁਣ ਇਹ ਦਰ ਛੱਡ ਕੇ ਹੋਰ ਪਾਸੇ ਨਹੀਂ ਜਾਣਾ। ਇਹ ਮੇਰੀ ਬੇਨਤੀ ਹੈ।

## ੧੯੧. ਭਾਈ ਗੁਰਦਾਸ ਜੀ ਦੀ ਜਬਾਨੀ ਸਤਿਗੁਰ ਮਹਿਮਾ

*ਗੁਰ ਅੰਗਦੁ ਗੁਰੁ ਅੰਗੁਤੇ ਅੰਮ੍ਰਿਤ ਬਿਰਖੁ ਅੰਮ੍ਰਿਤ ਫਲ ਫਲਿਆ। ਜੋਤੀ ਜੋਤਿ ਜਗਾਈਅਨੁ ਦੀਵੇ ਤੇ ਜਿਉ ਦੀਵਾ ਬਲਿਆ। ਹੀਰੈ ਹੀਰਾ ਬੇਧਿਆ ਛਲੁ ਕਰਿ ਅਛੂਲੀ ਅਛਲੁ ਛਲਿਆ। ਕੋਇ ਬੁਝਿ ਨ ਹੰਘਈ ਪਾਣੀ ਅੰਦਰਿ ਪਾਣੀ ਰਲਿਆ। ਸਚਾ ਸਚੁ ਸੁਹਾਵੜਾ ਸਚੁ ਅੰਦਰਿ ਸਚੁ ਸਚਹੁ ਢਲਿਆ। ਨਿਹਚਲੁ ਸਚਾ ਤਖਤੁ ਹੈ ਅਬਿਚਲ ਰਾਜ ਨ ਹਲੈ ਹਲਿਆ। ਸਚ ਸਬਦੁ ਗੁਰਿ ਸਉਪਿਆ ਸਚ ਟਕਸਾਲਹੁ ਸਿਕਾ ਚਲਿਆ। ਸਿਧ ਨਾਥ ਅਵਤਾਰ ਸਭ ਹੱਥ ਜੋੜਿ ਕੈ ਹੋਏ ਖਲਿਆ॥ ਸਚਾ ਹੁਕਮੁ ਸੁ ਅਟਲੁ ਨ ਟਲਿਆ॥੯॥*

ਤਿਸਦਾ ਪ੍ਰਮਾਰਥ—ਭਾਈ ਗੁਰਦਾਸ ਜੀ ਫੁਰਮਾਉਂਦੇ ਹਨ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਅੰਗ ਤੋਂ ਸ੍ਰੀ ਗੁਰੂ ਅੰਗਦ ਦੇਵ ਜੀ ਅੰਮ੍ਰਿਤ ਦੇ ਬ੍ਰਿਛ ਉਪਤੰਨ ਹੋਏ। ਉਸ ਅੰਮ੍ਰਿਤ ਬ੍ਰਿਛ ਨੂੰ ਜੋ ਫਲ ਲਗਾ ਉਹ ਸ੍ਰੀ ਗੁਰੂ ਰਾਮਦਾਸ ਜੀ ਸਨ। ਗੁਰੂ ਅਮਰਦਾਸ ਜੀ ਨੇ ਸ੍ਰੀ ਗੁਰੂ ਅੰਗਦ ਦੇਵ ਜੀ ਦੀ ਜੋਤਿ ਕੋਲੋਂ ਇਸ ਤਰ੍ਹਾਂ ਜੋਤ ਹਾਸਲ ਕੀਤੀ ਜਿਵੇਂ ਬਲਦੇ ਦੀਵੇ ਨਾਲ ਦੂਸਰਾ ਦੀਵਾ ਜਗਾ ਲਈਦਾ ਹੈ। ਹੀਰੇ ਨਾਲ ਹੀਰਾ ਕਟਿਆ ਜਾਂਦਾ ਹੈ। ਬਚਨਾਂ ਰੂਪੀ ਹੀਰੇ ਨਾਲ ਗੁਰੂ ਜੀ ਨੇ ਮਨ ਨੂੰ ਐਸਾ ਵਿੰਨਿਆ ਕਿ ਜਗਤ ਦੇ ਪੰਜੇ ਠੱਗ ਮਨ ਨੂੰ ਨਾ ਛਲ ਸਕੇ। ਸ੍ਰੀ ਗੁਰੂ ਅੰਗਦ ਦੇਵ ਜੀ ਦੀ ਜੋਤ ਨਾਲ ਐਸੀ ਜੋਤ ਰਲੀ, ਜਿਵੇਂ ਪਾਣੀ ਵਿਚ ਪਾਣੀ ਰਲ ਜਾਂਦਾ ਹੈ ਕੋਈ ਸੱਜਣ ਦੋਂਹ ਪਾਣੀਆਂ ਨੂੰ ਇਹ ਦੂਸਰੇ ਪਾਣੀ ਕੋਲੋਂ ਨਾ ਅੱਡ ਦੇਖ ਸਕਦਾ ਹੈ ਨਾ ਨਖੇੜ ਸਕਦਾ ਹੈ। ਸਮਝੋ ਸਚ ਨਾਲ ਸਚ ਰਲ ਗਿਆ, ਉਸ ਅਕਾਲ ਪੁਰਖ ਦਾ ਤਖਤ ਸਚਾ ਤੇ ਅਹਿਲ ਤੇ ਅਮਰ ਹੈ।

ਸ੍ਰੀ ਗੁਰੂ ਅੰਗਦ ਦੇਵ ਜੀ ਨੇ ਸਚ ਦੀ ਪਾਤਸ਼ਾਹੀ ਸ੍ਰੀ ਗੁਰੂ ਅਮਰਦਾਸ ਜੀ ਨੂੰ ਦਿਤੀ ਉਸ ਪਾਤਸ਼ਾਹੀ ਵਿਚ ਸਚ ਦਾ ਰੁਪਿਆ ਚਲਿਆ। ਗੁਰੂ ਜੀ

ਦੀ ਐਸੀ ਸ਼ਕਤੀ ਦੇਖਕੇ ਸਿਧ, ਨਾਥ, ਸੰਤ ਤੇ ਫਕੀਰ ਹੱਥ ਜੋੜ ਖਲੋਤੇ। ਪ੍ਰਮਾਤਮਾ ਦਾ ਹੁਕਮ ਸਚਾ ਤੇ ਅਟਲ ਹੈ। ਇਹ ਮੋੜਿਆ ਨਹੀਂ ਜਾ ਸਕਦਾ, ਇਉਂ ਸਤਿਗੁਰੂ ਜੀ ਨੇ ਆਤਮਿਕ ਸ਼ਕਤੀ ਰੂਪ ਜੋਤ ਹਾਸਲ ਕੀਤੀ—

*ਅਛਲੁ ਅਛੇਦੁ ਅਭੇਦੁ ਹੈ ਭਗਤਿ ਵਛਲ ਹੋਇ ਅਛਲ ਛਲਾਇਆ।*
*ਮਹਿਮਾ ਮਿਤਿ ਮਿਰਜਾਦ ਲੰਘਿ ਪਰਮਿਤਿ ਪਾਰਾਵਾਰੁ ਨ ਪਾਇਆ।*
*ਰਹਰਾਸੀ ਰਹਿਰਾਸਿ ਹੈ ਪੈਰੀ ਪੈ ਜਗੁ ਪੈਰੀ ਪਾਇਆ।*
*ਗੁਰਮੁਖਿ ਸੁਖਫਲੁ ਅਮਰਪਦੁ ਅੰਮ੍ਰਿਤ ਬ੍ਰਿਖਿ ਅੰਮ੍ਰਿਤ ਫਲ ਫਲਾਇਆ।*
*ਗੁਰ ਚੇਲਾ ਚੇਲਾ ਗੁਰੁ ਪੁਰਖਹੁ ਪੁਰਖ ਉਪਾਇ ਸਮਾਇਆ।*
*ਵਰਤਮਾਨ ਵੀਹਿ ਵਿਸਵੇ ਹੋਇ ਇਕੀਹ ਸਹਜਿ ਘਰਿ ਆਇਆ।*
*ਸਚਾ ਅਮਰ ਅਮਰ ਵਰਤਾਇਆ ॥੯॥*

ਉਹ ਪ੍ਰਮਾਤਮਾ ਜੋ ਕਿਸੇ ਕੋਲੋਂ ਛਲ ਨਹੀਂ ਖਾਂਦਾ ਭਗਤ ਉਸ ਨੂੰ ਛਲ ਲੈਂਦੇ ਹਨ। ਐਸਾ ਛਲਦੇ ਹਨ ਕਿ ਉਨ੍ਹਾਂ ਦਾ ਅਛਲ ਸ਼ਕਤੀ ਦੇ ਭੇਹ ਨੂੰ ਹੀ ਖੋਹ ਲੈਂਦੇ। ਸਤਿਗੁਰੂ ਅਮਰਦਾਸ ਜੀ ਦੀ ਮਹਿਮਾ ਵਰਨਣ ਕਰਨੀ ਔਖੀ ਹੈ ਕਿਉਂਕਿ ਉਨ੍ਹਾਂ ਸੇਵਾ ਭਗਤੀ ਆਸਰੇ ਐਸੀਆਂ ਸ਼ਕਤੀਆਂ ਹਾਸਲ ਕੀਤੀਆਂ ਹਨ, ਜੋ ਪ੍ਰਮਾਤਮਾ ਦਾ ਰੂਪ ਹਨ ਵੱਡੀ ਗਲ ਸਤਿਗੁਰੂ ਜੀ ਨੇ ਇਕ ਕੀਤੀ ਕਿ ਪਹਿਲਾਂ ਗੁਰੂ ਅੰਗਦ ਦੇਵ ਜੀ ਦੇ ਆਪ ਚਰਨੀਂ ਮੱਥਾ ਟੇਕਿਆ ਤੇ ਸੇਵਾ ਕੀਤੀ ਮੁੜਕੇ ਸਾਰਾ ਜਗਤ ਆਪ ਨੂੰ ਮੱਥਾ ਟੇਕਣ ਲਗਾ। ਗੁਰੂ ਜੀ ਦੀ ਮੇਹਰ ਨਾਲ ਅੰਮ੍ਰਿਤ ਰੂਪੀ ਫਲ (ਬ੍ਰਹਮ ਆਤਮਿਕ ਸ਼ਕਤੀ) ਨੂੰ ਹਾਸਲ ਕੀਤਾ, ਪਹਿਲਾਂ ਚੇਲਾ ਬਣਿਆ, ਮੁੜ ਗੁਰੂ ਵਿਚ ਚੇਲਾ ਤੇ ਚੇਲੇ ਵਿਚ ਗੁਰੂ ਸਮਾ ਗਿਆ ਪੂਰੀ ਪੂਰੀ ਭਗਤੀ ਪਾਈ ਐਸੇ ਵਰਤਮਾਨ (ਕਲਜੁਗ) ਵਿਚ ਗੁਰੂ ਸਾਹਿਬ ਹੋਏ ਹਨ। ਗੁਰੂ ਅਮਰਦਾਸ ਜੀ ਨੇ ਬ੍ਰਹਮ ਸ਼ਕਤੀ ਦੇ ਅਮਰ ਹੁਕਮ ਵਰਤਾਏ—

*ਸਬਦੁ ਸੁਰਤਿ ਪਰਚਾਇ ਕੈ ਚੇਲੇ ਤੇ ਗੁਰੁ ਗੁਰੁ ਤੇ ਚੇਲਾ।*
*ਵਾਣਾ ਤਾਣਾ ਆਖੀਐ ਸੂਤੁ ਇਕੁ ਹੁਇ ਕਪੜਾ ਮੇਲਾ।*
*ਦੁਧਹੁ ਦਹੀ ਵਖਾਣੀਐ ਦਹੀਅਹੁ ਪਖਣੁ ਕਾਜੁ ਸੁਹੇਲਾ।*
*ਮਿਸਰੀ ਖੰਡੁ ਵਖਾਣੀਐ ਜਾਣੁ ਕਾ ਕਮਾਦਹੁ ਰੇਲਾ ਪੇਲਾ।*
*ਖੀਰਿ ਖੰਡੁ ਘਿਉ ਮੇਲਿ ਕਰਿ ਅਤਿ ਵਿਸਮਾਦੁ ਸਾਦ ਰਸ ਰੇਲਾ।*
*ਪਾਨ ਸੁਪਾਰੀ ਕਥੁ ਮਿਲਿ ਚੂਨੇ ਰੰਗੁ ਸੁਰੰਗ ਸੁਹੇਲਾ॥*

*ਪੋਤਾ ਪਰਵਾਣੀਕੁ ਨਵੇਲਾ ॥੧੦॥*

ਸ਼ਬਦ (ਸਿਮਰਨ) ਵਿਚ ਮਨ ਨੂੰ ਲਾ ਕੇ ਪਹਿਲਾਂ ਗੁਰੂ ਜੀ ਚੇਲੇ ਬਣੇ ਫਿਰ ਗੁਰੂ ਤੇ ਅੰਤ ਫਿਰ ਚੇਲੇ 'ਭਾਵ ਕਿ ਗੁਰਿਆਈ ਗੁਰੂ ਰਾਮਦਾਸ ਜੀ ਨੂੰ ਬਖਸ਼ਕੇ' ਆਪ ਉਨ੍ਹਾਂ ਦੇ ਚਰਨਾਂ ਉਤੇ ਮੱਥਾ ਟੇਕਿਆ ਜਿਵੇਂ 'ਤਾਣਾ' ਤੇ 'ਪੇਟਾ' ਇਕ ਧਾਗੇ ਤੇ ਵਖਰੇ ਨਾਮ ਹੁੰਦੇ ਹਨ, ਪਰ ਅਸਲ ਵਿਚ ਧਾਗਾ ਇਕ ਹੁੰਦਾ ਹੈ ਤੇ ਕਪੜਾ ਬਣ ਕੇ ਵੀ ਇਕ ਹੋ ਜਾਂਦਾ ਹੈ। ਦੁੱਧ ਤੋਂ ਦਹੀਂ, ਦਹੀਂ ਤੋਂ ਮੱਖਣ, ਮੱਖਣ ਤੋਂ ਘਿਓ ਬਣਦਾ ਤੇ ਚੰਗੇ ਕੰਮਾਂ ਵਿਚ ਵਰਤਿਆਂ ਜਾਂਦਾ ਹੈ। ਕਮਾਦ ਦੇ ਗੁੜ ਤੋਂ ਮਿਸ਼ਰੀ, ਖੰਡ ਆਦਿਕ ਬਣਦੇ ਹਨ, ਖੀਰ ਘਿਓ ਤੋਂ ਜੱਗ ਕੀਤੇ ਜਾਂਦੇ ਹਨ। ਪਾਨ ਦੇ ਨਾਲ ਸੁਪਾਰੀ ਤੇ ਹੋਰ ਚੀਜ਼ਾਂ ਰਲ ਜਾਣ ਤਾਂ ਸੁੰਦਰ ਪਾਨ ਬਣਦਾ ਹੈ ਜੋ ਰਸ ਬਣਾਉਂਦਾ ਹੈ। ਏਸੇ ਤਰ੍ਹਾਂ ਸ੍ਰੀ ਗੁਰੂ ਨਾਨਕ ਦੇਵ ਜੀ, ਸ੍ਰੀ ਗੁਰੂ ਅੰਗਦ ਦੇਵ ਜੀ ਤੇ ਸ੍ਰੀ ਗੁਰੂ ਅਮਰਦਾਸ ਜੀ ਦੇਖਣ ਨੂੰ ਤੇ ਨਾਮ ਨੂੰ ਤਿੰਨ ਸਰੀਰ ਮਲੂਮ ਹੁੰਦੇ ਹਨ, ਪਰ ਅਸਲ ਵਿਚ ਇਹ ਹੀ ਜੋਤ ਸੀ। ਉਹ ਜੋਤ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਦਰਗਾਹੋਂ ਪ੍ਰਾਪਤ ਹੋਈ ਸੀ। ਸਰੀਰ ਜੋ ਪੰਜਾਂ ਤਤਾਂ ਦੇ ਬਣੇ ਹੋਏ ਸਨ, ਉਹ ਅਰੂਪ ਹੋ ਕੇ ਮੁੜ ਤਤਾਂ ਵਿਚ ਰਲ ਗਏ। ਜੋਤ ਜਗਦੀ ਰਹੀ। ਸ਼ਕਤੀ ਜਗਤ ਵਿਚ ਰਹੀ ਤੇ ਆਤਮਾ ਪ੍ਰਮਾਤਮਾ ਕੋਲ ਪੁਜ ਗਈ—

*ਤਿਲਿ ਮਿਲਿ ਫੁਲ ਅਮੁਲ ਜਿਉ ਗੁਰ ਸਿਖ ਸੰਧਿ ਸੁਗੰਧ ਫੁਲੇਲਾ।*
*ਖਾਸਾਂ ਮਲਮਲਿ ਸਿਰੀਸਾਫੁ ਸਾਹ ਕਪਾਹ ਚਲਤ ਬਹੁ ਖੇਲਾ।*
*ਗੁਰ ਮੂਰਤਿ ਗੁਰ ਸਬਦੁ ਹੈ ਸਾਧਸੰਗਤਿ ਮਿਲਿ ਅੰਮ੍ਰਿਤ ਵੇਲਾ।*
*ਦੁਨੀਆ ਕੂੜੀ ਸਾਹਿਬੀ ਸਚ ਮਣੀ ਸਚ ਗਰਬਿ ਗਹੇਲਾ।*
*ਦੇਵੀ ਦੇਵ ਦੁੜਾਇਅਨੁ ਜਿਉ ਮਿਰਗਾਵਲਿ ਦੇਖਿ ਬਘੇਲਾ।*
*ਹੁਕਮਿ ਰਜਾਈ ਚਲਣਾ ਪਿਛੇ ਲਗੇ ਨਕਿਲਾ।*
*ਗੁਰਮੁਖਿ ਸਚਾ ਅਮਰਿ ਸੁਹੇਲਾ ॥੧੧॥*

ਜਿਵੇਂ ਤਿਲ ਤੇ ਫੁਲ ਮਿਲ ਕੇ ਸੁੰਦਰ ਸੁਗੰਦੀ ਬਣ ਜਾਂਦੀ ਹੈ ਤਿਵੇਂ ਗੁਰੂ ਤੇ ਸਿਖ ਮਿਲ ਕੇ ਸਿਖ ਦੀ ਕੀਮਤ ਵਧ ਜਾਂਦੀ ਹੈ, ਭਾਵ ਸਿਖ ਗੁਰੂ ਰੂਪ ਹੋ ਜਾਂਦਾ ਹੈ। ਕਪਾਹ ਤੋਂ ਜਿਵੇਂ ਅਨੇਕਾਂ ਚੀਜ਼ਾਂ ਬਣਦੀਆਂ ਹਨ ਤਿਵੇਂ ਸਤਿਗੁਰੂ ਜੀ ਅਨੇਕਾ ਅਸਚਰਜ ਖੇਲ ਕਰਦੇ ਹਨ। ਅੰਤ ਨਹੀਂ ਪਾਇਆ ਜਾ ਸਕਦਾ।

ਸਤਿਗੁਰਾਂ ਦਾ ਸ਼ਬਦ ਹੀ ਉਨ੍ਹਾਂ ਦਾ ਰੂਪ ਹੈ ਇਸ ਵਾਸਤੇ ਚੰਗਾ ਸ਼ਬਦ (ਬਾਣੀ ਰੂਪ ਜਪ ਤੇ ਸਿਮਰਨ) ਹੀ ਪੜ੍ਹਨਾ ਚਾਹੀਏ। ਦੁਨੀਆਂ ਦੀਆਂ ਬਾਦਸ਼ਾਹੀਆਂ ਝੂਠੀਆਂ ਹਨ ਸਿਰਫ ਪ੍ਰਮਾਤਮਾ ਦੀ ਬਾਦਸ਼ਾਹੀ ਸਚੀ ਹੈ। ਉਹ ਨਾਮ ਸਿਮਰਨ ਨਾਲ ਪ੍ਰਾਪਤ ਹੁੰਦੀ ਹੈ। ਨਾਮ ਸਿਮਰਨ ਦੇ ਕਾਰਨ ਦੇਵੀ ਦੇਵਤਿਆਂ ਦੇ ਭਰਮ ਦੂਰ ਕਰ ਦੇਂਦਾ ਹੈ। ਪ੍ਰਮਾਤਮਾ ਦੇ ਹੁਕਮ ਵਿਚ ਚਲਣਾ ਚਾਹੀਦਾ ਹੈ ਗੁਰਮੁਖਾਂ ਵਾਸਤੇ ਸ੍ਰੀ ਗੁਰੂ ਅਮਰਦਾਸ ਜੀ ਸੁਖਾਂ ਨੂੰ ਬਖਸ਼ਣ ਵਾਲੇ ਸਨ—

*ਸਤਿਗੁਰ ਹੋਆ ਸਤਿਗੁਰਹੁ ਅਚਰਜੁ ਅਮਰ ਅਮਰ ਵਰਤਾਇਆ। ਸੋ ਇਕਾ ਸੋ ਬੈਹਣਾ ਸੋਈ ਸਚਾ ਹੁਕਮੁ ਚਲਾਇਆ। ਖੋਲਿ ਖਜਾਨਾ ਸਬਦੂ ਦਾ ਸਾਧਸੰਗਤਿ ਸਚੁ ਮੇਲਿ ਮਿਲਾਇਆ। ਗੁਰ ਚੇਲਾ ਪਰਵਾਣੁ ਕਰਿ ਚਾਰਿ ਵਰਨ ਲੈ ਪੈਰੀ ਪਾਇਆ। ਗੁਰਮੁਖਿ ਇਕੁ ਧਿਆਈਐ ਦੁਰਮਤਿ। ਪੂਰੇ ਪੂਰਾ ਥਾਟੂ ਬਣਾਇਆ ਦੂਜਾ ਭਾਉ ਮਿਟਾਇਆ। ਕੁਲਾ ਧਰਮ ਗੁਰੁ ਸਿਖ ਸਭ ਮਾਇਆ ਵਿਚਿ ਉਦਾਸ ਰਹਾਇਆ॥੧੨॥*

ਭਾਈ ਗੁਰਦਾਸ ਜੀ ਲਿਖਦੇ ਹਨ ਕਿ ਸ੍ਰੀ ਗੁਰੂ ਅੰਗਦ ਦੇਵ ਜੀ ਮਹਾਰਾਜ ਤੋਂ ਸ੍ਰੀ ਅਮਰਦਾਸ ਜੀ ਹੋਏ ਹਨ, ਜਿਨ੍ਹਾਂ ਚਾਰੇ ਪਾਸੇ ਸ਼ਾਂਤੀ ਤੇ ਅੰਮ੍ਰਿਤ ਦੀ ਵਰਖਾ ਕੀਤੀ। ਕਈ ਐਸੇ ਕੌਤਕ ਕੀਤੇ ਜਿਨ੍ਹਾਂ ਦੀ ਸਮਝ ਨਹੀਂ ਪੈ ਸਕਦੀ। ਸ੍ਰੀ ਗੁਰੂ ਅੰਗਦ ਦੇਵ ਜੀ ਮਹਾਰਾਜ ਸਮਾਨ ਆਪ ਨੂੰ ਤਿਲਕ ਲਗਾ, ਉਸੇ ਤਰ੍ਹਾਂ ਗੁਰੂ ਮੰਨੇ ਗਏ ਤੇ ਤਖਤ ਉਤੇ ਬੈਠ ਕੇ ਸਿਖ ਸੰਗਤਾਂ ਨੂੰ ਉਪਦੇਸ਼ ਕਰਦੇ ਰਹੇ। ਉਪਦੇਸ਼ ਕਰਦਿਆਂ ਹੋਇਆਂ ਬਾਣੀ ਰੂਪ ਖਜ਼ਾਨਾ ਸੰਗਤਾਂ ਵਿਚ ਵੰਡਿਆਂ, ਉਸ ਸਿਮਰਨ ਰੂਪੀ ਧਨ ਨਾਲ ਸਿਖ ਦਾ ਪ੍ਰਮਾਤਮਾ ਨਾਮ ਮੇਲ ਕਰਾਇਆ। ਗੁਰੂ ਜੀ ਨੂੰ ਐਨੀ ਸ਼ਕਤੀ ਬਖਸ਼ੀ ਕਿ ਚਾਰ ਜ਼ਾਤੀਆਂ ਬ੍ਰਾਹਮਣ, ਛਤ੍ਰੀ, ਵੈਸ਼ ਤੇ ਸ਼ੂਦਰ ਸਭ ਗੁਰੂ ਜੀ ਦੀ ਚਰਨੀਂ ਡਿਗੇ ਬਹੁਤ ਵਡਿਆਈ ਪ੍ਰਾਪਤ ਹੋਈ। ਸਾਧੂ, ਜੋਗੀਆਂ ਤੇ ਤਪੱਸੀਆਂ ਨੂੰ ਗੁਰੂ ਜੀ ਨੇ ਉਪਦੇਸ਼ ਕੀਤਾ ਜੋ ਜੋ ਗੁਰਮੁਖ ਇਕ ਚਿਤ ਗੁਰੂ ਜੀ ਦੀ ਸਿਖਿਆ ਅਨੁਸਾਰ ਸਿਮਰਨ ਕਰਦੇ ਰਹੇ ਉਹ ਤਰ ਗਏ। ਉਨ੍ਹਾਂ ਦੇ ਹਿਰਦਿਆਂ ਵਿਚੋਂ ਹੰਕਾਰ, ਹਉਮੈ ਮੋਹ ਆਦਿਕ ਬੁਰਿਆਈਆਂ ਦੂਰ ਹੋ ਗਈਆਂ ਤੇ ਭਟਕਣਾ ਮਿਟ ਗਈ। ਇਹ ਵੀ ਗੁਰੂ ਜੀ ਨੇ ਦਸਿਆ ਸਿਖ ਦਾ ਕੁਲ ਧਰਮ ਇਹ ਹੈ ਕਿ ਉਹ ਮਾਇਆ ਵਿਚ ਉਦਾਸ ਰਹੇ ਜਿਵੇਂ

ਗੁਰੂ ਜੀ ਆਪ ਫੁਰਮਾਉਂਦੇ ਹਨ—

*ਤਿਸਨਾ ਬੁਜੈ ਤਿਪਤਿ ਹੋਇ ਹਰਿ ਕੈ ਨਾਇ ਪਿਆਰਿ ॥*
*ਨਾਨਕ ਗੁਰਮੁਖਿ ਪਾਈਐ ਹਰਿ ਅਪਨੀ ਕਿਰਪਾ ਧਾਰਿ ॥੩੫॥*

*(ਸਲੋਕ ਮ: ੩)*

ਜਦੋਂ ਤ੍ਰਿਸ਼ਨਾ ਮਾਇਆ ਇਕੱਠੀ ਕਰਨ ਦੀ ਭੁਖ ਮਿਟ ਜਾਂਦੀ ਹੈ ਤਾਂ ਮਨ ਦੁਨਿਆਵੀ ਪਦਾਰਥਾਂ ਵਲੋਂ ਉਦਾਸ ਹੋ ਜਾਂਦਾ ਹੈ ਸਿਮਰਨ ਵਿਚ ਬਿਰਤੀ ਜੁੜ ਜਾਂਦੀ ਹੈ ਪਰ ਇਹ ਹੁੰਦਾ ਤਾਂ ਹੈ ਜੇ ਵਾਹਿਗੁਰੂ ਕ੍ਰਿਪਾ ਕਰੇ ਤਾਂ।

## ੧੯੨. ਸ੍ਰੀ ਸਤਿਗੁਰ ਜੀ ਦੀ ਹੋਰ ਬਾਣੀ

ਸਤਿਗੁਰੂ ਜੀ ਕਿਉਂਕਿ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪੋਤਰੇ ਸਨ। ਇਸ ਕਰਕੇ ਆਪ ਨੇ ਵੀ ਸ੍ਰੀ ਗੁਰੂ ਨਾਨਕ ਦੇਵ ਜੀ ਵਾਂਗ ਉਸ ਵੇਲੇ ਦੀ ਸਰਲ ਪੰਜਾਬੀ ਬੋਲੀ ਤੇ ਰਾਗਾਂ ਅਨੁਸਾਰ ਮਹਾਂ ਕਾਵਯ ਬਾਣੀ ਦਾ ਉਚਾਰਨ ਕੀਤਾ ਜੋ ਮਨੁਖ ਵਾਸਤੇ ਕਲਿਆਣ ਦਾ ਚੰਗਾ ਸਾਧਨ ਹੈ।

ਆਪ ਦੀ ਸਾਰੀ ਬਾਣੀ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਜ ਹੈ। ਹੇਠਾਂ ਕੁਝ ਕੁ ਸ਼ਬਦ ਦਿਤੇ ਹਨ ਤਾਂ ਕਿ ਪਾਠਕ ਪੜ੍ਹ ਵੇਖਣ ਕਿ ਸਤਿਗੁਰਾਂ ਦੀ ਬਾਣੀ ਕਿੰਨੀ ਵਿਗਿਆਨਕ ਢੰਗ ਨਾਲ ਅਲੰਕਾਰਾਂ ਸਮੇਤ ਉਚਾਰੀ ਹੈ ਤੇ ਇਕ ਇਕ ਸ਼ਬਦ ਵਿਚੋਂ ਪ੍ਰਗਟ ਹੁੰਦਾ ਹੈ। ਬੋਲੀ ਐਸੀ ਹੈ ਜਿਸ ਨੂੰ ਸਧਾਰਨ ਮਨੁਖ ਸਮਝ ਸਕਦਾ ਹੈ।

*ੴ ਸਤਿਗੁਰ ਪ੍ਰਸਾਦਿ ॥ ਜਾਤਿ ਕਾ ਗਰਬੁ ਨ ਕਰੀਅਹੁ ਕੋਈ ॥ ਬ੍ਰਹਮੁ ਬਿੰਦੇ ਸੋ ਬ੍ਰਾਹਮਣੁ ਹੋਈ ॥੧॥ ਜਾਤਿ ਕਾ ਗਰਬੁ ਨਾ ਕਰੀ ਮੂਰਖ ਗਵਾਰਾ ॥ ਇਸੁ ਗਰਬ ਤੇ ਚਲਹਿ ਬਹੁਤੁ ਵਿਕਾਰਾ ॥ ਰਹਾਉ ॥ ਚਾਰੇ ਵਰਨ ਆਖੈ ਸਭੁ ਕੋਈ ॥ ਬ੍ਰਹਮੁ ਬਿੰਦ ਤੇ ਸਭ ਓਪਤਿ ਹੋਈ ॥੨॥ ਮਾਟੀ ਏਕ ਸਗਲ ਸੰਸਾਰਾ ॥ ਬਹੁ ਬਿਧਿ ਭਾਂਡੇ ਘੜੈ ਕੁਮ੍ਹਾਰਾ ॥੩॥ ਪੰਚ ਤਤੁ ਮਿਲਿ ਦੇਹੀ ਕਾ ਆਕਾਰਾ ॥ ਘਟਿ ਵਧਿ ਕੋ ਕਰੈ ਬੀਚਾਰਾ ॥੪॥ ਕਹਤੁ ਨਾਨਕ ਇਹੁ ਜੀਉ ਕਰਮ ਬੰਧੁ ਹੋਈ ॥ ਬਿਨੁ ਸਤਿਗੁਰ ਭੇਟੇ ਮੁਕਤਿ ਨ ਹੋਈ ॥੫॥*

*(ਭੈਰਉ ਮ: ੩)*

ਮੈਂ ਕਾਮਣਿ ਮੇਰਾ ਕੰਤੁ ਕਰਤਾਰੁ ॥ ਜੇਹਾ ਕਰਾਏ ਤੇਹਾ ਕਰੀ ਸੀਗਾਰੁ ॥੧॥ ਜਾਂ ਤਿਸੁ ਭਾਵੈ ਤਾਂ ਕਰੇ ਭੋਗੁ ॥ ਤਨੁ ਮਨੁ ਸਾਚੇ ਸਾਹਿਬ ਜੋਗੁ ॥੧॥ ਰਹਾਉ ॥ ਉਸਤਤਿ ਨਿੰਦਾ ਕਰੇ ਕਿਆ ਕੋਈ ॥ ਜਾਂ ਆਪੇ ਵਰਤੈ ਏਕੋ ਸੋਈ ॥੨॥ ਗੁਰ ਪਰਸਾਦੀ ਪਿਰਮ ਕਸਾਈ ॥ ਮਿਲਉਗੀ ਦਇਆਲ ਪੰਚ ਸਬਦ ਵਜਾਈ ॥੩॥ ਭਨਤਿ ਨਾਨਕੁ ਕਰੇ ਕਿਆ ਕੋਇ ॥ ਜਿਸ ਨੋ ਆਪਿ ਮਿਲਾਵੈ ਸੋਇ ॥੪॥

(ਭੈਰਉ ਮ: ੩)

ਕਲਜੁਗ ਮਹਿ ਰਾਮ ਨਾਮੁ ਉਰ ਧਾਰੁ ॥ ਬਿਨੁ ਨਾਵੈ ਮਾਥੈ ਪਾਵੈ ਛਾਰੁ ॥੧॥ ਰਾਮ ਨਾਮੁ ਦੁਲਭੁ ਹੈ ਭਾਈ ॥ ਗੁਰ ਪਰਸਾਦਿ ਵਸੈ ਮਨਿ ਆਈ ॥੧॥ ਰਹਾਉ ॥ ਰਾਮ ਨਾਮੁ ਜਨ ਭਾਲਹਿ ਸੋਇ ॥ ਪੂਰੇ ਗੁਰ ਤੇ ਪ੍ਰਾਪਤਿ ਹੋਇ ॥੨॥ ਹਰਿ ਕਾ ਭਾਣਾ ਮੰਨਹਿ ਸੇ ਜਨ ਪਰਵਾਣੁ ॥ ਗੁਰ ਕੇ ਸਬਦਿ ਨਾਮ ਨੀਸਾਣੁ ॥੩॥ ਸੋ ਸੇਵਹੁ ਜੋ ਕਲ ਰਹਿਆ ਧਾਰਿ ॥ ਨਾਨਕ ਗੁਰਮੁਖਿ ਨਾਮੁ ਪਿਆਰਿ ॥੪॥੯॥

(ਭੈਰਉ ਮ: ੩)

ਭ੍ਰਮਿ ਭ੍ਰਮਿ ਜੋਨਿ ਮਨਮੁਖ ਭਰਮਾਈ ॥ ਜਮਕਾਲੁ ਮਾਰੇ ਨਿਤ ਪਤਿ ਗਵਾਈ ॥ ਸਤਿਗੁਰ ਸੇਵਾ ਜਮ ਕੀ ਕਾਣਿ ਚੁਕਾਈ ॥ ਹਰਿ ਪ੍ਰਭੁ ਮਿਲਿਆ ਮਹਲੁ ਘਰੁ ਪਾਈ ॥੧॥ ਪ੍ਰਾਣੀ ਗੁਰਮੁਖਿ ਨਾਮੁ ਧਿਆਇ ॥ ਜਨਮੁ ਪਦਾਰਥੁ ਦੁਬਿਧਾ ਖੋਇਆ ਕਉਡੀ ਬਦਲੈ ਜਾਇ ॥੧॥ ਰਹਾਉ ॥ ਕਰਿ ਕਿਰਪਾ ਗੁਰਮੁਖਿ ਲਗੈ ਪਿਆਰੁ ॥ ਅੰਤਰਿ ਭਗਤਿ ਹਰਿ ਹਰਿ ਉਰਿ ਧਾਰਿ ॥ ਭਵਜਲੁ ਸਬਦਿ ਲੰਘਾਵਣਹਾਰੁ ॥ ਦਰਿ ਸਾਚੈ ਦਿਸੈ ਸਚਿਆਰੁ ॥੨॥ ਬਹੁ ਕਰਮ ਕਰੇ ਸਤਿਗੁਰੁ ਨਹੀ ਪਾਇਆ ॥ ਬਿਨੁ ਗੁਰ ਭਰਮਿ ਭੂਲੇ ਬਹੁ ਮਾਇਆ ॥ ਹਉਮੈ ਮਮਤਾ ਬਹੁ ਮੋਹੁ ਵਧਾਇਆ ॥ ਦੂਜੈ ਭਾਇ ਮਨਮੁਖਿ ਦੁਖੁ ਪਾਇਆ ॥੩॥ ਆਪੇ ਕਰਤਾ ਅਗਮ ਅਥਾਹਾ ॥ ਗੁਰ ਸਬਦੀ ਜਪੀਐ ਸਚੁ ਲਾਹਾ ॥ ਹਾਜਰੁ ਹਜੂਰਿ ਹਰਿ ਵੇਪਰਵਾਹਾ ॥ ਨਾਨਕ ਗੁਰਮੁਖਿ ਨਾਮਿ ਸਮਾਹਾ ॥੪॥

(ਮਲਾਰ ਮ: ੩)

ਏ ਮਨ ਚੰਚਲਾ ਚਤੁਰਾਈ ਕਿਨੈ ਨ ਪਾਇਆ ॥ ਚਤਰਾਈ ਨ ਪਾਇਆ ਕਿਨੈ ਤੂ ਸੁਣਿ ਮੰਨ ਮੇਰਿਆ ॥ ਏਹ ਮਾਇਆ ਮੋਹਣੀ ਜਿਨਿ ਏਤੁ ਭਰਮਿ ਭੁਲਾਇਆ ॥ ਮਾਇਆ ਤ ਮੋਹਣੀ ਤਿਨੈ ਕੀਤੀ ਜਿਨਿ ਠਗਉਲੀ ਪਾਈਆ ॥ ਕੁਰਬਾਣੁ ਕੀਤਾ ਤਿਸੈ ਵਿਟਹੁ ਜਿਨਿ ਮੋਹੁ ਮੀਠਾ ਲਾਇਆ ॥ ਕਹੈ ਨਾਨਕੁ ਮਨ ਚੰਚਲ ਚਤੁਰਾਈ ਕਿਨੈ ਨ ਪਾਇਆ ॥੧੦॥

ਭਗਤਾ ਕੀ ਚਾਲ ਨਿਰਾਲੀ ॥ ਚਾਲਾ ਨਿਰਾਲੀ ਭਗਤਾਹ ਕੇਰੀ ਬਿਖਮ ਮਾਰਗਿ ਚਲਣਾ ॥ ਲਬੁ ਲੋਭੁ ਅਹੰਕਾਰੁ ਤਜਿ ਤ੍ਰਿਸਨਾ ਬਹੁਤੁ ਨਾਹੀ ਬੋਲਣਾ ॥ ਖੰਨਿਅਹੁ ਤਿਖੀ ਵਾਲਹੁ ਨਿਕੀ ਏਤੁ ਮਾਰਗਿ ਜਾਣਾ ॥ ਗੁਰ ਪਰਸਾਦੀ ਜਿਨੀ ਆਪੁ ਤਜਿਆ ਹਰਿ ਵਾਸਨਾ ਸਮਾਣੀ ॥ ਕਹੈ ਨਾਨਕੁ ਚਾਲ ਭਗਤਾ ਜੁਗਹੁ ਜੁਗੁ ਨਿਰਾਲੀ ॥੧੪॥

ਮਨਮੁਖਿ ਝੂਠੋ ਝੂਠੁ ਕਮਾਵੈ ॥ ਖਸਮੈ ਕਾ ਮਹਲੁ ਕਦੇ ਨ ਪਾਵੈ ॥ ਦੂਜੈ ਲਗੀ ਭਰਮਿ ਭੁਲਾਵੈ ॥ ਮਮਤਾ ਬਾਧਾ ਆਵੈ ਜਾਵੈ ॥ ਦੋਹਾਗਣੀ ਕਾਮਨ ਦੇਖੁ ਸੀਗਾਰੁ ॥ ਪੁਤ੍ਰ ਕਲਿਤਿ ਧਨਿ ਮਾਇਆ ਚਿਤੁ ਲਾਏ ਝੂਠੁ ਮੋਹੁ ਪਾਖੰਡ ਵਿਕਾਰੁ ॥੧॥ ਰਹਾਉ ॥ ਸਦਾ ਸੁਹਾਗਣਿ ਜੋ ਪ੍ਰਭ ਭਾਵੈ ॥ ਗੁਰ ਸਬਦੀ ਸੀਗਰੁ ਬਣਾਵੈ ॥ ਸੇਜ ਸੁਖਾਲੀ ਅਨਦਿਨੁ ਹਰਿ ਰਾਵੈ ॥ ਮਿਲਿ ਪ੍ਰੀਤਮ ਸਦਾ ਸੁਖੁ ਪਾਵੈ ॥੨॥ ਸਾ ਸੋਹਾਗਣਿ ਸਾਚੀ ਜਿਸੁ ਸਾਚਿ ਪਿਆਰੁ ॥ ਅਪਣਾ ਪਿਰੁ ਰਾਖੈ ਸਦਾ ਉਰ ਧਾਰਿ ॥ ਨੇੜੈ ਵੇਖੈ ਸਦਾ ਹਦੂਰਿ ॥ ਮੇਰਾ ਪ੍ਰਭੁ ਸਰਬ ਰਹਿਆ ਭਰਪੂਰਿ ॥੩॥ ਆਗੈ ਜਾਤਿ ਰੂਪੁ ਨ ਜਾਇ ॥ ਤੇਹਾ ਹੋਵੈ ਜੇਹੇ ਕਰਮ ਕਮਾਇ ॥ ਸਬਦੇ ਊਚੋ ਊਚਾ ਹੋਇ ॥ ਨਾਨਕ ਸਾਚਿ ਸਮਾਵੈ ਸੋਇ ॥੪॥੮॥੪੭

(ਆਸਾ ਮ: ੩)

ਨਿਰਤਿ ਕਰੇ ਬਹੁ ਵਾਜੇ ਵਜਾਏ ॥ ਇਹੁ ਮਨੁ ਅੰਧਾ ਬੋਲਾ ਹੈ ਕਿਸੁ ਆਖਿ ਸੁਣਾਏ ॥ ਅੰਤਰਿ ਲੋਭੁ ਭਰਮਿ ਅਨਲ ਵਾਉ ॥ ਦੀਵਾ ਬਲੈ ਨਾ ਸੋਝੀ ਪਾਇ ॥੧॥ ਗੁਰਮੁਖਿ ਭਗਤਿ ਘਟਿ ਚਾਨਣੁ ਹੋਇ ॥ ਆਪੁ ਪਛਾਣਿ ਮਿਲੈ ਪ੍ਰਭੁ ਸੋਇ ॥੧॥ ॥ ਰਹਾਉ ॥ ਮੇਰਾ ਪ੍ਰਭੁ ਸਾਚਾ ਆਪੇ ਜਾਣੁ ॥ ਗੁਰ ਕੈ ਸਬਦਿ ਅੰਤਰਿ ਬ੍ਰਹਮੁ ਪਛਾਣੁ ॥੨॥ ਗੁਰਮੁਖਿ

*ਭਗਤਿ ਅੰਤਰਿ ਪ੍ਰੀਤਿ ਪਿਆਰੁ ॥ ਗੁਰ ਕਾ ਸਬਦੁ ਸਹਜਿ ਵੀਚਾਰੁ ॥ ਗੁਰਮੁਖਿ ਭਗਤਿ ਜੁਗਤਿ ਸਚੁ ਸੋਇ ॥ ਪਾਖੰਡਿ ਭਗਤਿ ਨਿਰਤਿ ਦੁਖੁ ਹੋਇ ॥੩॥ ਏਹਾ ਭਗਤਿ ਜਨੁ ਜੀਵਤ ਮਰੈ ॥ ਗੁਰ ਪਰਸਾਦੀ ਭਵਜਲੁ ਤਰੈ ॥ ਗੁਰ ਕੈ ਬਚਨਿ ਭਗਤਿ ਥਾਇ ਪਾਇ ॥ ਹਰਿ ਜੀਉ ਆਪਿ ਵਸੈ ਮਨਿ ਆਇ ॥੪॥ ਹਰਿ ਕ੍ਰਿਪਾ ਕਰੇ ਸਤਿਗੁਰੂ ਮਿਲਾਏ ॥ ਨਿਹਚਲ ਭਗਤਿ ਹਰਿ ਸਿਉ ਚਿਤੁ ਲਾਏ ॥ ਭਗਤਿ ਰਤੇ ਤਿਨੁ ਸਚੀ ਸੋਇ ॥ ਨਾਨਕ ਨਾਮਿ ਰਤੇ ਸੁਖੁ ਹੋਇ ॥੫॥*

*(ਆਸਾ ਮ: ੩)*

ਇਤਿਆਦਕ ਬੇਅੰਤ ਸ਼ਬਦ ਹਨ ਜਿਨ੍ਹਾਂ ਦਾ ਧਿਆਨ ਨਾਲ ਪਾਠ ਕਰਨ ਪਰ ਪਤਾ ਲਗਦਾ ਹੈ ਕਿ ਸਤਿਗੁਰੂ ਅਮਰਦਾਸ ਜੀ ਮਹਾਰਾਜ ਬਿਰਧ ਅਵਸਥਾ ਵਿਚ ਇਸ ਪ੍ਰਕਾਰ ਦੀ ਮਹਾਨ ਬਾਣੀ ਉਚਾਰਣ ਵਿਚ ਕਿਤਨੇ ਕੁ ਸਮਰਥ ਸਨ। ਇਹ ਸਭ ਬਰਕਤਾਂ ਮੇਹਰਾਂ ਦੇ ਸਾਈਂ ਸ੍ਰੀ ਗੁਰੂ ਅੰਗਦ ਸਾਹਿਬ ਜੀ ਦੀਆਂ ਬਖਸ਼ੀਆਂ ਹੋਈਆਂ ਸਨ। ਜਿਨ੍ਹਾਂ ਨੇ ਨਿਮਾਣਿਆਂ ਦੇ ਮਾਣ ਨਿਤਾਣਿਆਂ ਦੇ ਤਾਣ, ਨਿਓਟਿਆਂ ਦੀ ਓਟ, ਨਿਗਤਿਆਂ ਦੀ ਗਤਿ ਤੇ ਨਿਪਤਿਆਂ ਦੀ ਪਤ ਦੇ ਵਰ ਬਖਸ਼ੇ ਸਨ !

ਭੱਟਾਂ ਦੇ ਸਵਯਾਂ ਵਿਚ ਜੋ ਲਿਖਿਆ ਹੈ ਕਿ—

*"ਭਲੇ ਅਮਰਦਾਸ ਗੁਣ ਤੇਰੇ*
*ਤੇਰੀ ਉਪਮਾ ਤੋਹਿ ਬਣਿ ਆਵੈ ॥"*

ਅਨੁਸਾਰ ਇਹ ਸਚਮੁਚ ਬੇਮਿਸਾਲ ਸੇਵਕ ਤੇ ਸਤਿਗੁਰੂ ਸਨ !

☆ ☆ ☆